# ਪ੍ਰਾਚੀਨ ਜਨਮ ਸਾਖੀ

(ਸ੍ਰੀ ਗੁਰੂ ਨਾਨਕ ਦੇਵ ਜੀ)

ਸੰਪਾਦਕ
ਸੇਵਾ ਸਿੰਘ 'ਸੇਵਕ'

ਨਿਊ ਬੁੱਕ ਕੰਪਨੀ
ਮਾਈ ਹੀਰਾਂ ਗੇਟ, ਜਲੰਧਰ।

Prachin Janam Sakhi
(Sri Guru Nanak Dev Ji)
*Edited by*
SEWA SINGH 'SEWAK'

Published by :
New Book Co., Mai Hiran Gate, Jalandhar. Ph : 2280045, 2284325, 3093190, 5534190

ਪਹਿਲੀ ਵਾਰ : 1969, ਦੂਜੀ ਵਾਰ : 2006

ਮੁੱਲ : 300 ਰੁਪਏ

ਪ੍ਰਕਾਸ਼ਕ : ਮਹਿਤਾਬ ਸਿੰਘ, ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ।
Ph : 2280045, 3093190, 2284325, 5534190
Fax : 0181-2234081
E-mail : newbookco@hotmail.com

ਛਾਪਕ : ਸਰਤਾਜ ਪ੍ਰਿੰਟਿੰਗ ਪ੍ਰੈੱਸ, ਜਲੰਧਰ।

ਟਾਈਪ ਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ਼, ਜਲੰਧਰ।

ਜਿਸ ਕੀ ਬਸਤੁ
ਤਿਸੁ ਆਗੈ ਰਾਖੈ ॥

# ਤਤਕਰਾ


ਮੁੱਢਲੇ ਸ਼ਬਦ ... ... 7
ਗੁਰੂ ਨਾਨਕ ਦੇਵ ਜੀ ਦੀ ਜੱਦ ਤੇ ਬੰਸਾਵਲੀ ... ... 9
ਗੁਰੂ ਜੀ ਦੀ ਜਨਮ ਤਰੀਕ ... ... 15
ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ... ... 18
ਗੁਰੂ ਨਾਨਕ ਦੇਵ ਜੀ ਦੀ ਸ਼ਖਸੀਅਤ ... ... 22
ਜਨਮ ਸਾਖੀ ਸਾਹਿਤ—ਇਕ ਅਧਿਐਨ ... ... 26
ਪ੍ਰਾਚੀਨ ਜਨਮ ਸਾਖੀ ਦੇ ਲਿਖੇ ਜਾਣ ਦਾ ਸਮਾਂ ... ... 32
ਰੂਪਕ ਪੱਖ—ਬੋਲੀ ਤੇ ਸ਼ੈਲੀ ... ... 33


## ਜਨਮੁਸਾਖੀ ਸ੍ਰੀ ਬਾਬੈ ਨਾਨਕੁ ਜੀ ਕੀ


੧. ਅਵਤਾਰ, ਬਾਲ ਲੀਲ੍ਹਾ ... ... 39
੨. ਸਾਖੀ ਪਾਂਧੇ ਨਾਲ ਹੋਈ—ਪਾਂਧਾ, ਪੱਟੀ, ਵਿਆਹ ... ... 39
੩. ਅਗੈ ਤੀਜੀ ਸਾਖੀ ਮਹੀਆਂ ਦੀ ਚੱਲੀ—ਗੁਰੂ ਬਾਬੇ ਨਾਨਕ ਉਜੜਿਆ ਖੇਤ ਹਰਾ ਕੀਤਾ ... ... 44
੪. ਸਾਖੀ ਬ੍ਰਿਛ ਛਾਇਆ—ਸਾਖੀ ਦਰੱਖਤ ਦੀ ਛਾਇਆ ਨਾ ਢਲਣ ਦੀ ... ... 45
੫. ਫ਼ਕੀਰਾਂ ਨਾਲ—ਗੁਰੂ ਬਾਬੇ ਦੀ ਉਦਾਸੀ ਤੇ ਮਾਤਾ ਪਿਤਾ ਨੂੰ ਚਿੰਤਾ ... ... 45
੬. ਕਿਰਸਾਣੀ, ਵਣਜੁ, ਸਉਦਾਗਰੀ, ਚਾਕਰੀ ਦੀ ਪ੍ਰੇਰਨਾ ... ... 46
੭. ਵੈਦ ਬਲਾਇਆ ... ... 48
੮. ਸੁਲਤਾਨਪੁਰ ਗਇਆ—ਗੁਰੂ ਬਾਬਾ ... ... 50
੯. ਵੇਈਂ ਵਿਚ ਟੁੱਬੀ ... ... 51
੧੦. ਸਾਖੀ ਕਾਜ਼ੀ ਨਾਲਿ ਹੋਈ ... ... 53
੧੧. ਸਾਖੀ ਮਰਦਾਨੇ ਦੀ ਭੁੱਖ ... ... 58
੧੨. ਮਰਦਾਨੇ ਦਾ ਲਾਲਚ ... ... 59
੧੩. ਸਾਖੀ ਸ਼ੇਖ਼ ਸੱਜਨ ਨਾਲ ਹੋਈ ... ... 60
੧੫. ਮੋਇਆ ਹਾਥੀ ਜਿਵਾਇਆ—ਸਾਖੀ ਦਿਲੀ ਦੇ ਪਾਤਿਸਾਹਿ ਸੁਲਤਾਨ ਬ੍ਰਹਮ ਬੇਗ ਨਾਲ ਹੋਈ ... ... 66
੧੬. ਸਾਖੀ ਸੇਖ ਬਜੀਦੁ ਨਾਲ ਹੋਈ (ਪਹਿਲੀ ਉਦਾਸੀ) ... ... 67
੧੭. ਗੁਰੂ ਜੀ ਬਨਾਰਸ ਵਿਚ—ਸਾਖੀ ਬਨਾਰਸੀ ਵਿਖੈ ਚਤੁਰਦਾਸੁ ਪੰਡਤੁ ਨਾਲਿ ਹੋਈ ... ... 67
੧੮. ਸਾਖੀ ਨਾਨਕ ਮਤੇ ਹੋਈ ... ... 69
੧੯. ਸ੍ਰੀ ਨਿਰੰਕਾਰ ਨਾਲ ਗੋਸ਼ਟ—ਆਰਤੀ ਸੋਹਿਲੇ ਕਾ ਬੀਚਾਰੁ ... ... 71
੨੦. ਸਾਖੀ ਵਣਜਾਰੇ ਨਾਲ ਹੋਈ ... ... 76

| | | | | |
|---|---|---|---|---|
| ੨੧. | ਸਾਖੀ ਲੜਕੇ ਪਾਲੀ ਨਾਲ ਹੋਈ | ... | ... | 78 |
| ੨੨. | ਸੂਲੀ ਤੋਂ ਸੂਲ, ਮੋਹਰਾਂ ਤੋਂ ਕੋਲੇ | ... | ... | 78 |
| ੨੩. | ਸਾਖੀ ਠਗਾਂ ਨਾਲਿ ਹੋਈ | ... | ... | 80 |
| ੨੪. | ਸਾਖੀ ਕਾਉਰੂ ਦੇਸ—ਜਿਥੈ ਤ੍ਰੀਆ ਰਾਜ ਹੈ ਉਥੈ ਹੋਈ | ... | ... | 82 |
| ੨੫. | ਗੁਰੂ ਜੀ ਤਲਵੰਡੀ ਗਏ | ... | ... | 86 |
| ੨੬. | ਸਾਖੀ ਸੇਖ ਬ੍ਰਹਮੁ ਨਾਲਿ ਹੋਈ | ... | ... | 93 |
| ੨੭. | ਕੋਹੜੀ ਨੂੰ ਤਾਰਿਆ | ... | ... | 98 |
| ੨੮. | ਸੈਦਪੁਰ ਵਿਚਿ ਪਠਾਣਾਂ ਨਾਲ | ... | ... | 99 |
| ੨੯. | ਬਾਬਰ ਨਾਲ | ... | ... | 100 |
| ੩੦. | ਕਰੋੜੀਆ—ਕਰੋੜੀਏ ਜਿਮੀਦਾਰੁ ਨਾਲਿ ਹੋਈ। | ... | ... | 108 |
| ੩੧. | ਭਾਈ ਭਗੀਰਥ | ... | ... | 109 |
| ੩੨. | ਕੀੜ ਨਗਰ—ਅਗੈ ਸਾਖੀ ਕੀੜੀਆਂ ਨਾਲ ਹੋਈ | ... | ... | 117 |
| ੩੩. | ਲਾਹੌਰ ਵਿਚ | ... | ... | 118 |
| ੩੪. | ਸਾਂਖੀ ਇਕ ਸਿੱਖ ਨਾਲ | ... | ... | 122 |
| ੩੫. | ਸਾਖੀ ਚੋਰ ਨਾਲ ਹੋਈ | ... | ... | 125 |
| ੩੬. | ਅਗੈ ਸਾਖੀ ਸਿਖ ਨਾਲ ਹੋਈ | ... | ... | 127 |
| ੩੭. | ਇਕ ਗਿਰਾਊਂ ਵਿਚਿ | ... | ... | 128 |
| ੩੮. | ਸ਼ੇਖ ਫਰੀਦ ਨਾਲ ਗੋਸ਼ਟ—ਅਗੈ ਸਾਖੀ ਫਰੀਦ ਨਾਲ ਹੋਈ | ... | ... | 129 |
| ੩੯. | ਸਾਖੀ ਆਸਾ ਦੇਸ | ... | ... | 133 |
| ੪੦. | ਸਾਖੀ ਝੰਡੇ ਬਾਢੀ ਨਾਲਿ | ... | ... | 135 |
| ੪੧. | ਗੋਸ਼ਟ ਮੀਏਂ ਮਿਠੇ ਨਾਲਿ | ... | ... | 135 |
| ੪੨. | ਸਾਖੀ ਦੁਨੀ ਚੰਦ—ਅਗੈ ਸਾਖੀ ਦੁਨੀ ਚੰਦ ਨਾਲ ਹੋਈ | ... | ... | 141 |
| ੪੩. | ਅਚਾਰੀ ਬ੍ਰਹਮਣ—ਅਗੈ ਸਾਖੀ ਇਕ ਅਚਾਰੀ ਬ੍ਰਹਮਣੁ ਨਾਲਿ ਹੋਈ | ... | ... | 143 |
| ੪੪. | ਇਕ ਲੜਕੇ ਨਾਲਿ—ਅਗੈ ਸਾਖੀ ਇਕ ਲੜਕੇ ਨਾਲਿ ਹੋਈ | ... | ... | 144 |
| ੪੫. | ਜਾਦੋ ਸਰੇਵੜੇ ਨਾਲਿ—ਅਗੈ ਸਾਖੀ ਜਾਦੋ ਸਰੇਵੜੇ ਨਾਲਿ ਹੋਈ | ... | ... | 146 |
| ੪੬. | ਸਾਖੀ ਰਾਕਸ ਕੀ—ਅਗੈ ਸਾਖੀ ਰਾਕਸ ਕੀ ਚਲੀ | ... | ... | 149 |
| ੪੭. | ਮੁਕਦੀਮ ਬਹਾਉਦੀ—ਅਗੈ ਸਾਖੀ ਮੁਕਦੀਮੁ ਬਹਾਉਦੀ ਨਾਲਿ ਹੋਈ | ... | ... | 150 |
| ੪੮. | ਸਾਖੀ ਸਿੱਧਾਂ ਨਾਲਿ—ਅਗੈ ਸਾਖੀ ਸਿਧਾ ਨਾਲਿ ਹੋਈ | ... | ... | 151 |
| ੪੯. | ਕਲਜੁਗ—ਅਗੈ ਸਾਖੀ ਕਲਜੁਗੁ ਨਾਲਿ ਹੋਈ | ... | ... | 153 |
| ੫੦. | ਬਾਢੀ ਨਾਲਿ—ਅਗੈ ਸਾਖੀ ਇਕਤ ਬਾਢੀ ਨਾਲਿ ਹੋਈ | ... | ... | 157 |
| ੫੧. | ਕਸ਼ਮੀਰ ਵਿਚ ਚਰਵਾਹੇ ਨਾਲ—ਅਗੈ ਸਾਖੀ ਕਸ਼ਮੀਰ ਇਕ ਚਰਵਾਹੇ ਨਾਲਿ ਹੋਈ (ਤੀਜੀ ਉਦਾਸੀ) | ... | ... | 157 |
| ੫੨. | ਪੰਡਤ ਬ੍ਰਹਮਦਾਸ | ... | ... | 159 |
| ੫੩. | ਸੁਮੇਰ ਪਰਬਤ—ਅਗੈ ਸਾਖੀ ਸੁਮੇਰ ਪਰਬਤ ਸਿਧਾ ਨਾਲਿ ਹੋਈ | ... | ... | 163 |
| ੫੪. | ਸਾਖੀ ਮੱਕੇ ਦੀ—ਰੁਕਨਦੀ ਨਾਲਿ ਹੋਈ ਚਉਥੀ ਉਦਾਸੀ | ... | ... | 173 |
| ੫੫. | ਗੋਸ਼ਟ ਸਿੱਧਾਂ ਨਾਲਿ | ... | ... | 179 |
| ੫੬. | ਸਾਖੀ ਗੁਰੂ ਅੰਗਦ ਜੀ | ... | ... | 181 |

| | | | | |
|---|---|---|---|---|
| ੫੭. | ਗੋਰਖ ਨਾਥ ਆਇਆ | ... | ... | 185 |
| ੫੮. | ਮੂਲਾ ਖਤਰੀ | ... | ... | 186 |
| ੫੯. | ਕਰਤਾਰ ਪੁਰ ਵਿਚ—ਆਗੈ ਸਾਖੀ ਹੋਰੁ ਚਲੀ | ... | ... | 187 |
| ੬੦. | ਹਰਣ, ਭੰਵਰ, ਮੱਛੀ, ਵਹਿਣ—ਅਗੈ ਸਾਖੀ ਹੋਰੁ ਚਲੀ | ... | ... | 216 |
| ੬੧. | ਸਾਖੀ ਰਾਮ ਜਨਾਂ ਕੀ | ... | ... | 220 |
| ੬੨. | ਸਾਖੀ ਹਰਿ ਦੁਆਰ | ... | ... | 223 |
| ੬੩. | ਭੂਮੀਆ ਚੋਰ | ... | ... | 225 |
| ੬੪. | ਮੀਂਹ ਬਿਨਾ ਖੇਤੀ | ... | ... | 231 |
| ੬੫. | ਗੋਰਖੁ, ਭਰਥਰੀ, ਚਰਪਟੁ | ... | ... | 233 |
| ੬੬. | ਸਾਖੀ ਭੋਲੇ ਚੋਰ ਕੀ | ... | ... | 237 |
| ੬੭. | ਇਸਤਰੀਆਂ ਦੇ ਵੈਣ—ਅਗੈ ਸਾਖੀ ਹੋਰੁ ਚਲੀ | ... | ... | 238 |
| ੬੮. | ਨਿਰਧਨ ਸਿੱਖ—ਅਗੈ ਸਾਖੀ ਹੋਰੁ ਚਲੀ | ... | ... | 238 |
| ੬੯. | ਗੋਸ਼ਟ ਰਤਨ ਹਾਜੀ ਨਾਲਿ—ਅਗੈ ਸਾਖੀ ਹੋਰੁ ਚਲੀ | ... | ... | 240 |
| ੭੦. | ਅਜਿੱਤਾ ਰੰਧਾਵਾ—ਸਖੀ ਅਜਿਤੇ ਰੰਧਾਵੇ ਨਾਲਿ ਹੋਇ | ... | ... | 242 |
| ੭੧. | ਕਾਬਲ ਵਿਚ—ਅਗੈ ਸਾਖੀ ਹੋਰੁ ਚਲੀ | ... | ... | 245 |
| ੭੨. | ਮੱਛ ਦੀ ਸਵਾਰੀ—ਅਗੈ ਸਾਖੀ ਮਛੁ ਦੀ ਚਲੀ | ... | ... | 246 |
| ੭੩. | ਸਿੱਧਾਂ ਨਾਥਾਂ ਨਾਲ ਗੋਸ਼ਟ—ਅਗੈ ਸਾਖੀ ਹੋਰੁ ਚਲੀ | ... | ... | 247 |
| ੭੪. | ਅਗੈ ਸਾਖੀ ਧਰੂਅ ਕੀ ਚਲੀ | ... | ... | 279 |
| ੭੫. | ਅੰਨੁ ਤੇ ਅੱਗ—ਅਗੈ ਸਾਖੀ ਹੋਰੁ ਚਲੀ | ... | ... | 283 |
| ੭੬. | ਸਮੁੰਦਰੀ ਰੋੜ੍ਹ—ਅਗੈ ਸਾਖੀ ਹੋਰੁ ਚਲੀ | ... | ... | 283 |
| ੭੭. | ਦੇਉ ਤੋਂ ਬਚਾਉ—ਅਗੈ ਸਾਖੀ ਹੋਰੁ ਚਲੀ | ... | ... | 284 |
| ੭੮. | ਫਕੀਰੁ ਅਬਦੁਲੁ ਰਹਿਮਾਨ—ਅਗੈ ਸਾਖੀ ਹੋਰੁ ਚਲੀ | ... | ... | 284 |
| ੭੯. | ਸਾਧੂ ਮੇਲ ਦਾ ਫਲ—ਅਗੈ ਸਾਖੀ ਹੋਰੁ ਚਲੀ | ... | ... | 286 |
| ੮੦. | ਮੁਲਤਾਨ ਦਾ ਪੀਰ—ਅਗੈ ਸਾਖੀ ਹੋਰੁ ਚਲੀ | ... | ... | 287 |
| ੮੧. | ਆਗੈ ਸਾਖੀ ਚਲਾਣੇ ਕੀ | ... | ... | 288 |
| | ਅੰਤਕਾ ਨੰ: ੧—ਸ੍ਰੀ ਨਿਰੰਕਾਰੁ ਤੇ ਰਾਜਾ ਜਨਕੁ ਦੀ ਗੋਸ਼ਟ ਵਿਚੋਂ | ... | ... | 294 |
| | ਅੰਤਕਾ ਨੰ: ੨—ਸ੍ਰੀ ਨਿਰੰਕਾਰੁ ਜੀ ਤੇ ਰਾਜਾ ਅੰਬਰੀਕੁ | ... | ... | 295 |
| | ਅੰਤਕਾ ਨੰ: ੩—ਕਲਜੁਗੁ ਕੀ ਬਾਰਤਾ | ... | ... | 295 |
| | ਅੰਤਕਾ ਨੰ: ੪ | ... | ... | 295 |

*ੴ ਸਤਿਗੁਰ ਪ੍ਰਸਾਦਿ ॥*

# ਮੁੱਢਲੇ ਸ਼ਬਦ

ਪ੍ਰਾਚੀਨ ਤੇ ਪੁਰਾਣੀਆਂ ਹੱਥ-ਲਿਖਤਾਂ ਤੇ ਚਿੰਨ੍ਹ ਕਿਸੇ ਕੌਮ, ਧਰਮ, ਦੇਸ਼ ਜਾਂ ਬੋਲੀ ਦੀਆਂ ਨੀਂਹ-ਇੱਟਾਂ ਹੁੰਦੀਆਂ ਹਨ ਜਿਨ੍ਹਾਂ ਦੇ ਆਧਾਰ 'ਤੇ ਉਸ ਕੌਮ, ਧਰਮ, ਬੋਲੀ ਜਾਂ ਸਭਿਆਚਾਰ ਦੇ ਮਹੱਲ ਉਸਾਰੇ ਜਾਂਦੇ ਹਨ। ਇਹ ਲਿਖਤਾਂ ਅਜਿਹੇ ਪ੍ਰਮਾਣਿਕ ਸੋਮੇ ਹੁੰਦੇ ਹਨ ਜਿਨ੍ਹਾਂ ਤੋਂ ਆਉਣ ਵਾਲੇ ਸਮੇਂ ਦੇ ਲੋਕਾਂ ਨੂੰ ਗਿਆਨ, ਨਵੀਨਤਾ, ਤਾਜ਼ਗੀ, ਅਨੰਦ ਤੇ ਹੁਲਾਸ ਪ੍ਰਾਪਤ ਹੁੰਦਾ ਰਹਿੰਦਾ ਹੈ। ਅਜਿਹੀਆਂ ਚੀਜ਼ਾਂ, ਵਿਦਵਾਨਾਂ, ਵਿਚਾਰਵਾਨਾਂ ਤੇ ਖੋਜੀਆਂ ਲਈ ਕੁਬੇਰ ਦੇ ਖ਼ਜ਼ਾਨੇ ਨਾਲੋਂ ਵੱਧ ਮਹਾਨਤਾ ਰੱਖਦੀਆਂ ਹਨ। ਇਨ੍ਹਾਂ ਦੀ ਢੂੰਡ-ਭਾਲ ਵਿਚ ਅਨੋਖਾ ਸੁਆਦ ਹੁੰਦਾ ਹੈ ਤੇ ਇਨ੍ਹਾਂ ਦੀ ਪ੍ਰਾਪਤੀ ਵਿਚ ਇਕ ਖਾਸ ਕਿਸਮ ਦਾ ਅਨੂਠਾ ਅਨੰਦ। ਇਹ ਕਿਸੇ ਜਾਤੀ, ਬੋਲੀ ਜਾਂ ਸੱਭਿਆਚਾਰ ਦਾ ਅਖੁੱਟ ਸਰਮਾਇਆ ਹੁੰਦਾ ਹੈ ਜਿਸ ਦੀ ਪ੍ਰਾਪਤੀ ਦੀ ਲਗਨ, ਲਿਲ੍ਹ ਜਾਂ ਠਰਕ ਕਈ ਪ੍ਰਕਾਰ ਦੀਆਂ ਔਕੜਾਂ ਪੇਸ਼ ਆਉਣ ਤੋਂ ਵੀ ਫਿੱਕਾ ਨਹੀਂ ਪੈਂਦਾ। ਕੁਝ ਅਜਿਹੀ ਲਗਨ ਵਿਚੋਂ ਹੀ 'ਪ੍ਰਾਚੀਨ ਜਨਮ ਸਾਖੀ' ਦੀ ਪ੍ਰਾਪਤੀ ਹੋਈ ਹੈ।

ਪੁਰਾਣੀਆਂ ਹੱਥ-ਲਿਖਤਾਂ ਵਾਚਣ ਦਾ ਸ਼ੌਕ ਮੈਨੂੰ ਬਚਪਨ ਵਿਚ ਉਸ ਵੇਲੇ ਹੀ ਪੈਦਾ ਹੋਇਆ ਜਦੋਂ ਮੇਰੇ ਸਵਰਗੀ ਪਿਤਾ ਸ: ਬਲਵੰਤ ਸਿੰਘ ਜੀ ਨੇ ਆਪਣੇ ਹੀ ਪਿੰਡ ਨੌਸ਼ਹਿਰਾ ਪੰਨੂੰਆ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਖਾਲਸੇ ਦੀ ਮਾਤਾ ਸਾਹਿਬ ਕੌਰ ਜੀ ਦੇ ਲਿਖੇ ਛੇ ਹੁਕਮਨਾਮਿਆਂ ਦੀ ਹੋਂਦ ਦਾ ਜ਼ਿਕਰ ਕੀਤਾ। ਇਹ ਹੁਕਮਨਾਮੇ, ਇਕ ਬਾਣੀ ਦੀ ਲਿਖਤੀ ਪੋਥੀ ਤੇ ਗੁਰੂ ਕਲਗੀਧਰ ਜੀ ਦੇ ਕੰਘੇ ਦਸਤਾਰੇ ਸਮੇਤ ਹੌਲਦਾਰ ਠਾਕਰ ਸਿੰਘ ਜੀ ਦੇ ਘਰ ਸੁਸ਼ੋਭਤ ਸਨ[1]। ਇਨ੍ਹਾਂ ਹੁਕਮਨਾਮਿਆਂ ਦੇ ਦਰਸ਼ਨ ਕਰਕੇ ਤੇ ਪੜ੍ਹ ਕੇ ਮੇਰੀਆਂ ਅੱਖਾਂ ਵਿਚ ਪਿਆਰ ਦੇ ਅੱਥਰੂ ਆ ਗਏ। ਮੈਂ ਇਨ੍ਹਾਂ ਦੇ ਮੁੜ-ਮੁੜ ਕਈ ਸਮਿਆਂ 'ਤੇ ਦਰਸ਼ਨ ਕਰਦਾ ਰਿਹਾ ਜਿਸ ਤੋਂ ਅਜਿਹੀਆਂ ਹੋਰ ਲਿਖਤਾਂ ਦੀ ਖੋਜ ਕਰਨ ਦਾ ਸ਼ੌਕ ਪੈਦਾ ਹੋ ਗਿਆ। ਸੈਂਕੜੇ ਅਸਾਧਾਰਨ ਹੱਥ-ਲਿਖਤਾਂ ਵੇਖਣ ਤੋਂ ਪਿੱਛੋਂ ਕੁਝ ਚੀਜ਼ਾਂ ਅਜਿਹੀਆਂ ਮਿਲ ਗਈਆਂ ਜਿਨ੍ਹਾਂ ਦੀ ਕੂਤ ਕੀਮਤ ਬਿਆਨ ਨਹੀਂ ਕੀਤੀ ਜਾ ਸਕਦੀ। ਉਨ੍ਹਾਂ ਵਿਚੋਂ ਇਕ ਇਹ 'ਪ੍ਰਾਚੀਨ ਜਨਮ ਸਾਖੀ' ਹੈ। ਇਸ ਜਨਮ ਸਾਖੀ ਨੂੰ ਮੁੜ-ਮੁੜ ਪੜ੍ਹਨ ਤੋਂ ਹੋਰ ਛਪੀਆਂ ਤੇ ਲਿਖਤੀ ਜਨਮ ਸਾਖੀਆਂ ਤੇ ਗੋਸ਼ਟਾਂ ਵਾਚਣ ਦਾ ਸ਼ੌਕ ਪੈਦਾ ਹੋਇਆ। ਇਸ ਸਮੇਂ ਵਿਚ ਕਈ ਵਿਦਵਾਨ ਤੇ ਖੋਜੀ ਇਸ ਜਨਮ ਸਾਖੀ ਅਤੇ ਮੇਰੇ ਪਾਸ ਪਈਆਂ ਹੋਰ ਪੁਰਾਣੀਆਂ ਲਿਖਤਾਂ ਵੇਖਣ ਆਉਂਦੇ ਰਹੇ ਪਰ ਇਸ ਦੇ ਛਾਪੇ ਦਾ ਜਾਮਾ ਪਹਿਨੇ ਜਾਣ ਦਾ ਸਿਹਰਾ ਮੇਰੇ ਅਤਿ ਸੁਹਿਰਦ ਮਿੱਤਰ ਸ: ਸ਼ਮਸ਼ੇਰ ਸਿੰਘ ਜੀ ਅਸ਼ੋਕ ਰੀਸਰਚ ਸਕਾਲਰ (ਸ਼੍ਰੋਮਣੀ ਗੁ: ਪ੍ਰ: ਕਮੇਟੀ, ਅੰਮ੍ਰਿਤਸਰ) ਦੇ ਸਿਰ ਹੈ ਜਿਹੜੇ ਕਿ ਮੇਰੀ ਖੋਜ ਵਿਚ ਵੀ ਸਹਾਈ ਹੋਏ ਤੇ ਮੇਰਾ ਉਤਸ਼ਾਹ ਵੀ ਵਧਾਉਂਦੇ ਰਹੇ। ਗਿਆਨੀ ਤੇਜਾ ਸਿੰਘ ਜੀ ਗ੍ਰੰਥੀ ਸ਼ਹਾਬਪੁਰਾ ਨੇ ਪ੍ਰੈਸ ਵਿਚ ਭੇਜਣ ਲਈ ਲਿਖਤੀ ਜਨਮ ਸਾਖੀ ਦੀ ਨਕਲ ਕਰਨ ਵਿਚ ਮੇਰੀ ਸਹਾਇਤਾ ਕੀਤੀ। ਪ੍ਰੋਫੈਸਰ ਜਸਵੰਤ ਸਿੰਘ ਜੀ 'ਜਸ' ਐਮ. ਏ., ਪੀ. ਈ. ਐਸ. ਨੇ ਪਰੂਫ਼ ਪੜ੍ਹਨ ਵਿਚ ਮਦਦ ਕੀਤੀ ਜਿਸ ਕਰਕੇ ਮੈਂ ਇਨ੍ਹਾਂ ਸੱਜਣਾਂ ਦਾ ਦਿਲੋਂ ਧੰਨਵਾਦੀ ਹਾਂ। ਸ: ਮਹਿਤਾਬ ਸਿੰਘ ਜੀ,

1. ਪਿਛੋਂ ਇਨ੍ਹਾਂ ਦੀ ਦੱਸ ਪੈਣ 'ਤੇ ਡਾਕਟਰ ਗੰਡਾ ਸਿੰਘ ਜੀ ਇਨ੍ਹਾਂ ਹੁਕਮਨਾਮਿਆਂ ਦੀਆਂ ਫੋਟੋ ਲੈ ਆਏ ਸਨ।

ਨਿਊ ਬੁੱਕ ਕੰਪਨੀ, ਜਲੰਧਰ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਪੁਸਤਕ ਨੂੰ ਗੁਰੂ ਨਾਨਕ ਪੰਜ ਸੌ ਸਾਲਾ ਪ੍ਰਕਾਸ਼ ਉਤਸਵ ਦੇ ਮੌਕੇ 'ਤੇ ਛਾਪਣ ਦਾ ਉੱਦਮ ਕੀਤਾ ਹੈ।

'ਪ੍ਰਾਚੀਨ ਜਨਮ ਸਾਖੀ' ੫੧੪½ ਪੱਤਰਿਆਂ ਦੀ ਹੱਥ-ਲਿਖਤ ਹੈ। ਸਫ਼ਾ ੯½ ਇੰਚ ਲੰਮਾ ਤੇ ੬⅛ ਚੌੜਾ ਹੈ। ਕਾਗਜ਼ ਕਸ਼ਮੀਰੀ ਪੁਰਾਣਾ ਹੈ। ਹਾਸ਼ੀਆ ਦੂਵੱਲੀ ਹੈ, ਲਿਖਤ ਜੁੜਵੀਂ ਹੈ। ਦੋ ਡੰਡੀਆਂ (॥) ਤੋਂ ਬਿਨਾਂ ਹੋਰ ਕੋਈ ਬਿਸਰਾਮ ਚਿੰਨ੍ਹ ਨਹੀਂ[1]। ਥਾਂ-ਥਾਂ ਕਾਗਜ਼ੀ ਕੀੜਾ ਫਿਰਿਆ ਹੋਣ ਕਰਕੇ ਮੋਰੀਆਂ ਪਈਆਂ ਹੋਈਆਂ ਹਨ ਪਰ ਅੱਖਰ ਸਾਬਤ ਰਹੇ ਹਨ। ਮੱਕੇ ਦੀ ਗੋਸ਼ਟ ਬਹੁਤ ਲੰਮੀ ਹੋਣ ਕਰਕੇ ਛੱਡ ਦਿੱਤੀ ਗਈ ਹੈ, ਜੋ ਛਪਾਈ ਦਾ ਪ੍ਰਬੰਧ ਹੋਣ 'ਤੇ ਵੱਖਰੀ ਪੁਸਤਕ ਵਿਚ ਛਾਪਣ ਦਾ ਵਿਚਾਰ ਹੈ। ਆਸ ਹੈ ਕਿ ਇਹ ਨਿਮਾਣਾ ਯਤਨ ਗੁਰਮਤ ਤੇ ਇਤਿਹਾਸ ਦੇ ਖੋਜੀਆਂ ਦੀ ਹੋਰ ਅਗੇਰੀ ਖੋਜ ਵਿਚ ਸਹਾਇਕ ਹੋਵੇਗਾ।

ਸੰਗਤਾਂ ਦਾ ਦਾਸ<br>**ਸੇਵਾ ਸਿੰਘ 'ਸੇਵਕ'**

ਤਰਨ ਤਾਰਨ
੨੩-੧੧-੬੯

---

1. ਜੁੜੱਤ ਸ਼ਬਦਾਂ ਨੂੰ ਅੱਡ-ਅੱਡ ਨਿਖੇੜ ਕੇ ਦੇਣ, ਬਿਸਰਾਮ ਚਿੰਨ੍ਹ ਲਾਉਣ ਤੇ ਫੁੱਟ ਨੋਟ ਦੇਣ ਦਾ ਕੰਮ ਸੰਪਾਦਕ ਵਲੋਂ ਕੀਤਾ ਗਿਆ ਹੈ।

# ਗੁਰੂ ਨਾਨਕ ਦੇਵ ਜੀ ਦੀ ਜੱਦ ਤੇ ਬੰਸਾਵਲੀ

ਗੁਰੂ ਨਾਨਕ ਦੇਵ ਜੀ ਦੇ ਵੱਡੇ ਵਡੇਰੇ ਰਘੂ ਬੰਸ ਵਿਚੋਂ ਸਨ। ਸ੍ਰੀ ਰਾਮ ਚੰਦਰ ਜੀ ਤੋਂ ਪਿੱਛੋਂ ਇਸ ਬੰਸ ਵਿਚ ਹੋਏ ਪਰਤਾਪੀ ਰਾਜਿਆਂ ਵਿਚੋਂ ਦੋ ਉੱਘੇ ਰਾਜੇ ਕਾਲ ਰਾਇ ਤੇ ਕੇਤ ਰਾਇ ਸਨ। ਇਨ੍ਹਾਂ ਦੋਹਾਂ ਰਾਜਿਆਂ ਦਾ ਰਾਜ ਦੀ ਵਿਸਥਾਰ-ਨੀਤੀ ਬਾਰੇ ਆਪੋ ਵਿਚ ਯੁੱਧ ਹੋਇਆ। ਕੇਤ ਰਾਇ ਹਾਰ ਗਿਆ ਤੇ ਮਦਰ ਦੇਸ ਛੱਡ ਗਿਆ। ਕਾਲ ਰਾਇ ਨਿਹਕੰਟਕ ਰਾਜਾ ਬਣਿਆ। ਸਮਾਂ ਪਾ ਕੇ ਇਸ ਦਾ ਰਾਜ, ਨਗਰਾਂ ਵਿਚ ਵੰਡਿਆ ਗਿਆ ਅਤੇ ਇਸ ਦੀ ਅੰਸ ਪਾਸ ਕੇਵਲ ਵੀਹ ਨਗਰ ਰਹਿ ਗਏ; ਜਿਵੇਂ : ਬਚਿੱਤ੍ਰ ਨਾਟਕ ਵਿਚ ਵਰਨਣ ਹੈ :

**ਬੀਸ ਗਾਵ ਤਿਨ ਕੇ ਰਹਿ ਗਏ।**
**ਜਿਨ ਮੋ ਕਰਤ ਕ੍ਰਿਸਾਨੀ ਭਏ।**
**ਬਹੁਤ ਕਾਲ ਇਹ ਭਾਂਤਿ ਬਿਤਾਯੋ।**
**ਜਨਮ ਸਮੈ ਨਾਨਕ ਕੋ ਆਯੋ।**

*(ਬਚਿੱਤ੍ਰ ਨਾਟਕ, ਅਧਿਆਇ ਪੰਜਵਾਂ)*

ਕਾਲ ਰਾਇ ਦੀ ਕੁਲ ਦੇ ਲੋਕ ਵੇਦਾਂ ਦੇ ਵਿਚਾਰਨ ਵਾਲੇ ਤੇ ਵੇਦ-ਪਾਠੀ ਹੋਣ ਕਰਕੇ ਬੇਦੀ ਅਖਵਾਏ। ਇਸੇ ਬੇਦੀ ਕੁਲ ਦੇ ਲੋਕ ਉਪਰੋਕਤ ਵੀਹਾਂ ਨਗਰਾਂ ਵਿਚੋਂ ਇਕ ਗਾਂਵ[1] ਪੱਠੇਵਿੰਡ, ਜ਼ਿਲ੍ਹਾ ਅੰਮ੍ਰਿਤਸਰ ਵਿਚ ਕ੍ਰਿਸਾਨਾ ਕੰਮ ਕਰਦੇ ਸਨ। ਇਸੇ ਬੰਸ ਦੇ ਦੋ ਭਰਾ ਕਾਲੂ ਜੀ ਤੇ ਲਾਲੂ ਜੀ ਸਨ। ਕਾਲੂ ਜੀ ਪੜ੍ਹੇ ਲਿਖੇ ਹੋਣ ਕਰਕੇ ਲੋਧੀਆਂ ਦੇ ਰਾਜ ਵਿਚ ਪਟਵਾਰੀ ਬਣੇ ਪਰ ਲਾਲੂ ਜੀ ਪੱਠੇਵਿੰਡ ਵਿਚ ਹੀ ਵਾਹੀ-ਬੀਜੀ ਦਾ ਕੰਮ ਕਰਦੇ ਰਹੇ। ਕਾਲੂ ਜੀ ਨੂੰ ਕਈ ਦਫ਼ਤਰੀ ਕੰਮਾਂ ਦੇ ਸਬੰਧ ਵਿਚ ਪੱਠੇਵਿੰਡ ਤੋਂ ਸ਼ਾਹੀ ਪ੍ਰਗਣੇ ਲਾਹੌਰ ਜਾਣਾ ਪੈਂਦਾ ਸੀ। ਉਥੇ ਮੁਸਲਮਾਨ ਕਰਮਚਾਰੀਆਂ ਨਾਲ ਮੇਲ-ਜੋਲ ਸਮੇਂ, ਰਾਏ ਭੋਏ ਦੀ ਤਲਵੰਡੀ ਨਾਮੀ ਮੁਸਲਮਾਨੀ ਰਿਆਸਤ ਦੇ ਮਾਲਕ ਰਾਇ ਬੁਲਾਰ ਨਾਲ ਕਾਲੂ ਜੀ ਦੀ ਜਾਣ-ਪਛਾਣ ਹੋ ਗਈ। ਰਾਇ ਬੁਲਾਰ ਨੇ ਇਨ੍ਹਾਂ ਦੇ ਵਿਸ਼ੇਸ਼ ਗੁਣਾਂ ਤੋਂ ਪ੍ਰਭਾਵਿਤ ਹੋ ਕੇ ਕਾਲੂ ਜੀ ਦੀਆਂ ਸੇਵਾਵਾਂ ਆਪਣੀ ਨਿੱਜੀ ਸਟੇਟ ਲਈ ਕਾਰਜਕਾਰੀ ਕਰਮਚਾਰੀਆਂ ਦੀ ਵਸਾਤਤ ਰਾਹੀਂ ਪ੍ਰਾਪਤ ਕਰ ਲਈਆਂ। ਮਹਿਤਾ ਕਾਲੂ ਜੀ ਥੋੜ੍ਹੇ ਚਿਰ ਪਿੱਛੋਂ ਆਪਣੇ ਪਰਵਾਰ ਨੂੰ ਵੀ ਪੱਠੇਵਿੰਡ ਤੋਂ ਤਲਵੰਡੀ ਲੈ ਗਏ ਜਿੱਥੇ ਕਿ ਕੁਝ ਸਾਲਾਂ ਪਿੱਛੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਨਮ ਲਿਆ।

**ਤਿਨ ਬੇਦੀਅਨ ਕੀ ਕੁਲ ਬਿਖੇ,**
**ਪ੍ਰਗਟੇ ਨਾਨਕ ਰਾਇ।**
**ਸਭ ਸਿੱਖਨ ਕੋ ਸੁਖ ਦਯੋ,**
**ਜਹ ਤਹ ਭਏ ਸਹਾਇ।** *(ਗੁਰੂ ਗੋਬਿੰਦ ਸਿੰਘ ਜੀ)*

ਮਹਿਤਾ ਕਾਲੂ ਜੀ ਨੇ ਭਾਵੇਂ ਤਲਵੰਡੀ (ਹੁਣ ਨਨਕਾਣਾ ਸਾਹਿਬ) ਵਿਚ ਪੱਕੀ ਰਿਹਾਇਸ਼ ਕਰ ਲਈ ਸੀ, ਪਰ ਉਨ੍ਹਾਂ ਨੇ ਆਪਣੀ ਸਪੁੱਤਰੀ ਨਾਨਕੀ ਜੀ ਦਾ ਰਿਸ਼ਤਾ, ਪਿਤਾ-ਪੁਰਖੀ ਬਰਾਦਰੀ ਤੇ ਜੱਦੀ ਪਿੰਡ ਦਾ ਨੇੜ

1. ਇਹ ਨਗਰ ਪਿੱਛੋਂ ਉੱਜੜ ਕੇ ਥੇਹ ਹੋ ਗਿਆ। ਗੁਰੂ ਹਰਿਗੋਬਿੰਦ ਸਾਹਿਬ ਨੇ ਇਥੇ ਗੁਰਦੁਆਰਾ ਕਾਇਮ ਕੀਤਾ। ਹੁਣ ਇਸ ਦਾ ਨਾਂ 'ਡੇਹਰਾ ਸਾਹਿਬ' ਹੈ। ਤਰਨ ਤਾਰਨ ਤੋਂ ਦੱਖਣ ਪੂਰਬ ਦੀ ਗੁੱਠੇ ੧੨ ਮੀਲ ਤੇ ਨੁਸ਼ਹਿਰਾ ਪੰਨੂੰਆਂ ਤੋਂ ਪੰਜ ਮੀਲ ਹੈ। ਸ਼ੇਰ ਸ਼ਾਹ ਸੂਰੀ ਦੀ ਬਣਾਈ ਜਰਨੈਲੀ ਸੜਕ ਤੋਂ ਚਾਰ ਮੀਲ ਦੇ ਫ਼ਾਸਲੇ 'ਤੇ ਹੈ।

ਰੱਖ ਕੇ ਸੁਲਤਾਨਪੁਰ ਜੋ ਬਿਆਸੋਂ ਪਾਰ ਪੱਠੇਵਿੰਡ ਤੋਂ ਥੋੜ੍ਹੇ ਮੀਲਾਂ ਦੀ ਵਿੱਥ 'ਤੇ ਹੈ, ਜੈ ਰਾਮ ਜੀ ਨਾਲ ਕਰ ਦਿੱਤਾ। ਗੁਰੂ ਨਾਨਕ ਦੇਵ ਜੀ ਜਵਾਨ ਹੋਣ 'ਤੇ ਜਦ ਇਕ ਵਾਰ ਆਪਣੀ ਭੈਣ, ਬੇਬੇ ਨਾਨਕੀ ਜੀ ਨੂੰ ਮਿਲਣ ਖ਼ਾਤਰ ਸੁਲਤਾਨਪੁਰ ਜਾਣ ਲਈ ਤਿਆਰ ਹੋਏ ਤਾਂ ਕਾਲੂ ਜੀ ਨੇ ਉਨ੍ਹਾਂ ਨੂੰ ਰਸਤੇ ਵਿਚ ਆਪਣੇ ਜੱਦੀ ਪਿੰਡ ਪੱਠੇਵਿੰਡ ਜਾਣ ਦੀ ਤਾਕੀਦ ਕੀਤੀ ਅਤੇ ਗੁਰੂ ਜੀ, ਬਾਲੇ ਮਰਦਾਨੇ ਸਮੇਤ ਪੱਠੇਵਿੰਡ ਪੁੱਜੇ। ਨਗਰ ਵਿਚ ਪੁੱਜਣ ਤੋਂ ਆਪ ਦੀ ਬਰਾਦਰੀ ਦੇ ਬੇਦੀ ਲੋਕ ਇਹ ਖ਼ਿਆਲ ਕਰਕੇ ਕਿ ਕਾਲੂ ਦਾ ਪੁੱਤਰ ਆਪਣੀ ਜਾਇਦਾਦ ਸੰਭਾਲਣ ਆਇਆ ਹੈ, ਕ੍ਰੋਧਵਾਨ ਹੋਏ ਤੇ ਗੁਰੂ ਜੀ ਨੂੰ ਉਥੋਂ ਕੱਢ ਦੇਣਾ ਚਾਹਿਆ :

ਆਨਿ ਬੇਦੀਯਨ ਜਬਹਿ ਨਿਹਾਰੇ।
ਕਰਤਿ ਕੁਤਰਕ ਬਾਕ ਉਚਾਰੇ।
ਕਹਾ ਬੇਦੀਯਨ ਬੰਸ ਲਜਾਣਾ,
ਬੇਖ ਫਕੀਰ ਕੁਰਾਹੁ ਚਲਾਵਾ॥ ੪॥
ਇਸ ਪਰ ਭ੍ਰਾਤਮ ਮਹਿ ਚਹਿ ਥਾਨ।
ਕਰਹਿ ਪਸਾਰਨ ਦੰਭ ਮਹਾਨ।
'ਹਮ ਸ਼ਰੀਕ ਤੁਮ ਬਸਨ ਨ ਦੈ ਹੈ।
ਜਾਹੁ ਅਬਹਿ ਨਹਿ ਪਕੜ ਉਠੈ ਹੈ॥ ੫॥' *(ਗੁਰ ਪ੍ਰਤਾਪ ਸੂਰਜ)*

ਬੇਦੀ ਬਰਾਦਰੀ ਦੇ ਵਡੱਕਿਆਂ ਨੂੰ ਗੁਰੂ ਜੀ ਨੇ ਇਉਂ ਉੱਤਰ ਦਿੱਤਾ :

ਕਹਯੋ ਗੁਰੂ : 'ਹਮ ਬਾਸ ਨ ਕਰ ਹੈਂ।
ਕੋ ਦਿਨ ਬਸਹਿ ਆਨ ਥਲ ਫਿਰ ਹੈਂ।
ਨਹੀਂ ਸ਼ਰੀਕਨਿ ਸੰਗ ਸ਼ਰੀਕੀ।
ਤਜੀ ਲਾਲਸਾ, ਨਾਹਿਨ ਨੀਕੀ॥ ੬॥'
ਸੁਨਿ ਬੇਦੀਅਨ ਕੋਪ ਕਰਿ ਕਹਿਯੋ।
'ਇਹੁ ਤੁਵ ਦਾਵ ਸਭਿਨ ਹਮ ਲਹਯੋ।
ਮਿਲਿ ਅਪਨਾਇ ਲੇਹਿੰਗੇ ਕੇਈ।
ਬਨਹਿ ਸਹਾਇਕ ਤੁਵ ਤਬ ਤੇਈ॥ ੭॥
ਜਾ ਤੇ ਅਬਹਿ ਉਠਾਵਨ ਕਰੈ।
ਤਵ ਬਚ ਪਰ ਨਾ ਭਰੋਸਾ ਧਰੈ।
ਉਠਹੁ ਜਾਹੁ ਸੁਨਿ ਬਾਕ ਹਮਾਰੇ।
ਨਤੁ ਭੁਜ ਗਹਿ ਕੈ ਤੁਰਤ ਉਠਾਹੈ॥ ੮॥'

ਆਪਣੀ ਕੁਲ ਦੇ ਵਡੱਕਿਆਂ ਦੀ ਇਹ ਅਨਿਆਇ-ਭਰੀ ਧਮਕੀ ਸੁਣ ਕੇ ਗੁਰੂ ਜੀ ਬੋਲੇ :

ਤਬ ਸ੍ਰੀ ਨਾਨਕ ਬਾਕ ਬਖਾਨਾ।
'ਤੁਮ ਵਿਰਸਾ ਘਰ ਨਿਜ ਦਿਢ ਜਾਨਾ।
ਸੋ ਸਭ ਕੂਰ ਛਾਰ ਮਿਲ ਜਾਵੈ।
ਪੁਰ ਉਜਰਹਿ ਕਿਤ ਖੋਜ ਨ ਪਾਵੈ॥ ੯॥' *(ਗੁਰ ਪ੍ਰਤਾਪ ਸੂਰਜ, ਰਾਸ ੭, ਅੰਸੂ ੧)*

ਹੰਕਾਰੀ ਬੇਦੀਆਂ ਨੇ ਕਿਹਾ ਕਿ ਅਸੀਂ ਤੁਹਾਡਾ ਦੀਵਾ ਵੀ ਇੱਥੇ ਨਹੀਂ ਬਲਣ ਦਿਆਂਗੇ। ਗੁਰੂ ਜੀ ਦਾ ਉੱਤਰ ਸੀ :

'ਹਮਰਾ ਦੀਆ ਸਦਾ ਰਹਾਏ,
ਤੁਮਰਾ ਸਦਨ ਛਾਰ ਮਿਟ ਜਾਏ।'

*(ਗੁਰ ਬਿਲਾਸ ਪਾ: ੬, ਕ੍ਰਿਤ ਭਾਈ ਸੁਖਾ ਸਿੰਘ)*

ਸਮਾਂ ਪਾ ਕੇ ਪੱਠੇਵਿੰਡ ਦੇ ਬੇਦੀਆਂ ਦੀ ਆਪੋ ਵਿਚ ਏਨੀ ਈਰਖਾ ਵਧੀ ਕਿ ਉਹ ਆਪੋ ਵਿਚ ਲੜ ਕੇ ਪਿੰਡ ਨੂੰ ਛੱਡ ਗਏ ਤੇ ਇਹ ਨਗਰ ਥੇਹ ਹੋ ਗਿਆ।

ਕਈ ਸਾਲਾਂ ਪਿੱਛੋਂ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬਹੁਤ ਸਾਰੇ ਸਿੱਖਾਂ ਸਮੇਤ ਨਗਰ ਚੋਹਲਾ ਸਾਹਿਬ ਵਲੋਂ ਆ ਰਹੇ ਸਨ ਕਿ ਆਪ ਤਿੰਨ ਮੀਲਾਂ ਦੀ ਸਵਾਰੀ ਕਰਨ ਪਿੱਛੋਂ ਘੋੜੇ ਤੋਂ ਉਤਰ ਕੇ ਪੈਦਲ ਹੋ ਤੁਰੇ ਤੇ ਇਸ ਥੇਹ ਕੋਲ ਪੁੱਜ ਕੇ ਪ੍ਰਣਾਮ ਕੀਤਾ। ਸਿੱਖਾਂ ਦੇ ਪੁੱਛਣ ਪਰ ਆਪ ਨੇ ਇਸ ਥੇਹ ਹੋਏ ਨਗਰ ਬਾਰੇ ਦੱਸਿਆ :

**ਦਯਾ ਸਿੰਧੁ ਸੁਨਿ ਬਾਕ ਬਖਾਨੇ।**
**'ਏਹ ਸ੍ਰੀ ਨਾਨਕ ਕੋ ਇਸਥਾਨੇ।**
**ਪੱਠੇਵਿੰਡ ਪੁਰਿ ਨਾਮ ਕਹੰਤੇ।**
**ਖੱਤ੍ਰੀ ਬੇਦੀ ਬ੍ਰਿੰਦ ਬਸੰਤੇ।**
**ਸੰਗ ਹੁਤੇ ਬਾਲਾ ਮਰਦਾਨਾ।**
**ਸ੍ਰੀ ਨਾਨਕ ਆਏ ਇਸ ਥਾਨਾ।'**

*(ਗੁਰ ਪ੍ਰਤਾਪ ਸੂਰਜ, ਰਾਸ ੭, ਅੰਸੂ ੧੪)*

ਗੁਰੂ ਜੀ ਨੇ ਹੰਕਾਰੀ ਬੇਦੀਆਂ ਵਲੋਂ ਗੁਰੂ ਨਾਨਕ ਦੇਵ ਜੀ ਨਾਲ ਕੀਤੀ ਗਈ ਬਦਸਲੂਕੀ ਤੇ ਗੁਰੂ ਜੀ ਦੇ ਵਾਕ ਵਾਲੀ ਕਥਾ ਸੁਣਾਈ ਅਤੇ ਆਪਣੇ ਹਸਤ-ਕੰਵਲਾਂ ਨਾਲ ਗੁਰ-ਅਸਥਾਨ ਦੀ ਨੀਂਹ ਰੱਖੀ। ੧੯੨੨ ਈਸਵੀ ਵਿਚ ਇਲਾਕੇ ਦੀਆਂ ਸੰਗਤਾਂ ਨੇ ਨਵਾਂ ਗੁਰਦੁਆਰਾ ਉਸਾਰਿਆ ਤੇ ਲਾਗਲੀ ਕਰੀਰਾਂ ਦੀ ਝੰਗੀ ਵਿਚ ਇਕ ਸਰੋਵਰ ਦੀ ਖੁਦਾਈ ਕੀਤੀ। ਅੱਜ ਕੱਲ ਇਸ ਦਾ ਨਾਂ 'ਡੇਹਰਾ ਸਾਹਿਬ' ਹੈ।

ਗੁਰੂ ਨਾਨਕ ਦੇਵ ਜੀ ਦੇ ਦੋ ਸਾਹਿਬਜ਼ਾਦੇ ਬਾਬਾ ਸ੍ਰੀ ਚੰਦ ਜੀ ਤੇ ਬਾਬਾ ਲਖਮੀ ਦਾਸ ਜੀ ਸਨ। ਬਾਬਾ ਸ੍ਰੀ ਚੰਦ ਜੀ ਦੇ ਗ੍ਰਿਹਸਥ ਤੋਂ ਉਪਰਾਮ ਰਹਿਣ ਕਾਰਣ ਕੋਈ ਅੰਸ ਨਹੀਂ ਤੁਰੀ, ਪਰ ਬਾਬਾ ਲਖਮੀ ਦਾਸ ਜੀ ਤੋਂ ਬੇਦੀ ਅੰਸ ਅੱਜ ਤੱਕ ਬੇਦੀ ਬਾਬੇ ਅਥਵਾ ਬੇਦੀ ਸਾਹਿਬਜ਼ਾਦੇ ਅਖਵਾਉਂਦੇ ਹਨ।

ਲੇਖਕ ਨੂੰ ਗੁਰੂ ਨਾਨਕ ਦੇਵ ਜੀ ਦੀ ਬੰਸਾਵਲੀ ੧੯੨੫ ਵਿਚ ਹਰਦੁਆਰ ਦੇ ਪੰਡੇ ਹਰਦਿਆਲ ਪਾਸੋਂ ਉਸ ਦੀ ਵਹੀ ਵਿਚੋਂ ਵੇਖਣ ਦਾ ਅਵਸਰ ਮਿਲਿਆ, ਜੋ ਉਸ ਵੇਲੇ ਲਿਖ ਲਈ ਗਈ। ਇਹ ਬੰਸਾਵਲੀ ਇਸ ਪ੍ਰਕਾਰ ਹੈ :

ਨਿਰੰਕਾਰ
↓
ਆਕਾਰ
↓
ਬ੍ਰਹਿਮੰਡ
↓
ਅੰਡ
↓
ਮਾਇਆ
↓
ਵਿਸ਼ਨੂੰ
↓
ਕਮਲ
↓
ਬ੍ਰਹਮਾ
↓

ਮ੍ਰੀਚ ਰਿਸ਼ੀ

↓

ਕਸ਼ਪ

↓

ਸੂਰਜ

↓

ਮਨੂ

↓

ਦਲੀਪ

↓

ਸਨ

↓

ਰਘੂ

↓

ਅਜ

↓

ਦਸ਼ਰਥ

↓

ਰਾਮ ਚੰਦਰ

↓

ਲਊ

↓

ਪਦਮ

↓

ਹਰਤਿ

↓

ਰਿਤੂ ਬਰਨ

↓

ਬਸੰਤ ਰਮਨ

↓

ਜੋਧ

↓

ਕਾਲ ਰਾਇ

↓

ਬੇਦੀ

↓

ਚਤਰ ਸੈਨ

↓

ਪਜੂ

↓

ਲੋਪੂ

↓

ਰਾਮੂ

↓

ਸੈਨ

↓

ਕਾਲੂ

↓

(ਗੁਰੂ) ਨਾਨਕ ਦੇਵ

↓

ਲਖਮੀ ਚੰਦ

↓

ਧਰਮ ਚੰਦ

↓

ਮਾਣਕ ਚੰਦ

↓

ਦਤਾਰ ਚੰਦ

↓

ਪਹਾੜ ਚੰਦ

↓

ਹਰਕਰਨ ਚੰਦ

↓

ਨਿਹਾਲ ਚੰਦ

↓

ਬਾਬਾ ਕਲਾਧਾਰੀ

↓

ਬਾਬਾ ਜੀਤ ਸਿੰਘ

↓

ਬਾਬਾ ਸਾਹਿਬ ਸਿੰਘ

↓

ਬਾਬਾ ਬਿਸ਼ਨ ਸਿੰਘ

↓

ਬਾਬਾ ਅਤਰ ਸਿੰਘ

↓

ਬਾਬਾ ਖੇਮ ਸਿੰਘ

↓

ਬਾਬਾ ਗੁਰਬਖਸ਼ ਸਿੰਘ

↓

ਟਿੱਕਾ ਸਾਹਿਬ (ਸੁਰਿੰਦਰ ਸਿੰਘ)

ਮਹਾਨ ਕੋਸ਼ ਰਚਿਤ ਭਾਈ ਕਾਹਨ ਸਿੰਘ ਨਾਭਾ (ਪੰਨਾ ੯੩੦) ਨੇ ਮਹਿਤਾ ਕਾਲੂ ਜੀ ਦੇ ਬਾਬਾ ਜੀ ਦਾ ਨਾਂ, ਰਾਮ ਨਰਾਯਣ ਜੀ, ਪਿਤਾ ਜੀ ਦਾ ਨਾਂ ਸ਼ਿਵ ਰਾਮ ਜੀ ਦਿੱਤਾ ਹੈ। ਗੁਰੂ ਨਾਨਕ ਦੇਵ ਜੀ ਦੇ ਪੜਪੋਤੇ ਦਾ ਨਾਂ ਬਾਬਾ ਮਿਹਰ ਚੰਦ ਜੀ ਦੇ ਕੇ ਅੱਗੋਂ ਉਨ੍ਹਾਂ ਦੇ ਪੁੱਤਰ ਦਾ ਨਾਂ ਬਾਬਾ ਦਾਤਾਰ ਚੰਦ ਜੀ ਲਿਖਿਆ ਹੈ। ਬਾਬਾ ਕਲਾਧਾਰੀ ਜੀ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਸਨ ਤੇ ਪੋਤਰੇ ਬਾਬਾ ਸਾਹਿਬ ਸਿੰਘ ਜੀ ਤੋਂ ਬੇਦੀ ਬੰਸ ਦੀਆਂ ਦੋ ਸ਼ਾਖ਼ਾਂ ਤੁਰ ਪੈਂਦੀਆਂ ਹਨ। ਬਾਬਾ ਬਿਸ਼ਨ ਸਿੰਘ ਜੀ ਦੀ ਸ਼ਾਖ਼ ਦਾ ਅਸਥਾਨ ਕੱਲਰ ਜ਼ਿਲ੍ਹਾ ਰਾਵਲਪਿੰਡੀ ਸੀ ਅਤੇ ਉਨ੍ਹਾਂ ਦੇ ਭਰਾ ਬਾਬਾ ਬਿਕ੍ਰਮ ਸਿੰਘ ਜੀ ਦੀ ਸ਼ਾਖ਼ ਦਾ ਅਸਥਾਨ ਊਨਾ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਹੈ। ਇਹ ਸ਼ਾਖ਼ ਇਸ ਪ੍ਰਕਾਰ ਚਲਦੀ ਹੈ :

ਬਾਬਾ ਬਿਕ੍ਰਮ ਸਿੰਘ ਜੀ

↓

ਬਾਬਾ ਸੁਜਾਨ ਸਿੰਘ ਜੀ

↓

ਬਾਬਾ ਰਾਮ ਕਿਸ਼ਨ ਸਿੰਘ ਜੀ

↓

ਬਾਬਾ ਸਾਵਲ ਸਿੰਘ ਜੀ

↓

ਬਾਬਾ ਮਧੁਸੂਦਨ ਸਿੰਘ ਜੀ

# ਗੁਰੂ ਜੀ ਦੀ ਜਨਮ ਤਰੀਕ

ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਦੀ ਤਰੀਕ ਸਾਰੀਆਂ ਪੁਰਾਤਨ ਜਨਮ ਸਾਖੀਆਂ ਵਿਚ ਵਸਾਖ ਸੁਦੀ ਤੀਜ ਸੰਮਤ ੧੫੨੬ ਬਿਕਰਮੀ ਲਿਖੀ ਹੋਈ ਮਿਲਦੀ ਹੈ। ਇਸ ਜਨਮ ਸਾਖੀ ਦੇ ਸਫ਼ਾ ੧ ਦੀ ਛੇਵੀਂ ਸਤਰ ਵਿਚ ਲਿਖਿਆ ਹੈ—'ਸੰਮਤੁ ਪੰਦਰਾ ਸੈ ਛਬੀਆ, ੧੫੨੬ ਬਰਖੇ ਮਾਹਿ ਮਿਤੀ ਬੈਸਾਖੁ ਸੁਦੀ ਤੀਜੁ। ਅੰਮ੍ਰਿਤੁ ਵੇਲਾ ਪਹਰੁ ਰਾਤਿ ਪਿਛਲੀ ਰਹਦੀ ਆਇ ਜਨਮੁ ਲਇਆ।'

ਭਾਈ ਮਨੀ ਸਿੰਘ ਜੀ, ਭਾਈ ਕਾਨ੍ਹ ਸਿੰਘ ਜੀ ਨਾਭਾ ਕਰਤਾ ਮਹਾਨ ਕੋਸ਼, ਮੈਕਾਲਿਫ਼ ਅਤੇ ਸ: ਖ਼ੁਸ਼ਵੰਤ ਸਿੰਘ ਜੀ, ਗੁਰੂ ਸਾਹਿਬ ਦਾ ਅਵਤਾਰ, ਵਸਾਖ ਸੁਦੀ ੩ ਸੰਮਤ ੧੫੨੬ ਬਿਕਰਮੀ ਨੂੰ ਹੋਣਾ ਮੰਨਦੇ ਹਨ, ਪਰ ਇਸ ਤੋਂ ਪਿੱਛੋਂ ਲਿਖੀਆਂ ਗਈਆਂ ਜਾਂ ਛਪੀਆਂ ਜਨਮ ਸਾਖੀਆਂ ਵਿਚ ਗੁਰੂ ਜੀ ਦਾ ਅਵਤਾਰ ਦਿਹਾੜਾ ਕੱਤਕ ਦੀ ਪੂਰਨਮਾਸ਼ੀ ਸੰਮਤ ੧੫੨੬ ਬਿਕਰਮੀ ਲਿਖਿਆ ਮਿਲਦਾ ਹੈ ਅਤੇ ਇਸੇ ਦਿਨ ਗੁਰੂ ਜੀ ਦਾ ਅਵਤਾਰ ਪੁਰਬ ਮਨਾਏ ਜਾਣ ਦਾ ਰਿਵਾਜ ਪ੍ਰਚੱਲਤ ਹੋ ਗਿਆ ਹੈ। ਸਿੱਖ ਧਰਮ ਦੇ ਮੋਢੀ ਸਤਿਗੁਰੂ ਜੀ ਦੇ ਜਨਮ ਦੀਆਂ ਦੋ ਤਰੀਕਾਂ ਮੰਨੀਆਂ ਜਾਣੀਆਂ ਸਿੱਖਾਂ ਦੇ ਵਿਗਿਆਨਕ ਤੇ ਜਥੇਬੰਦ ਧਰਮ ਦੀ ਸਿਆਣਪ ਉਤੇ ਇਕ ਵੱਡਾ ਧੱਬਾ ਹੈ, ਸੋ ਇਸ ਸਬੰਧ ਵਿਚ ਪੰਥ ਹਿਤੈਸ਼ੀਆਂ ਤੇ ਪੰਥਕ ਜਥੇਬੰਦੀਆਂ ਨੂੰ ਖੋਜ ਕਰ ਕੇ ਠੀਕ ਤਰੀਕ ਉਤੇ ਗੁਰਪੁਰਬ ਮਨਾਏ ਜਾਣ ਦੀ ਮਰਯਾਦਾ ਪ੍ਰਚੱਲਤ ਕਰਨੀ ਚਾਹੀਦੀ ਹੈ।

ਅਸਲ ਗੱਲ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਤਿੰਨ ਸਾਢੇ ਤਿੰਨ ਸੌ ਸਾਲ ਤੱਕ ਉਨ੍ਹਾਂ ਦਾ ਅਵਤਾਰ ਦਿਹਾੜਾ ਵਸਾਖ ਸੁਦੀ ਤਿੰਨ ਹੀ ਮੰਨਿਆ ਜਾਂਦਾ ਰਿਹਾ ਹੈ। ਇਸ ਦੀ ਥਾਂ ਕੱਤਕ ਦੀ ਪੂਰਨਮਾਸ਼ੀ ਨੂੰ ਗੁਰੂ ਜੀ ਦਾ ਜਨਮ ਮੰਨੇ ਜਾਣ ਦਾ ਕਾਰਣ ਜੰਡਿਆਲਾ ਗੁਰੂ (ਅੰਮ੍ਰਿਤਸਰ) ਦੇ ਨਿਰੰਜਨੀਆਂ ਅਥਵਾ ਹਿੰਦਾਲੀਆਂ ਦੀ ਕੋਝੀ ਸ਼ਰਾਰਤ ਸੀ। ਗੁਰੂ ਅਮਰਦਾਸ ਜੀ ਦਾ ਇਕ ਸਿੱਖ ਭਾਈ ਹਿੰਦਵਾਲ, ਗੁਰੂ ਜੀ ਦਾ ਬੜਾ ਪ੍ਰੇਮੀ ਸੀ। ਉਸ ਦੀ ਵੰਸ ਵਿਚੋਂ ਇਕ ਬਿਧੀ ਚੰਦ ਨਾਮੇ ਪੁਰਸ਼ ਅਠਾਰ੍ਹਵੀਂ ਸਦੀ ਵਿਚ ਹਕੂਮਤ ਦਾ ਹਥਠੋਕਾ ਬਣ ਕੇ ਅਜਿਹੇ ਵੇਲੇ ਸਿੰਘਾਂ ਦਾ ਵੈਰੀ ਬਣ ਗਿਆ ਜਦ ਕਿ ਉਨ੍ਹਾਂ ਦੇ ਸਿਰਾਂ ਦੇ ਮੁੱਲ ਪੈਂਦੇ ਸਨ ਤੇ ਉਹ ਜੰਗਲ ਬੇਲਿਆਂ, ਰੇਤ ਥਲਿਆਂ ਤੇ ਪਹਾੜਾਂ ਕੰਦਰਾਂ ਨੂੰ ਆਪਣੇ ਕਿਲ੍ਹੇ ਬਣਾਈ ਫਿਰਦੇ ਸਨ, ਬਿਧੀ ਚੰਦ ਹਕੂਮਤ ਦੀ ਮੁਖ਼ਬਰੀ ਕਰਦਾ ਸੀ। ਆਪਣੇ ਆਪ ਨੂੰ ਗੁਰੂ ਅਖਵਾਉਂਦਾ ਸੀ। ਉਹ ਸਿੱਖ ਇਤਿਹਾਸ ਵਿਚ ਰਲਾ ਪਾ ਕੇ ਤੇ ਗੁਰੂ ਨਾਨਕ ਦੇਵ ਜੀ ਸਬੰਧੀ ਕਈ ਗ਼ਲਤ ਫ਼ਹਿਮੀਆਂ ਪਾ ਕੇ ਖ਼ਾਲਸਾ ਪੰਥ ਨੂੰ ਖ਼ਤਮ ਕਰਕੇ ਆਪਣਾ ਗੁਰੂ-ਡੰਮ ਚਮਕਾਉਣਾ ਚਾਹੁੰਦਾ ਸੀ। ਉਸ ਨੇ ਗੁਰੂ ਜੀ ਦੀ ਪ੍ਰਚੱਲਤ ਲਿਖਤੀ ਜਨਮ ਸਾਖੀ ਦੇ ਆਧਾਰ ਤੇ ਆਪਣੇ ਵਲੋਂ ਅਨੇਕਾਂ ਅਨੁਚਿਤ ਤੇ ਧਰਮ ਵਿਰੋਧੀ ਗੱਲਾਂ ਵਿਚ ਸ਼ਾਮਲ ਕਰਕੇ ਇਕ ਜਨਮ ਸਾਖੀ ਤਿਆਰ ਕਰਵਾਈ ਅਤੇ ਇਸ ਨੂੰ ਭਾਈ ਬਾਲੇ ਦੇ ਮੂੰਹੋਂ ਕਥਨ ਕਰਵਾ ਕੇ ਸਿੱਖਾਂ ਵਿਚ ਪ੍ਰਚੱਲਤ ਕਰ ਦਿੱਤਾ। ਬ੍ਰਾਹਮਣਾਂ ਨੇ ਆਮ ਲੋਕਾਂ ਵਿਚ ਹੋਰ ਭੁਲੇਖਿਆਂ ਨਾਲ ਇਹ ਭੁਲੇਖਾ ਵੀ ਪਾਇਆ ਹੋਇਆ ਸੀ ਕਿ ਜਿਹੜਾ ਬੱਚਾ ਕੱਤਕ ਦੇ ਕਨੇਤ ਮਹੀਨੇ ਵਿਚ ਜਨਮੇ, ਉਹ ਨਹਿਸ਼ ਤੇ ਬਦਸ਼ਗਨੀ ਮੰਨਿਆ ਜਾਂਦਾ ਸੀ, ਸੋ ਸਿੱਖੀ ਦੀਆਂ ਜੜ੍ਹਾਂ ਉੱਤੇ ਕੁਹਾੜਾ ਰੱਖਣ ਲਈ ਉਸ ਨੇ ਆਪਣੀ ਬਣਾਈ ਜਨਮ ਸਾਖੀ ਵਿਚ ਇਉਂ ਲਿਖ ਦਿੱਤਾ :

'ਸ੍ਰੀ ਗੁਰੂ ਅੰਗਦ ਜੀ ਉਠ ਕਰ ਭਾਈ ਬਾਲੇ ਨੂੰ ਗਲ ਵਿਚ ਲੈ ਕਰ ਮਿਲੇ। ਫੇਰ ਬੈਠ ਕਰ ਪੁੱਛਣ ਲੱਗੇ : ਭਾਈ ਬਾਲਾ! ਕੁਛ ਤੈਨੂੰ ਏਹ ਭੀ ਮਲੂਮ ਹੈ, ਜੋ ਸ੍ਰੀ ਗੁਰੂ ਨਾਨਕ ਜੀ ਨੇ ਕਿਸ ਦਿਨ ਜਨਮ ਲੀਤਾ ? ਤਾਂ ਬਾਲੇ ਆਖਿਆ : ਜੀ, ਮੈਨੂੰ ਏਹ ਤਾਂ ਮਾਲੂਮ ਨਹੀਂ, ਪਰ ਜੀ, ਮੈਂ ਇਤਨੀ ਲੋਕਾਂ ਦੇ ਮੂੰਹੋਂ ਸੁਣੀ ਸੀ, ਜੋ ਕੱਤਕ ਦੀ

ਪੂਰਨਮਾਸ਼ੀ ਨੂੰ ਜਨਮਿਆ ਹੈ।' (ਭਾਈ ਬਾਲੇ ਵਾਲੀ ਜਨਮ ਸਾਖੀ ਸੰਮਤ ਨਾਨਕਸ਼ਾਹੀ ੪੩੦, ਪੰਨਾ ੨, ਸਤਰਾਂ ੧੨ ਤੋਂ ੧੬ ਤੱਕ)।

ਕਿੰਨੀ ਥੋਥੀ ਤੇ ਬੋਦੀ ਦਲੀਲ ਹੈ, ਗੁਰੂ ਨਾਨਕ ਦੇਵ ਜੀ ਦੀ ਸ਼ਾਨ ਵਿਰੁੱਧ, ਕਨੇਤ ਕੱਤਕ ਦਾ ਜਨਮ ਦੱਸ ਕੇ ਲੋਕਾਂ ਦੇ ਦਿਲ ਵਿਚ ਵਹਿਮ ਪੈਦਾ ਕਰਨ ਲਈ, ਭਾਈ ਬਾਲੇ ਦੇ ਮੂੰਹੋਂ ਲੋਕਾਂ ਪਾਸੋਂ ਸੁਣੀ-ਸੁਣਾਈ ਗੱਲ ਅਖਵਾਉਣ ਦੀ! ਕੀ ਕੋਈ ਵਿਚਾਰਵਾਨ ਪੁਰਸ਼ ਉਪਰੋਕਤ ਵਾਰਤਾਲਾਪ ਦੇ ਆਧਾਰ ਉੱਤੇ ਆਦਿ ਗੁਰੂ ਜੀ ਦਾ ਜਨਮ ਦਿਨ ਕੱਤਕ ਦੀ ਪੂਰਨਮਾਸ਼ੀ ਨੂੰ ਮੰਨ ਸਕਦਾ ਹੈ? ਏਹੋ ਜਿਹੀਆਂ ਹੋਰ ਅਨੇਕਾਂ ਅਨੁਚਿਤ ਗੱਲਾਂ ਜੋ ਸਿੱਖ ਧਰਮ ਦੇ ਮੁੱਢਲੇ ਅਸੂਲਾਂ, ਗੁਰਬਾਣੀ ਤੇ ਸਿੱਖ ਇਤਿਹਾਸ ਦੇ ਉਲਟ ਖ਼ਿਆਲ ਪੈਦਾ ਕਰਨ ਵਾਲੀਆਂ ਇਸ ਜਨਮ ਸਾਖੀ ਵਿਚ ਗੁਰ-ਨਿੰਦਕ ਬਿਧੀ ਚੰਦ ਨੇ ਲਿਖਵਾਈਆਂ, ਜਿਨ੍ਹਾਂ ਤੋਂ ਕਈ ਵਿਦਵਾਨ ਭਾਈ ਬਾਲੇ ਦੀ ਹੋਂਦ ਨੂੰ ਹੀ ਮੰਨਣ ਤੋਂ ਇਨਕਾਰੀ ਹੋ ਗਏ ਹਨ। ਇਨ੍ਹਾਂ ਸਿੱਖ ਵਿਰੋਧੀ ਗੱਲਾਂ ਦਾ ਪ੍ਰਚਾਰ ਕਰਨ ਦਾ ਮੌਕਾ ਬਿਧੀ ਚੰਦ ਨੂੰ ਉਸ ਵੇਲੇ ਮਿਲ ਗਿਆ, ਜਦ ਕਿ ਸਿੱਖ ਆਪਣੇ ਘਰ-ਬਾਰ ਤਿਆਗ ਕੇ ਜੰਗਲਾਂ ਤੇ ਰੇਤ-ਥਲਿਆਂ ਵਿਚ ਜ਼ਿੰਦਗੀ ਮੌਤ ਦੀ ਖੇਡ-ਖੇਡ ਰਹੇ ਸਨ ਅਤੇ ਇਨ੍ਹਾਂ ਗੱਲਾਂਦੀ ਤਰਦੀਦ ਕਰਨ ਵਾਲਾ ਕੋਈ ਨਹੀਂ ਸੀ। ਸਨੇ-ਸਨੇ ਇਹ ਜਨਮ ਸਾਖੀ ਪ੍ਰਚੱਲਤ ਹੋ ਗਈ ਅਤੇ ਇਸ ਵਿਚ ਦਰਜ ਖ਼ਿਆਲ ਪਰਪੱਕ ਹੁੰਦੇ ਗਏ।

ਕੱਤਕ ਦੀ ਪੂਰਨਮਾਸ਼ੀ ਨੂੰ ਗੁਰੂ ਜੀ ਦਾ ਜਨਮ ਦਿਨ ਪ੍ਰਚੱਲਤ ਕਰਨ ਸਬੰਧੀ ਇਕ ਰਵਾਇਤ ਇਹ ਵੀ ਹੈ ਕਿ ਨਾਨਕ ਪ੍ਰਕਾਸ਼ ਦੇ ਕਰਤਾ, ਮਹਾਂਕਵੀ ਸੰਤੋਖ ਸਿੰਘ ਜੀ ਦੇ ਵਿੱਦਿਆ-ਦਾਤਾ ਗਿਆਨੀ ਸੰਤ ਸਿੰਘ ਜੀ ਸਰਬਰਾਹ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਨੇ ਵੇਖਿਆ ਕਿ ਕਈ ਭੋਲੇ ਸਿੱਖ, ਹਿੰਦੂ ਭਰਾਵਾਂ ਦੀ ਦੇਖਾ-ਦੇਖੀ ਕੱਤਕ ਦੀ ਪੁੰਨਿਆ ਨੂੰ ਰਾਮ ਤੀਰਥ ਜਾ ਕੇ ਇਸ਼ਨਾਨ ਕਰਨਾ ਪੁੰਨ ਸਮਝਦੇ ਹਨ। ਗਿਆਨੀ ਜੀ ਨੇ ਸਿੱਖਾਂ ਨੂੰ ਪ੍ਰੇਰਨਾ ਕੀਤੀ ਕਿ ਉਹ ਇਸੀ ਦਿਨ ਸ੍ਰੀ ਨਨਕਾਣਾ ਸਾਹਿਬ ਪੁੱਜਿਆ ਕਰਨ ਤਾਂ ਵਧੇਰੇ ਪੁੰਨ ਹੁੰਦਾ ਹੈ।'[1] ਇਸ ਤਰ੍ਹਾਂ ੧੮੧੬ ਈਸ਼ਵੀ ਤੋਂ ਸ੍ਰੀ ਨਨਕਾਣੇ ਸਾਹਿਬ, ਗੁਰੂ ਜੀ ਦਾ ਜਨਮ ਉਤਸਵ ਮਨਾਉਣਾ ਆਰੰਭ ਹੋ ਗਿਆ। ਉਸ ਵੇਲੇ ਸ਼ੇਖ਼ੂਪੁਰੇ ਦੀ ਬਾਰ ਵੱਸ ਰਹੀ ਸੀ। ਸਿੱਖ ਕਿਸਾਨ ਜੰਗਲ ਸਾਫ਼ ਕਰ ਰਹੇ ਸਨ। ਜਾਂਗਲੀਆਂ ਵਲੋਂ ਚੋਰੀ-ਚਕਾਰੀ ਦਾ ਡਰ ਬਣਿਆ ਰਹਿੰਦਾ ਸੀ। ਕੱਤਕ ਵਿਚ ਕਿਸਾਨ, ਹਾੜੀ ਦੀ ਬਿਜਾਈ ਕਰ ਕੇ ਵੇਹਲੇ ਹੋ ਜਾਂਦੇ ਹਨ। ਪੂਰਨਮਾਸ਼ੀ ਦੀ ਰਾਤ, ਚਾਨਣੀ ਹੋਣ ਕਰਕੇ ਗੱਡਿਆਂ ਉੱਤੇਂ ਸਫ਼ਰ ਕਰਨ ਲਈ ਬੜੀ ਠੀਕ ਸੀ ਤੇ ਪਿੱਛੇ ਚੋਰੀ ਦਾ ਡਰ ਵੀ ਘਟ ਜਾਂਦਾ ਸੀ; ਇਸ ਕਰਕੇ ਕੁਝ ਸਾਲਾਂ ਵਿਚ ਹੀ ਇਹ ਮੇਲਾ ਪਰਪੱਕ ਹੋ ਗਿਆ ਤੇ ਗੁਰ ਨਾਨਕ ਦੇਵ ਜੀ ਦਾ ਅਵਤਾਰ ਦਿਹਾੜਾ ਕੱਤਕ ਦੀ ਪੁੰਨਿਆ ਹੀ ਪ੍ਰਸਿੱਧ ਹੋ ਗਿਆ।

ਬਾਬਾ ਮਿਹਰਬਾਨ ਸੋਢੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਸਮਕਾਲੀ ਸੀ, ਉਸ ਦੀ ਜਨਮ ਸਾਖੀ, ਜੋ ਕਈ ਖੋਜੀਆਂ ਤੇ ਵਿਦਵਾਨਾਂ ਦੀਆਂ ਨਜ਼ਰਾਂ ਵਿਚ ਸੁਲੱਭ ਜਨਮ ਸਾਖੀਆਂ ਵਿਚੋਂ ਪੁਰਾਣੀ ਹੈ, ਵੀ ਗੁਰੂ ਜੀ ਦਾ ਜਨਮ ਵਸਾਖ ਸੁਦੀ ਤੀਜ ਨੂੰ ਦਸਦੀ ਹੈ। ਪੁਰਾਤਨ ਗੁਰ ਪ੍ਰਣਾਲੀਆਂ ਵਿਚੋਂ ਵੀ ਬਹੁਤੀਆਂ ਵਿਚ ਜਨਮ ਦੀ ਇਹੋ ਤਰੀਕ ਸਹੀ ਹੁੰਦੀ ਹੈ। ਅਜਿਹੇ ਅਕੱਟਵੇਂ ਤੇ ਪ੍ਰਾਚੀਨ ਇਤਿਹਾਸਕ ਪ੍ਰਮਾਣਾਂ ਦੇ ਹੁੰਦਿਆਂ ਪਰੰਪਰਾ ਅਨੁਸਾਰ ਗ਼ਲਤ ਚੀਜ਼ ਨੂੰ ਪਰਪੱਕ ਕਰੀ ਜਾਣਾ ਅੱਜ ਦੇ ਜ਼ਮਾਨੇ ਵਿਚ ਸ਼ੋਭਾ ਨਹੀਂ ਪਾਉਂਦਾ ਫੇਰ ਜਦ ਕਿ ਅਜਿਹੀ ਗ਼ਲਤੀ ਦੀ ਨੀਂਹ ਗੁਰ ਨਿੰਦਕਾਂ ਤੇ ਸਿੱਖ ਦੋਖੀਆਂ ਵਲੋਂ ਗੁਰੂ ਜੀ ਦੀ ਕੀਰਤੀ ਨੂੰ ਘੱਟ ਕਰਨ ਦੀ ਨੀਤ ਨਾਲ ਰੱਖੀ ਗਈ ਹੋਵੇ।

ਪਿਛਲੀ ਡੇਢ ਸਦੀ ਤੋਂ ਗੁਰੂ ਜੀ ਦਾ ਜਨਮ ਕੱਤਕ ਦੀ ਪੂਰਨਮਾਸ਼ੀ ਨੂੰ ਮਨਾਏ ਜਾਣ ਦੀ ਜੋ ਪਰੰਪਰਾ ਚਲੀ ਆ ਰਹੀ ਹੈ, ਉਸ ਉੱਤੇ ਇਤਿਹਾਸਕ ਖੋਜ ਦੇ ਆਧਾਰ 'ਤੇ ਸ: ਕਰਮ ਸਿੰਘ ਹਿਸਟੋਰੀਅਨ ਨੇ ਪਹਿਲੀ ਵਾਰ ੧੯੦੬ ਈਸਵੀ ਵਿਚ 'ਕੱਤਕ ਕਿ ਵਸਾਖ' ਨਾਮੀ ਪੁਸਤਕ ਲਿਖ ਕੇ ਕਿੰਤੂ ਕੀਤਾ। ਉਨ੍ਹਾਂ ਦੀ ਇਤਿਹਾਸਕ ਖੋਜ, ਖ਼ਾਸ ਮਹਾਨਤਾ ਰੱਖਣ ਵਾਲੀ ਹੈ। ਜਨਮ ਸਾਖੀਆਂ ਦੀਆਂ ਅੱਡ-ਅੱਡ ਪ੍ਰਤੀਆਂ ਵਿਚ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਤੇ ਹੋਰ ਗੁਰੂ ਸਾਹਿਬਾਂ ਦੇ ਜੀਵਨ ਨਾਲ ਸੰਬੰਧਤ ਤਰੀਕਾਂ ਵਿਚ ਭੇਦ ਤੇ ਫ਼ਰਕ ਵੇਖ ਕੇ ਆਪ ਨੇ ਕਈ ਸਾਲਾਂ ਦੀ ਲਗਾਤਾਰ ਮਿਹਨਤ ਨਾਲ ਨਿੱਗਰ ਸਬੂਤਾਂ ਦੇ ਆਧਾਰ 'ਤੇ 'ਗੁਰਪੁਰਬ ਨਿਰਣਯ' ਪੁਸਤਕ

1. ਗੁਰਮਤਿ ਪ੍ਰਕਾਸ਼ ਜਨਵਰੀ ੧੯੯੯, ਸਫ਼ਾ ੩੪, ਸ: ਰਣਜੀਤ ਸਿੰਘ 'ਖੜਗ' ਦਾ ਲੇਖ।

ਲਿਖੀ। ਇਸ ਪੁਸਤਕ ਵਿਚ ਬੜੀ ਡੂੰਘੀ ਵਿਗਿਆਨਕ ਤੇ ਅਕੱਟਵੇਂ ਸਬੂਤਾਂ ਦੇ ਆਧਾਰ 'ਤੇ ਆਪ ਵਲੋਂ ਕੱਢਿਆ ਗਿਆ ਸਿੱਟਾ ਇਸ ਪ੍ਰਕਾਰ ਹੈ :

ਸ੍ਰੀ ਗੁਰੂ ਨਾਨਕ ਦੇਵ ਜੀ ਮ੍ਰਿਗਸ਼ਰ ਨਛਤ੍ਰ ਅਤੇ ਅਤੀਗੰਡ ਯੋਗ ਵਿਚ :

ਸਨਿਚਰਵਾਰ ਵਸਾਖ ਸੁਦੀ ਤਿੰਨ ਸੰਮਤ ੧੫੨੬ ਬਿਕਰਮੀ, ਮੁਤਾਬਕ ੨੦ ਵਸਾਖ, ੧੫੨੬ ਬਿਕਰਮੀ, ੧੫ ਅਪ੍ਰੈਲ ਸੰਨ ੧੪੬੯ ਈਸਵੀ ਅਥਵਾ ੨ ਸ਼ਵਾਲ ਸੰਨ ੮੭੩ ਹਿਜਰੀ ਨੂੰ ਪ੍ਰਗਟ ਹੋਏ।

ਆਪ ਆਪਣੀ ਉਮਰ ਦੇ ੭੦ ਵਰ੍ਹੇ ਪੰਜ ਮਹੀਨੇ ਤੇ ਤਿੰਨ ਦਿਨ ਬਤੀਤ ਕਰਕੇ ਸੋਮਵਾਰ, ਅੱਸੂ ਸੁਦੀ ੧੦, ਸੰਮਤ ੧੫੯੬ ਬਿਕਰਮੀ ਮੁਤਾਬਕ ੨੩ ਅੱਸੂ ਸੰਮਤ ੧੫੯੬ ਬਿਕਰਮੀ, ੨੨ ਸਤੰਬਰ ਸੰਨ ੧੫੩੯ ਈਸਵੀ ਅਥਵਾ ੯ ਜਮਾਦੀ-ਉਲ-ਅੱਵਲ ਸੰਨ ੯੪੬ ਹਿਜਰੀ ਨੂੰ ਆਪਣੇ ਵਸਾਏ ਨਗਰ ਕਰਤਾਰਪੁਰ (ਹੁਣ ਪਾਕਿਸਤਾਨ) ਵਿਚ ਜੋਤੀ ਜੋਤ ਸਮਾਏ। ਜੋਤੀ ਜੋਤ ਸਮਾਉਣ ਦੀ ਤਰੀਕ ਸਾਰੀਆਂ ਜਨਮ ਸਾਖੀਆਂ ਵਿਚ ਸੰਮਤ ੧੫੯੬ ਬਿਕਰਮੀ, ਅੱਸੂ ਸੁਦੀ ੧੦ ਹੀ ਮਿਲਦੀ ਹੈ।

# ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ

ਸਤਿਗੁਰੂ ਨਾਨਕ ਦੇਵ ਜੀ ਦੇ ੭੦ ਸਾਲਾ ਜੀਵਨ ਨੂੰ ਮੁੱਖ ਤੌਰ ਤੇ ਤਿੰਨ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ :

੧. (੧੪੬੯ ਤੋਂ ੧੪੯੭ ਈਸਵੀ) ਪਹਿਲੇ ੨੮ ਸਾਲ, ਸੰਸਾਰ ਦੇ ਵੱਖ-ਵੱਖ ਧਰਮਾਂ ਦੀ ਖੋਜ, ਅਧਿਐਨ, ਅਰੋਗੀ ਜੀਵਨ ਤੇ ਮੋਦੀ ਦਾ ਕਾਰੋਬਾਰ।

੨. (੧੪੯੭ ਤੋਂ ੧੫੨੧ ਈ:) ਇਨ੍ਹਾਂ ੨੪ ਸਾਲਾਂ ਵਿਚ ਚਾਰ ਉਦਾਸੀਆਂ (ਸਫ਼ਰ) ਚਹੁੰ ਤਰਫ਼ਾਂ ਵੱਲ ਕਰਕੇ ਜਗਤ-ਉਧਾਰ ਲਈ ਸੈਲਾਨੀ ਜੀਵਨ ਗੁਜ਼ਾਰਿਆ।

੩. (੧੫੨੧ ਤੋਂ ੧੫੩੯ ਈ:) ਆਖ਼ਰੀ ੧੮ ਸਾਲ ਆਪ ਨੇ ਕਰਤਾਰਪੁਰ ਵਿਚ ਟਿਕ ਕੇ ਕਿਰਤੀ ਤੇ ਸੰਗਤਿ ਜੀਵਨ ਬਤੀਤ ਕੀਤਾ। ਭਾਵੇਂ ਵਿਚ ਵਾਰ ਲੋੜ ਪੈਣ ਤੇ ਦੂਰ ਨੇੜਿਓਂ ਵੀ ਹੋ ਆਇਆ ਕਰਦੇ ਸਨ।

ਦੂਜੇ ਅੰਗ ਦੇ ਜੀਵਨ ਵਿਚ ਆਪ ਦੇ ਚਾਰ ਵੱਡੇ ਸਫ਼ਰਾਂ, ਜਿਨ੍ਹਾਂ ਨੂੰ ਉਦਾਸੀਆਂ ਕਿਹਾ ਜਾਂਦਾ ਹੈ, ਦਾ ਵਰਣਨ ਹੈ। ਆਪ ਨੇ ਇਹ ਉਦਾਸੀਆਂ, ਸਫ਼ਰ ਜਾਂ ਯਾਤਰਾਵਾਂ, ਜਗਤ ਵਿਚ ਵਰਤ ਰਹੇ ਸੰਕਟ ਨੂੰ ਵੇਖ ਕੇ, ਘਰ ਦੇ ਮੋਹ ਤੋਂ ਉਦਾਸ ਹੋ ਕੇ ਜੀਵਾਂ ਦੇ ਉਧਾਰ ਲਈ ਕੀਤੀਆਂ। ਭਾਈ ਗੁਰਦਾਸ ਜੀ ਦੇ ਕਥਨ—

**ਬਾਬਾ ਦੇਖੈ ਧਿਆਨ ਧਰ, ਜਲਤੀ ਸਭ ਪ੍ਰਿਥਵੀ ਦਿਸਿ ਆਈ।**
**ਬਾਝਹੁ ਗੁਰੂ ਗੁਬਾਰ ਹੈ, ਹੈ ਹੈ ਕਰਦੀ ਸੁਣੀ ਲੁਕਾਈ।** *(ਵਾਰ ੧, ਪਉੜੀ ੨੪)*

ਅਨੁਸਾਰ ਇਸ ਹਾਹਾਕਾਰ ਨੂੰ ਦੂਰ ਕਰਨ ਲਈ ਹੀ—

**ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।**
**ਚੜ੍ਹਿਆ ਸੋਧਨ ਧਰਤ ਲੁਕਾਈ।** *(ਵਾਰ ੧, ਪਉੜੀ ੨੪)*

ਦੇਸ਼ ਤੇ ਵਿਦੇਸ਼ ਦੇ ਇਨ੍ਹਾਂ ਸਫ਼ਰਾਂ ਦੀ ਗਿਣਤੀ, ਸਫ਼ਰਾਂ ਵਿਚ ਖ਼ਰਚ ਹੋਏ ਸਮੇਂ ਤੇ ਥਾਵਾਂ ਬਾਰੇ ਵਿਦਵਾਨ ਖੋਜੀਆਂ ਵਿਚ ਮਤ ਭੇਦ ਹੈ। ਇਕ ਵਿਚਾਰ ਅਨੁਸਾਰ ਇਨ੍ਹਾਂ ਦੀ ਗਿਣਤੀ ਤਿੰਨ ਦੱਸੀ ਜਾਂਦੀ ਹੈ। ਪਹਿਲੀ ਉਦਾਸੀ ਪੂਰਬ ਤੇ ਦੱਖਣ ਦੀ, ਦੂਜੀ ਉਤਰਾਖੰਡ ਤੇ ਤੀਜੀ ਪੱਛਮੀ ਦੇਸ਼ਾਂ ਦੀ।

ਭਾਈ ਵੀਰ ਸਿੰਘ ਦੁਆਰਾ ਸੰਪਾਦਿਤ 'ਪੁਰਾਤਨ ਜਨਮ ਸਾਖੀ' ਵਿਚ ਇਨ੍ਹਾਂ ਉਦਾਸੀਆਂ ਦੀ ਗਿਣਤੀ ਪੰਜ ਲਿਖੀ ਹੋਈ ਹੈ। ਉਨ੍ਹਾਂ ਨੇ ਪੰਜਵੀਂ ਉਦਾਸੀ ਵਿਚ ਹੇਠ ਲਿਖੀਆਂ ਘਟਨਾਵਾਂ ਦਰਜ ਕੀਤੀਆਂ ਹਨ :

੧. ਸਿੱਧਾਂ ਨਾਲ ਗੋਸ਼ਟ (ਗੋਰਖ ਹਟੜੀ)। ਸਾਖੀ ਨੰ. ੫੨

੨. ਸ੍ਰੀ ਲਹਿਣਾ ਪ੍ਰੀਖਯਾ, ਦਾਸੀ ਤੁਲਸਾਂ। ਸਾਖੀ ਨੰ. ੫੩

੩. ਲਹਿਣੇ ਤੈਂ ਅੰਗਦ। ਸਾਖੀ ਨੰ. ੫੪

੪. ਮਖ਼ਦੂਮ ਬਹਾਵਦੀ ਦਾ ਚਲਾਣਾ। ਸਾਖੀ ਨੰ. ੫੫

੫. ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ। ਸਾਖੀ ਨੰ. ੫੬

੬. ਜੋਤੀ ਜੋਤ ਸਮਾਉਣਾ। ਸਾਖੀ ਨੰ. ੫੭

ਉਪਰੋਕਤ ਸੂਚੀ ਤੋਂ ਪਤਾ ਲੱਗ ਜਾਂਦਾ ਹੈ ਕਿ ਸਾਖੀ ਨੰ. ੫੪ ਤੋਂ ੫੭ ਤੱਕ ਦੀਆਂ ਘਟਨਾਵਾਂ ਨੂੰ ਵੱਖਰੀ ਉਦਾਸੀ ਨਹੀਂ ਮੰਨਿਆ ਜਾ ਸਕਦਾ, ਕਿਉਂਕਿ ਭਾਈ ਗੁਰਦਾਸ ਜੀ ਨੇ ਜਿੱਥੇ ਆਪਣੀ ਪਹਿਲੀ ਵਾਰ ਦੀ ਪਉੜੀ ਨੰਬਰ ੩੨ ਤੋਂ ੩੭ ਤੱਕ ਪੱਛਮੀ ਅਰਬ ਦੇਸ਼ਾਂ, ਮੱਕੇ, ਬਗ਼ਦਾਦ ਦੀ ਯਾਤਰਾ ਦਾ ਵਰਣਨ ਕੀਤਾ ਹੈ, ਉਥੇ ਪਉੜੀ

ਨੰਬਰ ੩੮ ਵਿਚ ਲਿਖਿਆ ਹੈ—

**ਫਿਰਿ ਬਾਬਾ ਆਇਆ ਕਰਤਾਰ ਪੁਰਿ,**
**ਭੇਖ ਉਦਾਸੀ ਸਗਲ ਉਤਾਰਾ।**
**ਪਹਿਰਿ ਸੰਸਾਰੀ ਕਪੜੇ,**
**ਮੰਜੀ ਬੈਠਿ ਕੀਆ ਅਵਤਾਰਾ।**
**ਉਲਟੀ ਗੰਗ ਵਹਾਈਓਨਿ,**
**ਗੁਰ ਅੰਗਦੁ ਸਿਰਿ ਉਪਰਿ ਧਾਰਾ।** *(ਵਾਰ ੧, ਪਉੜੀ ੩੮)*

ਪਉੜੀ ੩੯ ਤੋਂ ਪਉੜੀ ੪੪ ਤੱਕ ਸ਼ਿਵਰਾਤ ਦੇ ਮੇਲੇ ਸਮੇਂ ਅਚਲ ਵਟਾਲੇ ਪੁੱਜ ਕੇ, ਸਿੱਧਾਂ ਨਾਲ ਗੋਸ਼ਟ ਹੋਈ ਲਿਖੀ ਮਿਲਦੀ ਹੈ ਤੇ ਫੇਰ ਪਉੜੀ ਨੰ. ੪੪ ਦੀਆਂ ਅਖ਼ੀਰਲੀਆਂ ਚਾਰ ਤੁਕਾਂ ਵਿਚ—

**'ਮੇਲਿਓਂ ਬਾਬਾ ਉਠਿਆ,**
**ਮੁਲਤਾਨੇ ਦੀ ਜਾਰਤਿ ਜਾਈ।'** *(ਵਾਰ ੧, ਪਉੜੀ ੪੪)*

'ਗੁਰ ਛੱਡ' ਦੇ ਮੇਲੇ ਸਮੇਂ ਮੁਲਤਾਨ ਜਾਣ ਦਾ ਵਰਣਨ ਹੋਣ ਤੋਂ ਪਿੱਛੋਂ :

**ਜਾਰਤਿ ਕਰਿ ਮੁਲਤਾਨ ਦੀ,**
**ਫਿਰਿ ਕਰਤਾਰ ਪੁਰੇ ਨੋ ਆਇਆ।** *(ਵਾਰ ੧, ਪਉੜੀ ੪੫)*

ਅਤੇ ਇਸ ਤੋਂ ਅੱਗੇ ਭਾਈ ਲਹਿਣਾ ਜੀ ਵਿਚ ਜੋਤ ਮਿਲਾਉਣ ਦਾ ਜ਼ਿਕਰ ਹੈ।

ਸੋ ਪਤਾ ਲੱਗਦਾ ਹੈ ਕਿ 'ਪੁਰਾਤਨ ਜਨਮ ਸਾਖੀ' ਵਿਚ ਉੱਪਰ ਲਿਖੀਆਂ ਛਿਆਂ ਸਾਖੀਆਂ (ਸਾਖੀ ਨੰ. ੫੨ ਤੋਂ ੫੭ ਤੱਕ) ਵਿਚੋਂ ਪੰਜਵੀਂ ਉਦਾਸੀ ਸਿੱਧ ਨਹੀਂ ਹੁੰਦੀ। ਹਾਂ, ਕਰਤਾਰਪੁਰ ਵਿਚ 'ਮੰਜੀ ਬੈਠਿ ਕੀਆ ਅਵਤਾਰਾ,' ਦੇ ਸਮੇਂ ਸ਼ਿਵਰਾਤ ਦੇ ਮੇਲੇ ਪਰ ਸਿੱਧਾਂ ਦੇ ਇਕੱਠੇ ਹੋਣ ਦੀ ਖ਼ਬਰ ਸੁਣ ਕੇ, ਗੁਰੂ ਜੀ (ਗੋਰਖ ਹਟੜੀ ਨਹੀਂ) ਅਚਲ ਵਟਾਲੇ ਗਏ ਤੇ ਸਿੱਧਾਂ ਪਰ ਫ਼ਤਹ ਪ੍ਰਾਪਤ ਕਰ ਕੇ, ਮੁਲਤਾਨ ਜੋ ਮੁਸਲਮਾਨ ਪੀਰਾਂ ਦਾ ਗੜ੍ਹ ਸੀ, ਜਾ ਪੁੱਜੇ।

ਸਾਖੀ ਨੰਬਰ ੫੫ ਵਿਚ ਮਖ਼ਦੂਮ ਬਹਾਵਦੀ ਵਲੋਂ ਇਕ ਰੁੱਕਾ ਲਿਖ ਕੇ 'ਇਲਮਵਾਨ ਆਦਮੀ' ਨੂੰ ਗੁਰੂ ਜੀ ਪਾਸ ਤਲਵੰਡੀ ਭੇਜਣ ਤੇ ਗੁਰੂ ਜੀ ਪਾਸੋਂ ਉੱਤਰ ਮੰਗਵਾਉਣ ਨੂੰ ਉਦਾਸੀ ਵਿਚ ਸ਼ਾਮਲ ਨਹੀਂ ਕੀਤਾ ਜਾ ਸਕਦਾ। ਗੁਰੂ ਜੀ ਉਸ ਵੇਲੇ ਕਰਤਾਰਪੁਰ ਨਿਵਾਸ ਰੱਖਦੇ ਸਨ, ਤਲਵੰਡੀ ਨਹੀਂ। ਏਸੇ ਤਰ੍ਹਾਂ ਸ੍ਰੀ ਲਹਿਣਾ ਜੀ ਦੀ ਪਰੀਖਿਆ ਤੇ ਉਨ੍ਹਾਂ ਨੂੰ ਲਹਿਣੇ ਤੋਂ ਅੰਗਦ ਬਣਾ ਕੇ ਗੁਰਿਆਈ ਦੇਣੀ ਵੀ ਉਦਾਸੀ ਨਹੀਂ ਅਖਵਾ ਸਕਦੀ। ਇਸ ਲਈ ਬਹੁਤੇ ਵਿਦਵਾਨਾਂ ਦੀ ਖੋਜ ਅਨੁਸਾਰ ਗੁਰੂ ਜੀ ਦੀਆਂ ਉਦਾਸੀਆਂ ਚਾਰ ਹੀ ਬਣਦੀਆਂ ਹਨ, ਤਿੰਨ ਜਾਂ ਪੰਜ ਨਹੀਂ।

ਗੁਰੂ ਜੀ ਦੀ ਪਹਿਲੀ ਉਦਾਸੀ ਪੂਰਬ ਦੀ ਹੈ, ਜਿਸ ਵਿਚ ਪ੍ਰਸਿੱਧ ਹਿੰਦੂ ਤੀਰਥ ਆ ਜਾਂਦੇ ਹਨ। ਦੂਜੀ ਉਦਾਸੀ ਦੱਖਣ ਦੀ ਹੈ, ਜਿਸ ਵਿਚ ਜੈਨ ਤੇ ਬੋਧੀ ਅਸਥਾਨਾਂ ਉੱਤੇ ਜਾਣ ਦਾ ਵਰਣਨ ਹੈ. ਤੀਜੀ ਉਦਾਸੀ, ਉੱਤਰਾ ਖੰਡ ਦੀ ਹੈ। ਇਸ ਵਿਚ ਸਿੱਧਾਂ ਤੇ ਜੋਗੀਆਂ ਦੇ ਮਠਾਂ ਦੀ ਯਾਤਰਾ ਦਾ ਉਲੇਖ ਹੈ। ਚੌਥੀ ਉਦਾਸੀ ਵਿਚ ਮੁਸਲਮਾਨਾਂ ਦੇ ਕੇਂਦਰੀ ਅਸਥਾਨਾਂ ਦੀ ਯਾਤਰਾ ਆਉਂਦੀ ਹੈ।

ਪਹਿਲੀ ਉਦਾਸੀ ਸੁਲਤਾਨਪੁਰੋਂ ਸ਼ੁਰੂ ਹੋਈ। ਇਸ ਸਮੇਂ ਦਾ ਪਹਿਰਾਵਾ ਕਿ ਬਸਤਰੁ ਅੰਬੋਆ, ਇਕ ਬਸਤਰੁ ਚਿੱਟਾ। ਇਕ ਪੈਰੁ ਜੁੱਤੀ, ਇਕ ਪੈਰੁ ਪੈਜਾਰੁ। ਗਲ ਵਿਚ ਖਫਨੀ, ਸਿਰ ਟੋਪੀ ਕਲੰਦਰੀ, ਮਾਲਾ ਹੱਡੀਆਂ ਦੀ, ਮਥੈ ਟਿਕਾ ਕੇਸਰ ਕਾ (ਪੰਨਾ ੩੫)। ਬਿਆਸਾ ਪਾਰ ਕਰ ਕੇ ਆਪ ਸੁਲਤਾਨ ਵਿੰਡ ਦੀ ਜੂਹ ਵਿਚ ਇਕ ਢੰਢ (ਡੂੰਘੇ ਛੱਪੜ) ਕੰਢੇ ਆ ਬੈਠੇ। ਇਸ ਅਸਥਾਨ ਤੇ ਹੁਣ ਸ੍ਰੀ ਅੰਮ੍ਰਿਤਸਰ ਦਾ ਪਵਿੱਤਰ ਸਰੋਵਰ ਤੇ ਸੁਨਹਿਰੀ ਹਰਿ ਮੰਦਰ ਸਾਹਿਬ ਵਿਦਮਾਨ ਹੈ। ਫੇਰ ਸੈਦਪੁਰ ਸੰਡਾਲੀ (ਏਮਨਾਬਾਦ, ਪਾਕਿਸਤਾਨ), ਤਲਵੰਡੀ, ਲਾਹੌਰ, ਹੜੱਪਾ, ਆਸਾ ਦੇਸ, ਤੁਲੰਭਾ, ਇਲਾਕਾ ਬਾਂਗਰ, ਕੁਰਛੇਤਰ, ਪਹੋਆ, ਹਰਦੁਆਰ, ਦਿੱਲੀ, ਮਥਰਾ, ਬਿੰਦਰਾਬਨ, ਅਵਧ ਪੁਰੀ, ਪ੍ਰਯਾਗ, ਕਾਂਸ਼ੀ, ਬੈਕੁੰਠ ਧਾਮ, ਬਿਸ਼ੰਭਰ ਪੁਰ (ਪਟਨਾ), ਗਯਾ, ਰਾਜ ਮਹਿਲ, ਮਾਲਦੇਵ, ਜਗਨ ਨਾਥ ਪੁਰੀ, ਬੰਗ ਤੇ ਗਉੜ ਦੇਸ, ਢਾਕੇ ਬੰਗਾਲੇ, ਧੰਨਪੁਰ, ਕਾਮਰੂਪ, ਸਵਰਨਪੁਰ (ਸੋਨਦੀਪ) ਤੇ ਚਿਟਾ ਗੰਗ, ਮਨੀਪੁਰ, ਕਲਕੱਤਾ ਆਦਿ ਥਾਵਾਂ ਤੇ ਪੁੱਜੇ। ਨਿੱਕੇ-ਵੱਡੇ ਕੋਈ ਅਠਾਰਾਂ ਟਾਪੂਆਂ ਦੇ ਰਾਜਿਆਂ ਨੂੰ ਜਥੇਬੰਦ ਕਰਕੇ ਰਾਜਾ ਸੁਧਰ ਸੈਨ ਨੂੰ ਪ੍ਰਧਾਨ ਥਾਪਿਆ। ਆਪ ਦੀ ਵਾਪਸੀ ਉੜੀਸਾ, ਮੱਧ ਭਾਰਤ, ਰਾਜਸਥਾਨ ਵਿਚੋਂ ਦੀ ਜਬਲਪੁਰ, ਚਤਰ ਕੂਟ, ਚੰਦੇਰੀ, ਝਾਂਸੀ, ਗਵਾਲੀਅਰ, ਝੱਜਰ, ਜੀਂਦ ਤੇ ਜਗਰਾਉਂ ਰਾਹੀਂ ਹੋਈ। ਆਪ ਦੀ ਪੂਰਬ ਦੀ ਇਹ ਪਹਿਲੀ ਉਦਾਸੀ

ਸਭ ਤੋਂ ਲੰਮੀ ਸੀ। ਇਸ ੧੨ ਸਾਲ ਦੀ ਯਾਤਰਾ ਸਮੇਂ ਆਪ ਨੇ ਹਿੰਦੂਆਂ ਦੇ ਪ੍ਰਸਿੱਧ ਧਾਰਮਿਕ ਅਸਥਾਨਾਂ ਪਰ ਪੁਰਬਾਂ ਸਮੇਂ, ਧਰਮ ਦੇ ਨਾਂ ਤੇ ਪਸਰ ਰਹੇ ਵਹਿਮਾਂ, ਭਰਮਾਂ, ਪਖੰਡਾਂ ਤੇ ਕੁਰੀਤੀਆਂ ਨੂੰ ਦੂਰ ਕੀਤਾ।

ਗੁਰੂ ਜੀ ਨੇ ਵੈਸ਼ਨਵਾਂ ਦੇ ਗੜ੍ਹ ਕੁਰਛੇਤਰ ਵਿਚ ਮਾਸ ਤੇ ਸਾਗ ਦੇ ਝਗੜੇ ਦਾ ਨਿਪਟਾਰਾ ਵਿਗਿਆਨਕ ਢੰਗ ਨਾਲ ਕੀਤਾ। ਗੰਗਾ, (ਹਰਦੁਆਰ) ਪੁੱਜ ਕੇ ਪਿਤਰ ਪੂਜਾ ਦੀ ਹਾਸ-ਰਸੀ ਤੇ ਨਾਟਕੀ ਤਰੀਕੇ ਨਾਲ ਨਿਖੇਧੀ ਕੀਤੀ। ਬਿੰਦਰਾਬਨ ਵਿਚ ਕ੍ਰਿਸ਼ਨ ਜੀ ਦੇ ਸਾਂਗ ਉਤਾਰਨ ਵਾਲੀ ਰਸਮੀ ਲੀਲ੍ਹਾ ਦਾ ਖੰਡਨ ਕੀਤਾ। ਕਰਮ ਕਾਂਡੀ ਹਿੰਦੂਆਂ ਦੇ ਕੇਂਦਰ ਕਾਂਸ਼ੀ (ਬਨਾਰਸ) ਵਿਚ ੫੪ ਪਉੜੀਆਂ ਵਾਲੀ ਬਾਣੀ 'ਓਅੰਕਾਰ' ਉਚਾਰ ਕੇ ਭਰਮਾਂ ਦੀ ਨਵਿਰਤੀ ਕੀਤੀ।

ਮੱਧ ਭਾਰਤ ਵਿਚ ਵੱਸ ਰਹੇ ਆਦਿ ਵਾਸੀਆਂ, ਭੀਲ, ਕੋਲ ਤੇ ਸੰਥਾਲ ਆਦਿ ਕਬੀਲਿਆਂ ਨੂੰ ਜੁਰਮ ਕਰਨੋਂ ਰੋਕ ਕੇ ਉਨ੍ਹਾਂ ਦੇ ਆਗੂ ਕਉਡੇ ਨੂੰ ਧਾਰਮਿਕ ਨੇਤਾ ਬਣਾਇਆ। ਕਈ ਥਾਈਂ ਧਰਮਸਾਲਾਂ, ਮੰਜੀਆਂ ਤੇ ਸੰਗਤਾਂ ਕਾਇਮ ਕੀਤੀਆਂ।

ਦੂਜੀ ਉਦਾਸੀ ਗੁਰੂ ਜੀ ਨੇ ਕਰਤਾਰਪੁਰੋਂ ਆਰੰਭ ਕੀਤੀ। ਇਹ ਦੱਖਣ ਦਿਸ਼ਾ ਦੀ ਸੀ ਅਤੇ ਇਸ ਸਫ਼ਰ ਵਿਚ ਪੰਜਾਂ ਸਾਲਾਂ ਦਾ ਸਮਾਂ ਲੱਗਾ। ਇਸ ਯਾਤਰਾ ਵਿਚ ਸੈਦੋ ਜੱਟ ਜ਼ਾਤ ਘੇਹੋ ਤੇ ਸੀਹੋਂ ਛੀਂਬੇ, ਦੋ ਲਿਖਾਰੀ ਸਿੱਖਾਂ ਦੀ ਆਪ ਦੇ ਨਾਲ ਹੋਣ ਦੀ ਟੋਹ ਮਿਲਦੀ ਹੈ।

ਗੁਰੂ ਜੀ ਪੰਜਾਬ ਤੋਂ ਨਿਕਲ ਕੇ, ਭਟਨਰੇ, ਸਰਸੇ, ਧਨਾਸਰੀ, ਬੀਕਾਨੇਰ, ਅਜਮੇਰ, ਕੋਹ-ਆਬੂ, ਇੰਦੌਰ, ਮਾਰਵਾੜ ਹੁੰਦੇ ਹੋਏ (ਦੱਖਣ) ਹੈਦਰਾਬਾਦ, ਗੋਲਕੰਡਾ ਤੇ ਮਦਰਾਸ ਵੱਲ ਗਏ। ਸੇਤ ਰਮੇਸ਼੍ਵਰਮ ਤੋਂ ਸਮੁੰਦਰ ਪਾਰ ਕਰਕੇ ਸਿੰਗਲਾਦੀਪ (ਲੰਕਾ) ਪੁੱਜੇ। ਵਾਪਸੀ ਸਮੇਂ ਸ੍ਰੀ ਰੰਗਪਟਮ, ਸੋਮਨਾਥ, ਦੁਆਰਕਾ, ਕੱਛ, ਮਾਂਡਵੀ ਤੇ ਬਹਾਵਲਪੁਰ ਆਦਿ ਕੇਂਦਰਾਂ ਥਾਣੀ ਹੁੰਦੇ ਹੋਏ ਪੰਜਾਬ ਅੱਪੜੇ। ਇਸ ਸਫ਼ਰ ਵਿਚ ਆਪ ਸਰੋਹੀ ਤੇ ਕੋਹ-ਆਬੂ ਆਦਿ ਜੈਨੀਆਂ ਦੇ ਮਠਾਂ ਵਿਚ ਗਏ ਤੇ ਬੁੱਧ ਧਰਮ ਦੇ ਗੜ੍ਹ ਲੰਕਾ ਵਿਚ ਪੁੱਜ ਕੇ ਉਥੋਂ ਦੇ ਆਚਾਰੀਆਂ ਨਾਲ ਗਿਆਨ-ਚਰਚਾ ਕੀਤੀ।

ਤੀਜੀ ਉਦਾਸੀ ਸਭ ਤੋਂ ਛੋਟੀ, ਦੋ ਸਾਲਾਂ ਵਿਚ ਖ਼ਤਮ ਹੋਣ ਵਾਲੀ ਉਤਰਾ ਖੰਡ ਦੀ ਸੀ, ਜਿਸ ਨੂੰ ਸੁਮੇਰ ਪਰਬਤ ਦੀ ਉਦਾਸੀ ਦਾ ਨਾਂ ਦਿੱਤਾ ਜਾਂਦਾ ਹੈ।

'ਫੇਰ ਉਤਰ ਖੰਡ ਕੀ ਤੀਜੀ ਉਦਾਸੀ ਲਗੇ ਕਰਨ। ਤਿਤੁ ਉਦਾਸੀ ਅਕ ਕੀਆਂ ਕਕੜੀਆਂ ਅਹਾਰੁ ਕਰੀਦਾ ਥਾ। ਪੈਰੀ ਚਮੜਾ, ਸਿਰਿ ਚਮੜਾ, ਸਾਗੀ ਦੇਹੀ ਚਮੜੇ ਨਾਲਿ ਲਪੇਟੀ ਹੋਈ। ਮਥੈ ਟਿਕਾ ਕੇਸਰ ਕਾ। ਤਦਉ ਨਾਲਿ ਹੰਸੂ ਲੁਹਾਰ ਅਤੇ ਸੀਹਾਂ ਛੀਂਬਾ ਥੇ।" (ਪੰਨਾ ੧੪੮)

ਗੁਰੂ ਜੀ ਕਾਂਗੜਾ, ਜਵਾਲਾਮੁਖੀ, ਸੀਤਲਾ ਦੇਵੀ, ਜੰਮੂ, ਸ੍ਰੀਨਗਰ (ਕਸ਼ਮੀਰ), ਸ਼ਿਵਾਲਕ ਦੀਆਂ ਪਹਾੜੀਆਂ, ਅਲਮੋੜਾ, ਨਾਨਕ ਮਤਾ, ਸਰਮੌਰ, ਗੜ੍ਹਵਾਲ, ਬਦਰੀ ਨਾਥ, ਹੇਮਕੁੰਡ, ਰਾਮਪੁਰ ਬੁਸ਼ਹਿਰ, ਤਿੱਬਤ, ਖਟਮੰਡੂ (ਨੇਪਾਲ) ਚੀਨ, ਦੱਖਣੀ ਰੂਸ, ਭੂਟਾਨ ਆਦਿ ਥਾਵਾਂ ਤੇ ਪੁੱਜ ਕੇ ਜੋਗੀਆਂ ਤੇ ਸਿੱਧਾਂ ਦੇ ਆਸਣਾਂ ਪਰ ਜਾ ਕੇ ਬਹਿਸਾਂ ਕੀਤੀਆਂ। ਆਪ ਦੀ ੭੩ ਛੰਦਾਂ ਵਾਲੀ 'ਸਿਧ ਗੋਸ਼ਟ' ਨਾਮੀ ਬਾਣੀ ਇਸੇ ਯਾਤਰਾ ਵਿਚ ਉਚਾਰੀ ਗਈ।

ਉਤਰਾ ਖੰਡ ਦੀਆਂ ਸਾਖੀਆਂ ਵਿਚ ਉੱਤਰੀ ਸੁਮੇਰੂ ਭਾਵ ਉੱਤਰੀ ਸੀਤ ਕਟਬੰਧ (ਬਹਿਰ ਮੁੰਜਮਦ ਸ਼ਮਾਲੀ) ਤੱਕ ਆਪਦੇ ਪੁੱਜਣ ਦੀਆਂ ਸੂਹਾਂ ਮਿਲਦੀਆਂ ਹਨ। ਸੋਵੀਅਤ ਰੂਸ ਦੇ ਆਜ਼ਰਬਾਈਜਾਨ ਦੀ ਰਾਜਧਾਨੀ ਬਾਕੂ ਵਿਚ ਪੁੱਜਣ ਦੀ ਟੋਹ ਭੀ ਮਿਲਦੀ ਹੈ। ਇਕ ਲੇਖ ਤੋਂ ਪ੍ਰਗਟ ਹੁੰਦਾ ਹੈ ਕਿ ਬਾਕੂ ਦੇ ਉੱਤਰ ਪੂਰਬ ਵੱਲ ਸੁਰਾਖਾਨੇ ਨਾਮੇ ਇਕ ਪਿੰਡ ਵਿਚ ਇਕ ਮੰਦਰ ਹੈ। ਮੰਦਰ ਤੇ ਉਦਾਲੇ ਬੁੰਗਿਆਂ ਵਿਚ ਅੱਡ-ਅੱਡ ਭਾਸ਼ਾਵਾਂ ਵਿਚ ਉੱਕਰੇ ਹੋਏ ਵੀਹ ਬਾਈ ਸ਼ਿਲਾ ਲੇਖ ਮਿਲਦੇ ਹਨ। ਇਨ੍ਹਾਂ ਸ਼ਿਲਾ ਲੇਖਾਂ ਵਿਚੋਂ ਦੋ ਗੁਰਮੁਖੀ ਅੱਖਰਾਂ ਵਿਚ ਹਨ, ਜਿਨ੍ਹਾਂ ਉੱਤੇ '੧ਓ' ਆਦਿ ਸਾਰਾ ਮੂਲ ਮੰਤਰ ਉੱਕਰਿਆ ਹੋਇਆ ਹੈ। ਤਿੱਬਤ ਤੇ ਸਿੱਕਮ ਵਿਚ ਗੁਰੂ ਜੀ ਦੀਆਂ ਕਈ ਨਿਸ਼ਾਨੀਆਂ ਮਿਲਦੀਆਂ ਹਨ। ਉੱਤਰੀ ਸਿੱਕਮ ਵਿਚ ਗਨਟੋਕ ਤੋਂ ਨੱਬੇ ਕਿੱਲੋ ਮੀਟਰ ਦੀ ਵਿੱਥ ਤੇ ਇਕ ਥਾਂ ਚੁਨਥਾਂਗ ਲਾਗੇ ਇਕ ਪੱਥਰ ਉੱਤੇ ਗੁਰੂ ਜੀ ਦੇ ਪੈਰ ਦਾ ਪੂਰਾ ਨਿਸ਼ਾਨ ਉੱਕਰਿਆ ਹੋਇਆ ਹੈ, ਜਿਵੇਂ ਪੰਜਾ ਸਾਹਿਬ ਵਿਖੇ ਹੱਥ ਦੇ ਪੰਜੇ ਦਾ। ਸਰਹੱਦੀ ਤਿੱਬਤ ਦੇ ਬਰਫ਼ਾਨੀ ਇਲਾਕੇ ਗੜਤੋਕ ਵਿਚ ਬੋਧੀ ਲੋਕਾਂ ਦੇ ਨਾਲ-ਨਾਲ ਅਜਿਹੇ ਲੋਕ ਵੱਸਦੇ ਹਨ, ਜੋ ਗੁਰੂ ਨਾਨਕ ਦੀਆਂ ਮੂਰਤੀਆਂ ਆਪਣੇ ਮੰਦਰਾਂ ਵਿਚ ਰੱਖ ਕੇ ਉਨ੍ਹਾਂ ਦੀ ਪੂਜਾ ਕਰਦੇ ਹਨ ਤੇ ਮੂੰਹੋਂ ਆਪਣੀ ਬੋਲੀ ਵਿਚ 'ਓ ਆਹੰ ਭਦਰਾ ਗੁਰੂ ਪਦਮਾ ਸਿੱਧੀ ਹੂੰ' ਮੰਤਰ ਦਾ ਜਾਪ ਕਰਦੇ ਹਨ, ਜਿਸ ਦਾ ਭਾਵ ਅਰਥ ਹੈ—'ਵੱਡਾ ਗੁਰੂ ਸਿੱਧੀ ਤੇ ਮੁਕਤੀ ਦਾ ਦਾਤਾ।'

ਭਾਰਤ ਦੀ ੧੯੬੨ ਵਿਚ ਚੀਨ ਨਾਲ ਹੋਈ ਟੱਕਰ ਸਮੇਂ ਜਦ ਫ਼ੌਜਾਂ ਨੂੰ ਨੀਫ਼ਾ ਲੱਦਾਖ ਜਾਣ ਦਾ ਮੌਕਾ ਮਿਲਿਆ ਤਾਂ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਕਈ ਅਸਥਾਨ, ਥੰਮ੍ਹ ਤੇ ਮੂਰਤੀਆਂ ਬਣੀਆਂ ਹੋਈਆਂ ਵੇਖੀਆਂ। ਸਿੱਖ ਫ਼ੌਜ ਦੇ ਇਕ ਗ੍ਰੰਥੀ ਨੇ ਲਿਖਿਆ ਸੀ ਕਿ ਤਿੱਬਤ ਦੇ ਸੋਥਾਂਗ ਜ਼ਿਲ੍ਹੇ ਦੇ ਚਿਮਦਰੋ ਨਾਮੀ ਅਸਥਾਨ ਤੇ ਇਕ

ਪੱਥਰ ਉੱਤੇ 'ਗੁਰੂ ਨਾਨਕ ਜੌਂਗੇ' ਉੱਕਰਿਆ ਹੋਇਆ ਹੈ। ਲੈਫਟੀਨੈਂਟ ਕਰਨਲ ਬੀ. ਐਨ. ਬੇਲੀ ਨੇ ਇਸ ਇਲਾਕੇ ਦੀ ਯਾਤਰਾ ੧੯੧੩ ਵਿਚ ਕੀਤੀ। ਉਨ੍ਹਾਂ ਦੀ ਲਿਖੀ ਪੁਸਤਕ 'No Passport to Tibbet' ਵਿਚ ਇਸ ਟਿਕਾਣੇ ਦਾ ਵਰਣਨ ਕੀਤਾ ਹੈ। ਕਈ ਸੱਜਣਾਂ ਦਾ ਵਿਚਾਰ ਹੈ ਕਿ ਗੁਰੂ ਜੀ ਦੇ ਚੀਨ ਵਿਚ ਜਾਣ ਸਮੇਂ ਉਨ੍ਹਾਂ ਦੀ ਯਾਦਗਾਰ ਵਜੋਂ ਚੀਨ ਦਾ ਸ਼ਹਿਰ 'ਨਾਨਕਿੰਙ' ਉਨ੍ਹਾਂ ਦੇ ਨਾਂ ਤੇ ਵਸਾਇਆ ਗਿਆ ਸੀ।

ਲੱਦਾਖ ਦੀ ਰਾਜਧਾਨੀ ਲੇਹ ਤੋਂ ਸ੍ਰੀਨਗਰ ਵਾਲੇ ਰੁਖ, ਤੇਰਾਂ ਮੀਲਾਂ ਦੀ ਵਿੱਥ ਤੇ ਪੰਜ ਛੇ ਸੌ ਮਣ ਵਜ਼ਨੀ ਪੱਥਰ ਦੀ ਚਿਟਾਨ ਖੜੀ ਹੈ। ਇਸ ਵਿਚ ਇਕ ਬੈਠੇ ਮਨੁੱਖੀ ਸਰੀਰ ਜਿੰਨਾ ਖੋਲ ਹੈ। ਨਿਮੋਗਾਉ ਪਿੰਡ ਦੇ ਲੋਕ ਦੱਸਦੇ ਹਨ ਕਿ ਗੁਰੂ ਨਾਨਕ ਦੇਵ ਜੀ ਸਮਾਧੀ ਲਾਈ ਬੈਠੇ ਸਨ ਕਿ ਇਕ ਰਾਖਸ਼ ਨੇ ਉਨ੍ਹਾਂ ਨੂੰ ਚੁੱਕ ਕੇ ਇਸ ਚਿਟਾਨ ਨਾਲ ਮਾਰ ਕੇ ਮਾਰ ਦੇਣਾ ਚਾਹਿਆ। ਜਦ ਰਾਖਸ਼ ਨੇ ਗੁਰੂ ਜੀ ਨੂੰ ਚਿਟਾਨ ਉੱਤੇ ਪਟਕਿਆ ਤਾਂ ਪੱਥਰ ਨੇ ਰੂੰ ਵਾਂਗ ਗੁਰੂ ਜੀ ਨੂੰ ਆਪਣੇ ਵਿਚ ਥਾਂ ਦੇ ਦਿੱਤੀ। ਇਹ ਖੋਲ ਗੁਰੂ ਨਾਨਕ ਦੇਵ ਜੀ ਦਾ ਸਰੀਰ ਚਿਟਾਨ ਵਿਚ ਧਸ ਜਾਣ ਕਰ ਕੇ ਹੀ ਬਣਿਆ ਸੀ।[1]

ਚੌਥੀ ਉਦਾਸੀ ਪੱਛਮ ਦੇ ਅਰਬ ਆਦਿ ਦੇਸ਼ਾਂ ਦੀ ਸੀ। ਤਿਤੁ ਉਦਾਸੀ ਖਉਸਾ ਚਾਮੁ ਕੀਆ। ਹਾਜੀ ਕੇ ਰੂਪ, ਬਗਲ ਵਿਚਿ ਕਿਤਾਬ, ਹਾਥਿ ਵਿਚਿ ਕੂਜਾ ਅਤੇ ਇਕ ਸੁਥਣ ਚਮ ਕੀ, ਗਲ ਵਿਚ ਹਡੀਆ ਕੀ ਮਾਲਾ, ਮਥੇ ਟਿਕਾ, ਬਿੰਦੀ ਨਾਲਿ ਅਤੇ ਬਾਲਕਾ ਨਾਲਿ ਖੇਡੈ। ਨੀਲੇ ਬਸਤ੍ਰੂ ਪੈਧੈ ਹੋਏ। ਖੇਡਦਾ ਖੇਡਦਾ ਮਕੇ ਕੀ ਹਜੁ ਕਉ ਚਲਿਆ। (ਪੰਨਾ ੧੬੭)।' ਇਸ ਯਾਤਰਾ ਵਿਚ ਪੰਜ ਸਾਲ ਲੱਗੇ। ਇਹ ਸਫ਼ਰ ਆਪ ਨੇ ਆਪਣੇ ਜੱਦੀ ਪਿੰਡ ਪੱਠੇ ਵਿੰਡ (ਡੇਹਰਾ ਸਾਹਿਬ) ਤੋਂ ਸ਼ੁਰੂ ਕੀਤਾ। ਤਰਨ ਤਾਰਨ ਦੇ ਜੰਗਲਾਂ ਵਿਚੋਂ ਵਿਚਰਦੇ ਹੋਏ ਨੁਸ਼ਹਿਰਾ, ਸ਼ਰਕਪੁਰ, ਜਿਹਲਮ, ਰੋਹਤਾਸ, ਖਾਨਗੜ੍ਹ, ਡੇਰਾ ਗਾਜ਼ੀ ਖਾਂ, ਨਗਾਹਾ ਆਦਿ ਥਾਵਾਂ ਤੋਂ ਹੁੰਦੇ ਹੋਏ ਸਿੰਧ ਦੇ ਰਸਤੇ ਹਾਜੀਆਂ ਨਾਲ ਰਲ ਕੇ ਮੱਕੇ ਪੁੱਜੇ। ਇਹ ਸਫ਼ਰ ਆਪ ਨੇ ਲਾਹੜੀ ਬੰਦਰ (ਜਹਾਜ਼ ਘਾਟ) ਤੋਂ ਜਹਾਜ਼ ਰਾਹੀਂ ਕੀਤਾ ਅਤੇ ਅਦਨ ਜਾ ਉਤਰੇ। ਇਥੋਂ ਆਪ ਮੱਕਾ ਤੇ ਮਦੀਨਾ ਥਾਣੀ ਹੋ ਕੇ ਰੋਮ ਚਲੇ ਗਏ ਤੇ ਇਥੇ ਈਸਾਈ ਪਾਦਰੀਆਂ ਨਾਲ ਗਿਆਨ ਚਰਚਾ ਕੀਤੀ। ਫ਼ਾਰਸੀ ਦੀ ਇਕ ਹੱਥ-ਲਿਖਤ ਤੋਂ ਪਤਾ ਲਗਦਾ ਹੈ ਕਿ ਰੋਮ ਦੇ ਬਾਦਸ਼ਾਹ ਨੇ ਗੁਰੂ ਜੀ ਪਾਸੋਂ ਪੁੱਤਰ ਦਾ ਵਰ ਮੰਗਿਆ। ਜਾਰਡਨ, ਇਸਰਾਈਲ, ਸੀਰੀਆ, ਦਮਿਸ਼ਕ ਤੋਂ ਹੁੰਦੇ ਬਗ਼ਦਾਦ (ਇਰਾਕ) ਪੁੱਜੇ। ਸਵੀਡਨ ਨਾਰਵੇ ਦੇ ਸੁਆਮੀ ਆਨੰਦਾ ਚਾਰਯਾ ਨੇ ਆਪਣੀ ਪੁਸਤਕ 'Snow Birds' ਵਿਚ ਗੁਰੂ ਜੀ ਦੀ ਬਹਿਲੋਲ ਉੱਤੇ ਹੋਈ ਮਿਹਰ ਦਾ ਵਰਣਨ ਇਉਂ ਕੀਤਾ ਹੈ :

Here spake the Hindoo Guru Nanak to Faqir Balol and for these sixty winters since the Guru left Iran, the soul of Balol has rested on the Master's word like a bee poised on a dawn lit honey-rose.

ਫੇਰ ਗੁਰੂ ਜੀ ਹਲਬਾ, ਕਾਹਿਰਾ, ਅਸਫ਼ਹਾਨ, ਤਹਿਰਾਨ, ਮੁਸ਼ਹੱਦ ਤੋਂ ਹੋ ਕੇ ਰੂਸ ਦੇ ਸ਼ਹਿਰ ਸਮਰਕੰਦ, ਬਲਖ਼ ਬੁਖ਼ਾਰਾ, ਅਫ਼ਗਾਨਿਸਤਾਨ ਦੇ ਸ਼ਹਿਰਾਂ ਕਾਬਲ, ਜਲਾਲਾਬਾਦ, ਸੁਲਤਾਨਪੁਰ, ਦੱਰਾ ਖ਼ੈਬਰ ਥਾਣੀਂ ਲੰਘ ਕੇ ਪਿਸ਼ਾਵਰ ਦੀ 'ਗੋਰਖ ਠੇਰੀ' ਪੁੱਜੇ। ਇਸ ਤੋਂ ਪਿੱਛੋਂ ਹਸਨ ਅਬਦਾਲ (ਪੰਜਾ ਸਾਹਿਬ) ਤੇ ਬਾਲ ਗੁੰਦਾਈ ਦੇ ਟਿੱਲੇ ਪਧਾਰੇ। ਆਪ ਦੇ ਦੇਸ਼ ਅੱਪੜਦਿਆਂ ਬਾਬਰ ਦਾ ਹੱਲਾ ਹੋ ਚੁੱਕਾ ਸੀ। ਆਪ ਏਮਨਾਬਾਦ ਪੁੱਜੇ ਤੇ ਬਾਬਰ ਦਾ ਸੁਧਾਰ ਕਰਕੇ ਵਾਪਸ ਕਰਤਾਰਪੁਰ ਆ ਗਏ।

'ਪ੍ਰਾਚੀਨ ਜਨਮ ਸਾਖੀ' ਵਿਚ ਨਾ ਤਾਂ ਗੁਰੂ ਜੀ ਦੇ ਲੰਮੇ ਸਫ਼ਰਾਂ ਨੂੰ ਉਪਰੋਕਤ ਤਰਤੀਬ ਅਨੁਸਾਰ ਪੇਸ਼ ਕੀਤਾ ਗਿਆ ਹੈ ਅਤੇ ਨਾ ਹੀ ਭੂਗੋਲਿਕ ਕ੍ਰਮ ਅਥਵਾ ਸਮੇਂ ਦੀ ਵੰਡ ਨੂੰ ਵਿਉਂਤਿਆ ਗਿਆ ਹੈ। ਇਸ ਵਿਚ ਤਾਂ ਉਸ ਸਮੇਂ ਦੇ ਰਿਵਾਜ ਅਨੁਸਾਰ ਜਿਹੜੀ ਸਾਖੀ ਸਾਹਮਣੇ ਆਈ, ਉਹ ਉੱਥੇ ਹੀ ਦਰਜ ਕੀਤੀ ਹੋਈ ਮਿਲਦੀ ਹੈ। ਕਈ ਥਾਈਂ ਬਹੁਤ ਸਾਰੇ ਅਸਥਾਨਾਂ ਦੀ ਯਾਤਰਾ ਦਾ ਜ਼ਿਕਰ ਇਕੱਠਾ ਇਕੋ ਥਾਂ ਤੇ ਕਰ ਦਿੱਤਾ ਗਿਆ ਹੈ। ਪ੍ਰਮਾਣ ਵਜੋਂ :

'ਸ੍ਰੀ ਬਾਬਾ ਜੀ ਅਗਲਿਆਂ ਤੀਰਥਾਂ ਕਉ ਚਲੇ। ਗੰਗਾ, ਗੁਦਾਉਰੀ, ਗਇਆ, ਪਿਰਾਗੁ, ਬਨਾਰਸੀ, ਗੋਮਤੀ, ਅਜੁਧਿਆ, ਦੁਆਰਕਾ, ਜਗੰਨਾਥ, ਉੜੀਸਾ, ਅਠਸਠ ਤੀਰਥ ਕਰੇ, ਇਸਨਾਨੁ ਕਰਿਆ, ਸਭ ਧਰਤੀ ਦੇਖੀ।' *(ਪੰਨਾ ੨੩੩)*

ਪੁਰਾਣੀਆਂ ਜਨਮ ਸਾਖੀਆਂ ਵਿਚ ਗੁਰੂ ਜੀ ਦੇ ਸਫ਼ਰਾਂ ਤੇ ਯਾਤਰਾਵਾਂ ਦੀ ਕੋਈ ਬੱਝਵੀਂ ਤਰਤੀਬ ਨਾ ਹੋਣ ਕਰ ਕੇ, ਗੁਰੂ ਜੀ ਦੀਆਂ ਉਦਾਸੀਆਂ ਬਾਰੇ ਹੋਈ ਆਧੁਨਿਕ ਖੋਜ ਦਾ ਉਪਰੋਕਤ ਬਿਉਰਾ ਦਿੱਤਾ ਜਾਂਦਾ ਹੈ।

---

1. ਵਧੇਰੇ ਹਾਲ ਫ਼ੋਟੋ ਸਮੇਤ ਵੇਖੋ ਗੁਰਦੁਆਰਾ ਗਜ਼ਟ, ਅਗਸਤ ੧੯੬੬, ਪੰਨਾ ੮੪ ।

# ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ

ਇਸ ਜਨਮ ਸਾਖੀ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਬੜੀ ਪ੍ਰਭਾਵਸ਼ਾਲੀ, ਦੈਵੀ ਖਿੱਚ ਰੱਖਣ ਵਾਲੀ, ਨਿਰੰਕਾਰ ਦੀ ਜੋਤ ਨਾਲ ਇਕ ਮਿੱਕ, ਮਾਨਵਤਾ ਦੇ ਦੁੱਖ-ਦਰਦ ਦੂਰ ਕਰਨ ਲਈ ਉਤਕੰਠਿਤ, ਮਿਠਬੋਲੜੀ, ਨਾਮ-ਰਸ ਦੀ ਮਸਤੀ ਵਿਚ ਗੜੂੰਦ ਤੇ ਪ੍ਰਮਾਤਮਾ ਵਲੋਂ ਸੌਂਪੇ ਗਏ ਕਾਰਜ ਨੂੰ ਸਾਰੇ ਦੁਨਿਆਵੀ ਸੁੱਖਾਂ ਦਾ ਤਿਆਗ ਕਰ ਕੇ ਸਿਰੇ ਚੜ੍ਹਾਉਣ ਲਈ ਉਤਾਵਲੀ ਪ੍ਰਗਟ ਹੁੰਦੀ ਹੈ। ਆਪ ਦਾ ਅਥੱਕ ਅਡੋਲ ਸਰੀਰ, ਖੇੜੇ ਭਰਿਆ ਤੇਜਸਵੀ ਮਸਤਕ, ਮਿੱਠੀ ਤੇ ਰਸਾਲ ਦ੍ਰਿਸ਼ਟੀ, ਭੁੱਖ, ਤੇਹ, ਨੀਂਦ ਤੇ ਔਕੜਾਂ ਉਤੇ ਹਾਵੀ ਹੋਣ ਵਾਲਾ ਸਾਹਸ, ਚੜ੍ਹਦੀ ਕਲਾ ਵਾਲਾ ਉਤਸ਼ਾਹ ਹਰ ਵਾਹ ਪੈਣ ਵਾਲੇ ਉਤੇ ਆਪਣੀ ਰੂਹਾਨੀ ਪ੍ਰਤਿਭਾ ਦੀ ਛਾਪ ਲਾ ਦੇਂਦਾ ਸੀ।

ਗੁਰੂ ਜੀ ਇਕ ਮਹਾਨ ਖੋਜੀ, ਸਾਰੇ ਧਰਮਾਂ ਦੇ ਸਿਧਾਂਤਾਂ ਦੇ ਜਾਣੂੰ, ਕੁਦਰਤ ਦੇ ਗੁੱਝੇ ਭੇਤੀ, ਰਾਗ ਕਾਵਯ ਆਦਿ ਹੁਨਰਾਂ ਵਿਚ ਨਿਪੁੰਨ, ਗਿਆਨ, ਵਿਗਿਆਨ ਤੇ ਮਨੋਵਿਗਿਆਨ ਤੋਂ ਵਾਕਫ਼, ਕ੍ਰਾਂਤੀਕਾਰੀ ਸੁਧਾਰਕ, ਅਥੱਕ ਸੈਲਾਨੀ, ਅਕਾਸ਼ਾਂ ਪਤਾਲਾਂ ਦੇ ਭੇਤੀ ਤੇ ਅੰਤਰ-ਰਾਸ਼ਟਰੀ ਸੂਝ-ਬੂਝ ਦੇ ਮਾਲਿਕ ਸਨ। ਆਪ ਮਾਤਾ-ਪਿਤਾ ਦਾ ਸਤਿਕਾਰ ਕਰਨ ਵਾਲੇ, ਭੈਣ ਦੇ ਆਦਰਸ਼ਕ ਭਰਾ, ਸੁਪਤਨੀ ਦੇ ਫ਼ਖ਼ਰ ਯੋਗ ਪਤੀ, ਸਪੁੱਤਰਾਂ ਦੇ ਸੁਹਿਰਦ ਪਿਤਾ, ਬੇਮਿਸਾਲ ਗ੍ਰਿਹਿਸਥੀ ਤੇ ਮਾਨਵਤਾ ਦੇ ਹਮਦਰਦ ਮਹਾਂਪੁਰਸ਼ ਸਨ।

ਜਦ ਆਪ ਨੂੰ ਛੋਟੀ ਉਮਰ ਵਿਚ ਪਾਂਧੇ ਪਾਸ ਪੜ੍ਹਨ ਭੇਜਿਆ ਗਿਆ ਤਾਂ ਆਪ ਨੇ ਆਪਣੇ ਉੱਚ ਅਧਿਆਤਮਕ ਗਿਆਨ ਦਾ ਉਸ ਉੱਤੇ ਅਜਿਹਾ ਪ੍ਰਭਾਵ ਪਾਇਆ ਕਿ ਪਾਂਧਾ ਕਹਿਣ ਲੱਗਾ : 'ਏਹੁ ਕੋਈ ਬਡਾ ਮਹਾਪੁਰਖੁ ਹੈ।' ਤਲਵੰਡੀ ਦੇ ਹਾਕਮ ਰਾਇ ਬੁਲਾਰ ਨੇ ਜਦ ਗੁਰੂ ਜੀ ਨੂੰ ਉਸ ਬ੍ਰਿਛ ਹੇਠ ਸੁੱਤੇ ਪਏ ਵੇਖਿਆ, ਜਿਸ ਦੀ ਛਾਂ ਸੂਰਜ ਦੇ ਢਲਣ ਨਾਲ ਨਹੀਂ ਸੀ ਢਲੀ ਤਾਂ ਉਹ ਕੂਕ ਉਠਿਆ : 'ਇਹੁ ਖਾਲੀ ਨਾਹੀ, ਇਸ ਨੂੰ ਕਿਛੁ ਖੁਦਾਇ ਦੀ ਮਿਹਰੁ ਹੋਈ।......ਇਸ ਕਾ ਸਦਕਾ ਮੇਰਾ ਸਹਰ ਵਸਦਾ ਹੈ।' ਵੈਦ ਨੂੰ ਜਦ ਗੁਰੂ ਜੀ ਦੀ ਨਬਜ਼ ਟੋਹਣ ਤੋਂ ਕੋਈ ਸਰੀਰਕ ਦੋਸ਼ ਨਾ ਦਿੱਸਿਆ ਤਾਂ ਕਹਿਣ ਲੱਗਾ : ਏਹੁ ਤਾਂ ਪਰ ਦੁਖੁ ਨਿਵਾਰਣੁ ਹੈ।

ਸੁਲਤਾਨਪੁਰ ਦੇ ਨਵਾਬ, ਦੌਲਤ ਖਾਂ ਉੱਤੇ ਜਦ ਪਹਿਲੀ ਨਜ਼ਰ ਪਈ ਤਾਂ ਨਵਾਬ ਕਹਿਣ ਲੱਗਾ : 'ਭਲਾ ਦਿਆਨਤਦਾਰੁ ਨਜ਼ਰੀ ਆਉਦਾ ਹੈ।' ਜਦ ਗੁਰੂ ਜੀ ਨੇ ਮੋਦੀ ਖਾਨੇ ਦਾ ਸੋਹਣਾ ਕੰਮ ਕਰਕੇ ਦਿਖਾਇਆ ਤਾਂ 'ਸਭ ਕਹੈ : ਵਾਹ ਵਾਹ ਏਹੁ ਕੋਈ ਭਲਾ ਲੋਕ ਹੈ।' ਜਦ ਨਵਾਬ ਨੇ ਗੁਰੂ ਜੀ ਦੇ ਵੇਈਂ ਨਦੀ ਵਿਚੋਂ ਬਾਹਰ ਨਾ ਨਿਕਲਣ ਦੀ ਖ਼ਬਰ ਸੁਣੀ, ਤਾਂ ਦਿਲਗੀਰ ਹੋ ਕੇ ਕਹਿਣ ਲੱਗਾ : 'ਨਾਨਕ ਭਲਾ ਵਜੀਰ ਥਾ। ਮੇਰੀ ਕੰਬਖਤੀ, ਏਹਾ ਜੇਹਾ ਵਜੀਰ ਮੇਰਿਉ ਹਥੋ ਨਿਕਲਿ ਗਇਆ।'

ਗੁਰੂ ਜੀ ਜਦ ਸ੍ਰੀ ਨਿਰੰਕਾਰ ਦੀ ਦਰਗਾਹ ਵਿਚ ਪੇਸ਼ ਹੋਏ ਤਾਂ ਉਨ੍ਹਾਂ ਨੇ ਗੁਰੂ ਜੀ ਨੂੰ ਸੰਬੋਧਨ ਕਰਕੇ ਫ਼ੁਰਮਾਇਆ : 'ਨਾਨਕ ਜੀ, ਜਿਸੁ ਪਰੁ ਤੇਰੀ ਨਦਰੁ, ਤਿਸੀ ਪਰ ਮੇਰੀ ਨਦਰੁ। ਮੇਰਾ ਨਾਉ ਸ੍ਰੀ ਪਾਰਬ੍ਰਹਮੁ ਪ੍ਰਮੇਸਰ, ਤੇਰਾ ਨਾਉ ਗੁਰੂ ਪ੍ਰਮੇਸਰੁ।'

**ਪਰਵਾਹ ਨਾਹੀ ਕਿਸੈ ਕੇਰੀ**
**ਬਾਝੁ ਸਚੇ ਨਾਹ॥** *(ਆਸਾ ਦੀ ਵਾਰ)*

ਦੇ ਕਥਨਹਾਰ ਸਤਿਗੁਰੂ ਜੀ, ਜਦ ਮੋਦੀਖਾਨੇ ਦਾ ਕੰਮ ਛੱਡ ਬੈਠੇ ਤਾਂ ਨਵਾਬ ਦੌਲਤ ਖ਼ਾਂ ਨੇ ਗੁਰੂ ਜੀ ਨੂੰ ਸੱਦਣ ਲਈ ਕੁਝ ਆਪਣੇ ਆਦਮੀ ਭੇਜੇ। ਤਿਨ੍ਹਾਂ ਨੂੰ ਗੁਰੂ ਜੀ ਦਾ ਉੱਤਰ ਸੀ : 'ਮੈ ਤੇਰੇ ਖਾਨੁ ਦੀ ਕਿਆ ਪਰਵਾਹੁ ਪਈ ਹੈ ?' ਜਦ ਗੁਰੂ ਜੀ ਮਸੀਤ ਵਿਚ ਕਾਜ਼ੀ ਨੂੰ ਨਮਾਜ਼ ਪੜ੍ਹਦਿਆਂ ਵੇਖ ਕੇ ਹੱਸ ਪਏ ਤਾਂ ਕਾਜ਼ੀ ਦੇ ਸ਼ਿਕਾਇਤ

ਕਰਨ ਤੇ ਖਾਨ ਨੇ ਗੁਰੂ ਜੀ ਨੂੰ ਹੱਸਣ ਦਾ ਕਾਰਨ ਪੁੱਛਿਆ। ਗੁਰੂ ਜੀ ਨੇ ਨਿਰਭੈ ਹੋ ਕੇ ਕਿਹਾ : 'ਖਾਨ ਜੀ, ਮੈ ਕਾਜੀ ਦੀ ਕਿਆ ਪਰਵਾਹੁ ਪਈ ਹੈ ? ਪਰ ਕਾਜ਼ੀ ਕੀ ਨਿਵਾਜ਼ ਕਬੂਲੁ ਨਾਹੀ ਪਈ, ਮੈ ਇਸੁ ਵਾਸਤੇ ਹਸਿਆ ਹਾਂ।........ਇਸਕਾ ਈਮਾਨ ਟਿਕਾਣੈ ਨ ਥਾ।'

ਸੱਜਣ ਠੱਗ ਨੇ ਜਦ ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਕਹਿਣ ਲੱਗਾ : ਇਸ ਦੇ ਪਲੈ ਬਹੁਤੁ ਦੁਨੀਆ (ਧਨ ਦੌਲਤ)) ਹੈ, ਪਰ ਗੁਝੀ। ਇਸ ਦੇ ਮੁਹੁ ਪਰ ਐਸੀ ਜੋਤੁ ਹੈ। ਏਹੁ ਖਾਲੀ ਨਾਹੀ।' ਗੁਰੂ ਜੀ ਦੇ ਮੁਖਾਰਬਿੰਦ ਤੋਂ ਸ਼ਬਦ ਦਾ ਉਚਾਰਨ ਸੁਣ ਕੇ ਸੱਜਣ ਦਾ ਹਿਰਦਾ ਧੂਖ ਗਿਆ ਤਾਂ ਕਠੋਰ ਚਿੱਤ ਸੱਜਣ ਕੂਕ ਉਠਿਆ : 'ਜੀ ਹੁਣਿ ਤੇਰੇ ਦਰਸਨ ਲਗਿਆ ਪੁਤ ਧੀਆ ਸਭੁ ਜਹਰ ਲਗਦੇ ਹੈ ਜੀ।'

ਨਿਰੰਕਾਰ ਨਾਲ ਗੁਰੂ ਨਾਨਕ ਦੇਵ ਜੀ ਦੀ ਹੋਈ ਗੋਸ਼ਟ ਵਿਚ ਸ੍ਰੀ ਨਿਰੰਕਾਰ ਜੀ, ਕਹਿੰਦੇ ਹਨ : 'ਸਾਰੇ ਸੰਸਾਰ ਮੈ ਤੇਰਾ ਨਾਉ ਪ੍ਰਸਿਧ ਹੋਵੈਗਾ। ਜੋ ਤੇਰੀ ਸਿਫਤਿ ਕਰੈਗਾ, ਤਿਸ ਨੋ ਭੀ ਮੈ ਬਖਸ਼ ਲੇਆਂਗਾ।'

ਮੀਆਂ ਮਿੱਠਾ, ਗਿਆਨ ਚਰਚਾ ਵਿਚ ਗੁਰੂ ਜੀ ਦੀ ਜਿੱਤ ਨੂੰ ਸਵੀਕਾਰ ਕਰਦਾ ਹੋਇਆ, ਗੁਰੂ ਜੀ ਨੂੰ ਸੰਬੋਧਨ ਕਰ ਕੇ ਕਹਿੰਦਾ ਹੈ, 'ਤੂ ਕੋਈ ਖੁਦਾਇ ਦਾ ਨਜੀਕੀ ਹੈ। ਯਾ ਤੂ ਹੀ ਖੁਦਾਇ ਹੈ।' ਸਿੱਧਾਂ ਨਾਲ ਗੁਰੂ ਜੀ ਦੀ ਹੋਈ ਗੋਸ਼ਟ ਵਿਚ ਜਦ ਸਿੱਧ ਹਾਰ ਜਾਂਦੇ ਹਨ ਤਾਂ ਗੋਪੀ ਨਾਥ ਆਪਣੇ ਗੁਰੂ ਗੋਰਖ ਨੂੰ, ਗੁਰੂ ਜੀ ਬਾਰੇ ਆਖਦਾ ਹੈ : 'ਨਾਨਕ ਤਪਾ ਪੂਜਣੇ ਹੀ ਲਾਇਕੁ ਹੈ ਜੀ।' ਬਾਬਾ ਫਰੀਦ ਦੀ ਗੱਦੀ ਤੇ ਬੈਠੇ ਸ਼ੇਖ ਬ੍ਰਹਮ ਦੀ ਜਦ ਗੁਰੂ ਜੀ ਨਾਲ ਭੇਟ ਹੋਈ ਤਾਂ ਸਤਿਗੁਰੂ ਜੀ ਦੇ ਵਿਚਾਰਾਂ ਪ੍ਰਾਗੱਲਭ ਸ਼ਖ਼ਸੀਅਤ ਤੋਂ ਪ੍ਰਭਾਵਿਤ ਹੋ ਕੇ ਸ਼ੇਖ ਪੁਕਾਰ ਉਠਿਆ : ਨਾਨਕ ਜੀ ! ਤੂੰ ਖੁਦਾਇ ਦਾ ਪਿਆਰਾ ਹੈ। ਅਰੁ ਖੁਦਾਇ ਵਿਚਿ ਕੋਈ ਭੇਦ ਨਾਹੀ ਜੀ।' ਇਕ ਕੋਹੜੀ ਫ਼ਕੀਰ ਦੀ ਝੁੱਗੀ ਵਿਚ ਇਕ ਰਾਤ ਗੁਰੂ ਜੀ ਜਾ ਰਹਿੰਦੇ ਹਨ। ਲਿਖਿਆ ਹੈ : 'ਦਰਸਨ ਕਾ ਸਦਕਾ ਉਸੁ ਫਕੀਰ ਕੀ ਬੁਧਿ ਹੋਰ ਹੋਈ। ਕੋੜ੍ਹ ਭੀ ਦੂਰੁ ਹੋਇਆ। ਦੇਹੀ ਅਛੀ ਹੋਈ।' ਸੈਦਪੁਰ ਵਿਚ ਜਦ ਮੁਗ਼ਲ ਪਾਤਸ਼ਾਹ ਬਾਬਰ ਗੁਰੂ ਜੀ ਦਾ ਉਪਦੇਸ਼ ਸੁਣਦਾ ਹੈ ਤਾਂ ਜਨਮ ਸਾਖੀ ਵਿਚ ਲਿਖਿਆ ਹੈ : 'ਜਾ ਏਹੁ ਸ਼ਬਦੁ ਸ੍ਰੀ ਗੁਰੂ ਜੀ ਕਹਿਆ ਤਾ ਪਾਤਸਾਹੁ ਨੇ ਆਇ ਪੈਰ ਚੁਮੇ। ਕਹਿਉਸ, 'ਫਕੀਰੁ ਦੇ ਮੁਹੁ ਵਿਚਿ ਖੁਦਾਇ ਬੋਲਦਾ ਹੈ. ਹਿੰਦੂ ਮੁਸਲਮਾਨੁ ਸਭੁ ਸਲਾਮ ਲਗੇ ਕਰਨ।' ਯਾਦ ਰਹੇ ਕਿ ਜਿਸ ਨਿਡਰਤਾ ਤੇ ਦਲੇਰੀ ਨਾਲ ਸਤਿਗੁਰੂ ਜੀ ਨੇ ਮੀਰ ਬਾਬਰ ਨਾਲ ਗੱਲਬਾਤ ਕੀਤੀ। ਉਸ ਵਲੋਂ ਕੀਤੇ ਜਾ ਰਹੇ ਜ਼ੁਲਮ ਤੋਂ ਝਾੜ ਪਾਈ, ਉਹ ਜੁਰਿਅਤ ਕੇਵਲ ਗੁਰੂ ਨਾਨਕ ਦੇਵ ਜੀ ਵਿਚ ਹੀ ਸੀ। ਬਾਬਰ ਵਰਗੇ ਜਾਬਰ ਦੇ ਮੂੰਹ ਉਤੇ ਨਿਰਭੈਤਾ ਭਰੇ ਬਚਨ ਕਹਿਣ ਦੀ ਜੋ ਅਦੁੱਤੀ ਦਲੇਰੀ ਗੁਰੂ ਨਾਨਕ ਦੇਵ ਜੀ ਵਿਚ ਸੀ, ਉਹ ਹੋਰ ਕਿਸੇ ਪੁਰਸ਼ ਵਿਚ ਘੱਟ ਹੀ ਦੇਖਣ ਵਿਚ ਆਈ ਹੈ।

ਸਤਿਗੁਰੂ ਜੀ ਦੀ ਉੱਚ ਇਖ਼ਲਾਕੀ ਤੇ ਸਦਾਚਾਰੀ ਜੀਵਨ ਵਿਚ ਇਕ ਵਚਿੱਤਰ ਕਸ਼ਸ਼ ਸੀ। ਆਪ ਜਦ ਸਿੰਗਲਾਦੀਪ (ਲੰਕਾ) ਟਾਪੂ ਵਿਚ ਜਾਂਦੇ ਹਨ ਤਾਂ ਉਥੋਂ ਦੇ ਰਾਜਾ ਸ਼ਿਵਨਾਭ ਨੇ, ਜਿਵੇਂ ਕਿ ਹਰੇਕ ਸਾਧੂ ਦੀ ਪਰਖ ਲਈ ਕਰਿਆ ਕਰਦਾ ਸੀ, ਅਤੀ ਸੁੰਦਰ, ਚੰਚਲ ਤੇ ਕਾਮ-ਵੇੜ੍ਹੀਆਂ ਪਦਮਣੀਆਂ, ਗੁਰੂ ਜੀ ਨੂੰ ਭਰਮਾਉਣ ਵਾਸਤੇ ਭੇਜੀਆਂ, ਪਰ ਗੁਰੂ ਜੀ ਦੇ ਦਰਸ਼ਨ ਦਾ ਪ੍ਰਭਾਵ ਜਨਮ ਸਾਖੀ ਵਿਚ ਇਉਂ ਅੰਕਿਤ ਹੈ—

'ਤਾ ਉਨਾ ਚੇਰੀਆਂ ਕਉ ਸੰਤੋਖ ਹੋਇਆ। ਅੰਤਰ ਕੀ ਅਗਨੁ ਨਿਵਰਤ ਹੋਈ। ਸ੍ਰੀ ਗੁਰੂ ਜੀ ਕੇ ਉਪਦੇਸੁ ਕਰੁ ਦਰਸਨੁ ਕਰਦੀਆ ਹੀ ਸੀਤਲ ਹੋਈਆਂ। ਸ਼ਾਂਤ ਕੇ ਘਰ ਵਿਚਿ ਆਇ ਗਈਆਂ। ਅੰਮ੍ਰਿਤ ਦ੍ਰਿਸਟਿ ਬੀਚੁ ਜੋ ਆਈਆਂ।'

ਅਤੇ ਜਦ ਉਹ ਮੁੜ ਰਾਜਾ ਸ਼ਿਵਨਾਭ ਪਾਸ ਪੁੱਜੀਆਂ ਤਾਂ ਰਾਜਾ ਆਪਣੇ ਨਿੱਤ ਦੇ ਸੁਭਾਓ ਅਨੁਸਾਰ ਉਨ੍ਹਾਂ ਨੂੰ ਲੱਗਾ ਬੁਲਾਉਣ, ਪਰ ਉਨ੍ਹਾਂ ਸੁੰਦਰੀਆਂ ਨੇ ਰਾਜਾ ਨੂੰ ਝਿੜਕ ਦਿੱਤਾ : 'ਰਾਜਾ ਜੀ! ਅਬ ਹਮ ਕਉ ਤੁਮੇ ਹਾਸੀ ਕੀ ਬਾਤ ਨਾ ਕਰਿਆ ਕਰੋ ਜੀ, ਅਬ ਤੂ ਹਮਾਰਾ ਪਿਤਾ ਹੈ।.......ਹਮ ਕਉ ਸਾਧੂ ਨੇ ਨਰਕ ਤੇ ਕਢ ਕਰ ਸੁਰਗੁ ਮੈ ਪਾਇਆ ਹੈ।'

ਗੁਰੂ ਜੀ ਦਾ ਆਪਣੇ ਜੀਵਨ ਵਿਚ ਵਿਦਵਾਨ ਬ੍ਰਾਹਮਣਾਂ, ਧਰਮੱਗ ਮੌਲਾਣਿਆਂ, ਸੂਫ਼ੀ ਫ਼ਕੀਰਾਂ, ਤਪੱਸਵੀਆਂ, ਸਿੱਧਾਂ, ਨਾਥਾਂ, ਜੋਗੀਆਂ, ਬੋਧੀ ਤੇ ਜੈਨੀ ਅਚਾਰਜਾਂ, ਗਰੀਬਾਂ, ਰਾਜਿਆਂ, ਕਈ ਭੇਖਾਂ ਦੇ ਲੋਕਾਂ, ਦੰਭੀਆਂ ਤੇ ਮਾਣਸ ਖਾਣੇ ਰਾਕਸ਼ਾਂ ਨਾਲ ਵਾਹ ਪਿਆ। ਬਹਿਸਾਂ ਤੇ ਗੋਸ਼ਟਾਂ ਹੋਈਆਂ। ਗੁਰੂ ਜੀ ਨੂੰ ਲਾਲਚ ਤੇ ਭੈ ਦਿਖਾਏ ਗਏ, ਪਰ ਗੁਰੂ ਜੀ ਦੀ ਨਾਮ-ਰੱਤੀ, ਅਸ਼ਰਵੀਂ ਤੇ ਮਾਨਵਵਾਦੀ ਸ਼ਖ਼ਸੀਅਤ ਹਰ ਪਰਖ ਤੋਂ ਪਿੱਛੋਂ ਪਹਿਲਾਂ ਨਾਲੋਂ

ਵੀ ਵਧੇਰੇ ਲਿਸ਼ਕਾਰੇ ਮਾਰਦੀ ਦਿੱਸੀ ਤੇ ਅੰਤ ਜਿੱਤ ਤੇ ਸਫਲਤਾ ਨੇ ਗੁਰੂ ਜੀ ਦੇ ਪੈਰ ਚੁੰਮੇ। ਆਪ ਇਕ ਇਨਕਲਾਬੀ ਤੇ ਕ੍ਰਾਂਤੀਕਾਰੀ ਨੇਤਾ ਸਨ। ਉਨ੍ਹਾਂ ਦੀ ਆਤਮਾ ਵਿਚ ਜਨਤਕ ਦਰਦ ਦੇ ਭਾਵਾਂ ਦੀ ਪ੍ਰਬਲਤਾ ਤੇ ਰੂਹਾਨੀ ਪਵਿੱਤਰਤਾ ਦਾ ਪ੍ਰਵੇਸ਼ ਹੋਣ ਕਰਕੇ, ਉਨ੍ਹਾਂ ਵਿਚ ਬਾਬਰ ਵਰਗੇ ਜਾਬਰਾਂ ਨੂੰ ਮੂੰਹ-ਤੋੜ ਉੱਤਰ ਦੇਣ ਦੀ ਦਲੇਰੀ ਸੀ। ਗ਼ਰੀਬਾਂ ਦਾ ਦਰਦ ਨਿਵਾਰਨ, ਦੁਖੀਆਂ ਦੇ ਦੁੱਖ ਦੂਰ ਕਰਨ ਲਈ ਕਈ ਆਪ ਨੂੰ ਚਮਤਕਾਰੀ ਕਾਰਨਾਮੇ ਵੀ ਕਰਨੇ ਪਏ। ਦਿੱਲੀ ਵਿਚ ਮੋਏ ਹਾਥੀ ਨੂੰ ਗੁਰੂ ਜੀ ਨੇ ਇਸ ਵਾਸਤੇ ਨਹੀਂ ਸੀ ਜਿਵਾਇਆ ਕਿ ਲੋਕੀਂ ਉਨ੍ਹਾਂ ਨੂੰ ਕਰਾਮਾਤੀ ਸਮਝ ਕੇ ਭੈ ਖਾਣ ਸਗੋਂ ਗ਼ਰੀਬਾਂ ਉੱਤੇ ਤਰਸ ਕਰਕੇ ਜਿਵਾਇਆ ਸੀ।

ਗੁਰੂ ਜੀ ਦੀ ਵਾਕਫ਼ੀਅਤ ਬੜੀ ਵਿਸ਼ਾਲ ਸੀ। ਇਹ ਜ਼ਰੂਰੀ ਨਹੀਂ ਕਿ ਉਨ੍ਹਾਂ ਨੇ ਸਾਰੀ ਜਾਣਕਾਰੀ ਅੱਖਰ ਵਿੱਦਿਆ ਰਾਹੀਂ ਪ੍ਰਾਪਤ ਕੀਤੀ ਹੋਵੇ, ਸਗੋਂ ਉਨ੍ਹਾਂ ਪਾਸ ਹੋਰ ਕਈ ਵਸੀਲੇ ਸਨ, ਜਿਵੇਂ ਕਿ ਯਾਤਰਾਵਾਂ ਰਾਹੀਂ ਵਿਸ਼ੇਸ਼ ਤਜਰਬੇ, ਮਹਾਂਪੁਰਸ਼ਾਂ ਦੀ ਸੰਗਤ ਤੇ ਬਹਿਸਾਂ ਰਾਹੀਂ ਪ੍ਰਾਪਤ ਹੋਇਆ ਗਿਆਨ, ਵੱਖ-ਵੱਖ ਧਰਮਾਂ, ਜਾਤੀਆਂ, ਦੇਸ਼ਾਂ ਤੇ ਬੋਲੀਆਂ ਨਾਲ ਵਾਹ ਪੈਣ ਤੋਂ ਉਨ੍ਹਾਂ ਦੇ ਗਿਆਨ ਦਾ ਦਾਇਰਾ ਬੜਾ ਚੌੜਾ ਹੋ ਚੁੱਕਾ ਸੀ। ਗੁਰੂ ਜੀ ਨੂੰ ਕਿਸੇ ਖ਼ਾਸ ਖ਼ੁਰਾਕ, ਪੁਸ਼ਾਕ ਜਾਂ ਰਸਮ ਰਿਵਾਜ ਨਾਲ ਘਿਰਣਾ ਨਹੀਂ ਸੀ। ਹਾਂ ਜਿਸ ਖ਼ੁਰਾਕ ਪੁਸ਼ਾਕ ਨਾਲ ਸਰੀਰ ਨੂੰ ਤਕਲੀਫ ਵਾਪਰੇ ਤੇ ਮਨ ਦਾ ਝੁਕਾਉ ਵਿਕਾਰਾਂ ਵੱਲ ਹੋ ਜਾਵੇ, ਉਸ ਨੂੰ ਆਪ ਵਰਜਿਤ ਕਰਾਰ ਦੇਂਦੇ ਸਨ। ਆਪਦੀ ਜ਼ਬਾਨ ਤੇ ਵਰਤੋਂ-ਵਿਹਾਰ ਵਿਚ ਨਿਮਰਤਾ ਤੇ ਮਿਠਾਸ ਸੀ। ਆਪ ਨੇ ਆਪਣੇ ਆਪ ਨੂੰ ਅਵਤਾਰ ਨਹੀਂ, ਸਗੋਂ ਪਰਮੇਸ਼ਰ ਦਾ ਭਗਤ ਮੰਨਿਆ ਹੈ।

ਗੁਰੂ ਨਾਨਕ ਦੇਵ ਜੀ ਬੜੇ ਬੌਧਿਕ ਕਲਾਕਾਰ, ਸਿਧਾਂਤਕਾਰ ਤੇ ਉੱਚ ਕੋਟੀ ਦੇ ਵਿਆਖਿਆਕਾਰ ਸਨ, ਆਪ ਦੇ ਅੰਦਰੋਂ ਕਵਿਤਾ ਫੁੱਟਦੇ ਸੋਮੇ ਵਾਂਗ ਉਛਾਲੇ ਮਾਰ-ਮਾਰ ਨਿਕਲਦੀ ਸੀ ਅਤੇ ਬਾਣੀ ਵੀ ਅਜਿਹੀ ਨਹੀਂ, ਜਿਸ ਵਿਚ ਨਿਰੋਲ ਰੱਬੀ ਇਲਹਾਮ ਹੋਵੇ, ਸਗੋਂ ਮਨੁੱਖੀ ਸਮਾਜ ਦਾ ਦੁਖ-ਦਰਦ ਵੰਡਾ ਕੇ ਉਸ ਵਿਚ ਨਵੀਂ ਜਿੰਦ ਧੜਕਾਉਣ ਵਾਲੀ ਅਤੇ ਆਤਮਾ ਨੂੰ ਪਵਿੱਤਰਤਾ ਤੇ ਸ਼ਾਂਤੀ ਦੇਣ ਵਾਲੀ ਹੁੰਦੀ ਸੀ। ਆਪ ਦੀ ਉਚਾਰਨ ਕੀਤੀ ਹੋਈ ਬਾਣੀ ਛੰਦਾ-ਬੰਦੀ ਦੀ ਭਿੰਨਤਾ, ਅਰਬੀ ਫ਼ਾਰਸੀ, ਸੰਸਕ੍ਰਿਤ, ਬ੍ਰਿਜਭਾਸ਼ਾ ਤੇ ਹੋਰ ਕਈ ਬੋਲੀਆਂ ਦੀ ਸ਼ਬਦਾਵਲੀ ਨਾਲ ਭਰਪੂਰਤਾ ਆਪ ਦੀ ਉੱਚ ਵਿਦਵਤਾ ਦੀ ਸੂਚਕ ਹੈ। ਆਪ ਦੇ ਬਚਨਾਂ ਵਿਚ ਬੌਧਿਕਾਂ ਵਾਲੀ ਨਿਮਰਤਾ, ਠੰਢਕ ਤੇ ਦਲੀਲਬਾਜ਼ੀ ਭਰੀ ਪਈ ਹੈ। ਆਪਣੇ ਸਿਧਾਂਤਾਂ ਨੂੰ ਠੋਸ ਦਲੀਲਾਂ ਨਾਲ ਪ੍ਰਗਟ ਕਰਨ ਦੀ ਸਮਰੱਥਾ ਹੈ, ਆਪ ਮਜ਼੍ਹਬੀ ਕੱਟੜਪੁਣੇ ਦੇ ਵੇਗ ਅਧੀਨ ਜੋਸ਼ ਵਿਚ ਆਉਣ ਵਾਲੇ ਨਹੀਂ ਸਨ।

ਸਮੇਂ ਦੇ ਰਿਵਾਜ ਅਨੁਸਾਰ ਅਟੁੱਟ ਸ਼ਰਧਾ ਜਾਂ ਸੁਣੀ-ਸੁਣਾਈ ਗੱਲ ਉਤੇ ਬਿਨਾਂ ਵਿਚਾਰੇ ਵਿਸ਼ਵਾਸ ਕਰਨ ਦੀ ਪ੍ਰਥਾ ਅੱਜ ਤੋਂ ਚਾਰ ਸਦੀਆਂ ਪਹਿਲਾਂ ਦੇ ਲਿਖਾਰੀਆਂ ਵਿਚ ਆਮ ਦੇਖੀ ਜਾਂਦੀ ਹੈ। ਲਗਪਗ ਸਾਰੀਆਂ ਹੀ ਪੁਰਾਣੀਆਂ ਸਾਖੀਆਂ ਵਿਚ ਗੁਰੂ ਨਾਨਕ ਦੇਵ ਜੀ ਦੇ ਵਿਅਕਤਿਤਵ ਨੂੰ ਮਨੁੱਖੀ ਰੂਪ ਵਿਚ ਘੱਟ ਅਤੇ ਮਨੁੱਖਤਾ ਤੋਂ ਉਚੇਰੇ (Super Human) ਦੈਵੀ-ਰੂਪ ਵਿਚ ਵਧੀਕ ਪ੍ਰਗਟ ਕੀਤਾ ਗਿਆ ਹੈ। ਕਾਰਨ ਇਹ ਕਿ ਇਕ ਤਾਂ ਉਸ ਸਮੇਂ ਸਿੱਧਾਂ ਨਾਥਾਂ, ਨਾਟਕੀ ਚੇਟਕੀ ਤੇ ਕਰਾਮਾਤੀ ਪੀਰਾਂ ਫ਼ਕੀਰਾਂ ਦਾ ਜਨਤਾ ਉੱਤੇ ਬੜਾ ਪ੍ਰਭਾਵ ਪਿਆ ਹੋਇਆ ਸੀ। ਸੱਚ ਤੇ ਅਸਲੀਅਤ ਦੇ ਪਛਾਣੂ ਘੱਟ ਸਨ। ਦੰਭ ਤੇ ਪਖੰਡ ਦਾ ਬੜਾ ਜ਼ੋਰ ਸੀ, ਇਸ ਲਈ ਉਸੇ ਸ਼ਖ਼ਸੀਅਤ ਦਾ ਪ੍ਰਭਾਵ ਲੋਕਾਂ ਉਤੇ ਪੈਂਦਾ ਸੀ, ਜਿਸ ਦੇ ਕਰਤਵਾਂ ਵਿਚੋਂ ਕਰਾਮਾਤੀ ਸਿੱਟੇ ਪ੍ਰਗਟ ਹੋਣ। ਇਹੋ ਕਾਰਨ ਹੈ ਕਿ ਗੁਰੂ ਜੀ ਨੂੰ ਯਥਾਰਥਵਾਦੀ ਘੱਟ ਤੇ ਆਦਰਸ਼ਵਾਦੀ ਮਹੱਤਵ ਵਧੀਕ ਦਿੱਤਾ ਜਾਂਦਾ ਰਿਹਾ ਅਤੇ ਗੁਰੂ ਨਾਨਕ ਦੇਵ ਜੀ ਸਾਨੂੰ ਆਮ ਮਨੁੱਖਾਂ ਵਾਂਗ ਵਿਚਰਦੇ ਨਹੀਂ ਦਿਸਦੇ ਸਗੋਂ ਵਿਸ਼ੇਸ਼ ਦੈਵੀ ਗੁਣਾਂ ਨਾਲ ਭੂਸ਼ਤ ਤੇ ਪਰਮਾਤਮਾ ਪਾਸੋਂ ਖ਼ਾਸ ਕਰਾਮਾਤੀ ਸ਼ਕਤੀ ਪ੍ਰਾਪਤ ਕਰ ਕੇ ਆਏ ਹੋਏ ਉਸ ਦੇ ਅਧਿਕਾਰਤ ਪ੍ਰਤੀਨਿਧ ਭਾਸਦੇ ਹਨ। ਇਸ ਦਾ ਫਲ ਰੂਪ ਉਨ੍ਹਾਂ ਦੇ ਸੰਪਰਕ ਵਿਚ ਆਉਣ ਵਾਲੇ ਪੁਰਸ਼ ਤੇ ਇਸਤਰੀਆਂ ਉਨ੍ਹਾਂ ਨੂੰ ਰੱਬ ਦੇ ਅਵਤਾਰ ਜਾਂ 'ਤੁਸੀ ਆਪ ਖੁਦਾਇ' ਮੰਨਣ ਲੱਗ ਪੈਂਦੇ ਹਨ। ਗੁਰੂ ਜੀ ਦੇ ਵਿਚਾਰਾਂ ਤੇ ਕੰਮਾਂ ਨਾਲ ਥਾਂ-ਥਾਂ ਜੁੜੀਆਂ ਹੋਈਆਂ ਕਰਾਮਾਤਾਂ ਤੋਂ ਇਸ ਕਥਨ ਦੀ ਸੱਚਾਈ ਧੁੰਦਲੀ ਪੈ ਜਾਂਦੀ ਹੈ ਕਿ ਗੁਰੂ ਜੀ ਇਕ ਸਾਧਾਰਨ ਗ੍ਰਹਿਸਥੀ ਤੇ ਸੰਸਾਰੀ ਪੁਰਸ਼ ਸਨ, ਪਰ ਉਨ੍ਹਾਂ ਦੇ ਜ਼ਿਮੇ ਲੱਗਾ ਹੋਇਆ ਕ੍ਰਾਂਤੀਕਾਰੀ ਤੇ ਸੁਧਾਰਕ ਕੰਮ ਐਨਾ ਕਠਿਨ ਸੀ ਕਿ ਜਿਸ ਨੂੰ ਕੋਈ ਆਮ ਇਨਸਾਨ ਨਹੀਂ ਸੀ ਕਰ ਸਕਦਾ ਅਤੇ ਗੁਰੂ ਜੀ ਨੇ ਉਸ ਕਾਰਜ ਨੂੰ ਸਭ ਤੋਂ ਵੱਧ ਮਹਾਨਤਾ ਦੇ ਕੇ ਉਸ ਨੂੰ ਸਿਰੇ ਚੜ੍ਹਾਉਣ ਲਈ ਆਪਣੇ ਆਪ ਨੂੰ ਬਿਲਕੁਲ ਤਿਆਰ ਕੀਤਾ ਹੋਇਆ ਸੀ ਅਤੇ ਉਹ ਅੰਤ ਪਰਯੰਤ ਉਸ ਨੂੰ ਦ੍ਰਿੜ੍ਹਤਾ, ਜੋਸ਼ ਤੇ ਹਿੰਮਤ ਨਾਲ ਨਿਬਾਹੁੰਦੇ ਰਹੇ।

ਸਾਰੇ ਸੰਸਾਰ ਦੀ ਮਾਨਵਤਾ ਦੀ ਅੰਦਰਲੀ ਜਲਨ ਨੂੰ ਬੁਝਾ ਕੇ ਆਤਮਕ ਸ਼ਾਂਤੀ ਦੇਣ ਦੀ ਲਗਨ ਤੇ ਤੜਪ ਨੇ, ਗੁਰੂ ਨਾਨਕ ਦੇਵ ਜੀ ਨੂੰ ਦੇਸ-ਪਰਦੇਸ ਦੇ ਸਫ਼ਰਾਂ ਵਿਚ ਪਾਈ ਰੱਖਿਆ। ਅੱਜ ਤੋਂ ਪੰਜ ਸੌ ਸਾਲ ਪਹਿਲਾਂ ਦੀ ਜਾਂਗਲੂ, ਅਸਭਯ ਤੇ ਰਾਹ ਖਹਿੜੇ ਤੋਂ ਰਹਿਤ ਦੁਨੀਆਂ ਵਿਚ ਪੈਦਲ ਫਿਰਨ ਵਾਲਾ ਗੁਰੂ ਨਾਨਕ ਵਰਗਾ ਅੰਤਰਰਾਸ਼ਟਰੀ ਸੈਲਾਨੀ ਕੋਈ ਨਹੀਂ ਦਿੱਸਦਾ।

ਗੁਰੂ ਨਾਨਕ ਜੀ ਭਾਵੇਂ ਕਿਸੇ ਪਾਠਸ਼ਾਲਾ ਵਿਚ ਨਹੀਂ ਸਨ ਪੜ੍ਹੇ ਹੋਏ, ਪਰ ਉਨ੍ਹਾਂ ਨੇ ਆਪਣੇ ਪਹਿਲੇ ਪੰਦਰਾਂ ਵੀਹਾਂ ਸਾਲਾਂ ਵਿਚ ਹਰੇਕ ਭਾਰਤੀ ਮੱਤ ਤੇ ਉਸ ਦੇ ਸਿਧਾਂਤ ਦਾ ਤੱਤ, ਸਾਧਾਂ ਸੰਤਾਂ ਤੇ ਫ਼ਕੀਰਾਂ ਨੂੰ ਮਿਲ ਕੇ ਕੱਢ ਲਿਆ ਹੋਇਆ ਸੀ। ਉਹ ਬਹੁਤ ਤੇਜ਼ੀ ਨਾਲ ਬਹੁਤ ਛੇਤੀ ਤੇ ਬਹੁਤ ਕੁਝ ਸਮਝ ਤੇ ਸਿੱਖ ਜਾਂਦੇ ਸਨ। ਵੱਖ-ਵੱਖ ਥਾਵਾਂ ਤੇ ਲੋਕਾਂ ਦੀਆਂ ਵੱਖ-ਵੱਖ ਬੋਲੀਆਂ ਵਿਚ ਗੱਲ ਕਰਨਾ ਉਨ੍ਹਾਂ ਦੇ ਵਿਸ਼ਾਲ ਗਿਆਨ ਦਾ ਸੂਚਕ ਹੈ। ਉਨ੍ਹਾਂ ਦੀ ਤਰਕਵਾਦੀ ਰੁਚੀ ਇੰਨੀ ਪ੍ਰਬਲ ਸੀ ਕਿ ਉਹ ਇਸ ਨੂੰ ਹਰ ਕਦਮ ਉੱਤੇ ਆਪਣੇ ਵਿਚਾਰਾਂ ਦੀ ਪੁਸ਼ਟੀ ਲਈ ਬੜੀ ਸਫਲਤਾ ਨਾਲ ਵਰਤ ਲਿਆ ਕਰਦੇ ਸਨ।

ਗੁਰੂ ਜੀ ਜਾਣਦੇ ਸਨ ਕਿ ਉਨ੍ਹਾਂ ਦੇ ਜ਼ਿਮੇ ਪਰਮਾਤਮਾ ਵਲੋਂ ਲੱਗਾ ਜਗਤ-ਉਧਾਰ ਦਾ ਕੰਮ ਸੌਖਾ ਨਹੀਂ। ਧਾਰਮਕ, ਵਿਵਹਾਰਕ, ਰਾਜਸੀ ਤੇ ਭਾਈਚਾਰਕ ਗੁੰਝਲਾਂ ਨੇ ਸੰਸਾਰ ਨੂੰ ਗ੍ਰਸਿਆ ਹੋਇਆ ਸੀ। ਲੋਕਾਂ ਨੂੰ ਇਕੱਠਾ ਕਰ ਕੇ, ਉਨ੍ਹਾਂ ਗੁੰਝਲਾਂ ਤੋਂ ਉਨ੍ਹਾਂ ਨੂੰ ਜਾਣੂ ਕਰਾਉਣ ਤੇ ਉਨ੍ਹਾਂ ਨੂੰ ਸੁਲਝਾਉਣ ਦੇ ਵਸੀਲੇ ਉਸ ਵੇਲੇ ਪ੍ਰਾਪਤ ਨਹੀਂ ਸਨ। ਇਸ ਲਈ ਗੁਰੂ ਜੀ ਨੇ ਆਪਣੇ ਸੁਭਾ ਵਿਚ ਲੋਕਾਂ ਨੂੰ ਹਸਾਉਣ, ਉਨ੍ਹਾਂ ਨੂੰ ਸੋਚਣ, ਟੁੰਬਨ ਤੇ ਖਿੱਚਣ ਲਈ ਨਾਟਕੀ ਤਰੀਕਾ ਅਖ਼ਤਿਆਰ ਕੀਤਾ। ਇਹ ਤਰੀਕਾ ਅੱਡ-ਅੱਡ ਉਦਾਸੀਆਂ ਸਮੇਂ ਉਨ੍ਹਾਂ ਦੇ ਅੱਡ-ਅੱਡ ਤਰ੍ਹਾਂ ਦੇ ਪਹਿਰਾਵਿਆਂ, ਗੱਲਬਾਤੀ ਢੰਗਾਂ ਅਤੇ ਕਰਤਵਾਂ ਤੋਂ ਭਲੀ ਭਾਂਤ ਪ੍ਰਗਟ ਹੁੰਦਾ ਹੈ। ਉਨ੍ਹਾਂ ਦੇ ਵੇਸ ਨੂੰ ਵੇਖ ਕੇ, ਲੋਕੀਂ ਉਨ੍ਹਾਂ ਸਬੰਧੀ ਵਧੇਰੇ ਜਾਣਨ ਲਈ ਖਿੱਚੇ ਜਾਂਦੇ ਸਨ। ਹਰਦੁਆਰ ਜਾ ਕੇ ਲਹਿੰਦੇ ਵੱਲ ਪਾਣੀ ਉਛਾਲਣ ਲੱਗ ਪੈਣਾ, ਮੱਕੇ ਵਿਚ ਜਾ ਕੇ ਕਾਅਬੇ ਵੱਲ ਪੈਰ ਪਸਾਰ ਕੇ ਸੌਂ ਜਾਣਾ, ਬ੍ਰਾਹਮਣ ਦੇ ਅੱਗੋਂ ਸਾਲਗ੍ਰਾਮ ਦੀ ਪ੍ਰਿਤਮਾ ਚੁਕਾ ਦੇਣੀ (ਪੰਨਾ ੨੦੩) ਖ਼ਾਸ ਇਕੱਠਾਂ ਸਮੇਂ ਕੀਤੇ ਗਏ ਅਜਿਹੇ ਕਰਤੱਵ ਸਨ, ਜਿਨ੍ਹਾਂ ਨੇ ਆਮ ਲੋਕਾਂ ਨੂੰ ਗੁਰੂ ਜੀ ਵੱਲ ਖਿੱਚ ਲਿਆ ਤੇ ਉਹ ਗੁਰੂ ਜੀ ਦੇ ਮਤ ਤੇ ਸਿਧਾਂਤਾਂ ਤੋਂ ਜਾਣੂ ਹੋਣ ਲਈ ਉਤਕੰਠਿਤ ਹੋ ਗਏ।

ਭਾਈ ਲਹਿਣਾ ਜੀ, ਪੁੱਤਰਾਂ ਤੇ ਸਿੱਖਾਂ ਦੀ ਪਰਖ ਕਰਨ ਸਮੇਂ ਧਾਣਕ ਰੂਪ ਧਾਰਨਾ, ਕੁੱਤੇ ਕੁੱਤੀਆਂ ਨਾਲ ਲੈ ਕੇ ਹੱਡਾਂ ਦੀ ਮਾਲਾ ਪਾ ਕੇ ਸਿੱਖਾਂ ਸੇਵਕਾਂ ਨੂੰ ਇੱਟੇ ਪੱਥਰ ਮਾਰਨੇ ਅਜਿਹੀ ਸਖ਼ਤ ਪਰੀਖਿਆ ਸੀ, ਜਿਸ ਵਿਚ ਕੇਵਲ ਭਾਈ ਲਹਿਣਾ ਜੀ ਹੀ ਪਾਸ ਹੋਏ ਤੇ ਨਿਰੰਕਾਰੀ ਜੋਤ ਗੱਦੀ ਦੇ ਸੁਯੋਗ ਵਾਰਸ ਬਣੇ। ਆਪ ਦੇ ਜੋਤੀ-ਜੋਤ ਸਮਾਉਣ ਸਮੇਂ ਹਿੰਦੂਆਂ ਲਈ ਗੁਰੂ ਤੇ ਮੁਸਲਮਾਨਾਂ ਲਈ ਪੀਰ ਮੰਨੇ ਜਾਣ ਤੋਂ ਜੋ ਝਗੜਾ ਹੋਇਆ, ਉਸ ਤੋਂ ਸਾਫ਼ ਪ੍ਰਗਟ ਹੈ ਕਿ ਆਪ ਸਾਰੀ ਮਾਨਵਤਾ ਦੇ ਸਾਂਝੇ ਤੇ ਪੂਜ ਮਹਾਂਪੁਰਸ਼ ਮੰਨੇ ਜਾਂਦੇ ਸਨ, ਆਪ ਦੇ ਸਰਬ-ਵਿਆਪੀ ਸਿਧਾਂਤਾਂ ਤੇ ਮਾਨਵ-ਪਿਆਰ ਦੇ ਕਾਰਨਾਮਿਆਂ ਦਾ ਸਦਕਾ ਆਪ ਤੋਂ ਪਿੱਛੋਂ ਹੋਏ ਨੌਂ ਗੁਰੂ ਸਾਹਿਬ ਤੇ ਉਨ੍ਹਾਂ ਦੇ ਅਨੁਯਾਈ ਵੀ 'ਏਕੁ ਪਿਤਾ ਏਕਸ ਕੇ ਹਮ ਬਾਰਿਕ' ਦੇ ਅਸੂਲ ਦੇ ਧਾਰਨੀ ਹੋ ਕੇ ਸਾਰੀ ਮਾਨਵਤਾ ਨੂੰ ਪਿਆਰ ਕਰਦੇ ਰਹੇ ਤੇ ਕਰ ਰਹੇ ਹਨ।

# ਜਨਮ ਸਾਖੀ ਸਾਹਿਤ—ਇਕ ਅਧਿਐਨ

ਕਿਸੇ ਸੰਸਾਰ ਪ੍ਰਸਿੱਧ ਮਹਾਂ ਪੁਰਸ਼ ਦੇ ਜਨਮ ਤੇ ਜੀਵਨ ਨਾਲ ਸਬੰਧਤ ਘਟਨਾਵਾਂ ਨੂੰ ਸਾਖੀਆਂ ਅਥਵਾ ਕਹਾਣੀਆਂ ਦੀ ਸ਼ਕਲ ਵਿਚ ਬਿਆਨ ਕਰਨ ਵਾਲੀ ਰਚਨਾ ਨੂੰ ਜਨਮ ਸਾਖੀ ਆਖਦੇ ਹਨ। ਵਰਤਮਾਨ ਪੰਜਾਬੀ ਵਾਰਤਕ ਦਾ ਮੁੱਢ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਦੇ ਲਿਖੇ ਜਾਣ ਤੋਂ ਮੰਨਿਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ, ਪੂਰਬ ਦੇ ਇਕ ਅਜਿਹੇ ਅਧਿਆਤਮਕ ਆਗੂ, ਮਾਨਵ-ਹਿਤੈਸ਼ੀ ਨੇਤਾ, ਧਰਮ ਤੇ ਸਮਾਜ ਦੇ ਸੁਧਾਰਕ, ਮਹਾਨ ਕਵੀ ਤੇ ਕਲਾਕਾਰ, ਅੰਤਰਰਾਸ਼ਟਰੀ ਸੈਲਾਨੀ ਤੇ ਸਰਬੱਤ ਦੇ ਭਲੇ ਦੀ ਲੋਚਾ ਕਰਨ ਵਾਲੇ ਪਰਉਪਕਾਰੀ ਮਹਾਂਪੁਰਸ਼ ਹੋਏ ਹਨ, ਜਿਨ੍ਹਾਂ ਉੱਤੇ ਸਾਰੀ ਮਨੁੱਖ-ਜਾਤੀ ਅਪਣਤ ਦਾ ਦਾਅਵਾ ਤੇ ਮਾਣ ਕਰ ਸਕਦੀ ਹੈ।

ਗੁਰੂ ਜੀ ਦੀ ਅੰਤਰਰਾਸ਼ਟਰੀ ਸ਼ਖ਼ਸੀਅਤ, ਆਪ ਦਾ ਉੱਚਾ ਤੇ ਅਪੂਰਬ ਗਿਆਨ, ਆਪ ਦੇ ਸਰਬ-ਵਿਆਪੀ ਸਿਧਾਂਤ ਤੇ ਅਲੌਕਿਕ ਕਾਰਨਾਮੇ ਆਪ ਦੇ ਜੀਉਂਦਿਆਂ ਹੀ ਐਨੇ ਪ੍ਰਸਿੱਧ ਹੋ ਚੁੱਕੇ ਸਨ ਕਿ ਉਨ੍ਹਾਂ ਦੇ ਜੋਤੀ ਜੋਤ ਸਮਾਉਣ ਪਿੱਛੋਂ ਉਨ੍ਹਾਂ ਬਾਰੇ ਬਿਉਰਾ ਤਿਆਰ ਕਰਨ ਦੀ ਤੀਬਰ ਲੋੜ ਪ੍ਰਤੀਤ ਹੋਈ, ਜਿਸ ਨੂੰ ਉਨ੍ਹਾਂ ਦੇ ਉਤਰਾ ਅਧਿਕਾਰੀ, ਦੂਜੇ ਸਤਿਗੁਰੂ ਗੁਰੂ ਅੰਗਦ ਦੇਵ ਜੀ ਨੇ ਪੂਰਾ ਕੀਤਾ, ਆਪ ਨੇ ਸਤਿਗੁਰੂ ਨਾਨਕ ਦੇਵ ਜੀ ਦੀ ਬਾਣੀ ਦੀ ਸੰਭਾਲ ਕਰਨ ਤੋਂ ਛੁੱਟ, ਉਨ੍ਹਾਂ ਦੇ ਜੀਵਨ ਨਾਲ ਸਬੰਧਤ ਘਟਨਾਵਾਂ ਤੇ ਗੋਸ਼ਟਾਂ ਆਦਿ ਨੂੰ ਵੀ ਲਿਖਤ ਵਿਚ ਲਿਆਉਣ ਦਾ ਪ੍ਰਯਤਨ ਕੀਤਾ ਅਤੇ ਇਉਂ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਜਨਮ ਸਾਖੀ ਲਿਖੀ ਗਈ।

## ੧. ਭਾਈ ਬਾਲੇ ਵਾਲੀ ਜਨਮ ਸਾਖੀ

ਰਵਾਇਤ ਹੈ ਕਿ ਗੁਰੂ ਅੰਗਦ ਦੇਵ ਜੀ ਨੇ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਾਲ-ਸਖ਼ਾਈ ਤੇ ਜੀਵਨ-ਸਾਥੀ ਭਾਈ ਬਾਲੇ ਪਾਸੋਂ ਗੁਰੂ ਜੀ ਦੇ ਜੀਵਨ ਵਿਚ ਵਾਪਰੀਆਂ ਘਟਨਾਵਾਂ ਸੁਣਨੀਆਂ ਸ਼ੁਰੂ ਕੀਤੀਆਂ ਅਤੇ ਇਨ੍ਹਾਂ ਨੂੰ ਲਿਖਣ ਦੀ ਸੇਵਾ, ਸੁਲਤਾਨਪੁਰ ਲੋਧੀ ਦੇ ਭਾਈ ਪੈੜਾ ਮੋਖਾ ਦੇ ਜ਼ਿੰਮੇ ਲਾਈ ਗਈ। ਇਹ ਜਨਮ ਸਾਖੀ ਭਾਈ ਬਾਲੇ ਦੇ ਮੂੰਹੋਂ ਅਖਵਾਈ ਹੋਣ ਕਾਰਨ ਭਾਈ ਬਾਲੇ ਵਾਲੀ ਜਨਮ ਸਾਖੀ ਅਖਵਾਉਂਦੀ ਹੈ। ਜੋ ਜਨਮ ਸਾਖੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਲਿਖੀ ਗਈ, ਉਹ ਅੱਜ ਤੱਕ ਮੂਲ-ਰੂਪ ਵਿਚ ਨਹੀਂ ਮਿਲ ਸਕੀ। ਹਾਂ, ਭਾਈ ਬਾਲੇ ਦੇ ਨਾਂ ਪਰ ਛਪੀਆਂ ਹੋਈਆਂ ਅੱਡ-ਅੱਡ ਅਕਾਰ ਤੇ ਛਾਪਾਂ ਦੀਆਂ ਜਨਮ ਸਾਖੀਆਂ ਮਿਲਦੀਆਂ ਹਨ, ਜਿਨ੍ਹਾਂ ਵਿਚ ਸਾਖੀਆਂ ਦੀ ਗਿਣਤੀ ੭੦ ਤੋਂ ਲੈ ਕੇ ੩੫੦ ਤੱਕ ਜਾ ਅਪੜਦੀ ਹੈ। ਇਸ ਪੁਸਤਕ ਦੇ ਪੜ੍ਹਨ ਤੋਂ ਪਤਾ ਲੱਗਦਾ ਹੈ ਕਿ ਜਿੰਨੀ ਇਹ, ਗੁਰੂ ਸਾਹਿਬ ਦੇ ਅਸਲੀ ਜੀਵਨ ਤੇ ਉਨ੍ਹਾਂ ਦੇ ਸਿਧਾਂਤਾਂ ਦੇ ਉਲਟ ਮਸਾਲਾ ਪੇਸ਼ ਕਰਦੀ ਹੈ, ਉੱਨੀ ਕੋਈ ਹੋਰ ਸਾਖੀ ਨਹੀਂ, ਪਰ ਇਹ ਵੇਖ ਕੇ ਹੈਰਾਨੀ ਹੁੰਦੀ ਹੈ ਕਿ ਜਿੰਨੀ ਗਿਣਤੀ ਵਿਚ ਇਹ ਪੁਸਤਕ ਛਪਦੀ ਰਹੀ ਹੈ, ਉੱਨੀ ਵਿਚ ਹੋਰ ਅਸਲ ਦੇ ਨੇੜੇ ਤੇ ਚੰਗੀਆਂ ਜਨਮ ਸਾਖੀਆਂ ਨਹੀਂ ਛਪ ਸਕੀਆਂ। ਕਾਰਨ ਇਹ ਹੈ ਕਿ ਉਸ ਵੇਲੇ ਗੁਰੂ ਸਾਹਿਬ ਦੇ ਜੀਵਨ ਬਾਰੇ ਕੋਈ ਵਿਗਿਆਨਕ ਖੋਜ ਅਜੇ ਨਹੀਂ ਸੀ ਹੋਈ ਅਤੇ ਨਾ ਹੀ ਕੋਈ ਹੋਰ ਜਨਮ ਸਾਖੀ ਦਾ ਨੁਸਖਾ ਸੁਲਭ ਸੀ। ਪ੍ਰਤੀਤ ਹੁੰਦਾ ਹੈ ਕਿ ਅਸਲ ਜਨਮ ਸਾਖੀ ਜੋ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਭਾਈ ਪੈੜਾ ਮੋਖਾ ਪਾਸੋਂ ਲਿਖਵਾਈ ਸੀ। ਜੰਡਿਆਲੇ ਦੇ ਇਕ ਸਿੱਖ ਭਾਈ ਹਿੰਦਾਲ ਪਾਸ ਪੁੱਜ ਗਈ ਅਤੇ ਉਸ ਦੇ ਵੰਸ਼ਜ ਬਿਧੀ ਚੰਦ ਨੇ ਉਸ ਨੂੰ ਭੰਨ-ਤੋੜ ਕੇ ਤੇ ਮਨਭਾਉਂਦੇ ਵਾਧੇ-ਘਾਟੇ ਕਰ ਕੇ ਭਾਈ ਬਾਲੇ ਵਾਲੀ ਜਨਮ ਸਾਖੀ ਦਾ ਨਾਂ ਦੇ ਦਿੱਤਾ ਅਤੇ ਅਸਲ ਜਨਮ ਸਾਖੀ ਗੁੰਮ ਕਰ ਲਈ। ਇਸ ਨਕਲੀ ਜਨਮ ਸਾਖੀ ਦੇ ਪਿੱਛੋਂ ਕਈ ਹੋਰ ਉਤਾਰੇ ਹੁੰਦੇ ਗਏ ਅਤੇ ਇਸ ਵਿਚ ਦਰਜ ਸਾਖੀਆਂ ਵਿਚ ਫ਼ਰਕ ਪੈਂਦੇ ਗਏ। ਪਿੱਛੋਂ ਹੋਏ ਉਤਾਰਿਆਂ ਤੇ ਲਿਖੀਆਂ ਗਈਆਂ ਜਨਮ ਸਾਖੀਆਂ ਵਿਚ ਕਿਸੇ ਲਿਖਾਰੀ ਨੇ ਗੁਰਬਾਣੀ ਦੇ ਆਸ਼ੇ ਨਾਲ ਸਬੰਧਤ ਉਥਾਨਕਾਵਾਂ ਤੇ ਸਾਖੀਆਂ ਘੜ ਲਈਆਂ ਅਤੇ ਕਿਸੇ ਨੇ ਗੁਰੂ ਜੀ ਦੀਆਂ ਜੀਵਨ ਘਟਨਾਵਾਂ ਨੂੰ ਗੁਰਬਾਣੀ

ਨਾਲ ਸਬੰਧਤ ਕਰ ਦਿੱਤਾ ਭਾਵੇਂ ਗੁਰਬਾਣੀ ਦਾ ਉਹ ਭਾਗ, ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਿੱਛੋਂ ਹੋਣ ਵਾਲੇ ਕਿਸੇ ਹੋਰ ਗੁਰੂ ਸਾਹਿਬ ਦਾ ਉਚਾਰਨ ਕੀਤਾ ਹੋਇਆ ਸੀ। ਇਸ ਪੁਸਤਕ ਵਿਚ ਦਰਜ ਸਾਖੀਆਂ ਆਪਣੀ ਰੁਮਾਂਚਕਤਾ ਕਾਰਨ ਘੱਟ ਪੜ੍ਹੇ ਲੋਕਾਂ ਦੇ ਸੁਆਦ ਮਾਣਨ ਦਾ ਵਸੀਲਾ ਜ਼ਰੂਰ ਹਨ।

ਸੰਪੂਰਨ ਜਨਮ ਸਾਖੀ ਦੇ ਅੱਡ-ਅੱਡ ਅੰਗਾਂ ਦੇ ਕਈ ਲਿਖਤੀ ਉਤਾਰੇ ਬਹੁਤ ਥਾਈਂ ਮਿਲਦੇ ਹਨ। ਕਿਸੇ ਨੁਸਖੇ ਵਿਚ ਤਾਂ ਕੇਵਲ ਕੁਝ ਬੇਮੇਲ ਸਾਖੀਆਂ ਹੀ ਦਿੱਤੀਆਂ ਹੁੰਦੀਆਂ ਹਨ, ਕਿਸੇ ਵਿਚ ਗੋਸ਼ਟਾਂ ਤੇ ਕਿਸੇ ਵਿਚ ਗੁਰਬਾਣੀ ਦੇ ਪਰਮਾਰਥ।

ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਪ੍ਰਮੁੱਖ ਜੀਵਨ ਘਟਨਾਵਾਂ ਨੂੰ ਕਵਿਤਾ ਵਿਚ ਪਹਿਲੀ ਵਾਰ ਕਲਮਬੰਦ ਕਰਨ ਵਾਲੇ ਭਾਈ ਗੁਰਦਾਸ ਜੀ ਹੋਏ ਹਨ। ਉਨ੍ਹਾਂ ਨੇ ਆਪਣੀਆਂ ਰਚਿਤ ਵਾਰਾਂ ਵਿਚੋਂ ਪਹਿਲੀ ਵਾਰ ਵਿਚ ਸਤਿਗੁਰੂ ਜੀ ਦੀਆਂ ਕੁਝ ਘਟਨਾਵਾਂ ਬਿਆਨ ਕੀਤੀਆਂ ਹਨ ਜੋ ਪਿੱਛੋਂ ਹੋਣ ਵਾਲੇ ਖੋਜੀਆਂ ਦੀ ਖੋਜ ਦਾ ਆਧਾਰ ਅੱਜ ਤੱਕ ਬਣਦੀਆਂ ਆ ਰਹੀਆਂ ਹਨ, ਪਰ ਇਹ ਗਿਣਤੀ ਵਿਚ ਥੋੜ੍ਹੀਆਂ ਹੋਣ ਕਰਕੇ ਗੁਰੂ ਜੀ ਦੇ ਸੰਪੂਰਨ ਜੀਵਨ ਉੱਤੇ ਰੌਸ਼ਨੀ ਨਹੀਂ ਪਾਉਂਦੀਆਂ। ਇਸ ਪਹਿਲੀ ਵਾਰ ਦੀਆਂ ੪੯ ਪਉੜੀਆਂ ਵਿਚੋਂ ਪਉੜੀ ਨੰਬਰ ੨੩, ੨੪, ੨੫ ਅਤੇ ੨੭ ਤੋਂ ੪੬ ਤੱਕ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਸਬੰਧਤ ਹਨ। ਇਨ੍ਹਾਂ ਪਉੜੀਆਂ ਵਿਚ ਗੁਰੂ ਜੀ ਦਾ ਅਵਤਾਰ ਧਾਰਨਾ, ਤਪੱਸਿਆ ਕਰਨੀ, ਸੱਚ ਖੰਡੀ ਬਖ਼ਸ਼ਸ਼ ਹੋਣੀ, ਗੁਰੂ ਜੀ ਦਾ ਤੀਰਥਾਂ ਤੇ ਪੁਰਬਾਂ ਸਮੇਂ ਪੁੱਜ ਕੇ ਲੋਕਾਂ ਦੇ ਭਰਮ ਦੂਰ ਕਰਨੇ, ਸੁਮੇਰ ਪਰਬਤ ਪਰ ਸਿੱਧਾਂ ਨਾਲ ਪ੍ਰਸ਼ਨ ਉੱਤਰ ਹੋਣੇ, ਮੱਕੇ ਤੇ ਬਗ਼ਦਾਦ ਦੀਆਂ ਯਾਤਰਾਂ, ਅਚਲ ਵਟਾਲੇ ਤੇ ਮੁਲਤਾਨ ਦੀ ਦਿਗ ਵਿਜੈ ਆਦਿ ਦੇ ਪਰਸੰਗ ਬੜੀ ਸੰਖੇਪਤਾ ਨਾਲ ਦਿੱਤੇ ਹੋਏ ਹਨ। ਵੀਹਵੀਂ ਸਦੀ ਦੇ ਸ਼ੁਰੂ ਤੱਕ ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਸਬੰਧਤ ਘਟਨਾਵਾਂ ਵਰਣਨ ਕਰਨ ਜਾਂ ਲਿਖਤ ਵਿਚ ਲਿਆਉਣ ਲਈ ਜਾਂ ਤਾਂ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਆਧਾਰ ਬਣੀ ਰਹੀ ਅਤੇ ਜਾਂ ਭਾਈ ਬਾਲੇ ਵਾਲੀ ਜਨਮ ਸਾਖੀ ਆਮ ਲੋਕਾਂ ਵਿਚ ਪ੍ਰਚੱਲਤ ਰਹੀ।

ਭਾਈ ਬਾਲੇ ਵਾਲੀ ਜਨਮ ਸਾਖੀ ਦੀ ਵਾਰਤਕ ਦਾ ਨਮੂਨਾ ਇਸ ਪ੍ਰਕਾਰ ਹੈ :

'ਗੁਰੂ ਨਾਨਕ ਆਖਣ ਲਗਾ ਬੇਬੇ ਜੀ ਮੈਂ ਇਸੇ ਵਾਸਤੇ ਤੇਰੇ ਪਾਸ ਆਵਤਾ ਨਹੀਂ ਜੋ ਤੂੰ ਪੈਰਾਂ ਨੂੰ ਦਉੜਦੀ ਹੈਂ ਮੈਥੋਂ ਵੱਡੀ ਹੈਂ ਅਤੇ ਪਰਮੇਸ਼ਰ ਦੀ ਪਿਆਰੀ ਹੈਂ ਮੇਰਾ ਤੇ ਤੇਰਾ ਤ੍ਰੇਤੇ ਦੁਆਪਰ ਸਨਬੰਧ ਹੁੰਦਾ ਆਯਾ ਹੈ ਅਤੇ ਹੁਣ ਕਲਜੁਗ ਭੀ ਹੋਯਾ ਹੈ ਜੇਹੇ ਅਸੀਂ ਤੇਹੀ ਤੂੰ ਏਵੇਂ ਜਾਣ ਜੋ ਮੈਂ ਸਚ ਆਖਦਾ ਹਾਂ ਤਾਂ ਨਾਨਕੀ ਆਖਿਆ ਭਲਾ ਭਾਈਆ ਜੀ ਜਿਵੇਂ ਤੁਸੀਂ ਰਾਜ਼ੀ ਹੋਵੋਗੇ ਮੈਂ ਤਿਵੇਂ ਕਰਾਂਗੀ ਪਰ ਤੁਸੀਂ ਮੈਨੂੰ ਦਰਸ਼ਨ ਦਿੱਤਾ ਕਰੋ ਫਿਰ ਗੁਰੂ ਨਾਨਕ ਆਖਿਆ ਲੇ ਆਓ ਮਰਦਾਨਾ ਰੁਪਯੇ ਬੇਬੇ ਜੀ ਨੂੰ ਦੇਹ ਗੁਰੂ ਨਾਨਕ ਕਹਿਆ ਬੇਬੇ ਜੀ ਤੁਸੀਂ ਅਸਾਨੂੰ ਕਰਤਾਰ ਪਾਸ ਸਉਂਪ ਛੋਡਉ ਤੂੰ ਪਰਮੇਸ਼ਰ ਕੀ ਭਗਤਣੀ ਹੈਂ ਵਡਿਆਂ ਦਾ ਆਖਿਆ ਪਰਮੇਸ਼ਰ ਸੁਣਦਾ ਹੈ ਫੇਰ ਨਾਨਕੀ ਕਹਿਆ ਜੀ ਤੁਸੀਂ ਜਾਣਦੇ ਹੋਵੋਗੇ ਜੋ ਭਿਰਾਵ ਕਰ ਜਾਣਦੀ ਹੈ ਮੈਂ ਤੁਸਾਨੂੰ ਪਰਮੇਸ਼ਰ ਹੀ ਜਾਣਦੀ ਹਾਂ।

(ਪੰਨਾ ੭੭ ਛਾਪ ਸੰਮਤ ੪੩੦ ਨਾਨਕ ਜੀ)

## ੨. ਪੁਰਾਤਨ ਜਨਮ ਸਾਖੀ

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਲਿਖੀ ਗਈ ਗੁਰੂ ਜੀ ਦੀ ਅਸਲ ਜਨਮ ਸਾਖੀ ਦੀ ਅਣਹੋਂਦ ਕਾਰਨ ਕਈ ਥਾਈਂ ਜਨਮ ਸਾਖੀਆਂ ਦੇ ਲਿਖਤੀ ਉਤਾਰੇ ਹੋਏ। ਸ਼ਰਧਾਲੂ ਮਨ, ਉਨ੍ਹਾਂ ਲਿਖਤੀ ਸਾਖੀਆਂ ਨੂੰ ਹੀ ਸਹੀ ਸਮਝ ਕੇ ਪੜ੍ਹਦੇ ਤੇ ਉਨ੍ਹਾਂ ਉਤੋਂ ਹੋਰ ਉਤਾਰੇ ਕਰਦੇ ਰਹੇ। ੧੯੨੬ ਈਸਵੀ ਵਿਚ ਸਵਰਗਵਾਸੀ ਭਾਈ ਵੀਰ ਸਿੰਘ ਜੀ ਨੇ 'ਪੁਰਾਤਨ ਜਨਮ ਸਾਖੀ' ਨਾਂ ਦੀ ਪੁਸਤਕ ਸੰਪਾਦਿਤ ਕੀਤੀ। ਇਸ ਦਾ ਆਧਾਰ ਵਲੈਤ ਵਾਲਾ, ਹਾਫ਼ਜ਼ਾਬਾਦੀ ਤੇ ਪੱਥਰ ਦੇ ਛਾਪੇ ਵਾਲੇ ਪੁਰਾਣੇ ਨੁਸਖ਼ੇ ਦੱਸੇ ਜਾਂਦੇ ਹਨ। ਭਾਈ ਸਾਹਿਬ ਦੀ ਖੋਜ ਅਨੁਸਾਰ ਗੁਰੂ ਜੀ ਦੀ ਜਨਮ ਸਾਖੀ ਦਾ ਇਕ ਲਿਖਤੀ ਨੁਸਖ਼ਾ ਕਾਲਬ੍ਰਕ ਨਾਮੇ ਇਕ ਅੰਗਰੇਜ਼ ਨੂੰ ਮਿਲਿਆ ਜੋ ਕਿ ਉਸ ਨੇ ਈਸਟ ਇੰਡੀਆ ਕੰਪਨੀ ਦੇ ਦਫ਼ਤਰ ਇੰਗਲੈਂਡ ਭੇਜ ਦਿੱਤਾ। ਸੰਨ ੧੮੮੩ ਈਸਵੀ ਵਿਚ ਅੰਮ੍ਰਿਤਸਰ ਦੇ ਸਿੱਖਾਂ ਨੇ ਉਸ ਵੇਲੇ ਦੇ ਲਫਟੰਟ ਗਵਰਨਰ ਰਾਹੀਂ ਉਹ ਨੁਸਖ਼ਾ ਵਲੈਤੋਂ ਮੰਗਵਾ ਲਿਆ। ਸਿੰਘ ਸਭਾ ਲਹਿਰ ਨੇ ਉਸ ਦਾ ਉਤਾਰਾ ਪੱਥਰ ਦੇ ਛਾਪੇ ਵਿਚ ਛਪਵਾਇਆ ਜੋ ਵਲੈਤ ਵਾਲੀ ਜਨਮ ਸਾਖੀ ਦੇ ਨਾਂ ਨਾਲ ਪ੍ਰਸਿੱਧ ਹੋਇਆ।

੧੮੮੪ ਈਸਵੀ ਵਿਚ ਭਾਈ ਗੁਰਮੁਖ ਸਿੰਘ ਜੀ ਨੂੰ ਇਸ ਲਿਖਤੀ ਜਨਮ ਸਾਖੀ ਦਾ ਨੁਸਖ਼ਾ ਹਾਫ਼ਜ਼ਾਬਾਦੋਂ

ਮਿਲਿਆ। ਇਹ ਵਲੈਤ ਵਾਲੇ ਨੁਸਖ਼ੇ ਨਾਲ ਮਿਲਦਾ ਜੁਲਦਾ ਸੀ। ਇਸ ਦਾ ਇਕ ਉਤਾਰਾ ਮਿਸਟਰ ਮੈਕਾਲਿਫ਼ ਨੂੰ ਲੱਭਾ ਜੋ ੧੯੮੫ ਈਸਵੀ ਵਿਚ ਛਪ ਕੇ ਮੈਕਾਲਿਫ਼ ਵਾਲੀ ਜਨਮ ਸਾਖੀ ਦੇ ਨਾਂ ਨਾਲ ਪੁਕਾਰਿਆ ਗਿਆ।

ਹੁਣ ਭਾਈ ਵੀਰ ਸਿੰਘ ਜੀ ਦੀ ਸੰਪਾਦਿਤ ਕੀਤੀ ਗਈ 'ਪੁਰਾਤਨ ਜਨਮ ਸਾਖੀ' ਬਾਕੀ ਜਨਮ ਸਾਖੀਆਂ ਨਾਲੋਂ ਵਧੇਰੇ ਪਰਮਾਨੀਕ ਮੰਨੀ ਜਾਣ ਲੱਗੀ। ਹਾਫ਼ਜ਼ਾਬਾਦੀ ਨੁਸਖ਼ੇ ਨਾਲ ਟਾਕਰਾ ਕਰਨ ਪਿੱਛੋਂ ਭਾਈ ਸਾਹਿਬ ਨੇ ਇਹ ਗੱਲ ਮੰਨੀ ਹੈ ਕਿ ਉਨ੍ਹਾਂ ਦੀ ਸੰਪਾਦਿਤ ਜਨਮ ਸਾਖੀ ਕਿਸੇ ਅਜਿਹੇ ਨੁਸਖ਼ੇ ਦਾ ਉਤਾਰਾ ਹੈ, ਜੋ ਖ਼ੁਦ ਅਸਲ ਨੁਸਖ਼ਾ ਨਹੀਂ ਸੀ, ਸਗੋਂ ਅਸਲ ਨੁਸਖ਼ੇ ਦਾ ਉਤਾਰਾ ਸੀ। ਇਸ ਤੋਂ ਅੰਦਾਜ਼ਾ ਲੱਗ ਜਾਂਦਾ ਹੈ ਕਿ ਹੁਣ ਤੱਕ ਪ੍ਰਾਪਤ ਹੱਥ ਲਿਖਤੀ ਜਨਮ ਸਾਖੀਆਂ ਜਾਂ ਛਪੀਆਂ ਹੋਈਆਂ ਜਨਮ ਸਾਖੀਆਂ ਅਸਲ ਨੁਸਖ਼ੇ ਦੇ ਉਤਾਰਿਆਂ ਦੇ ਅੱਗੋਂ ਉਤਾਰੇ ਹਨ, ਜੋ ਲਿਖਾਰੀਆਂ ਦੀ ਨੀਅਤਨ ਜਾਂ ਸਹਿਵਨ ਭੁੱਲ ਕਰਕੇ ਇਕ ਦੂਜੇ ਨਾਲੋਂ ਫ਼ਰਕ ਕਰਦੇ ਚਲੇ ਗਏ ਹਨ। ਇਸ ਵਿਚਾਰ ਤੋਂ ਇਹ ਗੱਲ ਸਿੱਧ ਹੋ ਜਾਂਦੀ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਲਿਖਵਾਈ ਗਈ ਅਸਲੀ ਜਨਮ ਸਾਖੀ ਦੇ ਉਤਾਰਿਆਂ ਤੋਂ ਉਤਾਰੇ ਦੋ ਤਿੰਨ ਸਦੀਆਂ ਤੱਕ ਹੁੰਦੇ ਰਹੇ।

ਭਾਈ ਵੀਰ ਸਿੰਘ ਜੀ ਨੇ ਪੁਰਾਤਨ ਜਨਮ ਸਾਖੀ ਦੇ ਲਿਖੇ ਜਾਣ ਦਾ ਸਮਾਂ ਸੰਮਤ ੧੬੯੫ ਬਿਕਰਮੀ ਨਿਸਚਿਤ ਕੀਤਾ ਹੈ।

ਪੁਰਾਤਨ ਜਨਮ ਸਾਖੀ ਦੀ ਸ਼ੈਲੀ ਦਾ ਨਮੂਨਾ ਇਉਂ ਹੈ :

'ਜਾਂਦੇ ਜਾਂਦੇ ਸੇਖ ਸਜਣ ਕੈ ਘਰਿ ਜਾਇ ਨਿਕਲੇ। ਉਸਕਾ ਘਰੁ ਪੈਂਡੇ ਵਿਚਿ ਥਾ ਅਤੇ ਠਾਕੁਰ ਦੁਆਰਾ ਤੈ ਮਸੀਤ ਕਰਿ ਛਡੀ ਥੀ, ਜੇ ਕੋਈ ਹਿੰਦੂ ਆਵੈ ਤਾਂ ਠਉਰ ਦੇਵੈ ਅਤੈ ਜੇ ਮੁਸਲਮਾਨੁ ਜਾਵੈ ਤਾਂ ਤਵਜਹ ਕਰੇ। ਅਰੁ ਜਾਂ ਰਾਤਿ ਪਵੈ ਤਾਂ ਆਖੈ, 'ਚਲੁ ਜੀ ਸੋਵਹੁ।' ਅੰਦਰਿ ਲੈ ਜਾਵੈ, ਖੂਹੈ ਵਿਚਿ ਪਾਇ ਕਰਿ ਮਾਰੇ, ਅਰੁ ਜਾਂ ਸੁਬਾਹ ਹੋਵੈ, ਤਾਂ ਆਸਾ ਤਸਬੀ ਹਾਥਿ ਲੈ ਮੁਸਲਾ ਪਾਇ ਬਹੈ। ਜਬਿ ਬਾਬਾ ਤੇ ਮਰਦਾਨਾ ਗਏ ਤਾਂ ਖਿਜਮਤਿ ਬਹੁਤੁ ਕੀਤੀਓਸੁ ਅਤੈ ਆਪਣਿਆਂ ਲੋਕਾਂ ਤਾਂਈ ਆਖਿਓਸੁ : 'ਜੋ ਇਸਦੇ ਪਲੈ ਬਹੁਤੁ ਦੁਨੀਆ ਹੈ, ਪਰ ਗੁਹਜੁ ਹੈ। ਜਿਸ ਦੇ ਮੁਹਿ ਵਿਚਿ ਐਸੀ ਭੜਕ ਹੈ ਸੋ ਖਾਲੀ ਨਾਹੀ, ਫੈਲੁ ਕਰਿ ਕੇ ਫਕੀਰੁ ਹੋਇਆ ਹੈ।' (ਪੰਨਾ ੨੧)

## ੩. ਪ੍ਰਾਚੀਨ ਜਨਮ ਸਾਖੀ

ਇਹ ਨੁਸਖ਼ਾ ਜਿਸ ਨੂੰ 'ਪ੍ਰਾਚੀਨ ਜਨਮ ਸਾਖੀ' ਦਾ ਨਾਂ ਦਿੱਤਾ ਗਿਆ ਹੈ, ਭੀ ਹੋਰ ਜਨਮ ਸਾਖੀਆਂ ਵਾਂਗ ਇਕ ਅਜਿਹੇ ਨੁਸਖ਼ੇ ਦਾ ਉਤਾਰਾ ਹੈ ਜੋ ਖੋਜ ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਦੇ ਨੇੜੇ-ਤੇੜੇ ਲਿਖਿਆ ਗਿਆ ਪਰਤੀਤ ਹੁੰਦਾ ਹੈ, ਛੇਵੇਂ ਗੁਰੂ ਸਾਹਿਬ ਸੰਮਤ ੧੬੯੫ ਬਿਕਰਮੀ ਨੂੰ ਜੋਤੀ ਜੋਤ ਸਮਾਏ ਸਨ। ਉਸ ਸਮੇਂ ਦੀ ਪੰਜਾਬੀ ਵਾਰਤਕ ਰਚਨਾ ਦੇ ਬਹੁਤ ਘੱਟ ਨਮੂਨੇ ਮਿਲਦੇ ਹਨ। ਇਸ ਪੁਸਤਕ ਦੀ ਅੰਦਰਲੀ ਗਵਾਹੀ, ਬੋਲੀ, ਸ਼ੈਲੀ, ਸ਼ਬਦਾਵਲੀ, ਕਹਿਣ ਢੰਗ ਤੇ ਸਾਖੀਆਂ ਦੀ ਬੇ-ਤਰਤੀਬੀ ਤੋਂ ਜਾਪਦਾ ਹੈ ਕਿ ਇਹ ਗੁਰ-ਕਾਲ ਦੇ ਅੰਤਲੇ ਸਾਲਾਂ ਦੀ ਰਚਨਾ ਹੈ। ਹਰ ਹਾਲਤ ਇਹ ਸੰਮਤ ੧੭੫੬ ਬਿਕਰਮੀ ਤੋਂ ਕੁਝ ਸਮਾਂ ਪਹਿਲਾਂ ਲਿਖੀ ਗਈ ਸਿੱਧ ਹੁੰਦੀ ਹੈ।

ਪੁਸਤਕ ਵਿਚ ਸਾਖੀਆਂ ਦੀ ਗਿਣਤੀ ਅੱਸੀ ਹੈ। ਇਨ੍ਹਾਂ ਵਿਚ ਕੁਝ ਸਾਖੀਆਂ ਵਿਚੋਂ ਸਾਖੀਆਂ ਮਿਲਾ ਕੇ ਦਿੱਤੀਆਂ ਗਈਆਂ ਹਨ। ਸਾਖੀਆਂ ਉਘੜ-ਦੁਘੜੀਆਂ ਤੇ ਦੇਸ਼-ਕਾਲ ਦੇ ਬੱਝਵੇਂ ਨੇਮ ਤੋਂ ਸੁਤੰਤਰ ਹਨ। ਸਿੱਧਾਂ ਨਾਲ ਹੋਈਆਂ ਗੋਸ਼ਟਾਂ ਤੇ ਮੱਕੇ ਦੀ ਗੋਸ਼ਟ ਬਹੁਤ ਲੰਮੀਆਂ ਰਚਨਾਵਾਂ ਹਨ। ਇਨ੍ਹਾਂ ਵਿਚ ਕਵਿਤਾ ਦੀ ਬਹੁਲਤਾ ਹੈ। ਕਈ ਥਾਈਂ ਗੱਲਬਾਤੀ ਢੰਗ ਫ਼ਾਰਸੀ ਵਿਚ ਉਲੀਕਿਆ ਗਿਆ ਹੈ। ਹੋਰ ਜਨਮ ਸਾਖੀਆਂ ਵਾਂਗ ਇਸ ਪੁਸਤਕ ਦੀਆਂ ਸਾਖੀਆਂ ਵੀ ਗੁਰੂ ਨਾਨਕ ਦੇਵ ਜੀ ਨੂੰ ਕਰਾਮਾਤੀ ਤੇ ਜਾਦੂਗਰ ਸਿੱਧ ਕਰਦੀਆਂ ਹਨ ਜੋ ਸਮੁੰਦਰ ਵਿਚ ਮੱਛਾਂ ਦੀ ਸਵਾਰੀ ਕਰਦੇ ਤੇ ਅਕਾਸ਼ੀ ਮੰਡਲਾਂ ਵਿਚ ਅੱਖ ਦੇ ਫੋਰ ਵਿਚ ਹਜ਼ਾਰਾਂ ਕੋਹਾਂ ਦੀਆਂ ਮੰਜ਼ਲਾਂ ਤੈ ਕਰਦੇ ਦੱਸੇ ਗਏ ਹਨ। ਇਸ ਵਿਚ ਕੁਝ ਸਾਖੀਆਂ ਅਜਿਹੀਆਂ ਹਨ ਜੋ ਗੁਰੂ ਜੀ ਦੀ ਉਚਾਰਨ ਕੀਤੀ ਬਾਣੀ, ਉਨ੍ਹਾਂ ਦੇ ਫ਼ਲਸਫ਼ੇ ਤੇ ਸਿਧਾਂਤਾਂ ਨਾਲ ਮੇਲ ਨਹੀਂ ਖਾਂਦੀਆਂ, ਜਿਵੇਂ ਗੁਰੂ ਜੀ ਦਾ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਆਪਣੇ ਪਿਤਾ ਦਾ ਸਰਾਧ ਕਰਾਉਣਾ ਅਤੇ ਗੁਰੂ ਜੀ ਦੀ ਸੁਪਤਨੀ ਦਾ ਉਨ੍ਹਾਂ ਦੇ ਅੰਤਮ ਸੰਸਕਾਰ ਸਮੇਂ ਗੁਰੂ ਜੀ ਦਾ ਇਕ ਦੰਦ ਤਵੀਤ ਵਿਚ ਮੜ੍ਹ ਕੇ ਰੱਖਣ ਦੀ ਇੱਛਾ ਲਿਖਾਰੀ ਦੀ ਗੁਰੂ ਨਾਨਕ ਦੇਵ ਜੀ ਸਬੰਧੀ ਅਪਾਰ ਸ਼ਰਧਾ, ਜੀਵਨ ਦੀਆਂ ਸਾਰਥਕ ਘਟਨਾਵਾਂ ਨੂੰ ਕਲਪਨਾ ਤੇ ਕਰਾਮਾਤੀ ਛੋਹਾਂ ਨਾਲ ਅਯਥਾਰਥਕਤਾ ਵਿਚ ਬਦਲ ਕੇ ਰੱਖ ਦਿੰਦੀ ਹੈ।

ਪੁਰਾਣੀਆਂ ਯਾਦਾਂ ਦੀ ਸੰਭਾਲ, ਆਪਣੇ ਸਮੇਂ ਦੀ ਸੰਸਕ੍ਰਿਤੀ, ਬੋਲੀ ਦੇ ਨਮੂਨੇ ਤੇ ਸ਼ੈਲੀ ਦੇ ਲਿਹਾਜ਼ ਨਾਲ, ਸਾਖੀ-ਸਾਹਿਤ ਵਿਚ ਇਸ ਪੁਸਤਕ ਦੀ ਵਿਸ਼ੇਸ਼ ਥਾਂ ਹੈ। ਬੋਲੀ ਹਿੰਦੀ, ਪੰਜਾਬੀ ਤੇ ਸਾਧੁਕੜੀ ਦੇ ਮੇਲ ਦੀ ਰਲਗੱਡ, ਪਰ ਆਪਣੇ ਸਮੇਂ ਦੀ ਭਾਸ਼ਾ ਸ਼ੈਲੀ ਦੀ ਪ੍ਰਤੀਨਿਧਤਾ ਕਰਨ ਵਾਲੀ ਹੈ। ਖ਼ਿਆਲ ਤੇ ਵਿਚਾਰ ਦੀ ਦੋਹਰਾਈ ਆਮ ਮਿਲਦੀ ਹੈ। ਜਨਮ ਸਾਖੀ ਦੇ ਸ਼ੁਰੂ ਵਿਚ ਕੁਝ ਮਿਥਿਹਾਸਿਕ ਇਤਿਹਾਸ ਦੀਆਂ ਕਹਾਣੀਆਂ ਦਿੱਤੀਆਂ ਹੋਈਆਂ ਹਨ, ਜਿਨ੍ਹਾਂ ਵਿਚੋਂ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਨਾਲ ਸੰਬੰਧਤ ਕੁਝ ਵਾਕ ਸੰਪਾਦਕ ਵਲੋਂ ਅਖ਼ੀਰ ਵਿਚ ਚਾਰ ਅੰਤਕਾਵਾਂ ਦੇ ਰੂਪ ਵਿਚ ਦਿੱਤੇ ਗਏ ਹਨ। ਇਨ੍ਹਾਂ ਵਿਚੋਂ ਅੰਤਕਾ ਨੰਬਰ ੨ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਲਜੁਗ ਵਿਚ ਅਵਤਾਰ ਧਾਰਨ ਦੀ ਭਵਿੱਖਤ ਬਾਣੀ ਤੇ ਸੰਪੂਰਨ ਵਾਰਤਾ ਦਾ ਅਭਿਖਕ ਪੁਰਾਣ ਵਿਚ ਲਿਖੇ ਹੋਣਾ ਦੱਸਿਆ ਗਿਆ ਹੈ।

ਸਿੱਖ ਧਰਮ ਦੇ ਆਰੰਭਕ ਪੜਾਅ ਵਿਚ ਲਿਖੀ ਗਈ ਹਰੇਕ ਲਿਖਤ ਵਾਂਗ ਇਸ ਪੁਸਤਕ ਵਿਚ ਵੀ ਮਿਥਿਹਾਸਿਕ ਘਟਨਾਵਾਂ, ਬਿਨਾਂ ਅਸਲੀਅਤ ਨੂੰ ਖੋਜਣ ਤੇ ਘੋਖਣ ਦੇ ਦਿੱਤੀਆਂ ਹੋਈਆਂ ਹਨ। ਜਜ਼ਬਾਤੀ ਸ਼ਰਧਾ ਦੇ ਵੇਗ ਵਿਚ ਅਣਇਤਿਹਾਸਕ ਸੋਮੇ, ਇਸ ਰਚਨਾ ਵਿਚ ਇਕਸੁਰ ਹੋਏ ਮਿਲਦੇ ਹਨ। ਕਈ ਸਾਖੀਆਂ ਦਾ ਆਧਾਰ ਗੁਰਬਾਣੀ ਦੇ ਸ਼ਬਦ ਹਨ ਅਤੇ ਕਈ ਸ਼ਬਦ ਤੇ ਸਲੋਕ ਸੰਬੰਧਤ ਜੀਵਨੀਆਂ ਵੱਲ ਸੰਕੇਤ ਕਰਦੇ ਹਨ। ਇਹ ਰਚਨਾ, ਘਟਨਾਵਲੀ, ਕਥਾਵਲੀ, ਗੋਸ਼ਟਾਵਲੀ, ਬੋਲੀ ਤੇਂ ਸ਼ੈਲੀ ਦੀ ਪ੍ਰਾਚੀਨਤਾ ਕਾਰਨ, ਆਉਣ ਵਾਲੇ ਸਮੇਂ ਦੇ ਖੋਜੀਆਂ ਦਾ ਆਧਾਰ ਬਣ ਸਕਦੀ ਹੈ।

'ਪ੍ਰਾਚੀਨ ਜਨਮ ਸਾਖੀ' ਦੀ ਵਾਰਤਕ ਦਾ ਨਮੂਨਾ ਇਸ ਪ੍ਰਕਾਰ ਹੈ :

'ਇਕੁ ਸਿਖ ਥਾ॥ ਉਸੁ ਨੋ ਗੁਰੂ ਕਾ ਬਚਨੁ ਥਾ ਤੂ ਲੋਕਾ ਨੋ ਨਾਮੁ ਸੁਣਾਇਆ ਕਰੁ ਅਰੁ ਲੋਕਾ ਤੇ ਸੁਣਿਆ ਭੀ ਕਰੁ॥ ਸ੍ਰੀ ਗੁਰੂ ਜੀ ਜਾਦੇ ਜਾਦੇ ਭੇਹਰੇ ਤੇ ਕੋਹਾ ਦੁਹੁ ਪਰੁ ਇਕੁ ਗਿਰਾਉ ਥਾ ਉਥੈ ਰਾਤਿ ਜਾਇ ਰਹੈ॥ ਉਥੈ ਕੋਈ ਜਾਗਾ ਦੇਵੈ ਨਾਹੀ ਬਹੁਤੁ ਨਿਰਦੇਇਆ ਲੋਕੁ ਥੇ॥ ਉਥੈ ਇਕ ਖਤ੍ਰੀ ਥਾ॥ ਮਾਇਆ ਵਿਚਿ ਗਲਤਾਨੁ ਰਹਦਾ ਥਾ॥ ਉਸ ਕਾ ਭਲਾ ਹੋਣਾ ਗੁਰੂ ਜੀ ਕਾ ਉਸ ਨੋ ਦਰਸਨੁ ਹੋਇਆ॥ ਦਰਸਨੁ ਕਰਦੇ ਹੀ ਉਸ ਨੋ ਸਭੁ ਕਿਛੁ ਜਹਰੁ ਲਗਾ ਲਗਣ॥ ਮਾਇਆ ਘਰ ਬਾਰ ਪੁਤ੍ਰ ਧੀਆ ਇਸਤਰੀ ਸਭੁ ਕਿਛੁ ਬੁਰਾ ਹੀ ਦਿਸਿ ਆਵੈ॥ ਅਗਾ ਉਸ ਨੋ ਨਜ਼ਰੀ ਆਇਆ॥ ਸ੍ਰੀ ਗੁਰੂ ਜੀ ਕੀ ਸੇਵਾ ਉਨੁ ਕੀਤੀ॥ ਜਾਂ ਸਵੇਰੁ ਹੋਈ ਤਾਂ ਬਚਨੁ ਹੋਇਆ॥ ਕਿਉ ਭਾਈ ਕਹੈ ਹੁਣ ਮੈਨੋ ਸਭੁ ਕਿਛੁ ਜਹਰ ਨਜਰੀ ਆਉਦਾ ਹੈ ਜੀ॥ ਫੇਰ ਬਚਨੁ ਹੋਇਆ ਹੁਣ ਤੇਰਾ ਆਤਮਾ ਕਿਆ ਕਹਦਾ ਹੈ॥ ਕਹੈ ਜੀ ਜੇ ਬਚਨੁ ਕਰੋ ਤਾਂ ਮਾਇਆ ਲੁਟਾਇ ਦੇਵਾਂ॥ ਬਚਨੁ ਹੋਇਆ ਲੁਟਾਇ ਦੇਹੁ॥ ਉਨੁ ਮਾਇਆ ਸਭੁ ਲੁਟਾਇ ਦਿੱਤੀ॥ ਸਾਰੇ ਕੁਟੰਬੁ ਨੋ ਕਹਿਆ ਤੁਸੀ ਮੇਰੇ ਨਾਹੀ ਮੈ ਤੁਸਾਡਾ ਨਾਹੀ॥ ਉਸੁ ਦਾ ਕੁਟੰਬੁ ਉਸ ਤੇ ਨਿਆਰਾ ਹੋ ਬੈਠਾ॥ (ਪੰਨਾ ੧੦੨)

## ੪. ਜਨਮ ਸਾਖੀ ਮਿਹਰਵਾਨ

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵੱਡੇ ਭਰਾਤਾ, ਸ੍ਰੀ ਪ੍ਰਿਥੀ ਚੰਦ ਜੀ ਦੇ ਸਾਹਿਬਜ਼ਾਦੇ ਸੋਢੀ ਮਿਹਰਵਾਨ ਦੀ ਰਚਿਤ ਇਹ ਜਨਮਸਾਖੀ ਸੰਮਤ ੧੬੯੫ ਬਿਕਰਮੀ ਵਿਚ ਲਿਖੀ ਦੱਸੀ ਜਾਂਦੀ ਹੈ। ਇਹ ਇਕ ਲੰਮੇਰੀ ਰਚਨਾ ਹੈ, ਜਿਸ ਦੇ ਪਹਿਲੇ ਦੋ ਭਾਗ ੧੯੬੩-੬੯ ਈਸਵੀ ਵਿਚ ਛਪੇ ਮਿਲਦੇ ਹਨ। ਇਸ ਵਿਚ ੫੭੫ ਸਾਖੀਆਂ ਗੋਸ਼ਟਾਂ ਦੇ ਰੂਪ ਵਿਚ ਮਿਲਦੀਆਂ ਹਨ। ਇਸ ਵਿਚ ਦਰਜ ਘਟਨਾਵਾਂ ਵੀ ਉੱਘੜ-ਦੁਘੜੀਆਂ ਹਨ। ੫੭੫ ਗੋਸ਼ਟਾਂ ਦੀ ਵੰਡ ਛਿਆਂ ਭਾਗਾਂ ਵਿਚ ਇਸ ਤਰ੍ਹਾਂ ਕੀਤੀ ਹੋਈ ਹੈ :

| | | |
|---|---|---|
| ਭਾਗ ੧ | ਪੋਥੀ ਸੱਚ ਖੰਡ | ੧੫੩ ਗੋਸ਼ਟਾਂ |
| ਭਾਗ ੨ | ਪੋਥੀ ਹਰਿ ਜੀ ਕੀ | ੬੧ ਗੋਸ਼ਟਾਂ |
| ਭਾਗ ੩ | ਪੋਥੀ ਚਤੁਰ ਭੋਜ | ੭੪ ਗੋਸ਼ਟਾਂ |
| ਭਾਗ ੪ | ਪੋਥੀ ਕੇਸ਼ੋ ਰਾਇ | |
| ਭਾਗ ੫ | ਪੋਥੀ ਅਭੈ ਪਦ | ੨੮੭ ਗੋਸ਼ਟਾਂ |
| ਭਾਗ ੬ | ਪੋਥੀ ਪ੍ਰੇਮ ਪਦ | |
| | **ਕੁੱਲ** | **੫੭੫ ਗੋਸ਼ਟਾਂ** |

ਇਸ ਪੁਸਤਕ ਦੀਆਂ ਸਾਖੀਆਂ ਨਿਰੋਲ ਇਤਿਹਾਸਕ ਹੋਣ ਦੀ ਥਾਂ ਵਧੇਰੇ ਮਿਥਿਹਾਸਿਕ ਤੇ ਮਨੋਕਲਪਤ ਹਨ। ਭੂਗੋਲਿਕ ਕ੍ਰਮ ਤੇ ਸਮੇਂ ਦੀ ਤਰਤੀਬ ਵੀ ਠੀਕ ਨਹੀਂ ਦਿੱਤੀ ਹੋਈ। ਸਾਖੀਆਂ ਵਿਚ ਪੁਰਾਣਿਕ ਰੰਗਣ ਥਾਂ-ਥਾਂ ਦਿਸਦੀ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਭਾਈ ਮਨੀ ਸਿੰਘ ਜੀ ਸ਼ਹੀਦ ਨੇ ਇਸ ਜਨਮ ਸਾਖੀ ਨੂੰ ਅਜਿਹੀਆਂ ਅਜੁਗਤਾਂ ਦੇ ਕਾਰਨ ਹੀ 'ਛੋਟੇ ਮੇਲ' ਵਾਲੀ ਦੱਸਿਆ ਹੈ। ਬੋਲੀ ਵਿਚੋਂ ਪੁਰਾਣੀ ਪੰਜਾਬੀ ਦੀ ਨੁਹਾਰ ਪ੍ਰਗਟ ਹੁੰਦੀ ਹੈ। ਪੁਸਤਕ ਵਿਚ ਵਾਰਤਕ ਤੇ ਕਵਿਤਾ ਰਲੀ ਮਿਲੀ ਆਉਂਦੀ ਹੈ। ਬਾਨੀ ਦਾ ਉਚਾਰਨ ਗੁਰੂ ਨਾਨਕ ਦੇਵ ਜੀ ਦੇ ਮੁਖਾਰਬਿੰਦ ਤੋਂ ਕਰਵਾ ਕੇ ਉਸ ਦੇ ਅਰਥ ਵੀ ਕਰਵਾਏ ਗਏ ਹਨ। ਸਾਖੀ ਦਾ ਅਸਲੀ ਭਾਗ ਘੱਟ ਹੈ, ਗੁਰਬਾਣੀ ਦੇ ਸ਼ਬਦਾਂ ਦੀ ਵਿਆਖਿਆ ਉਤੇ ਵਧੇਰੇ ਜ਼ੋਰ ਦਿੱਤਾ ਗਿਆ ਹੈ। ਮਿਹਰਵਾਨ ਜੀ ਨੇ ਆਪਣੀ ਬਾਣੀ ਰਚ ਕੇ ਉਸ ਵਿਚ 'ਨਾਨਕ' ਨਾਂ ਦਿੱਤਾ ਹੋਇਆ ਹੈ। ਸਾਖੀਆਂ ਦੇ ਅਖ਼ੀਰ ਵਿਚ ਸਲੋਕ ਦਿੱਤੇ ਹੋਏ ਹਨ ਜਿਹੜੇ ਕਿ ਮਿਹਰਵਾਨ ਦੇ ਆਪਣੇ ਰਚੇ ਹੋਏ ਹਨ। ਸੋਢੀ ਘਰਾਣੇ ਨਾਲ ਸਬੰਧਤ ਹੋਣ ਕਰਕੇ ਭਾਵੇਂ ਮਿਹਰਵਾਨ ਜੀ ਦੀ ਰਚਨਾ ਨੂੰ ਗੁਰੂ-ਘਰ ਦੇ ਨੇੜੇ-ਤੇੜੇ ਦੀ ਤੇ ਮਹੱਤਵਪੂਰਨ ਸਮਝਿਆ ਜਾਂਦਾ ਹੈ, ਪਰ ਇਸ ਜਨਮ ਸਾਖੀ ਵਿਚ ਕਈ ਅਜਿਹੀਆਂ ਗੱਲਾਂ ਦਿੱਤੀਆਂ ਹਨ ਜੋ ਗੁਰੂ-ਆਸ਼ੇ ਦੇ ਅਨੁਕੂਲ ਨਹੀਂ ਅਤੇ ਨਿੱਜੀ-ਸੁਆਰਥ ਕਾਰਨ ਗੁਰੂ-ਘਰ ਨੂੰ ਛੁਟਿਆਉਣ ਲਈ ਲਿਖੀਆਂ ਗਈਆਂ ਹਨ ਅਤੇ ਜਿਨ੍ਹਾਂ ਤੋਂ ਪਾਠਕ ਦੇ ਟਪਲਾ ਖਾ ਜਾਣ ਦੀ ਸੰਭਾਵਨਾ ਹੈ।

ਇਸ ਰਚਨਾ ਸਬੰਧੀ ਡਾਕਟਰ ਸੁਰਿੰਦਰ ਸਿੰਘ ਜੀ ਕੋਹਲੀ ਦੇ ਵਿਚਾਰ ਇਸ ਪ੍ਰਕਾਰ ਹਨ :

ਜਨਮ ਸਾਖੀ ਮਿਹਰਵਾਨ ਪੰਜਾਬੀ ਵਾਰਤਕ ਦੀ ਜਨਮ ਸਾਖੀ ਪਰੰਪਰਾ ਦਾ ਇਕ ਅੰਗ ਹੈ। ਇਹ ਪਹਿਲੀ ਜਨਮ ਸਾਖੀ ਹੈ ਜੋ ਨਿਰੋਲ ਗੋਸ਼ਟਾਂ ਦੇ ਰੂਪ ਵਿਚ ਹੈ। ਇਹ ਗੋਸ਼ਟਾਂ ਬਹੁਤ ਹਰਮਨ ਪਿਆਰੀਆਂ ਹੋਈਆਂ, ਇਹੋ ਕਾਰਨ ਹੈ ਕਿ ਇਨ੍ਹਾਂ ਗੋਸ਼ਟਾਂ ਅਤੇ ਉਨ੍ਹਾਂ ਵਿਚ ਆਏ ਪਰਮਾਰਥਾਂ ਦੇ ਕਈ ਨੁਸਖ਼ੇ ਮਿਲਦੇ ਹਨ। ਜਨਮ ਸਾਖੀ ਮਿਹਰਵਾਨ, ਵਿਸਥਾਰਮਈ ਅਤੇ ਵਿਆਖਿਆਤਮਕ ਵਾਰਤਕ ਦੀ ਪਹਿਲੀ ਪੁਸਤਕ ਹੈ। ਇਸ ਵਿਚ ਜੀਵਨ-ਘਟਨਾਵਾਂ ਦੇ ਵਰਣਨ ਨਾਲੋਂ ਗੁਰਬਾਣੀ ਦੀ ਵਿਆਖਿਆ ਤੇ ਵਧੀਕ ਜ਼ੋਰ ਦਿੱਤਾ ਗਿਆ ਹੈ। ਇਸ ਦੀਆਂ ਗੋਸ਼ਟਾਂ ਅਤੇ ਪਰਮਾਰਥਾਂ ਨੇ ਅਗਲੇ ਲਿਖਾਰੀਆਂ ਨੂੰ ਪ੍ਰਭਾਵਤ ਕੀਤਾ ਅਤੇ ਗੋਸ਼ਟਾਂ, ਸਾਖੀਆਂ, ਪਰਮਾਰਥ ਅਤੇ ਟੀਕੇ ਲਿਖਣ ਦੀ ਪ੍ਰੇਰਨਾ ਕੀਤੀ। (ਆਲੋਚਨਾ ਜਨਵਰੀ ੧੯੬੩ ਵਿਚੋਂ)

ਜਨਮ ਸਾਖੀ ਮਿਹਰਵਾਨ ਦੀ ਵਾਰਤਕ ਦਾ ਨਮੂਨਾ ਇਉਂ ਹੈ :

'ਤਬ ਉਸ ਕੇ ਕਪਾਟ ਖੁਲਿ ਗਏ, ਉਹ ਉਠਿ ਪੈਰੀ ਪੜਿਆ ਗੁਰੂ ਬਾਬੇ ਨਾਨਕ ਜੀ ਦੀ, ਹਾਇ ਹਾਇ ਪੈਆ ਕਰੈ, ਪੈਰਾਂ ਊਪਰਿ ਪੜਿ ਰਹਿਆ। ਜਾਰਿ ਜਾਰਿ ਰੋਵਣ ਲਗਾ, ਬੋੜਾਂ ਮਾਰਿ ਰੁੰਨਾ ਜਿ, ਬਾਬਾ ਜੀ ਸਲਾਮਤਿ! ਤੂੰ ਜਿ ਆਇਆ ਹੈਂ ਸਿ ਮੇਰੈ ਭਾਗਿ ਕਰਿ ਕਰਿ ਆਇਆ ਹੈ ਅਤੇ ਮੇਰੇ ਕਰਮ ਤੈ ਵਿਣੁ ਪੁਛੈ ਕਹੈ ਨੀ, ਤਿਉ ਬਾਬਾ ਜੀ ਸਲਾਮਤਿ! ਮੇਰੀ ਤੂ ਰਖੁ, ਮੈਨੋਂ ਆਪਣੀ ਚਰਨੀਂ ਲਾਇ। ਮੈਂ ਮਹਾਂ ਪਾਪੀ ਹਤਿਆਰਾ ਹਾਂ। ਜੇ ਤੂੰ ਸੂਰਾ ਹੈਂ ਤਾਂ ਮੈਨੋਂ ਤੁਧੁ ਨਿਸਤਾਰਣਾ ਹੈ, ਅਤੈ ਜੀ, ਤੂੰ ਮੈਨੋ ਆਪਣਿਆਂ ਚਰਨਾਂ ਨਾਲਿ ਲੈ ਚਲ। ਜੀ ਮੈਨੋਂ ਤੇਰੈ ਦਰਸਨਿ ਲਗੈ, ਸਭ ਕਿਛੁ ਬਿਖੁ ਲਗਾ ਹੈ। ਜੀ ਤੂੰ ਜਿਵ ਜਾਣਹਿ ਤਿਵ ਮੇਰੀ ਰਖੁ। ਮੈਨੋ ਪਾਪਹੁ ਤੇ ਰਖ ਜਾ, ਪਰਮੇਸਰੁ ਦੈ ਅਰਥਿ।' *(ਪੰਨਾ ੨੩੭)*

## ੫. ਜਨਮ ਸਾਖੀ ਗੁਰੂ ਨਾਨਕ ਜੀ (ਭਾਈ ਮਨੀ ਸਿੰਘ)

ਇਹ ਜਨਮ ਸਾਖੀ ਅਠਾਰ੍ਹਵੀਂ ਸਦੀ ਦੀ ਰਚਨਾ ਹੈ। ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਵਿਚ ਗੁਰੂ ਨਾਨਕ ਸਾਹਿਬ ਦੇ ਅਵਤਾਰ ਧਾਰਨ ਤੇ ਜਗਤ-ਉਧਾਰ ਲਈ ਯਾਤਰਾਵਾਂ ਦਾ ਉਲੇਖ ਕੀਤਾ ਸੀ। ਉਸ ਵਾਰ ਦੇ ਆਧਾਰ ਪਰ ਗੁਰੂ ਗੋਬਿੰਦ ਸਿੰਘ ਜੀ ਦੇ ਵਿਦਵਾਨ ਸਿੱਖ ਭਾਈ ਮਨੀ ਸਿੰਘ ਜੀ ਨੇ ਵਿਆਖਿਆਤਮਕ ਰੂਪ ਵਿਚ 'ਗਿਆਨ ਰਤਨਾਵਲੀ' ਪੁਸਤਕ ਦੀ ਰਚਨਾ ਕੀਤੀ। ਆਪ ਸੰਸਕ੍ਰਿਤ ਤੇ ਫ਼ਾਰਸੀ ਦੇ ਮਹਾਨ ਵਿਦਵਾਨ ਹੋਣ ਤੋਂ ਛੁੱਟ ਗੁਰਬਾਣੀ ਦੇ ਗੋਹਜ ਭਾਵਾਂ ਤੋਂ ਚੰਗੀ ਤਰ੍ਹਾਂ ਜਾਣੂ ਸਨ। ਭਾਈ ਸਾਹਿਬ ਦੀ ਇਹ ਵਾਰਤਕ ਰਚਨਾ ਸਾਧ-ਭਾਖਾ ਵਿਚ ਹੈ। ਭਾਈ ਮਨੀ ਸਿੰਘ ਜੀ, ਗੁਰੂ ਤੇਗ ਬਹਾਦਰ ਜੀ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਓਨੇ ਹੀ ਨਿਕਟਵਰਤੀ ਸਨ, ਜਿੰਨੇ ਭਾਈ ਗੁਰਦਾਸ ਜੀ, ਗੁਰੂ ਅਰਜਨ ਦੇਵ ਜੀ ਦੇ। ਜਿਵੇਂ ਭਾਈ ਗੁਰਦਾਸ ਦੀ ਰਚਨਾ ਨੂੰ ਗੁਰੂ ਨਾਨਕ ਦੇਵ ਜੀ ਸਬੰਧੀ ਪ੍ਰਮਾਣੀਕ ਇਤਿਹਾਸ ਮੰਨਿਆ ਜਾਂਦਾ ਹੈ, ਇਸੇ ਤਰ੍ਹਾਂ ਭਾਈ ਮਨੀ ਸਿੰਘ ਜੀ ਦੀ ਰਚਨਾ ਨੂੰ ਵੀ ਪ੍ਰਮਾਣੀਕ ਮੰਨਿਆ ਜਾਂਦਾ ਹੈ। ਭਾਈ ਮਨੀ ਸਿੰਘ ਜੀ ਨੇ ਜੋ ਪ੍ਰਸੰਗ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਰਹਿੰਦਿਆਂ ਹੋਇਆਂ ਇਨ੍ਹਾਂ ਦੇ ਮੁਖਾਰਬਿੰਦ ਤੋਂ ਸੁਣੇ, ਓਵੇਂ ਹੀ ਅੰਕਿਤ ਕੀਤੇ ਹਨ।

ਭਾਈ ਮਨੀ ਸਿੰਘ ਜੀ ਆਪ ਇਸ ਰਚਨਾ ਦੇ ਰਚੇ ਜਾਣ ਦਾ ਕਾਰਨ ਇਉਂ ਪ੍ਰਗਟ ਕਰਦੇ ਹਨ :

"ਇਕ ਸਮੇਂ ਭਾਈ ਮਨੀ ਸਿੰਘ ਥੀਂ ਸਿਖਾਂ ਪ੍ਰਸਨੁ ਕੀਤਾ ਜੋ 'ਗੋਸਟਿ ਜਨਮ ਸਾਖੀ ਪਹਲੀ ਪਾਤਸਾਹੀ' ਹੈ ਉਸ ਵਿਚ 'ਛੋਟੇ ਮੇਲ' ਵਾਲਿਆਂ ਕਈ ਅਜੁਗਤਾਂ ਅਣ-ਬਣਦੀਆਂ ਪਾਇ ਦਿਤੀਆਂ ਹੈਨਿ ਜਿਸ ਨੋ ਸੁਣਿ ਕੇ ਸਿਖਾਂ ਦਾ ਸਿਦਕੁ ਗੁਰੂ ਵਲੋਂ ਘਟਿ ਜਾਂਦਾ ਹੈ। ਜੈਸੇ ਦੂਧ ਮੇਂ ਪਾਣੀ ਰਲਾਇ ਦਿਚੇ ਅਤੇ ਹੰਸ ਉਸ ਕੋ ਭਿੰਨ ਭਿੰਨ ਕਰ ਲੈਂਦਾ ਹੈ ਤੈਸੇ ਤੁਸੀਂ ਮਹਾਂ ਹੰਸ ਹੋ, ਕ੍ਰਿਪਾ ਕਰਿ ਕੇ ਗੁਰੂ ਕੇ ਬਚਨ ਤੇ ਮੀਣਿਆਂ ਦੇ ਬਚਨ ਭਿੰਨ ਭਿੰਨ ਕਰਿ ਦੇਹੋ।' ਤਾਂ ਭਾਈ ਮਨੀ ਸਿੰਘ ਜੀ ਬਚਨ ਕੀਤਾ, ਜਿਸ ਸਮੇਂ ਪੰਜਵੇਂ ਪਾਤਸ਼ਾਹ ਸ੍ਰੀ ਗ੍ਰੰਥ ਜੀ ਦੀ ਮਿਰਜਾਦ ਕੀਤੀ ਹੈ ਤਿਸ ਸਮੇਂ ਸਿਖਾਂ ਅਰਦਾਸਿ ਕੀਤੀ ਜੋ, 'ਗੋਸਟਾਂ ਦੀ ਮਿਰਜਾਦਾ ਤਾਂ ਕੋਈ ਹੋਈ ਨਹੀਂ, ਮਤ 'ਪੰਜਾਂ ਮੇਲਾਂ' ਵਾਲੇ ਜਨਮ ਸਾਖੀ ਵਿਚਿ ਅਜੁਗਤਾਂ ਪਾਇ ਕੇ ਸਿਖਾਂ ਨੂੰ ਭਰਮਾਇ ਦੇਂਦੇ ਹੋਵਨਿ।" ਤਾਂ ਭਾਈ ਗੁਰਦਾਸ ਜੀ ਨੂੰ ਬਚਨੁ ਹੋਆ, "ਤੁਸਾਂ ਜਨਮ ਸਾਖੀ ਦੀ ਇਕ ਵਾਰ ਕਰਨੀ ਹੈ, ਸੋ ਗੁਰੂ ਦੇ ਸਿਖ ਉਸ ਵਾਰ ਦੇ ਅਨੁਸਾਰ ਜੋ ਸਾਖੀ ਹੋਵੇਗੀ ਉਸ ਨੋ ਸੁਣਨਿ ਪੜਨਿਗੇ।"

"ਤਾਂ ਫੇਰ ਸਿਖਾਂ ਕਹਿਆ, 'ਉਹ (ਭਾਈ ਗੁਰਦਾਸ ਜੀ ਦੀ ਪਹਿਲੀ ਵਾਰ) ਤਾਂ ਸਾਖੀ ਸੂਚਨਾ ਕੀਤੀ ਹੋਈ ਹੈ, ਤੁਸੀਂ ਕ੍ਰਿਪਾ ਕਰਿ ਉਸ ਦਾ ਟੀਕਾ ਵਿਸਥਾਰ ਨਾਲਿ ਕਰਿ ਦੇਵੋ ਜੋ ਸਿਖਾ ਨੋ ਸੁਣਿ ਕੇ ਸਰਧਾ ਉਪਜੈ।' ਤਾਂ ਭਾਈ ਮਨੀ ਸਿੰਘ ਜੀ ਕਹਿਆ, 'ਮੈਂ......ਭਾਈ ਗੁਰਦਾਸ ਦੀ ਵਾਰ ਕੋ ਮੁਖ ਰਖ ਕੇ ਉਸ ਦੇ ਅਨੁਸਾਰ, ਤੇ ਜੋ ਦਸਵੀਂ ਪਾਤਸਾਹੀ ਦੇ ਦਰਬਾਰ ਥੀਂ ਸਾਖੀਆਂ ਸੁਣਾਈਆਂ ਹੈਨਿ ਸੋ ਉਨ੍ਹੀਂ ਦੇ ਅਨੁਸਾਰ ਜੋ ਮੇਰੀ ਤੁਛ ਬੁਧਿ ਮੈ ਆਂਵਦਾ ਹੈ ਸੋ ਮੈਂ ਤੁਸਾਡੇ ਅਗੇ ਟੀਕਾ ਕਰਿ ਸੁਣਾਵਦਾ ਹਾਂ।" *(ਜਨਮ ਸਾਖੀ ਕ੍ਰਿਤ ਭਾਈ ਮਨੀ ਸਿੰਘ)*

ਭਾਈ ਮਨੀ ਸਿੰਘ ਜੀ ਦੀ ਵਾਰਤਕ ਦਾ ਨਮੂਨਾ ਇਸ ਪ੍ਰਕਾਰ ਹੈ :

'ਜੈਸੇ ਮਨੁਖ ਆਪਸ ਮੇਂ ਭਾਜੀ ਵੰਡਦੇ ਹੈਨ ਅਰ ਸੁਖੀ ਵਸਦੇ ਹੈਨ ਤੈਸੇ ਪੰਜਾਂ ਤੱਤਾਂ ਨੇ ਭੀ ਇਕ ਇਕ ਪ੍ਰਕਿਰਤ ਆਪਣੀ ਚੌਹਾਂ ਤੱਤਾਂ ਮੇਂ ਪਾਈ ਹੈ।'

'ਈਸ਼ਵਰ ਸੂਤਰਧਾਰ ਹੈ ਅਤੇ ਜੀਵ ਪੁਤਲੀਆਂ ਹੈ, ਸੋ ਜੈਸੇ ਸੂਤਰਧਾਰ ਪਰੇਰਨਾ ਕਰਤਾ ਹੈ ਅਰ ਪੁਤਲੀਆਂ ਕ੍ਰਿਆ ਕਰਤੀਆਂ ਹੈਂ ਤੈਸੇ ਹੀ ਕਰਤਾਰ ਪਰੇਰਨਾ ਕਰ ਰਿਹਾ ਹੈ ਅਰ ਇਹ ਜੀਵ ਪਏ ਭਰਮਤ ਹੈਂ।"

ਉਪਰੋਕਤ ਪੰਜਾਂ ਜਨਮ ਸਾਖੀਆਂ ਤੋਂ ਛੁਟ ਹੇਠ ਲਿਖੇ ਅਨੁਸਾਰ ਲਿਖਤੀ ਜਨਮ ਸਾਖੀਆਂ ਤੇ ਗੁਰੂ ਨਾਨਕ ਦੇਵ ਜੀ ਸਬੰਧੀ ਸਾਹਿਤ ਵੇਖਣ ਦਾ ਅਵਸਰ ਪ੍ਰਾਪਤ ਹੋਇਆ ਹੈ :

੧. ਪੁਰਾਤਨ ਜਨਮ ਸਾਖੀ, ਹੱਥ-ਲਿਖਿਤ ਸੰਮਤ ੧੭੫੮ ਬਿ: ਪਟਿਆਲਾ।

੨. ਜਨਮ ਸਾਖੀ ਹੱਥ-ਲਿਖਿਤ ਗੁਰੂ ਰਾਮ ਦਾਸ ਲਾਇਬ੍ਰੇਰੀ ਅੰਮ੍ਰਿਤਸਰ।

੩. ਜੀਵਨ ਸ੍ਰੀ ਗੁਰੂ ਨਾਨਕ ਦੇਵ ਜੀ (ਮੈਕਾਲਿਫ਼) ਅੰਮ੍ਰਿਤਸਰ।

੪. ਸ੍ਰੀ ਗੁਰੂ ਨਾਨਕ ਪ੍ਰਬੋਧ, ਗਿ: ਦਿੱਤ ਸਿੰਘ ਸੰ: ੧੯੩੨ ਬਿ:।

੫. ਗੁਰੂ ਨਾਨਕ ਚਮਤਕਾਰ, ਭਾਈ ਵੀਰ ਸਿੰਘ, ਅੰਮ੍ਰਿਤਸਰ, ੪੬੮ ਨਾ: ਸ਼ਾ:।

੬. ਗੁਰੂ ਨਾਨਕ ਜੀਵਨੀ ਤੇ ਗੋਸ਼ਟਾਂ, ਸ਼ਮਸ਼ੇਰ ਸਿੰਘ ਅਸ਼ੋਕ, ੧੯੫੦ ਈਸਵੀ।

੭. ਜਨਮ ਸਾਖੀ ਭਾਈ ਪੈੜਾ ਮੋਖਾ ਹੱਥ-ਲਿਖਿਤ, ਸਿਖ ਰੈਫ਼ਰੈਂਸ ਲਾਇਬ੍ਰੇਰੀ।

੮. ਸ੍ਰੀ ਗੁਰੂ ਨਾਨਕ ਸੂਰਜੋਦੇ, ਤੁਲਸੀ ਰਾਮ ਦ੍ਵਿਜ, ਦੂਜੀ ਛਾਪ, ਸੰਮਤ ੧੯੪੭ ਬਿ:।

੯. ਗੋਸ਼ਟਾਂ ਗੁਰੂ ਨਾਨਕ ਦੇਵ, (ਹੱਥ-ਲਿਖਿਤ,) ਸ: ਰਣਜੀਤ ਸਿੰਘ ਐਮ. ਏ. ਤਰਨ ਤਾਰਨ ਪਾਸ।

੧੦. ਸਤਿਗੁਰ ਜੋਗੀ (ਗੁਰੂ ਨਾਨਕ) ਸੇਵਾ ਸਿੰਘ ਸੇਵਕ, ੧੯੪੯ ਈਸਵੀ।

੧੧. ਜਗਤ ਗੁਰੂ ਗੁਰੂ ਨਾਨਕ ਦੇਉ, ਪ੍ਰੋ: ਜਸਵੰਤ ਸਿੰਘ 'ਜਸ' ੧੯੬੩ ਈਸਵੀ।

੧੨. ਗੁਰੂ ਨਾਨਕ ਚਿੰਤਨ ਤੇ ਕਲਾ, ਡਾ: ਤਾਰਨ ਸਿੰਘ ੧੯੬੩ ਈਸਵੀ।

੧੩. ਗੁਰੂ ਨਾਨਕ ਦੀ ਸਾਹਿੱਤਕ ਪ੍ਰਤਿਭਾ ਤੇ ਹੋਰ ਲੇਖ, ਪ੍ਰੋ: ਦੀਵਾਨ ਸਿੰਘ ਐਮ. ਏ., ੧੯੬੮ ਈਸਵੀ।

# ਪ੍ਰਾਚੀਨ ਜਨਮ ਸਾਖੀ ਦੇ ਲਿਖੇ ਜਾਣ ਦਾ ਸਮਾਂ

ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ ਉਨ੍ਹਾਂ ਦੇ ਆਪਣੇ ਸਮੇਂ ਵਿਚ ਲਿਖੀ ਗਈ ਕੋਈ ਰਚਨਾ ਨਹੀਂ ਮਿਲਦੀ। ਉਨ੍ਹਾਂ ਦੇ ਜੀਵਨ ਨਾਲ ਸਬੰਧਤ ਘਟਨਾਵਾਂ ਦੀ ਸਮੇਂ ਸਿਰ ਕਿਸੇ ਵਲੋਂ ਸੰਭਾਲ ਨਾ ਕੀਤੀ ਗਈ। ਜਦ ਗੁਰੂ ਅੰਗਦ ਦੇਵ ਜੀ ਗੁਰਗੱਦੀ ਤੇ ਬੈਠੇ ਤਾਂ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੀ ਜਨਮ-ਪੱਤਰੀ ਤਲਵੰਡੀ ਤੋਂ ਮੰਗਵਾਉਣ ਦਾ ਉੱਦਮ ਕੀਤਾ ਤੇ ਉਨ੍ਹਾਂ ਦੀਆਂ ਜੀਵਨ ਸਾਖੀਆਂ ਸੁਲਤਾਨਪੁਰ ਨਿਵਾਸੀ ਭਾਈ ਪੈੜੇ-ਮੋਖੇ ਪਾਸੋਂ ਲਿਖਵਾਈਆਂ। ਉਸ ਜਨਮ ਸਾਖੀ ਦਾ ਅਸਲ ਨੁਸਖ਼ਾ ਹਾਲਾਂ ਤੱਕ ਨਹੀਂ ਲੱਭ ਸਕਿਆ। ਗੁਰੂ ਜੀ ਦੀਆਂ ਜਿੰਨੀਆਂ ਛਪੀਆਂ ਜਾਂ ਲਿਖਤੀ ਜਨਮ ਸਾਖੀਆਂ ਮਿਲਦੀਆਂ ਹਨ, ਉਨ੍ਹਾਂ ਵਿਚੋਂ ਕਿਸੇ ਨੂੰ ਵੀ ਅਸਲ ਨੁਸਖ਼ੇ ਦਾ ਨਿਸਚਿਤ ਰੂਪ ਵਿਚ ਸਹੀ ਉਤਾਰਾ ਨਹੀਂ ਕਿਹਾ ਜਾ ਸਕਦਾ। ਸਭ ਤੋਂ ਵਧੀਕ ਪੜ੍ਹੀ ਗਈ ਜਨਮ ਸਾਖੀ ਭਾਈ ਬਾਲੇ ਵਾਲੀ ਹੈ, ਜਿਸ ਵਿਚ ਦਰਜ ਬਹੁਤ ਸਾਰੀ ਸਮੱਗਰੀ ਮਨ-ਘੜਤ ਤੇ ਮਨੋਕਲਪਿਤ ਹੈ, ਪਰ ਉਸ ਵਿਚ ਦਰਜ ਕੁਝ ਸਾਖੀਆਂ ਦਾ ਸੋਮਾ ਭਾਈ ਪੈੜੇ ਮੋਖੇ ਦੀ ਰਚਨਾ ਨੂੰ ਮੰਨਿਆ ਜਾਂਦਾ ਹੈ। ਅਠਾਰ੍ਹਵੀਂ ਸਦੀ ਵਿਚ ਕੀਤੇ ਗਏ ਜਨਮ ਸਾਖੀਆਂ ਦੇ ਕੁਝ ਉਤਾਰੇ ਮਿਲਦੇ ਹਨ। ਉਨ੍ਹਾਂ ਵਿਚੋਂ ਪੁਰਾਤਨ ਜਨਮ ਸਾਖੀ ਦਾ ਰਚਨਕਾਲ ਸੰਮਤ ੧੬੯੨ ਬਿਕਰਮੀ ਅਨੁਮਾਨਿਆ ਗਿਆ ਹੈ। ਮਿਹਰਵਾਨ ਵਾਲੀ ਜਨਮ ਸਾਖੀ ਦੇ ਉਤਾਰੇ ਉਤੇ ਸੰਮਤ ੧੮੮੫ ਬਿਕਰਮੀ ਲਿਖਿਆ ਹੋਇਆ ਹੈ। ਇਸ ਤੋਂ ਸਿੱਧ ਹੋਇਆ ਕਿ ਹੁਣ ਤੱਕ ਛਪ ਚੁਕੀਆਂ ਲਗਭਗ ਸਾਰੀਆਂ ਜਨਮ ਸਾਖੀਆਂ ਦਾ ਆਧਾਰ ਪੁਰਾਣੀਆਂ ਹੱਥ-ਲਿਖਿਤ ਜਨਮ ਸਾਖੀਆਂ ਦੇ ਉਤਾਰੇ ਹੀ ਹਨ, ਜੋ ਆਪੋ ਵਿਚ ਕਿਧਰੇ ਮੇਲ ਤੇ ਕਿਧਰੇ ਭਿੰਨਤਾ ਰੱਖਦੇ ਹਨ। ਜਨਮ ਸਾਖੀ ਭਾਈ ਪੈੜਾ ਮੋਖਾ ਤੇ ਹਾਫ਼ਜ਼ਾਬਾਦ ਜਾਂ ਵਲਾਇਤ ਵਾਲੀ ਜਨਮ ਸਾਖੀ ਤੋਂ ਪੁਰਾਤਨ ਹੋਣ ਬਾਰੇ ਵਿਦਵਾਨਾਂ ਵਿਚ ਕਾਫ਼ੀ ਮੱਤ-ਭੇਦ ਹੈ।

ਇਕ ਦਲੀਲ ਅਨੁਸਾਰ ਪੁਰਾਤਨ ਜਨਮ ਸਾਖੀ ਨੂੰ ੧੭੫੬ ਬਿਕਰਮੀ ਤੋਂ ਪਿਛੋਂ ਦੀ ਲਿਖਤ ਮੰਨਿਆ ਗਿਆ ਹੈ। 'ਇਸ ਸਾਖੀ ਦੇ ਅਖ਼ੀਰਲੇ ਪੰਨੇ ਤੇ ਜਿਥੇ ਸਾਖੀ ਸੰਪੂਰਨ ਹੋਈ ਹੈ, ਓਥੇ ਲਿਖਿਆ ਹੈ 'ਅਭੁਲ ਗੁਰੂ ਬਾਬਾ ਜੀ, ਬੋਲਹੁ ਵਾਹਿਗੁਰੂ ਜੀ ਕੀ ਫਤੇ ਹੋਈ। ਤੇਰਾ ਪਰਾਨਾ ਹੈ।' 'ਬੋਲਹੁ ਵਾਹਿਗੁਰੂ' ਦਾ ਆਮ ਵਰਤਾਰਾ ਭੱਟਾਂ ਦੇ ਸਵੱਯੇ ਰਚਨ ਤੋਂ ਬਾਅਦ ਹੋਇਆ ਹੈ। ਪਹਿਲੇ 'ਵਾਹਿਗੁਰੂ' ਮੰਤ੍ਰ ਦੀ ਸੂਰਤ ਵਿਚ ਗੁਪਤ ਵਾਕ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤੋਂ ਬਾਅਦ ਆਮ ਸ਼ੁਰੂ ਹੋਇਆ। ਇਹ ਭੀ ਛੇਵੇਂ ਸਤਿਗੁਰਾਂ ਦੇ ਸਮੇਂ ਦੇ ਲਗਭਗ ਲੈ ਜਾਂਦਾ ਹੈ, ਪਰ ਉਪਰ ਲਿਖੀ ਇਬਾਰਤ ਵਿਚ ਇਕ ਵਾਕ ਹੈ 'ਬੋਲਹੁ ਵਾਹਿਗੁਰੂ ਜੀ ਕੀ ਫਤਹ ਹੋਈ', ਵਾਹਿਗੁਰੂ ਜੀ ਕੀ ਫਤੈ' ਇਹ ਵਾਕ ਖਾਲਸਾ ਪੰਥ ਰਚਣ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਰਚੇ ਹਨ। ਫੇਰ ਨਾਲ 'ਹੋਏ'। ਪਦ ਹੈ, ਇਹ ਵਧੇਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵੱਲ ਲੈ ਜਾਂਦਾ ਹੈ।

ਵਾਹਿਗੁਰੂ ਜੀ ਕੀ ਫਤਹ ਅੰਮ੍ਰਿਤ ਛਕਣ ਸਮੇਂ ਸ਼ੁਰੂ ਹੋਈ, ਉਹ ਸੰਮਤ ਬਿ: ੧੭੫੬ ਹੈ। ਇਸ ਹਿਸਾਬ ਇਹ ਸਾਖੀ ੧੭੫੬ ਸੰਮਤ ਤੋਂ ਮਗਰੋਂ ਦੀ ਜਾ ਸਹੀ ਹੁੰਦੀ ਹੈ।' *(ਪੁਰਾਤਨ ਜਨਮ ਸਾਖੀ ਪੰਨਾ ਅ, ੲ ਦਾ ਨੋਟ ਨੰਬਰ ੩)*

ਪਰ ਸਾਡਾ ਅਨੁਮਾਨ ਹੈ ਕਿ ਹੱਥਲੀ 'ਪ੍ਰਾਚੀਨ ਜਨਮ ਸਾਖੀ' ਦਾ ਲਿਖਣ ਕਾਲ, ਸੰਮਤ ੧੬੭੭ ਬਿਕਰਮੀ ਤੇ ਸੰਮਤ ੧੭੧੭ ਬਿਕਰਮੀ ਭਾਵ ਸੰਨ ੧੬੨੦ ਈਸਵੀ ਤੇ ਸੰਨ ੧੬੬੦ ਈਸਵੀ ਦੇ ਵਿਚ ਦਾ ਹੈ। ਇਸ ਦੀ ਪੁਸ਼ਟੀ ਲਈ ਹੇਠ ਲਿਖੀਆਂ ਦਲੀਲਾਂ ਦਿੱਤੀਆਂ ਜਾ ਸਕਦੀਆਂ ਹਨ :—

੧. ਪ੍ਰਾਚੀਨ ਜਨਮ ਸਾਖੀ ਵਿਚ 'ਵਾਹਿਗੁਰੂ ਜੀ ਕੀ ਫਤਹ' ਸ਼ਬਦ ਕਿਧਰੇ ਇਕ ਵੇਰਾਂ ਵੀ ਨਹੀਂ ਆਇਆ। ਭਾਵ ਇਹ ਕਿ ਇਹ ਜਨਮ ਸਾਖੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਮ੍ਰਿਤ ਛਕਾਉਣ (ਸੰਮਤ ੧੭੫੬ ਬਿਕਰਮੀ ਮੁਤਾਬਕ ਸੰਨ ੧੬੯੯ ਈ:) ਤੋਂ ਪਹਿਲਾਂ ਦੀ ਰਚਨਾ ਹੈ।

੨. ਇਸ ਦੀਆਂ ਸਾਖੀਆਂ ਦੇ ਅੰਤ ਵਿਚ, 'ਬੋਲੋ ਭਾਈ, ਵਾਹਿਗੁਰੂ ਜੀ' ਆਮ ਆਉਂਦਾ ਹੈ। 'ਵਾਹੁਗੁਰੂ' ਸ਼ਬਦ ਦਾ ਇਹ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭੱਟਾਂ ਦੇ ਸਵੱਈਆਂ ਵਿਚ ਆਉਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੋਂ ਪਿਛੋਂ ਦੀਆਂ ਲਿਖਤਾਂ ਵਿਚ ਇਹ ਰੂਪ ਬਦਲ ਕੇ ਪੱਕੇ ਤੌਰ 'ਤੇ 'ਵਾਹਿਗੁਰੂ' (ਗੁਰ-ਮੰਤਰ) ਬਣ ਗਿਆ।

੩. ਇਸ ਜਨਮ ਸਾਖੀ ਵਿਚ ਆਈ ਸ਼ਬਦਾਵਲੀ ਦੇ ਸ਼ਬਦ-ਜੋੜ ਗੁਰਬਾਣੀ ਦੇ ਸ਼ਬਦ-ਜੋੜਾਂ ਨਾਲ ਵਧੇਰੇ ਮੇਲ ਖਾਂਦੇ ਹਨ। ਇਸ ਦ੍ਰਿਸ਼ਟੀਕੋਣ ਤੋਂ ਇਸ ਜਨਮ ਸਾਖੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਨਾ ਕਾਲ (ਸੰਮਤ ੧੬੬੧ ਬਿਕਰਮੀ ਮੁਤਾਬਕ ਸੰਨ ੧੬੦੪ ਈਸਵੀ) ਤੋਂ ਨੇੜੇ ਭਵਿੱਖਤ ਵਿਚ ਲਿਖੇ ਜਾਣਾ ਸਿੱਧ ਹੁੰਦਾ ਹੈ।

੪. ਪੁਰਾਤਨ ਜਨਮ ਸਾਖੀ ਤੇ ਹੋਰ ਜਨਮ ਸਾਖੀਆਂ ਵਿਚ ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮ ਦਾਸ ਜੀ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਬਹੁਤ ਗਿਣਤੀ ਵਿਚ ਮਿਲਦੇ ਹਨ। 'ਪ੍ਰਾਚੀਨ ਜਨਮ ਸਾਖੀ' ਵਿਚ ਸਾਰੀ ਬਾਣੀ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਚਾਰਨ ਕੀਤੀ ਹੋਈ ਹੀ ਮਿਲਦੀ ਹੈ, ਇਸ ਤੋਂ ਪਿਛੋਂ ਸਾਰੀਆਂ ਲਿਖੀਆਂ ਗਈਆਂ ਜਨਮ ਸਾਖੀਆਂ ਵਿਚ ਗੁਰੂ ਨਾਨਕ ਦੇਵ ਜੀ ਤੋਂ ਬਿਨਾਂ ਦੂਜੇ ਗੁਰੂ ਸਾਹਿਬਾਂ ਦੀ ਬਾਣੀ ਵੱਧ ਰੂਪ ਵਿਚ ਵਰਤੀ ਗਈ ਜਾਪਦੀ ਹੈ। ਇਸ ਜਨਮ ਸਾਖੀ ਦੇ ਲੇਖਕ ਨੇ ਗੁਰੂ ਨਾਨਕ ਦੇਵ ਜੀ ਦੇ ਸ਼ਬਦ, ਸਾਖੀਆਂ ਵਿਚ ਦੇਣ ਸਬੰਧੀ ਟਪਲਾ ਖਾਧਾ ਹੈ, ਕੇਵਲ ਤਿੰਨ ਕੁ ਥਾਵਾਂ ਤੇ ਪੰਜਵੇਂ ਗੁਰੂ ਜੀ ਦੇ ਸ਼ਬਦ ਵਰਤੇ ਹਨ ਜਦ ਕਿ ਪੁਰਾਤਨ ਜਨਮ ਸਾਖੀ ਵਿਚ ਦੂਜੀ ਤੀਜੀ ਤੇ ਚੌਥੀ ਤੇ ਪੰਜਵੀਂ ਪਾਤਸ਼ਾਹੀ ਦੇ ਵੀਹ ਕੁ ਸ਼ਬਦ ਤੇ ਹੋਰ ਜਨਮ ਸਾਖੀਆਂ ਵਿਚ ਅਨੇਕਾਂ ਸ਼ਬਦ ਮਿਲਦੇ ਹਨ। ਇਸ ਤੋਂ ਸੁਤੇ ਹੀ ਸਿੱਧ ਹੁੰਦਾ ਹੈ ਕਿ ਪ੍ਰਾਚੀਨ ਜਨਮ ਸਾਖੀ ਸਮੇਂ ਦੇ ਲਿਹਾਜ਼ ਨਾਲ ਕਿਸੇ ਮੁੱਢਲੇ ਉਤਾਰੇ ਦਾ ਉਤਾਰਾ ਹੈ, ਜਿਸ ਕਰਕੇ ਇਸ ਵਿਚ ਗੁਰਬਾਣੀ ਦੇ ਪਰਮਾਣਾਂ ਸਬੰਧੀ ਬਹੁਤ ਘੱਟ ਭੁੱਲ ਹੋਈ ਹੈ।

੫. ਇਸ ਦੀ ਬੋਲੀ (ਬਿਨਾਂ ਉਸ ਇਲਾਕੇ ਦੇ ਉਚਾਰਨ ਨਾਲ ਸਬੰਧਤ ਕੁਝ ਸ਼ਬਦਾਂ ਦੇ, ਜਿਸ ਵਿਚ ਬੈਠ ਕੇ ਇਹ ਲਿਖੀ ਗਈ) ਵਾਰਤਕ ਦੀਆਂ ਉਨ੍ਹਾਂ ਰਚਨਾਵਾਂ ਨਾਲ ਬਿਲਕੁਲ ਮਿਲਦੀ-ਜੁਲਦੀ ਹੈ, ਜੋ ਇਸ ਸਮੇਂ (ਸੰਨ ੧੬੨੦ ਤੋਂ ਸੰਨ ੧੬੬੦ ਈਸਵੀ ਦੇ ਵਿਚਕਾਰ) ਵਿਚ ਲਿਖੀਆਂ ਗਈਆਂ। ਜਿਸ ਤੋਂ ਇਸ ਰਚਨਾ ਦੇ ਲਿਖੇ ਜਾਣ ਦਾ ਉਪਰੋਕਤ ਸਮਾਂ ਠੀਕ ਸਿੱਧ ਹੁੰਦਾ ਹੈ।

## ਰੂਪਕ ਪੱਖ—ਬੋਲੀ ਤੇ ਸ਼ੈਲੀ

ਪ੍ਰਾਚੀਨ ਜਨਮ ਸਾਖੀ ਦੀ ਬੋਲੀ, ਸਾਧੁਕੜੀ ਜਾਂ ਸਾਧ-ਭਾਸ਼ਾ ਹੈ, ਜੋ ਅੱਜ ਤੋਂ ਤਿੰਨ ਸਾਢੇ ਤਿੰਨ ਸੌ ਸਾਲ ਪਹਿਲਾਂ, ਭਾਰਤ ਦੇ ਬਾਹਰਲੇ ਹਿੱਸਿਆਂ ਵਿਚ ਫਿਰਨ ਵਾਲੇ ਸਾਧੂ ਤੇ ਅਭਿਆਗਤ ਬੋਲਿਆ ਕਰਦੇ ਸਨ ਜੋ ਕਿ ਸ਼ੌਰਸੈਨੀ ਤੋਂ ਰੂਪ ਬਦਲਦੀ ਬਦਲਦੀ ਸਾਧੁਕੜੀ ਬਣ ਗਈ। ਅੱਜ ਤੋਂ ਪੰਜ-ਸੱਤ ਸੌ ਸਾਲ ਪਹਿਲਾਂ, ਉੱਤਰ ਪ੍ਰਦੇਸ਼ ਦੇ ਮੇਰਠ ਇਲਾਕੇ ਵਿਚ ਜਿਸ ਭਾਸ਼ਾ ਵਿਚ ਗੱਲਬਾਤ ਕੀਤੀ ਜਾਂਦੀ ਸੀ, ਉਹ ਸ਼ੌਰਸੈਨੀ ਅਖਵਾਈ। ਦੱਖਣ ਦੇ ਉਰਲੇ ਪਾਸੇ ਦੇ ਸਾਧੂਆਂ ਨੇ ਉਸ ਬੋਲੀ ਵਿਚ ਕੁਝ ਵਾਧਾ-ਘਾਟਾ ਕਰਕੇ ਵਰਤਣਾ ਸ਼ੁਰੂ ਕਰ ਦਿੱਤਾ। ਜਦ ਇਸ ਬੋਲੀ ਨੇ ਇਲਾਕੇ ਅਨੁਸਾਰ ਨਵਾਂ ਰੂਪ ਧਾਰਨ ਕਰ ਲਿਆ ਤਾਂ ਇਹ ਸਾਧ-ਭਾਸ਼ਾ ਬਣ ਗਈ। ਇਸ ਬੋਲੀ ਦਾ ਰੂਪ, ਅੱਜਕੱਲ੍ਹ ਦੀ ਬੋਲੀ ਨਾਲੋਂ ਕੁਝ ਹੋਰਵੇਂ ਢਬ ਦਾ ਹੈ। ਇਸ ਵਿਚ ਕੁਝ ਅਜਿਹੇ ਸ਼ਬਦ ਮਿਲਦੇ ਹਨ ਜੋ ਸਾਡੀ ਅਜੋਕੀ ਭਾਸ਼ਾ ਦਾ ਅੰਗ ਨਹੀਂ, ਜਿਵੇਂ ਵਿਲੀਪਾਤ (ਵਿਰਲਾਪ), ਬਕ ਖਲੋਤਾ (ਬੋਲਿਆ), ਦੁਨੀਆਂ (ਧਨ ਦੌਲਤ) ਆਦਿ। ਕੁਝ ਸ਼ਬਦ ਹਿੰਦੀ ਜਾਂ ਬ੍ਰਜੀ ਦੇ ਮਿਲਦੇ ਹਨ। ਬ੍ਰਜੀ ਦਾ ਸਾਦਾ ਰੂਪ ਵੀ ਮਿਲਦਾ ਹੈ, ਜਿਵੇਂ 'ਨਿਜ ਭਗਤ'। 'ਦਾ—ਦੇ—ਦੀ' ਦੀ ਥਾਂ 'ਕਾ—ਕੇ—ਕੀ' ਜੋ ਉਸ ਸਮੇਂ ਆਮ ਬੋਲਣ ਵਿਚ ਆਉਂਦੇ ਸਨ, ਵਰਤੋਂ ਵਿਚ ਲਿਆਂਦੇ ਗਏ ਹਨ। ਨੂੰ ਦੀ ਥਾਂ ਨੋ ਜਾਂ ਜੋਗ, ਨਿਆਂ ਦੀ ਥਾਂ ਤਪਾਵਿਸ, ਵਰਸਤੀ ਦੀ ਥਾਂ ਵਸਦੀ, 'ਸੋ—ਹੋ—ਅ' ਦੀ ਥਾਂ 'ਸੋਇ—ਹੋਇ—ਆਇ', ਕੋਈ ਦੀ ਥਾਂ ਕਾਈ, ਨਹੀਂ ਦੀ ਥਾਂ ਨਾਹੀ, ਖਿੱਚ ਦੀ ਥਾਂ ਛਿਕ, ਸਾਨੂੰ ਦੀ ਥਾਂ ਅਸਾਨੋ, ਮੈਨੂੰ ਤੈਨੂੰ ਦੀ ਥਾਂ ਮੈਨਓ-ਤੈਨਓ, ਸਰੀਰ ਦੀ ਥਾਂ ਘਟ, ਵਿਚੋਂ ਦੀ ਥਾਂ ਵਿਚਉ, 'ਨੂੰ', ਨੂੰ 'ਨੋ', ਨਾ ਨੂੰ ਨਿ (ਨਹੀਂ), ਪੈਂਦੇ ਨੂੰ ਪਾਉਦੇ, ਲੁਟਾ ਦਿੱਤਾ ਨੂੰ ਲੁਟਾਇ ਦਿੱਤਾ, ਖੁਦਾ ਨੂੰ ਖੁਦਾਇ, ਨਿਕਲਿਆ ਨੂੰ ਨਿਕਲਿਉ, ਲੈ ਕੇ ਨੂੰ ਲੇਕਰੁ, ਅਜੇ ਨੂੰ ਅਜਾ, ਰਾਜ਼ੀ ਨੂੰ ਰਾਜੂ, ਸਕਣਾ ਦੀ ਥਾਂ ਸਿਕਣਾ ਆਦਿ। 'ਸ਼ਬਦ-ਜੋੜ ਸੰਜੋਗਾਤਮਿਕ ਹਨ। ਇਕੋ ਸ਼ਬਦ ਦੇ ਵੱਖ-ਵੱਖ ਜੋੜ ਵੀ ਮਿਲਦੇ ਹਨ।

ਲਹਿੰਦੀ ਦੇ ਸ਼ਬਦ ਵੀ ਵਰਤੇ ਗਏ ਹਨ, ਜਿਵੇਂ :

ਘਿਨ (ਲੈ ਆਉਣਾ), ਪੰਜੀਏ (ਰੁਪਏ) ਆਦਿ। ਪੋਠੋਹਾਰੀ ਸ਼ਬਦ ਵੀ ਮਿਲਦੇ ਹਨ, ਜਿਵੇਂ ਘਤਸੀ, ਆਹੀ, ਆਹਾ।

ਜਨਮ ਸਾਖੀ ਦਾ ਲੇਖਕ ਜਾਂ ਬਾਅਦ ਵਿਚ ਉਤਾਰਾ ਕਰਨ ਵਾਲਾ ਵਿਅਕਤੀ ਸਤਲਜੋਂ ਪਾਰ ਸ਼ਾਹਬਾਦ ਦੇ

ਇਲਾਕੇ ਦਾ ਵਸਨੀਕ ਜਾਪਦਾ ਹੈ। ਇਸ ਇਲਾਕੇ ਵਿਚ 'ਵ' ਅੱਖਰ ਦੀ ਥਾਂ 'ਬ' ਆਮ ਲਿਖਤ ਵਿਚ ਲਿਆਂਦਾ ਜਾਂਦਾ ਸੀ, ਜਿਵੇਂ ਬਵਰਚੀ, ਵਿਹੜੇ, ਵੇਲੇ, ਵਿਖੇ, ਵਾਹੀ ਆਦਿ ਨੂੰ ਬਬਰਚੀ, ਬੇੜੇ, ਬੇਲੇ, ਬਿਖੇ ਤੇ ਬਾਹੀ ਆਦਿ ਕਰਕੇ ਲਿਖਿਆ ਗਿਆ ਹੈ। ਲਿਖਤ ਵਿਚ ਲਗਾਖਰ 'ਬਿੰਦੀ ਤੇ ਅੱਧਕ' ਲਾਉਣ ਦਾ ਰਿਵਾਜ ਉਸ ਵੇਲੇ ਨਹੀਂ ਸੀ। ਬਿੰਦੀ ਤਾਂ ਕਿਤੇ ਕਿਤੇ ਲੱਗੀ ਮਿਲਦੀ ਹੈ, ਪਰ ਅੱਧਕ ਦੀ ਵਰਤੋਂ ਕਿਤੇ ਹੋਈ ਨਹੀਂ ਦਿੱਸਦੀ। ਬਿੰਦੀ ਤੋਂ ਬਿਨਾਂ ਵਰਤੇ ਗਏ ਸ਼ਬਦਾਂ ਵਿਚੋਂ, ਜੋ ਆਮ ਮਿਲਦੇ ਹਨ, ਉਹ 'ਜਾਂਦੇ ਜਾਂਦੇ, ਹਾਂ, ਬਰਸਾਂ ਸੱਤਾਂ, ਗਲਾਂ, ਲੈਂਦੇ ਤਾਂ, ਨੂੰ 'ਜਾਦੇ ਜਾਦੇ, ਹਾ, ਬਰਸਾ ਸਤਾ, ਗਲਾ, ਲੇਦੇ, ਤਾ' ਆਦਿ ਕਰ ਕੇ ਲਿਖਿਆ ਹੈ।

ਉਨ੍ਹਾਂ ਦਿਨਾਂ ਵਿਚ ਇਸਲਾਮੀ ਪ੍ਰਭਾਵ ਵਧੇਰੇ ਹੋਣ ਕਰਕੇ ਫ਼ਾਰਸੀ ਤੇ ਅਰਬੀ ਦੇ ਸ਼ਬਦ ਵਰਤਣੇ ਮਾਣ ਵਾਲੀ ਗੱਲ ਸਮਝੀ ਜਾਂਦੀ ਸੀ, ਜਿਵੇਂ ਦਿਲਗੀਰੀ, ਤਲਬ, ਖਸਮਾਨਾ (ਮਲਕੀਅਤ) 'ਕਿਤਾਬਤ' (ਚਿੱਠੀ), ਪਰਵਦਗਾਰ, ਸਾਦਕ, ਦਰਵੇਸ਼, ਦਾਨਸ਼ਵੰਦ, ਮਜਲਸ, ਗੁਨਾਹ, ਅਲੂਫਾ (ਰਾਸ਼ਨ) ਖਿਜ਼ਮਤਗਾਰ, ਤਵੱਜੋ, ਸੁਖਨ, ਨਵਾਜ਼ਿਸ਼ ਮੁਫ਼ਤੀ, ਮੁਕੱਦਮ, ਹੁਕਮ, ਹੱਕ, ਹਾਸਲ, ਤਸਲੀਮ, ਫਜ਼ਲ (ਮੇਹਰਬਾਨੀ) ਅਸਤਾਵਾ (ਕਰਮੰਡਲ) ਅਜ਼ਥਮ ਖੁਦਾਇ (ਖੁਦਾ ਦੇ ਵਾਸਤੇ)। ਫ਼ਾਰਸੀ ਦੇ ਤਤਸਮ ਰੂਪ ਮਿਲਦੇ ਹਨ, ਜਿਵੇਂ ਹੈਫ, ਤਲਬ, ਹਜਰਤਿ, ਦਰਵੇਸ, ਦਸਤ, ਦਰਗਾਹ, ਦਿਲਗੀਰ, ਖਾਕ ਕਰ ਖਾਕ ਆਦਿ। ਇਸੇ ਤਰ੍ਹਾਂ ਤਦਤਵ ਰੂਪ ਵੀ ਜਿਵੇਂ ਖੁਸ਼, ਸ਼ੈਹਰ, ਮੁਬਾਰਖੀ, ਨਦਰਿ, ਖਿਜਮਤ, ਨਿਵਾਜਸ ਆਦਿ। ਫ਼ਰੀਦ ਦੇ ਮੂੰਹੋਂ ਬੋਲੀ ਫ਼ਾਰਸੀ ਰੰਗ ਦੀ ਬੁਲਵਾਈ ਹੈ ਅਤੇ ਪੰਡਤ ਦੇ ਮੂੰਹੋਂ ਨਿਰੋਲ ਪੰਡਤਾਈ।

ਸ਼ਬਦ-ਜੋੜ ਗੁਰਬਾਣੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੇ ਵਰਤੇਂ ਹਨ, ਜਿਵੇਂ 'ਮਤ' ਅਕਲ ਦੇ ਅਰਥ ਵਿਚ 'ਮਤਿ' ਅਤੇ ਨਾਂਹ ਦੇ ਅਰਥ ਵਿਚ 'ਮਤੁ'।

ਇਹ ਔਂਕੁੜ, ਸਿਹਾਰੀਆਂ ਬਿਹਾਰੀਆਂ ਵਾਧੂ ਨਹੀਂ। ਇਹ ਉਸ ਵੇਲੇ ਵਰਤੇ ਜਾਣ ਵਾਲੇ ਸ਼ਬਦ-ਜੋੜਾਂ ਦੇ ਨੇਮ ਅਨੁਸਾਰ ਹਨ। ਇਹੋ ਜੋੜ ਭਾਈ ਗੁਰਦਾਸ ਵਿਚ ਵੀ ਹਨ। ਇਹ ਮਾਤਰਾਂ, ਸ਼ਬਦਾਂ ਦੇ ਵਿਆਕਰਣਿਕ ਰੂਪ ਪ੍ਰਗਟ ਕਰਨ ਵਾਸਤੇ ਵਰਤੀਆਂ ਜਾਂਦੀਆਂ ਸਨ, ਜਿਵੇਂ ਅੰਤੁ, ਪਾਰਾਵਾਰੁ, ਸਮਝਿ, ਕਰਿ, ਨਸੁ, ਸਹੀ, ਬਾਗਿ, ਵਿਸਹੁ, ਕਰਹੁ (ਘਰ ਵਿਚ)।

ਗਿਆ, ਲਿਆ, ਪਿਆ, ਕਿਹਾ ਆਦਿ ਸ਼ਬਦਾਂ ਨੂੰ ਗੁਰਬਾਣੀ ਵਿਚ ਆਏ ਜੋੜਾਂ ਅਨੁਸਾਰ ਗਇਆ, ਲਇਆ, ਪਇਆ, ਕਹਿਆ ਕਰਕੇ ਲਿਖਿਆ ਹੈ। ਸੰਸਕ੍ਰਿਤ ਵਿਚ ਇਉਂ ਹੁੰਦਾ ਹੈ ਕਿ ਸਬੰਧਕ ਵਰਤਣ ਦੀ ਥਾਂ ਅੰਤ ਵਿਚ ਇਕ ਮਾਤਰਾ ਹੋਰ ਲਾ ਦਿੱਤੀ ਜਾਂਦੀ ਹੈ। ਇਹੀ ਲੱਛਣ ਪੰਜਾਬੀ ਵਿਚ ਪਰਚਲਤ ਰਿਹਾ, ਜਿਵੇਂ ਮੈਂ ਆਪਣੀ ਅੱਖੀਂ ਗੱਲ ਇਹ ਵੇਖੀ....

ਕੁਝ ਸ਼ਬਦ ਗੁਰਬਾਣੀ ਦੇ ਜੋ ਜਨਮ ਸਾਖੀ ਵਿਚ ਆਏ ਹਨ, ਉਨ੍ਹਾਂ ਦੇ ਭਾਵ ਅਰਥ ਜਾਂ ਪਰਮਾਰਥ ਆਦਿ ਦਿੱਤੇ ਹੋਏ ਹਨ, ਭਾਵੇਂ ਇਹ ਅਰਥ ਵੀ ਏਨੇ ਸਰਲ ਤੇ ਸੌਖੇ ਨਹੀਂ।

ਗੁਰੂ ਜੀ ਨਾਲ ਹੋਈਆਂ ਗੋਸ਼ਟਾਂ ਵਿਚ ਕਿਤੇ ਕਿਤੇ ਆਲੇ-ਦੁਆਲੇ ਦਾ ਵਰਨਣ ਆ ਜਾਂਦਾ ਹੈ।

ਕਈ ਥਾਈਂ ਮੁਹਾਵਰੇ ਵੀ ਵਰਤੇ ਹਨ, ਜਿਵੇਂ ਓੜ ਨਿਭਣੀ, ਕਪਾਟ ਖੁਲ੍ਹਣੇ, ਗਮ ਖਾਣਾ, ਖੇਤੀ ਖਸਮਾਂ ਸੇਤੀ, ਕੱਖ ਉਹਲੇ ਲੱਖ, ਮੂੰਹ ਲਗਣਾ, ਗੁਲਗੁਲਾ ਚਲ ਪੈਣਾ, ਡੋਰੀ ਉਭਰਨੀ, ਕਾਲ ਵੱਸ ਹੋਣਾ, ਹਉ ਵਾਰੀ, ਨਾਮ ਵਿਟਹੁ ਵਾਰੀ, ਤੀਰ ਕੁ ਜਾਣਾ ਆਦਿ।

ਕੁਝ ਸਾਖੀਆਂ ਦੇ ਸ਼ੁਰੂ ਵਿਚ ਇਹ ਖ਼ਿਆਲ ਚੱਲਦਾ ਹੈ—

'ਤਬਿ ਆਗਿਆ ਪ੍ਰਮੇਸਰ ਦੀ ਹੋਈ' ਤੇ ਅੰਤ ਵਿਚ 'ਬੋਲੋ, ਭਾਈ ਜੀ ਵਾਹਿਗੁਰੂ!' ਇਉਂ ਲੱਗਦਾ ਹੈ, ਜਿਵੇਂ ਲੇਖਕ ਇਹ ਗੱਲਾਂ ਦੱਸਣਾ ਚਾਹੁੰਦਾ ਹੋਵੇ ਕਿ ਹਰੇਕ ਚੀਜ਼ ਪ੍ਰਮੇਸ਼ਰ ਦੇ ਹੁਕਮ ਨਾਲ ਹੋਈ।

ਦੁਲਾਵਾਂ ' ੈ ' ਦੀ ਵਰਤੋਂ ਆਮ ਕੀਤੀ ਜਾਂਦੀ ਹੈ, ਜਿਵੇਂ ਆਇ ਕੈ, ਆਵੈ, ਜਾਵੈ, ਕਹੈ ਆਦਿ। ਦੁਲਾਵਾਂ ਦਾ ਸਬੰਧਕੀ ਰੂਪ ਵੀ ਪ੍ਰਗਟ ਹੈ, ਜਿਵੇਂ 'ਬਾਬੈ ਕਹਿਆ' (ਬਾਬੇ ਨੇ ਕਿਹਾ) ਆਦਿ।

ਜਨਮ ਸਾਖੀ ਵਿਚ ਗੋਰਖ ਤੇ ਮਛੰਦਰ ਦਾ ਜ਼ਿਕਰ ਆਉਂਦਾ ਹੈ, ਪਰ ਇਹ ਗੁਰੂ ਸਾਹਿਬ ਤੋਂ ਬਹੁਤ ਚਿਰ ਪਹਿਲਾਂ ਹੋਏ ਹਨ। ਇਸੇ ਤਰ੍ਹਾਂ ਗੁਰੂ ਜੀ ਨੂੰ ਕਲਜੁਗ ਮਿਲਿਆ ਦਸਿਆ ਗਿਆ ਹੈ (ਸਾਖੀ ੪੯)। ਇਸ ਬਾਰੇ ਗਿਆਨੀ ਗਿਆਨ ਸਿੰਘ ਜੀ ਨੇ ਖੋਜ ਕੀਤੀ ਹੈ। ਉਹ ਇਕ ਥਾਂ ਗਏ ਜਿਥੋਂ ਦੇ ਲੋਕਾਂ ਦਾ ਗੋਤ ਕਲਜੁਗ ਹੈ। ਉਨ੍ਹਾਂ ਲੋਕਾਂ ਦੇ ਹੀ ਕਿਸੇ ਵੱਡੇ ਆਦਮੀ ਨੂੰ ਗੁਰੂ ਜੀ ਮਿਲੇ ਸਨ ਤੇ ਉਥੋਂ ਦੇ ਲੋਕ ਮੰਨਦੇ ਵੀ ਹਨ ਕਿ ਇਹ ਘਟਨਾ ਸੱਚੀ ਹੈ।

ਪਹਿਲਾਂ ਇਹ ਰਿਵਾਜ ਹੁੰਦਾ ਸੀ ਕਿ ਗੁਰਬਾਣੀ ਵਿਚ ਆਏ ਕਿਸੇ ਸ਼ਬਦ ਦੇ ਭਾਵ ਨੂੰ ਮੁਖ ਰੱਖ ਕੇ ਕੋਈ ਕਹਾਣੀ

ਅਥਵਾ ਗੁਰੂ ਜੀ ਦੇ ਜੀਵਨ ਨਾਲ ਸਬੰਧਤ ਸਾਖੀ ਘੜ ਲਈ ਜਾਂਦੀ ਸੀ ਜਿਹਾ ਕਿ ਲਗਭਗ ਸਾਰੀਆਂ ਜਨਮ ਸਾਖੀਆਂ ਵਿਚ ਵੇਖਣ ਵਿਚ ਆਉਂਦਾ ਹੈ। ਪਰਮਾਣ ਵਜੋਂ ਸਾਖੀ ਨੰਬਰ ੬੦ ਵਿਚ ਗੁਰੂ ਜੀ ਨੇ ਹਰਨ ਨੂੰ ਚਰਦਾ ਵੇਖ ਕੇ ਅਥਵਾ ਭੰਵਰੇ ਨੂੰ ਕਮਲ ਦੇ ਫੁੱਲਾਂ ਦੀ ਵਾਸ਼ਨਾ ਲੈਂਦਾ ਵੇਖ ਕੇ ਇਹ ਸ਼ਬਦ ਉਚਾਰਿਆ। ਏਸ ਤਰ੍ਹਾਂ 'ਕੀੜਾ ਥਾਪਿ ਦੇਇ ਪਾਤਸਾਹੀ ਲਸਕਰ ਕਰੇ ਸੁਆਹ' ਵਾਲੇ ਸ਼ਬਦ ਤੋਂ ਕੀੜ ਨਗਰ ਵਾਲੀ ਸਾਖੀ ਨੰਬਰ ੩੨ ਘੜੀ ਜਾਪਦੀ ਹੈ।

ਇਹ ਜ਼ਰੂਰੀ ਨਹੀਂ ਕਿ ਗੁਰੂ ਸਾਹਿਬ ਦੇ ਹਰੇਕ ਸ਼ਬਦ ਪਿੱਛੇ ਕੋਈ ਘਟਨਾ ਹੋਵੇ। ਬੁੱਧ ਦੇ 'ਜਾਤਕ' ਵਿਚ ਵੀ ਕਈ ਗੱਲਾਂ ਉਸ ਦੇ ਨਾਂ ਨਾਲ ਮੜ੍ਹੀਆਂ ਹੋਈਆਂ ਹਨ, ਪਰ ਉਹ ਉਸ ਦੇ ਆਪਣੇ ਸ਼ਬਦ ਨਹੀਂ ਹਨ। ਉਹ ਉਨ੍ਹਾਂ ਤੋਂ ਤਿੰਨ-ਚਾਰ ਸੌ ਸਾਲ ਬਾਅਦ ਯਤਨ ਕਰਕੇ ਟੋਲ ਕੇ ਲਿਖੇ ਗਏ ਹਨ। ਇਵੇਂ ਹੀ ਜਾਪਦਾ ਹੈ ਕਿ ਇਸ ਪੁਰਾਣੀ ਪਿਰਤ ਅਨੁਸਾਰ ਸਾਖੀਆਂ ਨੂੰ ਗੁਰਬਾਣੀ ਨਾਲ ਜੋੜਨ ਦੀ ਕੋਸ਼ਿਸ਼ ਕੀਤੀ ਗਈ ਹੈ।

ਇਸ ਜਨਮ ਸਾਖੀ ਵਿਚ ਕਈ ਗੋਸ਼ਟਾਂ ਆਉਂਦੀਆਂ ਹਨ। ਪੁਰਾਣੀ ਕਵਿਤਾ ਵਿਚ ਵੀ ਗੋਸ਼ਟ ਦਾ ਰੰਗ ਆਉਂਦਾ ਹੈ। ਗੁਰੂ ਨਾਨਕ ਦੇਵ ਜੀ ਨੇ ਜਪੁਜੀ ਵਿਚ ਵੀ ਗੋਸ਼ਟਾਂ ਕੀਤੀਆਂ ਹਨ। ਤੁਕਾਂ ਵਿਚ ਹੀ ਸਵਾਲ ਕੀਤੇ ਹਨ ਤੇ ਤੁਕਾਂ ਵਿਚ ਹੀ ਜਵਾਬ ਦਿੱਤੇ ਹਨ। ਜਨਮ ਸਾਖੀ ਦਾ ਰੂਪ ਗੋਸ਼ਟੀ ਵਾਲਾ ਹੈ। ਜਿਸ ਸਮੇਂ ਜਨਮ ਸਾਖੀ ਲਿਖੀ ਗਈ ਉਦੋਂ ਗੋਸ਼ਟੀਆਂ ਦਾ ਰਿਵਾਜ ਸੀ। ਗੱਲਬਾਤ ਵਾਲਾ ਵਾਕ ਛੋਟਾ ਤੇ ਝਟਪਟਾ ਹੁੰਦਾ ਹੈ। ਇਥੇ ਵੀ ਗੋਸ਼ਟਾਂ ਵਿਚਲੇ ਵਾਕ ਨਿੱਕੇ ਹਨ ਤੇ ਕਵਿਤਾ ਵਿਚ ਵੀ ੨੯ ਮਾਤਰਾਂ ਦੀ ਤੁਕ ਹੈ। (ਪੰਨਾ ੨੧੪) ਗੋਸ਼ਟਾਂ ਵਿਚ ਸਾਰੇ ਵਾਕ ਸਾਧਾਰਨ ਨਹੀਂ ਕਹੇ ਜਾ ਸਕਦੇ, ਕਈ ਗੁੰਝਲਦਾਰ ਵੀ ਹਨ। ਉਂਝ ਬੜੇ ਰੌਚਕ ਅਤੇ ਆਦਰਸ਼ਾਂ ਤੇ ਸਿਧਾਂਤਾਂ ਦਾ ਨਿਖੇੜਾ ਕਰਨ ਵਾਲੇ ਹਨ।

ਵਾਰਤਕ ਵਿਚ ਕਵਿਤਾ ਵਾਲਾ ਰੰਗ ਮਿਲਦਾ ਹੈ। ਜਿਵੇਂ ਕਵਿਤਾ ਵਿਚ ਸ਼ਬਦ ਅੱਗੇ-ਪਿੱਛੇ ਕਰ ਲੈਂਦੇ ਹਾਂ, ਉਸੇ ਤਰ੍ਹਾਂ ਇਥੇ ਵਾਰਤਕ ਵਿਚ ਵੀ ਸ਼ਬਦ ਅੱਗੇ-ਪਿੱਛੇ ਕਰ ਦਿੱਤੇ ਗਏ ਹਨ, ਜਿਵੇਂ :

"ਕੋਸ਼ ਇਕੁ ਪਰੁ ਆਇ ਬੈਠੇ ਗਾਉ ਵਿਚ।"

ਅਜੋਕਾ ਵਾਕ—"ਇਕ ਕੋਹਿ ਉਪਰਿ ਗਾਂਉ ਵਿਚ ਆਇ ਬੈਠੇ।"

ਪੁਸਤਕ ਵਿਚ ਹਿੰਦਵੀ, ਸਾਧੁਕੜੀ ਜਾਂ ਖੜੀ ਬੋਲੀ ਦੇ ਅਸਰ ਹੇਠ ਲਿਖੀਆਂ ਗੱਲਾਂ ਤੋਂ ਪ੍ਰਗਟ ਹੁੰਦੇ ਹਨ :

੧. ਸ਼ਬਦ-ਜੋੜ, ਗੁਰਬਾਣੀ ਕਾਵਿ ਵਾਲੇ ਹਨ, ਜਿਵੇਂ ਸ਼ਬਦ ਦੇ ਅਖ਼ੀਰਲੇ ਅੱਖਰ ਨਾਲ ਲਗਾਂ ਮਾਤਰਾਂ ਦੇ ਰੂਪਾਂ ਤੋਂ ਪਤਾ ਲੱਗਦਾ ਹੈ। ( ੁ ਤੇ ਿ ) ਆਦਿ ਦੀ ਵਰਤੋਂ ਦਾ ਨਮੂਨਾ, ਬੈਰਾਗੁ, ਸਿਰਿ, ਮਿਲਾਇ, ਹਥੁ, ਮੁੜਿ, ਮਾਰੁ, ਛਡੁ, ਨਾਲਿ, ਵਿਚਿ, ਨਿਸੰਗੁ, ਹੁਣਿ, ਸੰਗੁ, ਫਿਰਿ, ਜਬਿ, ਤਬਿ ਆਦਿ।

੨. ਗੁਰਮਤਿ ਦੀ ਸ਼ਬਦਾਵਲੀ ਦੀ ਭਰਪੂਰ ਵਰਤੋਂ ਕੀਤੀ ਗਈ ਹੈ, ਜਿਵੇਂ ਹਉ, ਵਿਟਹੁ, ਅਗਮ ਨਿਗਮ, ਬਿਨਾਸ, ਪਵਿਤ੍ਰ, ਕੁਟੰਬ, ਕਵਨ, ਨੇਹੁ, ਕੂੜਾ, ਅਨਹਦੁ, ਨਿਸਤਾਰਣ, ਜਿਨ, ਤਿਨ, ਪ੍ਰਸਾਦਿ, ਉਪਦੇਸੁ, ਤੁਧੁ, ਫਾਹੀ ਫਾਥੈ, ਅਰਾਧੁ, ਭਵਜਲੁ, ਬਧਕੁ, ਅਚੇਤ, ਆਤਮਾ, ਬੰਦਗੀ, ਜੰਜਾਲ ਆਦਿ।

੩. ਸਬੰਧਕ 'ਕਾ ਕੇ ਕੀ' ਖੜੀ ਬੋਲੀ ਦੇ ਹਨ।

੪. ਸਹਾਇਕ ਕਿਰਿਆਵਾਂ 'ਥਾ ਥੇ ਥੀ' ਆਦਿ।

੫. ਕਿਰਿਆ ਦਾ ਸਾਧਾਰਨ ਭੂਤ ਕਾਲ, ਜਿਵੇਂ ਰਾਖੀ, ਲੀਆ, ਲਾਗੀ, ਹੋਆ, ਖਾਤੇ ਹੈਂ, ਜਾਣਤਾ, ਜਾਤੇ ਹੈਂ ਆਦਿ।

੬. ਵਰਤਮਾਨ ਤੇ ਭਵਿੱਖਤ ਕਾਲ ਵਿਚ 'ਹ' ਦੀ ਵਰਤੋਂ, ਜਿਵੇਂ ਮਿਲਹਿਗੀਆਂ, ਪਾਵਹਿਗੇ, ਉਠਹੁ, ਸੋਵਹੁ ਆਦਿ।

੭. ਪੜਨਾਵਾਂ ਦੇ ਰੂਪ। ਅਸੀ, ਉਨੁ ਕਉ, ਉਨੀ (ਉਨ੍ਹਾਂ ਨੇ) ਓਇ (ਉਹ) ਅਸਾਡੇ, ਇਸ, ਅਸਾਨੋ, ਆਦਿ।

੮. ਪੰਜਾਬੀ ਵਿਆਕਰਣ ਦੇ ਨੇਮਾਂ ਦਾ ਕੋਈ ਖ਼ਿਆਲ ਨਹੀਂ ਰਖਿਆ ਗਿਆ। ਵਾਕ ਰਚਨਾ ਵਿਚ ਅਧਿਕਾਰ, ਮੇਲ ਤੇ ਤਰਤੀਬ ਦਾ ਕੋਈ ਠੁੱਕ ਨਹੀਂ ਮਿਲਦਾ।

ਵਾਰਤਕ ਵਿਚ ਵਿਸ਼ੇਸ਼ਣ ਆਪਣੇ ਵਿਸ਼ੇਸ਼ ਤੋਂ ਪਹਿਲਾਂ ਆਉਂਦਾ ਹੈ, ਪਰ ਇਥੇ ਵਿਸ਼ੇਸ਼ਣ ਪਦ ਪਿਛੋਂ ਵਰਤਿਆ ਗਿਆ ਹੈ, ਜਿਵੇਂ 'ਜਬ ਬਾਬਾ ਨਾਨਕ ਬਰਸਾ ਸਤਾ ਕਾ ਹੋਇਆ।' 'ਇਥੋ ਕੋਹਾ ਪੰਜਾ ਪਰੁ ਇਕ ਮਲਾ ਹੈ।' 'ਜਾ ਡੇਰੇ ਕੋਹਾ ਦੁਹਿ ਪਰੁ ਜਾਇ ਪਾਏ।'

ਕਈ ਪੁਰਾਣੀਆਂ ਪਰਚਲਤ ਕਹਾਣੀਆਂ ਵਰਤੀਆਂ ਗਈਆਂ ਹਨ ਜੋ ਕਿ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਦੀਆਂ ਹਨ ਮਾਨੋ ਮਿਥਿਹਾਸ ਨੂੰ ਇਤਿਹਾਸ ਵਿਚ ਬਿਆਨ ਕੀਤਾ ਗਿਆ ਹੈ, ਜਿਵੇਂ :

ਹਾਥੀ ਜਿਵਾਣ ਵਾਲੀ ਕਹਾਣੀ ਕਬੀਰ ਤੇ ਨਾਮਦੇਵ ਦੇ ਨਾਂ ਨਾਲ ਵੀ ਪਰਚਲਤ ਹੈ। (ਸਾਖੀ ੧੫) ਮੋਹਰਾਂ ਤੋਂ ਕੋਲੇ ਤੇ ਮੂਲੀ ਤੋਂ ਮੂਲ (ਸਾਖੀ ੪੮) ਵਾਲੀ ਇਕ ਇਸਲਾਮੀ ਕਹਾਣੀ ਹੈ। ਕੀੜ ਨਗਰ ਦੀ ਸਾਖੀ (੩੨) ਪਾਤਸ਼ਾਹ ਸਕੰਦਰ ਨਾਲ ਸਬੰਧਤ ਹੈ। ਇਸ ਤਰ੍ਹਾਂ ਇਨ੍ਹਾਂ ਕਹਾਣੀਆਂ ਦੀ ਇਤਿਹਾਸਕ ਕੀਮਤ ਬੜੀ ਘੱਟ ਰਹਿ ਜਾਂਦੀ ਹੈ।

ਕਈ ਵਾਕ ਬੜੇ ਜ਼ੋਰਦਾਰ ਹਨ ਜਿਵੇਂ—'ਮੀਰ ਬਾਬਰ ਜਿਉ ਪਇਆ ਤਿਉ ਹੈ , ਸੈਦਪੁਰ ਮਾਰਿਆ। ਹਿੰਦੂ ਮੁਸਲਮਾਨੁ ਸਭੁ ਕਤਲਾਮੁ ਕੀਤੇ, ਘਰੁ ਘਰੁ ਕਰ ਸਭ ਬੰਦ ਕਰ ਚਲਾਏ।" ਇਕੋ ਵਾਕ ਵਿਚ ਬਾਬਰ ਦੇ ਜ਼ੁਲਮਾਂ ਦਾ ਨਕਸ਼ਾ ਖਿੱਚ ਕੇ ਰੱਖ ਦਿੱਤਾ ਹੈ।

ਸੰਖੇਪਤਾ ਦੀ ਅੰਸ ਵੀ ਹੈ 'ਖੁਦਾਇ ਮੰਨੈ ਫਕੀਰਾਂ ਨੋ, ਫਕੀਰੁ ਮੰਨੈ ਖੁਦਾਇ ਨੋ (ਪੰਨਾ ੭੫)

ਸਮੁੱਚੇ ਤੌਰ ਤੇ ਬੋਲੀ ਉਤੇ ਪੰਜਾਬੀ ਦਾ ਰੰਗ ਹੈ, ਇਹ ਸਾਧੁਕੜੀ ਭਾਸ਼ਾ ਹਿੰਦੀ ਨਹੀਂ ਕਹੀ ਜਾ ਸਕਦੀ। ਖਿੰਡੀਆਂ ਪੁੰਡੀਆਂ ਸਾਖੀਆਂ ਬਿਨਾਂ ਕਿਸੇ ਕ੍ਰਮ ਜਾਂ ਤਰਤੀਬ ਤੋਂ ਇਕੱਠੀਆਂ ਕਰ ਦਿੱਤੀਆਂ ਹਨ। ਦੇਸ਼ ਤੇ ਕਾਲ-ਕ੍ਰਮ ਦੀ ਉਲੰਘਣਾ ਲਿਖਾਰੀ ਵਲੋਂ ਥਾਂ-ਥਾਂ ਹੋਈ ਦਿਸਦੀ ਹੈ। ਉਦਾਸੀਆਂ ਦੀ ਤਰਤੀਬ ਵੀ ਕ੍ਰਮਵਾਰ ਨਹੀਂ, ਉੱਘੜ-ਦੁਘੜੀ ਹੈ। ਕਈ ਥਾਈਂ ਵਾਧੂ ਵਿਸਥਾਰ ਕੀਤਾ ਗਿਆ ਹੈ। ਖ਼ਿਆਲ ਤੇ ਗੱਲ ਦੀ ਦੋਹਰਾਈ (Repetition) ਆਮ ਹੈ। ਇਕ ਦੱਸੀ ਹੋਈ ਗੱਲ ਜਦੋਂ ਕਿਸੇ ਹੋਰ ਨੂੰ ਦੱਸਣੀ ਹੁੰਦੀ ਹੈ ਤੇ ਕਹਿਣ ਵਾਲਿਆਂ ਦੇ ਸਵਾਲ ਜਵਾਬ ਜੋ ਹੁਣੇ ਹੀ ਪਾਠਕ ਦੀਆਂ ਅੱਖਾਂ ਅੱਗੋਂ ਦੀ ਗੁਜ਼ਰੇ ਹੁੰਦੇ ਹਨ, ਫੇਰ ਉਨ੍ਹਾਂ ਹੀ ਸ਼ਬਦਾਂ ਵਿਚ ਦੋਹਰਾਏ ਜਾਂਦੇ ਹਨ।

ਭਾਈ ਲਾਲੋ ਤੇ ਮਲਕ ਭਾਗੋ, ਰੇਠਾ ਮਿੱਠਾ ਕਰਨ, ਹਮਜ਼ਾ ਗੌਸ ਸਿਆਲਕੋਟ ਤੇ 'ਖਰੇ ਸੌਦੇ' ਵਰਗੀਆਂ ਕਈ ਪ੍ਰਸਿੱਧ ਪਰਚਲਤ ਸਾਖੀਆਂ ਇਸ ਵਿਚ ਨਹੀਂ ਹਨ।

ਮਿਹਰਬਾਨ ਵਾਲੀ ਜਨਮ ਸਾਖੀ ਖ਼ਾਸ ਨੀਅਤ ਨਾਲ ਲਿਖੀ ਗਈ ਸੀ। ਮਿਹਰਬਾਨ ਗੁਰੂ-ਘਰ ਦਾ ਸ਼ਰਧਾਲੂ ਨਹੀਂ ਸੀ ਰਿਹਾ। ਪ੍ਰੋ. ਕਿਰਪਾਲ ਸਿੰਘ ਦੀ ਰਾਇ ਕਿ ਮਿਹਰਬਾਨ ਅੰਦਰ ਗੁਰੂ ਨਾਨਕ ਜੀ ਲਈ ਸ਼ਰਧਾ ਸੀ, ਠੀਕ ਨਹੀਂ। ਮਿਹਰਬਾਨ ਇਹ ਦੱਸਣਾ ਚਾਹੁੰਦਾ ਸੀ ਕਿ ਗੁਰੂ ਜੀ ਸਾਰੀ ਉਮਰ ਗੁਰੂ ਲਭਦੇ ਫਿਰੇ ਪਰ ਉਨ੍ਹਾਂ ਨੂੰ ਲਭਿਆ ਨਹੀਂ। ਉਹ ਜਨਮ ਸਾਖੀ ਵਿਚ ਗੁਰੂ ਜੀ ਨੂੰ ਕਿਸੇ ਉਦਾਸੀ ਸੰਤ ਮਹਾਤਮਾ ਦਾ ਚੇਲਾ ਬਣਾਉਂਦਾ ਹੈ। ਗੁਰੂ ਜੀ ਕਦੇ ਕਿਸੇ ਨੂੰ ਤੇ ਕਦੇ ਕਿਸੇ ਨੂੰ ਗੁਰੂ ਬਣਾਉਣ ਦੀ ਕੋਸ਼ਿਸ਼ ਕਰਦੇ ਜਾਪਦੇ ਹਨ। ਮਿਹਰਵਾਨ ਦਸਦਾ ਹੈ ਕਿ ਗੁਰੂ ਜੀ ਆਪ ਸਾਰੀ ਉਮਰ ਗੁਰੂ-ਹੀਣ ਹੀ ਰਹੇ ਅਰਥਾਤ ਉਨ੍ਹਾਂ ਦੇ ਮਨ ਵਿਚ ਸ਼ਾਂਤੀ ਨਹੀਂ ਆਈ।

ਜਨਮ ਸਾਖੀ ਭਾਈ ਬਾਲਾ ਵਿਚ ਬਾਬਾ ਹਿੰਦਾਲ ਨੂੰ ਗੁਰੂ ਨਾਨਕ ਜੀ ਨਾਲੋਂ ਵੱਡਾ ਦਸਿਆ ਗਿਆ ਹੈ।

੧. ਪਰ ਪ੍ਰਾਚੀਨ ਜਨਮ ਸਾਖੀ ਬਿਲਕੁਲ ਸਾਫ਼ ਨੀਅਤ, ਪਵਿੱਤਰ ਭਾਵਨਾ ਅਤੇ ਸ਼ਰਧਾ-ਭਾਵ ਨਾਲ ਲਿਖੀ ਗਈ ਹੈ।

੨. ਪਹਿਲੀਆਂ ਦੋਹਾਂ ਵਿਚ ਵਿਸਥਾਰ ਬਹੁਤ ਹੈ, ਪਰ ਇਸ ਵਿਚ ਵਾਧੂ ਖਿਲਾਰਾ ਨਹੀਂ। ਵਾਰਤਕ ਆਪਣੇ ਸਮੇਂ ਦੀ ਲਿਖਤ ਅਨੁਸਾਰ ਢਿੱਲੀ ਜ਼ਰੂਰ ਹੈ।

੩. ਦੋਹਾਂ ਵਿਚ ਗ਼ਲਤ ਬਾਣੀ ਦਰਜ ਕੀਤੀ ਗਈ ਹੈ। ਮਿਹਰਬਾਨ ਨੇ ਤਾਂ ਬਹੁਤ ਸਾਰੀ ਕਵਿਤਾ ਆਪ ਬਣਾ ਕੇ 'ਨਾਨਕ' ਨਾਂ ਹੇਠ ਦਿੱਤੀ ਹੈ, ਇਸ ਵਿਚ ਇਹ ਦੂਸ਼ਨ ਨਹੀਂ ਹੈ।

੪. ਉਹਨਾਂ ਦੋਹਾਂ ਵਿਚ ਸੰਤ ਭਾਸ਼ਾ ਦਾ ਜ਼ੋਰ ਵਧੇਰੇ ਹੈ, ਵਿਸ਼ੇਸ਼ ਕਰਕੇ ਮਿਹਰਬਾਨ ਵਾਲੀ ਵਿਚ, ਪਰ ਪ੍ਰਾਚੀਨ ਜਨਮ ਸਾਖੀ ਸਾਧੁਕੜੀ ਪੰਜਾਬੀ ਵਿਚ ਹੈ ਤੇ ਕਾਫ਼ੀ ਸਰਲ ਤੇ ਮਿੱਠੀ ਭਾਸ਼ਾ ਵਿਚ ਹੈ।

੫. ਭਾਈ ਮਰਦਾਨੇ ਬਾਰੇ ਬਹੁਤ ਸਾਰੀਆਂ ਜਨਮ ਸਾਖੀਆਂ ਵਿਚ ਦਸਿਆ ਗਿਆ ਹੈ ਕਿ ਉਹ ਸਾਰੀ ਉਮਰ ਗੁਰੂ ਨਾਨਕ ਦੇਵ ਜੀ ਨਾਲ ਨਹੀਂ ਰਿਹਾ, ਪਰ ਪ੍ਰਾਚੀਨ ਜਨਮ ਸਾਖੀ ਵਿਚ ਭਾਈ ਮਰਦਾਨਾ ਅਕਾਸ਼ੀ ਮੰਡਲਾਂ ਦੀ ਸੈਰ ਸਮੇਂ ਵੀ ਗੁਰੂ ਜੀ ਦਾ ਸਾਥੀ ਦਰਸਾਇਆ ਗਿਆ ਹੈ।

'ਪ੍ਰਾਚੀਨ ਜਨਮ ਸਾਖੀ' ਉਸ ਸਮੇਂ ਦੀ ਲਿਖਤ ਹੈ ਜਦੋਂ ਲੇਖਕ ਦਾ ਕੰਮ ਨਿਰਾ ਵਿਸ਼ਾ ਪਰਗਟ ਕਰਨਾ ਹੁੰਦਾ ਸੀ ਅਤੇ ਸ਼ੈਲੀ ਨੂੰ ਕੋਈ ਮਹਾਨਤਾ ਨਹੀਂ ਸੀ ਦਿੱਤੀ ਜਾਂਦੀ। ਲੇਖਕ ਦੀ ਸਭ ਤੋਂ ਵੱਡੀ ਘਾਟ ਉਸ ਦਾ ਇਤਿਹਾਸ ਤੇ ਭੂਗੋਲ ਤੋਂ ਅਨਜਾਣ ਹੋਣਾ ਹੈ। ਉਂਝ ਇਸ ਦੀ ਬਿਰਤਾਂਤਿਕ ਸ਼ੈਲੀ ਗੁਣਾਂ ਤੋਂ ਵਾਂਝੀਂ ਨਹੀਂ। ਇਸ ਦੀ ਸ਼ੈਲੀ ਦੇ ਵੱਡੇ ਗੁਣ ਸੰਜਮ ਤੇ ਸੰਖੇਪਤਾ ਹਨ, ਵਾਕ ਛੋਟੇ-ਛੋਟੇ, ਵਾਰਤਾਲਾਪ ਨਿੱਕੀ-ਨਿੱਕੀ ਤੇ ਮਿੱਠੀ-ਮਿੱਠੀ ਹੈ।

ਪੁਸਤਕ ਵਿਚ 'ਤਬਿ' ਸ਼ਬਦ ਦੀ ਵਰਤੋਂ ਬਹੁਤ ਕੀਤੀ ਗਈ ਹੈ। 'ਤਬਿ ਆਗਿਆ ਪਰਮੇਸਰੁ ਕੀ ਹੋਈ'—ਵਾਕੰਸ਼ ਤਾਂ ਮਾਨੋਂ ਲਿਖਾਰੀ ਦਾ ਤਕੀਆ ਕਲਾਮ ਹੀ ਬਣ ਗਿਆ ਹੈ।

ਬੋਲੀ ਵਿਚ ਕਾਰਲਾਈਲ ਵਰਗੀ ਬੌਧਿਕਤਾ ਤਾਂ ਨਹੀਂ ਪਰ ਐਮਰਸਨ ਵਰਗਾ ਧਾਰਮਕ ਅੰਸ਼ ਜ਼ਰੂਰ ਹੈ, ਲੇਖਕ ਨੇ ਜਿਥੇ ਕਿਤੇ ਯਥਾਰਥਕ ਵਿਚਾਰਧਾਰਾ ਨੂੰ ਅਪਨਾਇਆ ਹੈ, ਉਥੇ ਸ਼ੈਲੀ ਚੰਗੀ, ਭਾਵ-ਪੂਰਤ ਤੇ ਰੁਮਾਂਟਿਕ ਬਣ ਗਈ ਹੈ, ਜਿਵੇਂ ਗੁਰੂ ਨਾਨਕ ਦੇਵ ਜੀ ਦੇ ਚਿਰ ਪਿਛੋਂ ਆਪਣੀ ਮਾਤਾ ਜੀ ਨੂੰ ਮਿਲਣ ਸਮੇਂ ਦਾ ਮਾਨਸਿਕ ਵਿਸ਼ਲੇਸ਼ਣ ਸਲਾਹੁਣਯੋਗ ਹੈ, ਜਿਵੇਂ :—

"ਸ੍ਰੀ ਬਾਬਾ ਜੀ ਉਠੁ ਮਾਤਾ ਜੀ ਕੀ ਪੈਰੀ ਪਇਆ। ਮਾਤਾ ਲਗੀ ਬੈਰਾਗੁ ਕਰਨ, ਸਿਰ ਚੁਮਿਆ। ਕਹੈ : 'ਵਾਰੀ, ਹਉ ਵਾਰੀ ਬੇਟਾ! ਤੁਧੁ ਵਿਟਉ ਹਉ ਵਾਰੀ। ਜਿਥੈ ਤੂ ਫਿਰਦਾ ਹੈ, ਤਿਸ ਥਾਉ ਵਿਟਉ ਹਉ ਵਾਰੀ। ਤੈ ਤਾ ਅਜੁ ਮੈਨੋ ਨਿਹਾਲੁ ਕੀਤਾ। ਆਪਣਾ ਦਰਸਨੁ ਦਿਤਾ।" ਮਾਤਾ ਜੀ ਕੇ ਹੇਤ ਸ੍ਰੀ ਬਾਬਾ ਜੀ ਭੀ ਬੈਰਾਗੁ ਲਗੇ ਕਰਨ। *(ਪੰਨਾ ੫੮)*

ਵਾਤਸਲ ਪਿਆਰ ਦਾ ਕਿਹਾ ਸੋਹਣਾ ਰੂਪ ਪੇਸ਼ ਕੀਤਾ ਹੈ। ਗੁਰੂ ਜੀ ਦੀ ਮਰਯਾਦਾ ਪੁਰਸ਼ੋਤਮਾ ਤੱਕਣ ਯੋਗ ਹੈ। ਏਸੇ ਤਰ੍ਹਾਂ ਗ੍ਰਹਿਸਥੀ ਜੀਵਨ ਵਿਚ ਦੰਪਤੀ ਪਿਆਰ ਦਾ ਸਹੀ ਤੇ ਨਿੱਘਾ ਵਿਸ਼ਲੇਸ਼ਣ ਸਲਾਹੁਣ ਯੋਗ ਹੈ। ਜਦ ਗੁਰੂ ਜੀ ਤਲਵੰਡੀ ਤੋਂ ਸੁਲਤਾਨਪੁਰ ਜਾਣ ਲਈ ਤਿਆਰ ਹੁੰਦੇ ਹਨ ਤਾਂ ਆਪ ਦੀ ਸੁਪਤਨੀ ਜੀ ਕਹਿੰਦੇ ਹਨ :

'ਜੀ, ਜਾ ਤੁਸੀਂ ਘਰ ਹੋਦੇ ਥੇ ਤਾਂ ਮੇਰੈ ਭਾਣੈ ਸਾਰੇ ਜਹਾਨੁ ਦੀ ਪਾਤਸਾਹੀ ਹੋਦੀ ਥੀ। ਏਹੁ ਸੰਸਾਰੁ ਤੈ ਬਿਨਾ ਮੇਰੈ ਕਿਤੇ ਕੰਮੁ ਨਾਹੀ ਜੀ...ਜੀ ਮੈ ਪਿਛੈ ਨਾਹੀ ਰਹਦੀ। ਮੈਨਉ ਤੁਸੀ ਆਪਣੈ ਨਾਲਿ ਲੈ ਚਲੋ ਜੀ।'

ਤਾਂ ਸ੍ਰੀ ਬਾਬੈ ਜੀ ਕਹਿਆ :

'ਸ੍ਰੀ ਪ੍ਰਮੇਸਰੁ ਜੀ ਕੀ ਸਵਾਰੀਏ! ਅਜਾ ਮੈ ਜਾਦਾ ਹਾਂ, ਦਿਖਾ ਅਗੈ ਕਿਆ ਹੋਵੈਗਾ। ਜੇ ਮੇਰੇ ਕਾਈ ਰੁਜਗਾਰੁ ਦੀ ਲਗੀ ਤਾਂ ਤੈਨੋ ਓਥੈ ਸਦਾਇ ਲਈਗਾ।' *(ਪੰਨਾ ੧੫)*

ਭਾਈ ਮਰਦਾਨੇ ਦੀ ਮਨ ਅਵਸਥਾ ਵੇਖੋ—

ਮਰਦਾਨੇ ਨੂੰ ਬਹੁਤੁ ਭੁਖੁ ਲਗੀ। ਮਰਦਾਨੈ ਕਹਿਆ : 'ਜੀ, ਸੁਹਾਣ ਤੇਰੀ ਭਗਤ ਨੂ, ਅਸੀ ਡੂਮੁ ਮੁਲਖ ਦੇ ਟੁਕੜੇ ਮੰਗੁ ਖਾਧਾ ਲੋੜੈ, ਤੈ ਵਸਦੀ ਵਿਚੋ ਭੀ ਗਵਾਏ। ਅਸੀ ਵਡੀ ਉਜਾੜ ਵਿਚਿ ਆਇ ਪਏ। ਜਾ ਖੁਦਾਇ ਕਦੇ ਕਢੈ ਤਾ ਨਿਕਲੈ ਜੀ।' *(ਪੰਨਾ ੨੫)*

ਦੇਖਣ ਵਿਚ ਆਉਂਦਾ ਹੈ ਕਿ ਇਸ ਪੁਸਤਕ ਵਿਚ ਬਿਰਤਾਂਤੀ ਸ਼ੈਲੀ, ਵਰਣਨ ਸ਼ੈਲੀ, ਵਾਰਤਾਲਾਪੀ ਸ਼ੈਲੀ ਤੇ ਵਿਆਖਿਆਮਈ ਸ਼ੈਲੀ ਭਰਪੂਰ ਰੂਪ ਵਿਚ ਵਰਤੀ ਗਈ ਹੈ। ਕੁਝ ਸਾਖੀਆਂ ਵਿਚ ਨਾਟਕੀ ਰੰਗ ਭੀ ਦਿੱਸ ਆਉਂਦਾ ਹੈ। ਕਥਾਵਲੀ ਬੜੀ ਰਸਦਾਇਕ ਤੇ ਸ਼ਾਂਤੀ ਦੇਣ ਵਾਲੀ ਹੈ। ਪੁਰਾਣੀ ਵਾਰਤਕ ਦਾ ਨਮੂਨਾ ਪੇਸ਼ ਕਰਨ ਵਾਲੀ ਆਪਣੇ ਸਮੇਂ ਦੀ ਪ੍ਰਤੀਨਿਧ ਪੁਸਤਕ ਹੋਣ ਦੇ ਨਾਤੇ, ਭਾਸ਼ਾਈ ਪੱਖ ਤੋਂ ਵਿਸ਼ੇਸ਼ ਮਹਾਨਤਾ ਰੱਖਦੀ ਹੈ। ਉਸ ਸਮੇਂ ਛਾਪੇ ਖਾਨੇ ਨਾ ਹੋਣ ਕਾਰਨ ਲਿਖਤੀ ਪੁਸਤਕਾਂ ਦੀਆਂ ਨਕਲਾਂ ਤੇ ਉਤਾਰੇ ਕਰਨ ਦਾ ਰਿਵਾਜ ਆਮ ਸੀ। ਪੱਛਮੀ ਵਿਦਿਆ, ਨਵੀਨ ਸਭਿਅਤਾ, ਵਿਗਿਆਨਕ ਕਾਢਾਂ ਨੇ ਲੋਕਾਂ ਦੀਆਂ ਬਿਰਤੀਆਂ ਨੂੰ ਅਜੇ ਖਿੰਡਾਉ ਵਿਚ ਨਹੀਂ ਸੀ ਲਿਆਂਦਾ। ਆਮ ਲੋਕ ਅਧਿਆਤਮਵਾਦੀ ਹੋਣ ਕਰਕੇ ਤੇ ਉਸ ਸਮੇਂ, ਗੁਰੂ ਸਾਹਿਬਾਂ ਦੀ ਮੌਜੂਦਗੀ ਵਿਚ ਸਿੱਖ ਭਗਤੀ ਲਹਿਰ ਵੱਖ-ਵੱਖ ਪੜਾਵਾਂ ਵਿਚ ਦੀ ਲੰਘ ਰਹੀ ਹੋਣ ਕਰਕੇ, ਅਜਿਹੀਆਂ ਪੁਸਤਕਾਂ ਵੱਲ ਛੇਤੀ ਖਿੱਚੇ ਜਾਂਦੇ ਸਨ ਅਤੇ ਉਨ੍ਹਾਂ ਉਤੇ ਅਧਾਰਿਤ ਗਿਆਨ ਨੂੰ ਹੀ ਠੀਕ ਮੰਨ ਲੈਂਦੇ ਸਨ। ਉਤਾਰੇ ਦਰ ਉਤਾਰੇ ਹੋਣ ਕਰਕੇ ਇਲਾਕਾਈ ਬੋਲੀ ਦਾ ਅਸਰ ਹਰੇਕ ਉਤਾਰੇ ਉਤੇ ਪੈਂਦਾ ਰਿਹਾ ਤੇ ਲੇਖਕਾਂ ਦਾ ਲਿਖਣ ਢੰਗ ਤੇ ਵਿਸ਼ਵਾਸ ਆਪੋ-ਆਪਣਾ ਹੋਣ ਕਰਕੇ ਮਿਲਾਵਟ ਜਾਂ ਰਲਾ ਪੈਂਦਾ ਜਾਣਾ ਇਕ ਕੁਦਰਤੀ ਗੱਲ ਸੀ। ਪੰਜਾਬੀ ਵਾਰਤਕ ਦੀ ਬੋਲੀ ਵਿਚ ਕੋਈ ਠੁੱਕ, ਮੁਹਾਵਰਾ ਜਾਂ ਪਰੰਪਰਾ ਨਾ ਹੋਣ ਕਰਕੇ ਇਹ ਪ੍ਰਥਾ ਉਨ੍ਹੀਵੀਂ ਸਦੀ ਤੱਕ ਇਵੇਂ ਚੱਲਦੀ ਰਹੀ।

ਜਨਮ ਸਾਖੀ ਦੇ ਪਹਿਲੇ ਲਿਖਾਰੀ ਦਾ ਫ਼ਾਰਸੀ ਤੇ ਪ੍ਰਾਕ੍ਰਿਤ ਭਾਸ਼ਾ ਤੋਂ ਚੰਗੀ ਤਰ੍ਹਾਂ ਜਾਣੂੰ ਹੋਣਾ ਸਿੱਧ ਹੁੰਦਾ ਹੈ। ਇਸ ਦੇ ਲਿਖੇ ਜਾਣ ਸਮੇਂ ਪੰਜਾਬੀ ਕਵਿਤਾ ਵਿਚ ਦੋ ਸ਼ੈਲੀਆਂ ਪਰਚਲਤ ਹੋ ਚੁੱਕੀਆਂ ਸਨ। ਇਕ ਨਿਰੋਲ ਪੰਜਾਬੀ ਦੀ, ਜਿਵੇਂ ਫ਼ਰੀਦ ਜੀ ਦੀ ਰਚਨਾ, ਜਿਸ ਵਿਚ ਲਹਿੰਦੀ ਮੁਲਤਾਨੀ ਦੀ ਮਿੱਸ ਮੌਜੂਦ ਸੀ। ਦੂਜੀ ਗੁਰੂ ਸਾਹਿਬਾਂ ਦੀ ਸ਼ੈਲੀ ਜਿਸ ਵਿਚ ਸਾਂਝੀ ਹਿੰਦਵੀ ਬੋਲੀ ਵਧੇਰੇ ਸੀ ਅਤੇ ਜਿਸ ਨੂੰ ਸਾਧੁਕੜੀ ਦਾ ਨਾਂ ਦਿੱਤਾ ਜਾਂਦਾ ਹੈ। ਇਹ ਪੁਸਤਕ ਗੁਰੂ ਸਾਹਿਬ ਦੇ ਸਮੇਂ ਦੀ ਰਚਨਾ ਹੋਣ ਕਰਕੇ ਦੂਜੀ ਭਾਂਤ ਦੀ ਸ਼ੈਲੀ ਦਾ ਪ੍ਰਭਾਵ ਵਧੀਕ ਰੂਪ ਵਿਚ ਕਬੂਲਦੀ ਹੈ।

ਜਿਥੇ ਫ਼ਾਰਸੀ ਦੇ ਤਤਸਮ ਤੇ ਤਦਭਵ ਸ਼ਬਦਾਂ ਦੇ ਰੂਪ ਮਿਲਦੇ ਹਨ, ਉਥੇ ਸ਼ਬਦਾਂ ਦੇ ਸੰਜੋਗਾਤਮਕ ਰੂਪ ਵੀ ਵੇਖਣ ਵਿਚ ਆਉਂਦੇ ਹਨ ਤਿਵੇਂ ਕੀਤੋਸੁ, ਕਹਿਉਸ, ਆਖਿਓਸੁ ਆਦਿ।

ਲੇਖਕ ਦੇ ਹਿਰਦੇ ਵਿਚ ਸਤਿਗੁਰੂ ਨਾਨਕ ਦੇਵ ਜੀ ਦੀ ਸ਼ਖ਼ਸੀਅਤ ਲਈ ਅਪਾਰ ਸ਼ਰਧਾ ਹੈ। ਬਹੁਤੀ ਥਾਈਂ ਇਹ ਸ਼ਰਧਾ ਯਥਾਰਥਕਤਾ ਦੀਆਂ ਹੱਦਾਂ ਟੱਪ ਕੇ ਮਿਥਿਹਾਸਕਤਾ ਦਾ ਰੂਪ ਧਾਰਨ ਕਰ ਜਾਂਦੀ ਹੈ ਤੇ ਗੁਰੂ ਜੀ ਨੂੰ ਅਜਿਹੇ ਰੂਪਾਂ ਵਿਚ ਪ੍ਰਗਟ ਕਰਦੀ ਹੈ ਕਿ ਮਾਨੋਂ ਉਹ ਇਸ ਧਰਤੀ ਤੇ ਜੰਮੇ ਜਾਏ ਪੁਰਸ਼ ਨਹੀਂ ਸਨ ਸਗੋਂ ਅਕਾਸ਼ੀ ਪਤਾਲੀ ਸੈਲਾਨੀ ਸਨ ਅਤੇ ਅੱਖਾਂ ਮੀਟ ਕੇ ਅਥਵਾ ਉਡਾਰੀਆਂ ਮਾਰ ਕੇ ਝੱਟ ਇਕ ਮੰਡਲ ਵਿਚੋਂ ਦੂਜੇ ਮੰਡਲ ਵਿਚ ਪੁੱਜ ਜਾਂਦੇ ਸਨ। ਲੱਖਾਂ ਜੋਜਨਾਂ ਦਾ ਸਫ਼ਰ ਅੱਖ ਦੇ ਫੋਰ ਵਿਚ ਤਹਿ ਕਰ ਲੈਂਦੇ ਸਨ।

ਕਿਉਂਕਿ ਇਸ ਪੁਸਤਕ ਦੇ ਲਿਖੇ ਜਾਣ ਤੋਂ ਪਹਿਲਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਹੋ ਚੁੱਕੀ ਸੀ ਅਤੇ ਗੁਰਬਾਣੀ ਦੇ ਅਰਥ, ਪਰਮਾਰਥ, ਕਥਾ ਤੇ ਵਿਆਖਿਆ ਕਰਨ ਦਾ ਰਿਵਾਜ ਸਾਧੂਆਂ ਸੰਤਾਂ ਦੁਆਰਾ ਪੈ ਚੁੱਕਾ ਸੀ, ਇਸ ਲਈ ਉਸ ਸਮੇਂ ਦੀ ਸਾਧੁਕੜੀ ਵਿਆਖਿਆ ਤੇ ਗੁਰਮਤਿ ਅਸੂਲਾਂ ਨੂੰ ਪ੍ਰਤਿਪਾਦਨ ਕਰਨ ਲਈ ਗੁਰਬਾਣੀ ਵਿਚੋਂ ਦ੍ਰਿਸ਼ਟਾਂਤ ਦੇਣ ਦਾ ਢੰਗ ਪੁਸਤਕ ਵਿਚ ਵਰਤਿਆ ਗਿਆ ਹੈ, ਜਿਵੇਂ :

'ਪਰੁ ਤੂ ਅਗੈ ਹੀ ਮਾਇਆ ਕਾ ਭ੍ਰਮ ਦੂਰ ਕਰ ਕਰ ਸ੍ਰੀ ਠਾਕੁਰ ਜੀ ਸਿਉ ਰਚੁ, ਜੋ ਤੇਰੇ ਤਾਈ ਜਮ ਪਕੜ ਨਾ ਲੇ ਜਾਈ, ਰੇ ਮਨ ਮੇਰੇ! ਤੂ ਸ੍ਰੀ ਪ੍ਰਮੇਸਰੁ ਜੀ ਅਰਾਧੁ, ਰੇ ਮੇਰੇ ਮਨ ਪਰਦੇਸੀ! ਐਥੇ ਬਿਨਾ ਸ੍ਰੀ ਪ੍ਰਮੇਸਰੁ ਜੀ ਤੇਰਾ ਹੋਰੁ ਕੋਈ ਨਾਹੀ।' *(ਪੰਨਾ ੨੨੫)*

'ਪ੍ਰਾਚੀਨ ਜਨਮ ਸਾਖੀ' ਵਿਚ ਅਤੇ ਇਸੇ ਪ੍ਰਥਾ ਦੀਆਂ ਹੋਰ ਜਨਮ ਸਾਖੀਆਂ ਵਿਚ ਜਿਹੜੇ ਤੱਥ ਪਰਤੱਖ ਤੌਰ ਤੇ ਆਪਣਾ ਪਰਭਾਵ ਪਾਉਂਦੇ ਦਿਸਦੇ ਹਨ, ਉਹ ਇਹ ਕਿ ਜਨਮ ਸਾਖੀਆਂ ਲਿਖੇ ਜਾਣ ਦੀ ਕਾਢ ਹੇਠ ਲਿਖੀਆਂ ਲੋੜਾਂ ਪੂਰੀਆਂ ਕਰਨ ਦੇ ਕਾਰਨ ਵਜੂਦ ਵਿਚ ਆਈ :

(ੳ) ਮਹਾਂਪੁਰਸ਼ਾਂ ਤੇ ਅਧਿਆਤਮਕ ਵਿਅਕਤੀਆਂ ਦੇ ਕਾਰਨਾਮਿਆਂ ਤੇ ਕਥਨ ਕੀਤੇ ਬਚਨਾਂ ਦੀ ਸੰਭਾਲ ਕੀਤੀ ਜਾਵੇ ਤਾਂ ਜੋ ਆਉਣ ਵਾਲੀਆਂ ਨਸਲਾਂ ਉਨ੍ਹਾਂ ਤੋਂ ਗਿਆਨ ਪ੍ਰਾਪਤ ਕਰ ਸਕਣ ਤੇ ਉਤਸ਼ਾਹ ਲੈ ਸਕਣ।

(ਅ) ਮਹਾਂਪੁਰਸ਼ਾਂ ਦੇ ਉਤਰਾ ਅਧਿਕਾਰੀਆਂ ਦੀ ਅਗਵਾਈ ਲਈ ਬਚਨ ਬਿਲਾਸ, ਗੋਸ਼ਟਾਂ, ਟੀਕੇ ਤੇ ਪਰਮਾਰਥ ਸੰਭਾਲਣ ਦੀ ਲੋੜ ਪਈ।

(ੲ) ਚੇਲਿਆਂ ਜਾਂ ਸ਼ਰਧਾਲੂਆਂ ਨੂੰ ਆਪੋ-ਆਪਣੇ ਗੁਰੂ ਜਾਂ ਪੂਜ ਨੂੰ ਵੱਧ ਤੋਂ ਵੱਧ ਸਮਰਥਾਵਾਨ ਤੇ ਕਰਾਮਾਤੀ ਦਰਸਾਉਣ ਦਾ ਫਲ ਇਹ ਨਿਕਲਿਆ ਕਿ ਰਚਨਾਵਾਂ ਵਿਚ ਇਤਿਹਾਸ ਦੀ ਮਾਤਰਾ ਘਟਦੀ ਗਈ ਤੇ ਮਿਥਿਹਾਸ ਦੀ ਮਾਤਰਾ ਵਧਦੀ ਗਈ।.

ਸਾਰੀ ਵਿਚਾਰ ਦਾ ਤਾਤਪਰਜ ਇਹ ਹੈ ਕਿ ਪ੍ਰਾਚੀਨ ਜਨਮ ਸਾਖੀ ਦਾ ਅਸਥਾਨ, ਸੰਸਾਰ ਦੇ ਇਕ ਮਹਾਨ ਪੁਰਖ ਦਾ ਮੁੱਢਲਾ ਜੀਵਨੀ-ਸਾਹਿਤ ਹੋਣ ਕਰਕੇ ਜਨਮ ਸਾਖੀਆਂ ਦੀ ਮੋਹਰਲੀ ਕਤਾਰ ਵਿਚ ਹੈ। ਇਸ ਦੀ ਬੋਲੀ ਗੁਰੂ-ਕਾਲ ਦੀ ਬੋਲੀ ਨਾਲ ਮੇਲ ਖਾਂਦੀ, ਮਾਰਮਿਕ, ਪ੍ਰਭਾਵਸ਼ਾਲੀ, ਰਸਿਕ ਤੇ ਮਿੱਠੀ ਪਿਆਰੀ ਲੱਗਣ ਵਾਲੀ ਹੈ। ਵਿਸ਼ਾ-ਵਰਣਨ ਅਤੇ ਵਿਚਾਰਧਾਰਾ ਵਿਚ ਗੁਰੂ ਨਾਨਕ ਦੇਵ ਜੀ ਸਬੰਧੀ ਸ਼ਰਧਾ ਉਤਪੰਨ ਕਰਨ ਦੀ ਅਕਹਿ ਸਮਰਥਾ ਹੈ। ਇਸ ਦੀ ਵਿਲੱਖਣਤਾ ਭਰਪੂਰ ਸ਼ੈਲੀ, ਨਾਟਕੀ ਰੰਗ, ਰਸਾਲ ਪ੍ਰਸ਼ਨੋਤਰੀ, ਸਾਦਗੀ, ਸਰਲਤਾ ਤੇ ਸਪੱਸ਼ਟਤਾ ਇਸ ਨੂੰ ਪ੍ਰਾਚੀਨ ਪੰਜਾਬੀ ਲੋਕ-ਸਾਹਿਤ ਦੇ ਨੇੜੇ ਲੈ ਆਉਂਦੀ ਹੈ। ਜਿਥੇ ਇਸ ਪੁਸਤਕ ਦੇ ਪਠਨ ਪਾਠਨ ਤੋਂ ਸਾਧਾਰਨ ਤੇ ਸ਼ਰਧਾਵਾਨ ਪਾਠਕ ਆਪਣੇ ਮਨ ਨੂੰ ਤ੍ਰਿਪਤ ਤੇ ਆਤਮਾ ਨੂੰ ਸ਼ਾਂਤ ਕਰ ਸਕਦੇ ਹਨ, ਉਥੇ ਇਹ ਵਿਦਵਾਨਾਂ, ਸਾਹਿੱਤ-ਖੋਜੀਆਂ ਤੇ ਭਾਸ਼ਾ-ਵਿਗਿਆਨੀਆਂ ਲਈ ਪ੍ਰਾਚੀਨ ਤੱਥਾਂ ਦਾ ਅਧਿਐਨ ਕਰਨ ਲਈ ਬਹੁਮੁੱਲੀ ਸਮੱਗਰੀ ਭੀ ਮੁਹੱਈਆ ਕਰਦੀ ਹੈ। ਲੋੜ ਹੈ ਕਿ ਇਸ ਰਚਨਾ ਵਿਚ ਆਏ ਸੱਚ ਨੂੰ ਸਤਿਕਾਰ ਕੇ ਤੇ ਕੱਚ ਨੂੰ ਤਿਆਗ ਕੇ ਗੁਰੂ ਬਾਬੇ ਦੀਆਂ ਖ਼ੁਸ਼ੀਆਂ ਪਰਾਪਤ ਕੀਤੀਆਂ ਜਾਣ।

—ਸੇਵਾ ਸਿੰਘ 'ਸੇਵਕ'

ੴ ਸਤਿਗੁਰ ਪ੍ਰਸਾਦਿ॥

# ਜਨਮੁਸਾਖੀ ਸ੍ਰੀ ਬਾਬੈ ਨਾਨਕੁ ਜੀ ਕੀ

## ੧. ਅਵਤਾਰ, ਬਾਲ-ਲੀਲ੍ਹਾ

ਸ੍ਰੀ ਨਿਰੰਕਾਰੁ ਜੀ ਨੇ ਸ੍ਰੀ ਬਾਬੇ ਨਾਨਕੁ ਜੀ ਕੋ ਸੰਸਾਰੁ ਕੇ ਤਾਰਣੇ ਨੋ ਭੇਜਿਆ ਤਾਂ ਸ੍ਰੀ ਬਾਬਾ ਨਾਨਕ ਜੀ, ਸ੍ਰੀ ਨਿਰੰਕਾਰੁ ਜੀ ਕੋ ਨਮਸੁਕਾਰੁ ਕਰ ਕੈ ਆਗਿਆ ਲੇਕਰੁ ਸ੍ਰੀ ਬਾਬੇ ਨਾਨਕ ਜੀ ਨੇ ਆਇ ਕਲਜੁਗ ਵਿਚਿ ਜਨਮੁ ਲਇਆ। ਤਲਵੰਡੀ ਰਾਇ ਭੋਏ ਭਟੀ ਕੀ ਵਸਦੀ[1] ਵਿਚਿ ਸ੍ਰੀ ਬਾਬੇ ਨਾਨਕ ਜੀ ਨੇ ਜਨਮੁ ਲਇਆ। ਕਾਲੂ ਖਤ੍ਰੀ ਜਾਤੁ ਬੇਦੀ ਦੈ ਘਰੁ ਆਇ ਜਨਮੁ ਲਇਆ। ਕਲਜੁਗੁ ਵਿਚਿ ਸ੍ਰੀ ਬਾਬਾ ਨਾਨਕ ਜੀ ਨਾਉ ਧਰਾਇਆ। ਆਪਣਾ ਪੰਥੁ ਚਲਾਇਆ। ਕਲਜੁਗੁ ਵਿਚਿ। ਸੰਮਤੁ ਪੰਦਰਾ ਸੈ ਛਬੀਆ, ੧੫੨੬ ਬਰਖੇ ਮਾਹਿ ਮਿਤੀ ਬੈਸਾਖੁ ਸੁਦੀ ਤੀਜੁ। ਅੰਮ੍ਰਿਤੁ ਵੇਲਾ ਪਹਰੁ ਰਾਤਿ ਪਿਛਲੀ ਰਹਦੀ ਆਇ ਜਨਮੁ ਲਇਆ। ਅਨਹਦੁ ਸਬਦ ਸ੍ਰੀ ਬਾਬੇ ਨਾਨਕ ਜੀ ਕੈ ਦਰ ਵਾਜੈ। ਤੇਤੀ ਕਰੋੜੀ ਦੇਉਤੀ ਆਇ ਨਮਸੁਕਾਰੁ ਕੀਤਾ। ਚਉਰਾਸੀ ਸਿਧੀ, ਨਵਾ ਨਾਥਾ, ਚਉਸਠੁ ਜੋਗਣੀ ਬਵੰਜਾ ਬੀਰਾਂ। ਛਿਆ ਜਤੀ ਆਇ ਨਮਸੁਕਾਰ ਕੀਤਾ। ਸ੍ਰੀ ਨਿਰੰਜਨ ਪੁਰਖੁ ਜੀ ਜਗਤੁ ਕੇ ਉਧਾਰਣੇ ਕੀ ਨਮਿਤਿ ਆਏ ਹੈ। ਚਲੋ ਇਨ ਕਉ ਨਮਸੁਕਾਰ ਕਰ ਆਈਐ। ਤਾਂ ਕਾਲੂ ਖਤ੍ਰੀ ਜਾਤੁ ਬੇਦੀ ਤਲਵੰਡੀ ਰਾਇ ਭੋਏ ਭਟੀ ਦੀ ਵਸੁਦੀ ਵਿਚਿ ਵਸਦਾ ਥਾ। ਉਥੈ ਸ੍ਰੀ ਬਾਬੇ ਨਾਨਕ ਜੀ ਨੇ ਆਇ ਜਨਮੁ ਲਇਆ।

ਵਡਾ ਹੋਇਆ ਲਗਾ ਬਾਲਕਾਂ ਨਾਲ ਖੇਡਣ। ਪਰੁ ਬਾਲਕਾਂ ਤੇ ਇਸਕੀ ਦਿਸਟਿ ਅਉਰੁ ਆਵੈ। ਅਠੋ ਪਹਰ ਆਤਮੈ ਬਿਖੈ ਅਭਿਆਸੁ ਸ੍ਰੀ ਨਿਰੰਕਾਰੁ ਜੀ ਕਾ ਕਰਿਆ ਕਰੈ। ਜਬ ਸ੍ਰੀ ਬਾਬਾ ਨਾਨਕ ਜੀ ਬਰਸਾਂ ਪੰਜਾ ਕਾ ਹੋਇਆ ਤਾਂ ਲਗੇ ਬਾਤਾਂ ਕਰਨੁ ਅਗਮ ਨਿਗਮ ਕੀਆ। ਜੋ ਬਾਤ ਕਰਨੁ ਸੋ ਸਮਝ ਹੀ ਕਰੁ ਕਰੈ ਜਿਸੁ ਤੇ ਸਭਸੁ ਕੀ ਨਿਸਾ ਹੋਇ ਆਵੈ। ਹਿੰਦੂ ਕਹਣ ਲਗੇ ਏਹੁ ਕੋਈ ਦੇਉਤਾ ਰੂਪੁ ਪੈਦੈ ਹੋਇਆ ਹੈ। ਅਰੁ ਮੁਸਲਮਾਨੁ ਕਹਣ ਲਗੇ ਏਹੁ ਕੋਈ ਖੁਦਾਇ ਕਾ ਸਾਦਕੁ[2] ਪੈਦੈ ਹੋਇਆ ਹੈ।

## ੨. ਸਾਖੀ ਪਾਂਧੇ ਨਾਲ ਹੋਈ

### (ਪਾਂਧਾ, ਪੱਟੀ, ਵਿਆਹ)

ਜਬ ਸ੍ਰੀ ਬਾਬਾ ਨਾਨਕ ਜੀ ਬਰਸਾਂ ਸਤਾ ਕਾ ਹੋਇਆ ਤਾਂ ਇਕੁ ਦਿਨਿ ਪਿਤਾ ਕਾਲੂ ਕਹਿਆ, 'ਬਚਾ! ਤੂੰ ਪੜ੍ਹ।' ਤਾਂ ਸ੍ਰੀ ਬਾਬੇ ਨਾਨਕ ਜੀ ਨੋ ਕਾਲੂ, ਪਾਂਧੇ ਪਾਸੁ ਲੈ ਗਇਆ। ਤਾਂ ਕਾਲੂ ਕਹਿਆ, 'ਪਾਧਿਆ! ਤੂੰ ਨਾਨਕ ਨੋ ਪੜਾਓ।' ਤਾਂ ਪਾਧੈ ਕਹਿਆ, 'ਭਲਾ ਜੀ, ਪੜ੍ਹਾਵਾਂਗਾ।' ਪਾਂਧੈ ਪਟੀ ਲਿਖ ਦਿਤੀ। ਸ੍ਰੀ ਬਾਬਾ ਨਾਨਕ ਜੀ ਇਕ ਦਿਨੁ ਪੜਿਆ, ਅਗਲੈ ਦਿਨੁ ਚੁਪੁ ਕਰਿ ਰਹਿਆ। ਤਾਂ ਪਾਂਧੈ ਕਹਿਆ, 'ਨਾਨਕ! ਤੂੰ ਪੜਿਦਾ ਕਿਉ ਨਾਹੀ?' ਸ੍ਰੀ ਬਾਬੈ ਨਾਨਕ ਜੀ ਕਹਿਆ, 'ਪਾਧਾ! ਤੂੰ ਪੜਿਆ ਹੈ ਜੋ ਮੈਨਉ ਪੜਾਉਦਾ ਹੈ?' ਤਾਂ ਪਾਂਧੈ ਕਹਿਆ, 'ਜੀ! ਮੈ ਸਭੁ ਕਿਛੁ ਪੜਿਆ ਹਾਂ। ਜਮਾਂ ਖਰਚੁ ਬਿਆਜੁ ਬਟਾ, ਲੇਖਾ ਪਤਾ।'

ਤਾਂ ਸ੍ਰੀ ਬਾਬੈ ਨਾਨਕ ਜੀ ਕਹਿਆ, 'ਪਾਧਿਆ! ਇਨੀ ਪੜੀ ਗਲ ਵਿਚਿ ਬਡੇ ਫਾਹੇ ਪਉਦੇ ਹੈ। ਏਹੁ ਜੋ ਕਿਛੁ ਤੂੰ ਪੜਿਦਾ ਹੈ, ਸਭ ਝੂਠੁ ਹੈ।' ਤਾਂ ਪਾਂਧੈ ਕਹਿਆ, 'ਨਾਨਕ! ਤੂੰ ਕੋਈ ਮੈਨੂੰ ਹੋਰੁ ਪੜਨਾ ਸੁਣਾਓ।' ਤਾਂ

1. ਵਸਤੀ, ਆਬਾਦੀ।
2. ਸਿਦਕ ਵਾਲਾ, ਸੱਚਾ।

ਬਾਬੈ ਨਾਨਕ ਜੀ ਏਕੁ ਸਬਦੁ ਸ੍ਰੀ ਰਾਗੁ ਵਿਚਿ ਕਹਿਆ :

**ਜਾਲਿ ਮੋਹੁ ਘਸਿ ਮਸੁ[1] ਕਰਿ ਮਤਿ ਕਾਗਦੁ ਕਰਿ ਸਾਰੁ ॥**
**ਭਾਉ[2] ਕਲਮ ਕਰਿ ਚਿਤੁ ਲੇਖਾਰੀ, ਗੁਰ ਪੁਛਿ ਲਿਖੁ ਬੀਚਾਰੁ ॥**
**ਲਿਖੁ ਨਾਮੁ ਸਾਲਾਹ ਲਿਖੁ, ਲਿਖੁ ਅੰਤੁ ਨ ਪਾਰਾਵਾਰੁ ॥ ੧ ॥**
**ਬਾਬਾ ਏਹੁ ਲੇਖਾ ਲਿਖਿ ਜਾਣੁ ॥**
**ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ॥ ੧ ॥ ਰਹਾਉ ॥**

ਤਿਸ ਕਾ ਪ੍ਰਮਾਰਥੁ। ਤਾਂ ਸ੍ਰੀ ਬਾਬੈ ਨਾਨਕੁ ਜੀ ਕਹਿਆ, 'ਸੁਣੁ ਪੰਡਤੁ ਜੀ! ਜਿੰਤਨਾ ਪੜਨਾ ਸੁਣਨਾ ਸਭੁ ਬਾਦੁ ਹੈ। ਬਿਨਾ ਸ੍ਰੀ ਪ੍ਰਮੇਸਰੁ ਜੀ ਕੇ ਨਾਮੁ।' ਤਾਂ ਪਾਂਧੈ ਕਹਿਆ, 'ਨਾਨਕ! ਮੈਨੂੰ ਤੂੰ ਉਹੋ ਪੜਨਾ ਦਸੁ ਜਿਤ ਪੜੇ ਮੈ ਭੀ ਛੁਟਾਂ ਜੀ।' ਤਾਂ ਸ੍ਰੀ ਬਾਬੈ ਨਾਨਕ ਜੀ ਕਹਿਆ, 'ਸੁਣੁ ਸੁਆਮੀ! ਏਹੁ ਜੋ ਸੰਸਾਰ ਕਾ ਪੜਨਾ ਹੈ, ਐਸਾ ਹੈ ਜੀ। ਮਸੁ ਦੀਵੇ ਦੀ ਕਾਗਤੁ ਸਣ ਦੇ ਕਲਮੁ ਕਾਨੇ ਦੀ। ਇਸੁ ਨਾਲਿ ਕਿਆ ਲਿਖਿਆ, ਮਾਇਆ ਕਾ ਜੰਜਾਲੁ ਲਿਖਿਆ। ਜਿਤੁ ਲਿਖੇ ਸਭੇ ਬਿਕਾਰੁ ਹੋਨੁ। ਅਰੁ ਉਹ ਜੋ ਸਚੁ ਕਾ ਪੜਨਾ ਹੈ ਸੋ ਐਸਾ ਹੈ। ਮਾਇਆ ਕਾ ਮੋਹੁ ਜਾਲੁ ਕਰੁ ਮਸੁ ਕਰੀਐ। ਅਰੁ ਇਸੁ ਕੈ ਅੰਦਰੁ ਜੋ ਕਿਛੁ ਭਉ ਹੈ ਤਿਸੁ ਕੀ ਕਲਮੁ ਕਰੀਐ। ਅਰੁ ਚਿਤੁ ਲਿਖਣਹਾਰਾ ਕਰੀਐ। ਐਸਾ ਕਿਆ ਲਿਖੀਐ, ਸ੍ਰੀ ਪ੍ਰਮੇਸਰੁ ਕਾ ਨਾਮੁ ਸਲਾਹ ਲਿਖੀਐ। ਜਿਤੁ ਲਿਖੀਐ ਸਭੇ ਬਿਕਾਰੁ ਜਾਨੁ। ਅਤੇ ਸੋਭਾ ਲਿਖੀਐ, ਜਿਤੁ ਲਿਖੀਐ ਤਨੁ ਸੁਖੀ ਹੋਵੈ। ਐਪਰੁ ਉਸੁ ਕਾ ਕਿਛੁ ਅੰਤੁ ਨਹੀਂ ਲਿਖਿਆ ਜਾਦਾ। ਪੰਡਤ, ਜੇ ਤਾਂ ਏਹੁ ਸਚੁ ਕਾ ਲੇਖਾ ਪੜਿਆ ਹੈ ਤਾਂ ਪੜੁ ਅਤੇ ਮੈਨੂੰ ਭੀ ਪੜਾਉ। ਜੇ ਤਾਂ ਏਹੁ ਸਚੁ ਕਾ ਲੇਖਾ ਤੂੰ ਨਾਹੀ ਪੜਿਆ ਤਾਂ ਪੜੁ ਨਾ ਪੜ੍ਹਾਉ। ਸੁਣੁ ਪੰਡਤਾ! ਜਿਥੈ ਤੇਰਾ ਜੀਉ ਜਾਇਗਾ, ਤਿਥੈ ਏਹੁ ਸਚੁ ਕਾ ਪੜ੍ਹਨਾ ਤੇਰੈ ਹਬ ਨੀਸਾਂਨੁ ਹੋਵੈਗਾ। ਤੇਰੈ ਨਜੀਕ ਕਾਲੁ ਨ ਆਵੈਗਾ।' ਤਾਂ ਪੰਡਤਿ ਕਹਿਆ, 'ਨਾਨਕ ਜੀ! ਏ ਬਾਤਾਂ ਤੈ ਕਿਸੁ ਤੇ ਪਾਈਆ ਹੈ? ਪਰ ਸੁਣੁ ਨਾਨਕੁ ਜੀ! ਜੋ ਐਥੈ ਹੁਣਿ ਸ੍ਰੀ ਪ੍ਰਮੇਸਰੁ ਜੀ ਕਾ ਨਾਉ ਲੈਂਦੈ ਹੈ ਤਿਨ ਕੰਉ ਕਉਣੁ ਫਲੁ ਲਗਦਾ ਹੈ ਜੀ?' ਤਾਂ ਸ੍ਰੀ ਬਾਬੈ ਨਾਨਕ ਜੀ ਦੂਜੀ ਪਉੜੀ ਕਹੀ :

**ਜਿਥੈ ਮਿਲਹਿ ਵਡਿਆਈਆ, ਸਦ[3] ਖੁਸੀਆ ਸਦ ਚਾਉ ॥**
**ਤਿਨ ਮੁਖਿ ਟਿਕੇ ਨਿਕਲਹਿ, ਜਿਨ ਮਨਿ ਸਚਾ ਨਾਉ ॥**
**ਕਰਮਿ ਮਿਲੈ ਤਾ ਪਾਈਐ, ਨਾਹੀ ਗਲੀ ਵਾਉ ਦੁਆਉ ॥ ੨ ॥**

ਤਿਸੁ ਕਾ ਪ੍ਰਮਾਰਥੁ ਤਾਂ ਸ੍ਰੀ ਬਾਬੈ ਨਾਨਕ ਜੀ ਕਹਿਆ, 'ਸੁਣ ਪੰਡਤਾ! ਜਹਾ ਤੇਰਾ ਜੀਉ ਜਾਇਗਾ, ਤਹਾਂ ਉਥੈ ਸ੍ਰੀ ਪ੍ਰਮੇਸੁਰੁ ਜੀ ਕੇ ਸਿਮਰਣੇ ਕਾ ਏਹੁ ਪ੍ਰਤਾਪੁ ਹੋਵੈਗਾ। ਸਦਾ ਸਦਾ ਖੁਸੀਆ, ਨਿਤਿ ਨਿਤਿ ਆਨੰਦੁ, ਮੰਗਲੁ, ਨਿਸਾਨੁ, ਤੁਮ ਕਉ ਪ੍ਰਾਪਤੁ ਹੋਵੈਗਾ। ਪਰ ਜਿਨੀ ਮਨੁ ਕਰੁ ਸਿਮਰਿਆ ਹੈ, ਤਿਨ ਕਾ ਸਚੀ ਦਰਗਾਹ ਮੈ ਬਡਾ ਪ੍ਰਤਾਪੁ ਹੋਵੈਗਾ। ਅਰੁ ਉਪਾਇ ਕਰੁ ਗਲੀ ਸ੍ਰੀ ਪ੍ਰਮੇਸਰੁ ਜੀ ਨਾਹੀ ਲੀਤਾ ਜਾਦਾ।' ਤਾਂ ਏਹ ਗਲੁ ਸੁਣੁ ਕਰੁ ਪੰਡਤੁ ਬਹੁਤੁ ਹੈਰਾਨ ਹੋਇ ਰਹਿਆ।

ਫੇਰ ਪੰਡਤੁ ਕਹਿਆ, 'ਨਾਨਕ ਜੀ! ਏ ਜੋ ਸ੍ਰੀ ਪ੍ਰਮੇਸਰੁ ਜੀ ਕਾ ਨਾਉ ਲੈਂਦੇ ਹੈ ਤਿਨ ਕਉ ਤਾ ਕੋਈ ਨਾਹੀ ਜਾਣਦਾ। ਅਰੁ ਉਨ ਕਉ ਤਾਂ ਰੋਟੀਆਂ ਭੀ ਨਾਹੀ ਜੁੜਿ ਆਉਦੀਆ। ਅਰੁ ਇਕ ਜੋ ਪਤਸਾਹੀਆ ਕਰਦੇ ਹੈ, ਅਤੇ ਬੁਰਿਆਈਆਂ ਭੀ ਕਰਦੇ ਹੈ, ਅਰੁ ਉਇ ਸ੍ਰੀ ਪ੍ਰਮੇਸਰੁ ਜੀ ਕੰਉ ਭੀ ਨਾਹੀ ਸਿਮਰਦੇ, ਕਹੋ ਦਿਖਾਂ, ਉਨਕਾ ਕੰਉਣੁ ਹਾਲੁ ਹੋਵੈਗਾ ਜੀ? ਜੋ ਪਾਤਸਾਹੀਆਂ ਕਰਦੇ ਹੈ ਅਤੇ ਸ੍ਰੀ ਪ੍ਰਮੇਸਰੁ ਜੀ ਤੇ ਭੀ ਨਹੀ ਡਰਦੇ।' ਤਾਂ ਸ੍ਰੀ ਬਾਬੈ ਨਾਨਕ ਜੀ ਤੀਜੀ ਪਉੜੀ ਕਹੀ :

**ਇਕਿ ਆਵਹਿ ਇਕਿ ਜਾਹਿ ਉਠਿ, ਰਖੀਅਹਿ ਨਾਵ ਸਲਾਰ ॥[4]**
**ਇਕਿ ਉਪਾਏ ਮੰਗਤੇ, ਇਕਨਾ ਵਡੇ ਦਰਬਾਰ ॥**
**ਅਗੈ ਗਇਆ ਜਾਣੀਐ, ਵਿਣੁ ਨਾਵੈ ਵੇਕਾਰ ॥ ੩ ॥**

---

1. ਸਿਆਹੀ।
2. ਭਗਤੀ ਭਾਵ।
3. ਸਦਾ, ਹਮੇਸ਼ਾ।
4. ਮੋਢੀ ਸਰਦਾਰ, ਪ੍ਰਮੁੱਖ ਆਗੂ।

ਤਿਸੁ ਕਾ ਪ੍ਰਮਾਰਥੁ। ਤਾ ਸ੍ਰੀ ਬਾਬੈ ਨਾਨਕ ਜੀ ਕਹਿਆ :

'ਸੁਣ ਪੰਡਤੁ ਜੀ! ਇਕ ਆਉਦੇ ਹੈ, ਇਕ ਜਾਦੇ ਹੈ। ਇਕੁ ਪਾਤਸਾਹੁ ਹੈ, ਇਕ ਉਨ ਕੈ ਅਗੈ ਭਿਖਿਆ ਮੰਗਿ ਮੰਗਿ ਖਾਂਦੇ ਹੈ। ਸੁਣੁ ਪੰਡਤੁ ਜੀ! ਐਥੇ ਜੋ ਪਾਤਸਾਹੀਆ ਕਰਦੇ ਹੈ ਅਰੁ ਸੁਖ ਭੋਗਦੇ ਹੈ, ਅਰੁ ਸ੍ਰੀ ਪ੍ਰਮੇਸਰੁ ਜੀ ਨੂ ਨਾਹੀ ਸਿਮਰਦੇ, ਤਿਨ ਕੰਉ ਐਸੀ ਆਗੈ ਸਜਾਇ ਮਿਲੈਗੀ, ਜੈਸੀ ਕਪੜੇ ਕੰਉ ਧੋਬੀ ਦੇਦਾ ਹੈ, ਜੈਸੀ ਤੇਲੀ ਤਿਲਾ ਕਉ ਦੇਦਾ ਹੈ, ਜੈਸੀ ਚਕੀ ਦਾਣਿਆ ਕੰਉ ਦੇਦੀ ਹੈ, ਐਸੀ ਅਗੈ ਸਜਾਇ ਪਾਵੈਗੇ। ਨਰਕ ਕੁੰਡ ਮੈ ਠੇਲੁ, ਪਾਈਐਗੇ। ਜੋ ਈਹਾ ਪਤਸਾਹੀਆਂ ਸੁਖ ਭੋਗਦੇ ਹੈ, ਰਸੁ ਕਸੁ ਕਮਾਉਦੇ ਹੈ, ਅਰੁ ਸ੍ਰੀ ਪ੍ਰਮੇਸਰੁ ਜੀ ਕੰਉ ਨਹੀ ਸਿਮਰਦੇ, ਤਿਨਕਾ ਏਹੁ ਹਵਾਲੁ ਹੋਵੈਗਾ, ਏਰੁ ਈਹਾਂ ਜੋ ਸ੍ਰੀ ਪ੍ਰਮੇਸਰੁ ਜੀ ਕੰਉ ਸਿਮਰਦੇ ਹੈ ਅਰ ਭਿਖਿਆ ਮੰਗ ਮੰਗ ਖਾਂਦੇ ਹੈ, ਉਨ ਕਉ ਸ੍ਰੀ ਪ੍ਰਮੇਸਰੁ ਜੀ ਕੀ ਦਰਗਾਹਿ ਮੈ ਬਡੀ ਬਡਿਆਈ ਮਿਲੈਗੀ।'

ਤਾਂ ਪੰਡਤੁ ਏਹੁ ਗਲ ਸੁਣ ਕਰੁ ਬਹੁਤੁ ਭੈਮਾਨੁ ਹੋਇਆ ਤਾਂ ਪੰਡਤੁ ਨੇ ਫੇਰੁ ਕਹਿਆ, 'ਏਹੁ ਕੋਈ ਬਡਾ ਸ੍ਰੀ ਪ੍ਰਮੇਸਰੁ ਜੀ ਕਾ ਭਗਤੁ ਹੈ।'

ਤਾਂ ਫੇਰੁ ਪੰਡਤੁ ਨੇ ਕਹਿਆ, 'ਨਾਨਕ ਜੀ, ਤੂ ਐਸੀਆ ਬਾਤਾ ਕਿਉ ਕਰਦਾਂ ਹੈਂ? ਅਜਾ[1] ਬਾਲਕ ਹੈ, ਕਿਛੁ ਮਾਤਾ, ਪਿਤਾ, ਇਸਤ੍ਰੀ, ਕੁਟੰਬੁ ਕਾ ਸੁਖੁ ਦੇਖਣਾ ਹੈ। ਦਿਖਾ ਅਜਾਂ ਤੇਰੀ ਕਿਥੈ ਓੜ ਨਿਭਣੀ ਹੈ।'

ਤਾਂ ਸ੍ਰੀ ਬਾਬੈ ਨਾਨਕ ਜੀ ਚਉਥੀ ਪਉੜੀ ਕਹੀ :

**ਭੈ ਤੇਰੈ ਡਰੁ ਅਗਲਾ, ਖਪਿ ਖਪਿ ਛਿਜੈ ਦੇਹ॥**
**ਨਾਵ ਜਿਨਾ ਸੁਲਤਾਨ ਖਾਨ, ਹੋਦੇ ਡਿਠੇ ਖੇਹ॥**
**ਨਾਨਕ ਉਠੀ ਚਲਿਆ, ਸਭਿ ਕੂੜੇ ਤੁਟੇ ਨੇਹ॥ ੪॥ ੬॥**

ਤਿਸ ਕਾ ਪ੍ਰਮਾਰਥੁ। ਸ੍ਰੀ ਬਾਬੈ ਨਾਨਕ ਜੀ ਕਹਿਆ, 'ਸੁਣ ਪੰਡਤੁ ਜੀਉ! ਸੁ ਸਾਹਿਬ ਜੀ ਕਾ ਮੈਨੂੰ ਐਸਾ ਡਰੁ ਹੈ। ਉਸੁ ਕੇ ਡਰੁ ਕਰੁ ਮੇਰੀ ਦੇਹਿ ਬਹੁਤੁ ਭੈਮਾਨੁ ਹੋਇ ਰਹੀ ਹੈ। ਜੋ ਈਹਾਂ ਖਾਨ ਸੁਲਤਾਨੁ ਕਹਾਉਦੇ ਥੇ ਸੇ ਭੀ ਮਰ ਮਰ ਖਾਕ ਹੋਇ ਗਏ। ਜਿਨਕਾ ਅਮਰੁ[2] ਮੰਨੀਦਾ ਥਾ ਸੰਸਾਰ ਮੈ, ਜਿਨ ਕੇ ਭੈ ਕਰੁ ਪ੍ਰਿਥਮੀ ਭੀ ਬਹੁਤ ਭੈਮਾਨ ਹੋਦੀ ਥੀ, ਸੇ ਭੀ ਇਥੇ ਤੇ ਉਠਿ ਗਏ। ਸੁਣੁ ਪੰਡਤੁ ਜੀ, ਮੈ ਕੂੜਾ ਨੇਹੁ ਕਿਸ ਨਾਲਿ ਕਰਾਂ? ਅਸੀਂ ਭੀ ਇਸੁ ਜਾਮੇ[3] ਕਉ ਛਡੁ ਜਾਹਿਗੇ। ਏਹੁ ਜਾਮਾ ਖਾਕ ਦਰ ਖਾਕ[4] ਹੋਇ ਜਾਇਗਾ। ਹਮ ਤਿਸ ਕੀ ਬੰਦਗੀ ਕਰੈਗੇ ਜੋ ਜੀਆਂ ਕਉ ਲੇਇਗਾ। ਇਸੁ ਸੰਸਾਰੁ ਨਾਲਿ ਕਿਆ ਕੂੜਾ ਨੇਹੁ ਕਰਨਾ ਹੈ।'

ਜਾਂ ਪੰਡਤੁ ਨੇ ਏਹੁ ਗਲੁ ਸੁਣੀ ਤਾਂ ਬਹੁਤੁ ਭੈਮਾਨੁ ਹੋਇ ਰਹਿਆ। ਤਾਂ ਪੰਡਤੁ ਨੇ ਨਮਸੁਕਾਰੁ ਕੀਤਾ। ਕਹੈ, 'ਏਹੁ ਕੋਈ ਬਡਾ ਮਹਾ ਪੁਰਖੁ ਹੈ।' ਤਾਂ ਸ੍ਰੀ ਬਾਬੈ ਨਾਨਕ ਕਹਿਆ, ਪੰਡਤਾ! ਤੂੰ ਪਹਿਲੀ ਪਟੀ[5] ਸੰਸਾਰ ਕੋ ਕਿਆ ਪੜਾਉਦਾ ਹੈ?' ਤਾਂ ਪੰਡਤੁ ਨੇ ਕਹਿਆ, 'ਜੀ, ਮੈ ਪਹਲੀ ਪਟੀ ਬੈਰਾਖੜੀ[6] ਪੜਾਉਦਾ ਹਾਂ ਜੀ।' ਤਾਂ ਸ੍ਰੀ ਬਾਬੈ ਨਾਨਕ ਜੀ ਕਹਿਆ, 'ਏਹੁ ਪਟੀ ਬੈਰਾਖੜੀ ਪੜਾਇਆ ਕਰੁ, ਤੇਰਾ ਭਲਾ ਹੋਵੈਗਾ।' ਤਾਂ ਪਾਂਧੇ ਕੈ ਪ੍ਰਥਾਇ ਰਾਗੁ ਆਸਾ ਵਿਚਿ ਪਟੀ ਬੈਰਾਖੜੀ ਸ੍ਰੀ ਬਾਬੈ ਜੀ ਕਹੀ :

**ਸਸੈ ਸੋਇ ਸ੍ਰਿਸਟਿ ਜਿਨਿ ਸਾਜੀ, ਸਭਨਾ ਸਾਹਿਬੁ ਏਕੁ ਭਇਆ॥**
**ਸੇਵਤ ਰਹੇ ਚਿਤੁ ਜਿਨ੍ ਕਾ ਲਾਗਾ, ਆਇਆ ਤਿਨ੍ ਕਾ ਸਫਲੁ ਭਇਆ॥ ੧॥**
**ਮਨ ਕਾਹੇ ਭੂਲੇ ਮੂੜ ਮਨਾ॥ ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥ ੧॥ ਰਹਾਉ॥**

---

1. ਅਜੇ, ਹਾਲੇ।
2. ਹੁਕਮ, ਫ਼ੁਰਮਾਨ।
3. ਸਰੀਰ, ਦੇਹ।
4. ਖ਼ਾਕ (ਮਿੱਟੀ) ਵਿਚ ਖ਼ਾਕ (ਮਿੱਟੀ)।
5. ਬਾਰਾਂ ਖੜੀ, ੧੨ ਅੱਖਰਾਂ ਤੇ ਸੁਰਾਂ ਦੀ ਵਰਣ ਮਾਲਾ ਅਥਵਾ ਅਖਰਾਵਟ (ਪੈਂਤੀ ਅੱਖਰੀ) ਜੋ ਪਾਂਧੇ ਵਲੋਂ ਵਿਦਿਆਰਥੀਆਂ ਤੋਂ ਲੱਕੜ ਦੀ ਫੱਟੀ ਉਤੇ ਲਿਖਵਾਈ ਜਾਂਦੀ ਸੀ।
6. ਅੱਖਰਾਂ ਤੇ ਸੁਰਾਂ ਦੀ ਵਰਣ ਮਾਲਾ। ਇਸ ਬਾਰਾਂ ਖੜੀ ਦੇ ਅਨੁਸਾਰ ਆਸਾ ਮਹਲਾ ੧ ਪਟੀ ਦੇ ੩੫ ਅੱਖਰ, ਜਿਵੇਂ ਕਿ ਇਸ ਬਾਣੀ ਤੋਂ ਪਤਾ ਲੱਗਦਾ ਹੈ, ਕ੍ਰਮ ਅਨੁਸਾਰ ਇਹ ਹਨ : ਸ, ੲ, ੳ, ਙ, ਕ, ਖ, ਗ, ਘ, ਚ, ਛ, ਜ, ਝ, ਞ, ਟ, ਠ, ਡ, ਢ, ਣ, ਤ, ਥ, ਦ, ਧ, ਨ, ਪ, ਫ, ਬ, ਭ, ਮ, ਯ, ਰ, ਲ, ਵ, ੜ, ਹ ਤੇ ਅ।

ਈਵੜੀ ਆਦਿ ਪੁਰਖੁ ਹੈ ਦਾਤਾ, ਆਪੇ ਸਚਾ ਸੋਈ॥
ਏਨਾ ਅਖਰਾ ਮਹਿ ਜੋ ਗੁਰਮੁਖਿ ਬੂਝੈ, ਤਿਸੁ ਸਿਰਿ ਲੇਖੁ ਨ ਹੋਈ॥ ੨॥
ਊੜੈ ਉਪਮਾ ਤਾ ਕੀ ਕੀਜੈ, ਜਾ ਕਾ ਅੰਤੁ ਨ ਪਾਇਆ॥
ਸੇਵਾ ਕਰਹਿ ਸੇਈ ਫਲੁ ਪਾਵਹਿ, ਜਿਨੀ ਸਚੁ ਕਮਾਇਆ॥ ੩॥
ਙੰਙੈ ਙਿਆਨੁ ਬੂਝੈ ਜੇ ਕੋਈ, ਪੜਿਆ ਪੰਡਿਤੁ ਸੋਈ॥
ਸਰਬ ਜੀਆ ਮਹਿ ਏਕੋ ਜਾਣੈ, ਤਾ ਹਉਮੈ ਕਹੈ ਨ ਕੋਈ॥ ੪॥
ਕਕੈ ਕੇਸ ਪੁੰਡਰ ਜਬ ਹੂਏ, ਵਿਣੁ ਸਾਬੂਣੈ ਉਜਲਿਆ॥
ਜਮ ਰਾਜੇ ਕੇ ਹੇਰੂ ਆਏ, ਮਾਇਆ ਕੈ ਸੰਗਲਿ ਬੰਧਿ ਲਇਆ॥ ੫॥
ਖਖੈ ਖੁੰਦਕਾਰੁ ਸਾਹ ਆਲਮੁ, ਕਰਿ ਖ਼ਰੀਦਿ ਜਿਨਿ ਖਰਚੁ ਦੀਆ॥
ਬੰਧਨਿ ਜਾ ਕੈ ਸਭੁ ਜਗੁ ਬਾਧਿਆ, ਅਵਰੀ ਕਾ ਨਹੀ ਹੁਕਮੁ ਪਇਆ॥ ੬॥
ਗਗੈ ਗੋਇ ਗਾਇ ਜਿਨਿ ਛੋਡੀ, ਗਲੀ ਗੋਬਿਦੁ ਗਰਬਿ ਭਇਆ॥
ਘੜਿ ਭਾਂਡੇ ਜਿਨਿ ਆਵੀ ਸਾਜੀ, ਚਾੜਣ ਵਾਹੈ ਤਈ ਕੀਆ॥ ੭॥
ਘਘੈ ਘਾਲ ਸੇਵਕੁ ਜੇ ਘਾਲੈ, ਸਬਦਿ ਗੁਰੂ ਕੈ ਲਾਗਿ ਰਹੈ॥
ਬੁਰਾ ਭਲਾ ਜੇ ਸਮ ਕਰਿ ਜਾਣੈ, ਇਨ ਬਿਧਿ ਸਾਹਿਬੁ ਰਮਤੁ ਰਹੈ॥ ੮॥
ਚਚੈ ਚਾਰਿ ਵੇਦ[1] ਜਿਨਿ ਸਾਜੇ, ਚਾਰੇ ਖਾਣੀ[2] ਚਾਰਿ ਜੁਗਾ[3]॥
ਜੁਗੁ ਜੁਗੁ ਜੋਗੀ ਖਾਣੀ ਭੋਗੀ, ਪੜਿਆ ਪੰਡਿਤੁ ਆਪਿ ਥੀਆ॥ ੯॥
ਛਛੈ ਛਾਇਆ ਵਰਤੀ ਸਭ ਅੰਤਰਿ, ਤੇਰਾ ਕੀਆ ਭਰਮੁ ਹੋਆ॥
ਭਰਮੁ ਉਪਾਇ ਭੁਲਾਈਅਨੁ ਆਪੇ, ਤੇਰਾ ਕਰਮੁ[4] ਹੋਆ ਤਿਨ੍ ਗੁਰੂ ਮਿਲਿਆ॥ ੧੦॥
ਜਜੈ ਜਾਨੁ ਮੰਗਤ ਜਨੁ ਜਾਚੈ, ਲਖ ਚਉਰਾਸੀਹ[5] ਭੀਖ ਭਵਿਆ॥
ਏਕੋ ਲੇਵੈ ਏਕੋ ਦੇਵੈ, ਅਵਰੁ ਨ ਦੂਜਾ ਮੈ ਸੁਣਿਆ॥ ੧੧॥
ਝਝੈ ਝੂਰਿ ਮਰਹੁ ਕਿਆ ਪ੍ਰਾਣੀ, ਜੋ ਕਿਛੁ ਦੇਣਾ ਸੁ ਦੇ ਰਹਿਆ॥
ਦੇ ਦੇ ਵੇਖੈ ਹੁਕਮੁ ਚਲਾਏ, ਜਿਉ ਜੀਆ ਕਾ ਰਿਜਕੁ ਪਇਆ॥ ੧੨॥
ਞੰਞੈ ਨਦਰਿ ਕਰੇ ਜਾ ਦੇਖਾ, ਦੂਜਾ ਕੋਈ ਨਾਹੀ॥
ਏਕੋ ਰਵਿ ਰਹਿਆ ਸਭ ਥਾਈ, ਏਕੁ ਵਸਿਆ ਮਨ ਮਾਹੀ॥ ੧੩॥
ਟਟੈ ਟੰਚੁ ਕਰਹੁ ਕਿਆ ਪ੍ਰਾਣੀ, ਘੜੀ ਕਿ ਮੁਹਤਿ ਕਿ ਉਠਿ ਚਲਣਾ॥
ਜੂਐ ਜਨਮੁ ਨ ਹਾਰਹੁ ਅਪਣਾ, ਭਾਜਿ ਪੜਹੁ ਤੁਮ ਹਰਿ ਸਰਣਾ॥ ੧੪॥
ਠਠੈ ਠਾਢਿ ਵਰਤੀ ਤਿਨ ਅੰਤਰਿ, ਹਰਿ ਚਰਣੀ ਜਿਨ੍ ਕਾ ਚਿਤੁ ਲਾਗਾ॥
ਚਿਤੁ ਲਾਗਾ ਸੇਈ ਜਨ ਨਿਸਤਰੇ, ਤਉ ਪਰਸਾਦੀ ਸੁਖੁ ਪਾਇਆ॥ ੧੫॥
ਡਡੈ ਡੰਫੁ ਕਰਹੁ ਕਿਆ ਪ੍ਰਾਣੀ, ਜੋ ਕਿਛੁ ਹੋਆ ਸੁ ਸਭੁ ਚਲਣਾ॥
ਤਿਸੈ ਸਰੇਵਹੁ ਤਾ ਸੁਖੁ ਪਾਵਹੁ, ਸਰਬ ਨਿਰੰਤਰਿ ਰਵਿ ਰਹਿਆ॥ ੧੬॥
ਢਢੈ ਢਾਹਿ ਉਸਾਰੇ ਆਪੇ, ਜਿਉ ਤਿਸੁ ਭਾਵੈ ਤਿਵੈ ਕਰੇ॥
ਕਰਿ ਕਰਿ ਵੇਖੈ ਹੁਕਮੁ ਚਲਾਏ, ਤਿਸੁ ਨਿਸਤਾਰੇ ਜਾ ਕਉ ਨਦਰਿ ਕਰੇ॥ ੧੭॥
ਣਾਣੈ ਰਵਤੁ ਰਹੈ ਘਟ ਅੰਤਰਿ ਹਰਿ ਗੁਣ ਗਾਵੈ ਸੋਈ॥
ਆਪੇ ਆਪਿ ਮਿਲਾਏ ਕਰਤਾ, ਪੁਨਰਪਿ[6] ਜਨਮੁ ਨ ਹੋਈ॥ ੧੮॥
ਤਤੈ ਤਾਰੂ ਭਵਜਲੁ[7] ਹੋਆ, ਤਾ ਕਾ ਅੰਤੁ ਨ ਪਾਇਆ॥

1. ਰਿਗ, ਸ਼ਾਮ, ਯਜੁਰ ਅਤੇ ਅਥਰਵ ਵੇਦ।
2. ਅੰਡਜ, ਜੇਰਜ, ਸ੍ਵੇਦਜ (ਸੇਤਜ) ਤੇ ਉਤਭੁਜ।
3. ਸਤਜੁਗ, ਤ੍ਰੇਤਾ, ਦ੍ਵਾਪਰ ਅਤੇ ਕਲਿਜੁਗ।
4. ਕ੍ਰਿਪਾ ਭਾਵ ਮਿਹਰਬਾਨੀ।
5. ਕੀੜੇ, ਪਤੰਗੇ ਆਦਿ ੮੪ ਲੱਖ ਜੂਨਾਂ ਦੀ ਸ਼ਕਲ ਵਿਚ।
6. ਦੂਜੀ ਵੇਰ, ਆਵਾਗਵਨ।
7. ਦੁਖ ਰੂਪ ਭਯਾਨਕ ਸੰਸਾਰ ਸਾਗਰ।

ਨਾ ਤਰ ਨਾ ਤੁਲਹਾ ਹਮ ਬੂਡਸਿ, ਤਾਰਿ ਲੇਹਿ ਤਾਰਣ ਰਾਇਆ॥ ੧੯॥
ਥਥੈ ਥਾਨਿ ਥਾਨੰਤਰਿ ਸੋਈ, ਜਾ ਕਾ ਕੀਆ ਸਭੁ ਹੋਆ॥
ਕਿਆ ਭਰਮੁ ਕਿਆ ਮਾਇਆ ਕਹੀਐ, ਜੋ ਤਿਸੁ ਭਾਵੈ ਸੋਈ ਭਲਾ॥ ੨੦॥
ਦਦੈ ਦੋਸੁ ਨ ਦੇਊ ਕਿਸੈ, ਦੋਸੁ ਕਰੰਮਾ ਆਪਣਿਆ॥
ਜੋ ਮੈ ਕੀਆ ਸੋ ਮੈ ਪਾਇਆ, ਦੋਸੁ ਨ ਦੀਜੈ ਅਵਰ ਜਨਾ॥ ੨੧॥
ਧਧੈ ਧਾਰਿ ਕਲਾ ਜਿਨਿ ਛੋਡੀ, ਹਰਿ ਚੀਜੀ ਜਿਨਿ ਰੰਗ ਕੀਆ॥
ਤਿਸ ਦਾ ਦੀਆ ਸਭਨੀ ਲੀਆ, ਕਰਮੀ ਕਰਮੀ ਹੁਕਮੁ ਪਇਆ॥ ੨੨॥
ਙੰਙੈ ਨਾਹ ਭੋਗ ਨਿਤ ਭੋਗੈ, ਨਾ ਡੀਠਾ ਨਾ ਸੰਮ੍ਹਲਿਆ॥
ਗਲੀ ਹਉ ਸੋਹਾਗਣਿ ਭੈਣੇ, ਕੰਤੁ ਨਾ ਕਬਹੂੰ ਮੈ ਮਿਲਿਆ॥ ੨੩॥
ਪਪੈ ਪਾਤਿਸਾਹੁ ਪਰਮੇਸਰੁ, ਵੇਖਣ ਕਉ ਪਰਪੰਚੁ ਕੀਆ॥
ਦੇਖੈ ਬੂਝੈ ਸਭੁ ਕਿਛੁ ਜਾਣੈ, ਅੰਤਰਿ ਬਾਹਰਿ ਰਵਿ ਰਹਿਆ॥ ੨੪॥
ਫਫੈ ਫਾਹੀ ਸਭੁ ਜਗੁ ਫਾਸਾ, ਜਮ ਕੈ ਸੰਗਲਿ ਬੰਧਿ ਲਇਆ॥
ਗੁਰ ਪਰਸਾਦੀ[1] ਸੇ ਨਰ ਉਬਰੇ, ਜਿ ਹਰਿ ਸਰਣਾਗਤਿ ਭਜਿ ਪਇਆ॥ ੨੫॥
ਬਬੈ ਬਾਜੀ ਖੇਲਣ ਲਾਗਾ, ਚਉਪੜਿ ਕੀਤੇ ਚਾਰਿ ਜੁਗਾ॥
ਜੀਅ ਜੰਤ ਸਭ ਸਾਰੀ[2] ਕੀਤੇ ਪਾਸਾ ਢਾਲਣਿ ਆਪਿ ਲਗਾ॥ ੨੬॥
ਭਭੈ ਭਾਲਹਿ ਸੇ ਫਲੁ ਪਾਵਹਿ, ਗੁਰ ਪਰਸਾਦੀ ਜਿਨ੍ ਕਉ ਭਉ ਪਇਆ॥
ਮਨਮੁਖ ਫਿਰਹਿ ਨ ਚੇਤਹਿ, ਮੂੜੇ ਲਖ ਚਉਰਾਸੀਹ ਫੇਰੁ ਪਇਆ॥ ੨੭॥
ਮੰਮੈ ਮੋਹੁ ਮਰਣੁ ਮਧੁਸੂਦਨੁ, ਮਰਣੁ ਭਇਆ ਤਬ ਚੇਤਵਿਆ॥
ਕਾਇਆ ਭੀਤਰਿ ਅਵਰੋ ਪੜਿਆ, ਮੰਮਾ ਅਖਰੁ ਵੀਸਰਿਆ॥ ੨੮॥
ਯਯੈ ਜਨਮੁ ਨ ਹੋਵੀ ਕਦ ਹੀ, ਜੇ ਕਰਿ ਸਚੁ ਪਛਾਣੈ॥
ਗੁਰਮੁਖਿ ਆਖੈ ਗੁਰਮੁਖਿ ਬੂਝੈ, ਗੁਰਮੁਖਿ ਏਕੋ ਜਾਣੈ॥ ੨੯॥
ਰਾਰੈ ਰਵਿ ਰਹਿਆ ਸਭ ਅੰਤਰਿ, ਜੇਤੇ ਕੀਏ ਜੰਤਾ॥
ਜੰਤ ਉਪਾਇ ਧੰਧੈ ਸਭ ਲਾਏ, ਕਰਮੁ ਹੋਆ ਤਿਨ ਨਾਮੁ ਲਇਆ॥ ੩੦॥
ਲਲੈ ਲਾਇ ਧੰਧੈ ਜਿਨਿ ਛੋਡੀ, ਮੀਠਾ ਮਾਇਆ ਮੋਹੁ ਕੀਆ॥
ਖਾਣਾ ਪੀਣਾ ਸਮ ਕਰਿ ਸਹਣਾ, ਭਾਣੈ ਤਾ ਕੈ ਹੁਕਮੁ ਪਇਆ॥ ੩੧॥
ਵਵੈ ਵਾਸੁਦੇਉ ਪਰਮੇਸਰੁ, ਵੇਖਣ ਕਉ ਜਿਨਿ ਵੇਸੁ ਕੀਆ॥
ਵੇਖੈ ਚਾਖੈ ਸਭੁ ਕਿਛੁ ਜਾਣੈ, ਅੰਤਰਿ ਬਾਹਰਿ ਰਵਿ ਰਹਿਆ॥ ੩੨॥
ੜਾੜੈ ਰਾੜਿ ਕਰਹਿ ਕਿਆ ਪ੍ਰਾਣੀ, ਤਿਸਹਿ ਧਿਆਵਹੁ ਜਿ ਅਮਰੁ ਹੋਆ॥
ਤਿਸਹਿ ਧਿਆਵਹੁ ਸਚਿ ਸਮਾਵਹੁ, ਓਸੁ ਵਿਟਹੁ[3] ਕੁਰਬਾਣੁ ਕੀਆ॥ ੩੩॥
ਹਾਹੈ ਹੋਰੁ ਨ ਕੋਈ ਦਾਤਾ, ਜੀਅ ਉਪਾਇ ਜਿਨਿ ਰਿਜਕੁ ਦੀਆ॥
ਹਰਿ ਨਾਮੁ ਧਿਆਵਹੁ ਹਰਿ ਨਾਮਿ ਸਮਾਵਹੁ, ਅਨਦਿਨੁ ਲਾਹਾ ਹਰਿ ਨਾਮੁ ਲੀਆ॥ ੩੪॥
ਆਇੜੈ ਆਪਿ ਕਰੇ ਜਿਨਿ ਛੋਡੀ, ਜੋ ਕਿਛੁ ਕਰਣਾ ਸੁ ਕਰਿ ਰਹਿਆ॥
ਕਰੇ ਕਰਾਏ ਸਭ ਕਿਛੁ ਜਾਣੈ, ਨਾਨਕ ਸਾਇਰ[4] ਇਵ ਕਹਿਆ॥ ੩੫॥ ੧॥

ਪਟੀ ਪੂਰੀ ਹੋਈ।

ਤਾਂ ਪੰਡਤੁ ਨੇ ਮਥਾ ਟੇਕਿਆ। ਕਹੈ, 'ਨਾਨਕੁ ਜੀ, ਤੂੰ ਮਹਾਂ ਪੁਰਖੁ ਹੈ। ਅਸੀ ਮਾਇਆ ਕੇ ਜੀਅ ਹੈ। ਤੇਰੀ ਤੂੰ ਜਾਣੈ ਜੀ। ਜੋ ਕਿਛੁ ਤੇਰੈ ਜੀਅ ਆਉਦੀ ਹੈ। ਸੋ ਕਰੁ ਜੀ।' ਤਾਂ ਪੰਡਤੁ ਬਿਦਿਆ ਹੋਇਆ।

ਸ੍ਰੀ ਬਾਬਾ ਨਾਨਕ ਜੀ ਘਰੁ ਆਏ, ਬੈਠੇ ਰਹੈ, ਕਿਰਤ ਕਿਛੁ ਕਰੈ ਨਾਹੀ। ਜੇ ਬੈਠੇ ਤਾਂ ਬੈਠੇ ਹੀ ਰਹੈ। ਜੇ

1. ਗੁਰੂ ਦੀ ਕ੍ਰਿਪਾ ਨਾਲ।
2. ਸਾਰ ਪਾਏ ਦੀਆਂ ਨਰਦਾਂ।
3. (ਉਸ ਵਾਹਿਗੁਰੂ) ਤੋਂ।
4. ਸ਼ਾਇਰ, ਕਵੀ।

ਸਵੈ ਤਾਂ ਸੁਤੇ ਹੀ ਰਹੈ। ਆਤਮੇ ਬਿਖੈ ਸਦਾ ਉਦਾਸੁ ਰਹੈ। ਫਕੀਰਾਂ ਨਾਲਿ ਮਜਲਸ ਕਰੈ।[1] ਤਾਂ ਪਿਤਾ ਕਾਲੂ ਹੈਰਾਨੁ ਹੋਇ ਰਹਿਆ। ਏਵੈ ਕਿਵੈ ਸ੍ਰੀ ਬਾਬਾ ਨਾਨਕੁ ਜੀ ਰਹੈ।

ਜਾ ਸ੍ਰੀ ਬਾਬਾ ਨਾਨਕ ਜੀ ਬਰਸਾਂ ਨਵਾਂ ਕਾ ਹੋਇਆ ਤਾਂ ਜੰਞੂ[2] ਪਾਇਆ। ਫੇਰ ਤੋਰਕੀ[3] ਪੜਨ ਪਾਇਆ। ਕਿਛੁ ਤੋਰਕੀ ਭੀ ਪੜ ਕਰ ਫੇਰਿ ਘਰ ਬਹਿ ਰਹਿਆ, ਦਿਲ ਦੀ ਗਲ ਕਿਸੀ ਨਾਲਿ ਕਹੈ ਨਾਹੀ। ਤਾ ਪਿਤਾ ਕਾਲੂ ਨੋ ਲੋਕਾ ਨੇ ਕਹਿਆ—'ਕਾਲੂ ਤੂ ਇਸੁ ਪੁਤੁ ਨੂ ਬਿਆਹੁ। ਮਤੁ ਇਸ ਦਾ ਜੀਉ ਉਦਾਸੀ ਵਿਚਉ ਦੂਰ ਹੋਵੈ।' ਤਾਂ ਕਾਲੂ ਉਠਿ ਖੜਾ ਹੋਇਆ। ਏਹ ਚਿਤਵਣਾ ਕੀਤੀ, ਕਿਵੈ ਨਾਨਕ ਨੋ ਬਿਆਹੀਐ[4]। ਤਾ ਮੂਲਾ ਖਤ੍ਰੀ ਜਾਤੁ ਦਾ ਚੂਹਣਾ[5] ਥਾ, ਤਿਸੁ ਦੈ ਘਰੁ ਕੁੜਮਾਈ ਕੀਤੀ। ਜਾਂ ਸ੍ਰੀ ਬਾਬਾ ਨਾਨਕ ਜੀ ਬਰਸਾਂ ਬਾਰਾਂ[6] ਕਾ ਹੋਇਆ ਤਾਂ ਬਿਆਹਿਆ, ਪਰੁ ਚਿਤੁ ਕਿਸੈ ਨਾਲਿ ਲਾਇ ਨਾਹੀ। ਮਾਤਾ ਪਿਤਾ ਇਸਤ੍ਰੀ ਕੁਟੰਬ ਨਾਲਿ ਗਲੁ ਕਰੈ ਨਾਹੀ। ਘਰ ਦੀ ਖਬਰੁ ਲੇਵੈ ਨਾਹੀ। ਘਰ ਦੇ ਆਦਮੀ ਆਖਨ, 'ਅਜੁ ਕਲੁ ਨਾਨਕ ਫਕੀਰਾਂ ਨਾਲਿ ਉਠਿ ਜਾਵੈਗਾ॥'

## ੩. ਅਗੈ ਤੀਜੀ ਸਾਖੀ ਮਹੀਆਂ ਦੀ ਚਲੀ

### (ਗੁਰੂ ਬਾਬੇ ਨਾਨਕ ਉਜੜਿਆ ਖੇਤ ਹਰਾ ਕੀਤਾ)

ਤਾਂ ਇਕੁ ਦਿਨਿ ਪਿਤਾ ਕਾਲੂ ਕਹਿਆ,—'ਬਚਾ, ਏ ਘਰ ਦੀਆਂ ਮਹੀਆਂ ਜਾਇ ਕੈ ਚਾਰਿ ਲਿਆਇਆ ਕਰੁ'। ਤਾਂ ਸ੍ਰੀ ਬਾਬੈ ਨਾਨਕ ਜੀ ਕਹਿਆ,—'ਭਲਾ ਜੀ।' ਤਾਂ ਸ੍ਰੀ ਬਾਬਾ ਨਾਨਕ ਜੀ ਮਹੀ ਲੇਕਰੁ ਬਾਹਰੁ ਗਇਆ। ਰਾਤ ਨੋ ਚਾਰ ਲੇਆਇਆ। ਅਗਲੇ ਦਿਨਿ ਫੇਰੁ ਲੇ ਗਇਆ। ਮਹੀਆਂ ਛਡ ਕੈ ਆਪੁ ਕਣਕ ਦੈ ਬਨੈ ਪੈ ਸੁਤਾ, ਮਹੀਆ ਕਣਕ ਨੋ ਜਾਇ ਪਈਆ। ਕਣਕ ਸਭੋ ਉਜਾੜਿ ਦਿਤੀ। ਤਾਂ ਕਣਕ ਦਾ ਖਸਮੁ ਆਇ ਨਿਕਲਿਆ। ਉਹ ਜਾਤੁ ਕਾ ਭਟੀ ਥਾ। ਤਾਂ ਖੇਤੀ ਵਾਲੇ ਖਾਵਦੁ ਕਹਿਆ, 'ਭਾਈ, ਤੈ ਮੇਰੀ ਖੇਤੀ ਕਿਉ ਉਜਾੜੀ ? ਇਸੁ ਉਜਾੜੇ ਕਾ ਤੂੰ ਜਬਾਬੁ ਕਰੁ।' ਤਾਂ ਸ੍ਰੀ ਬਾਬੈ ਜੀ ਕਹਿਆ—'ਭਾਈ, ਤੇਰਾ ਤਾਂ ਕਿਛੁ ਨਾਹੀ ਉਜੜਿਆ। ਕਿਆ ਹੋਇਆ ਜੇ ਕਿਵੈ ਮਹੀ ਤੇ ਮੂਹ ਪੈ ਗਇਆ ਹੈ। ਖ਼ੁਦਾਇ ਤੈਨੂੰ ਇਸੇ ਵਿਚਿ ਬਰਕਤੁ ਘਤੈਗਾ।' ਤਾਂ ਭੀ ਉਹ ਰਹੈ ਨਾਹੀ। ਸ੍ਰੀ ਬਾਬੇ ਜੀ ਨਾਲਿ ਲਗਾ ਝਗੜਨ। ਸ੍ਰੀ ਬਾਬਾ ਜੀ ਅਰੁ ਖੇਤੀ ਦਾ ਖਾਵਦੂ ਦੋ ਜਣੇ ਝਗੜਦੇ ਰਾਇ ਬੁਲਾਰੁ ਪਾਸ ਆਏ। ਉਹੁ ਜਾਤ ਕਾ ਭਟੀ ਥਾ। ਉਹੁ ਤਲਵੰਡੀ ਕਾ ਚਉਧਰੀ ਥਾ। ਤਾਂ ਚਉਧਰੀ ਨੇ ਕਹਿਆ,—'ਕਾਲੂ ਨੌਂ ਭੀ ਸਦ ਲਿਆਵਾਂ।' ਪਾਸੋਂ ਲੋਕਾਂ ਨੇ ਭੀ ਕਹਿਆ, 'ਨਾਨਕ ਤਾਂ ਦਿਵਾਨਾ ਹੈ ਜੀ, ਤੁਸੀ ਕਾਲੂ ਨੋ ਸਦ ਕੈ ਪੁਛੋ ਜੀ।' ਤਾਂ ਕਾਲੂ ਨੋ ਸਦ ਆਦਾ। ਰਾਇ ਬੁਲਾਰ ਨੇ ਕਹਿਆ, 'ਕਾਲੂ, ਤੂੰ ਇਸੁ ਪੁਤ ਨੂ ਸਮਝਾਉਦਾ ਕਿਉ ਨਾਹੀ ? ਪਰਾਈ ਖੇਤੀ ਓਜਾੜੀ ਹੈ। ਤੈ ਭਲਾ ਦਿਵਾਨਾ ਕਰਿ ਛਡਿਆ ਹੈ। ਭਾਈ ਜੀ, ਤੂੰ ਜਾਇਕੈ ਪਰਾਇਆ ਉਜਾੜਾ ਭਰ ਦੇਹੁ। ਨਾਹੀ ਤਾਂ ਏਹੁ ਤੁਰਕਾਂ ਪਾਸੁ ਜਾਇ ਖੜਾ ਹੋਵੈਗਾ।' ਤਾਂ ਕਾਲੂ ਨੇ ਕਹਿਆ, 'ਜੀ ਮੈ ਕਿਆ ਕਰਾਂ! ਏਹੁ ਮਹਜੂ[7] ਜੁ ਦਿਵਾਨਾ ਫਿਰਦਾ ਹੈ।' ਤਾਂ ਰਾਇ ਬੁਲਾਰ ਨੇ ਕਹਿਆ,—'ਕਾਲੂ, ਮੈ ਅਬ ਤੈਨੂੰ ਗੁਨਾਹੁ ਬਖਸਿਆ ਹੈ। ਪਰੁ ਏਹੁ ਉਜਾੜਾ ਜਾਇ ਕੈ ਭਰ ਦੇਹੁ।' ਤਾਂ ਸ੍ਰੀ ਬਾਬੈ ਜੀ ਕਹਿਆ,—'ਉਥੈ ਤਾਂ ਉਜੜਿਆ ਕਿਛੁ ਨਾਹੀ। ਏਹੁ ਏਵੈ ਆਖਦਾ ਹੈ ਜੀ।' ਤਾਂ ਖੇਤੀ ਵਾਲਾ ਬੋਲਿਆ, 'ਮੇਰੀ

---

1. ਸੰਗਤਿ।
2. ਕਈ ਜਨਮ ਸਾਖੀਆਂ ਵਿਚ ਜੰਞੂ ਪਾਉਣ ਦੀ ਸਾਖੀ ਅੱਡ ਕਰ ਕੇ ਲਿਖੀ ਹੈ ਤੇ "ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥ ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥ ਨ ਏਹੁ ਤੁਟੈ ਨਾ ਮਲੁ ਲਗੈ, ਨਾ ਏਹੁ ਜਲੈ ਨ ਜਾਇ॥" (ਆਸਾ ਦੀ ਵਾਰ, ਸਲੋਕ ਮਹਲਾ ੧) ਦੇ ਹਵਾਲੇ ਦੇ ਕੇ ਝੂਠੇ ਜੰਞੂ ਦਾ ਖੰਡਣ ਕੀਤਾ ਹੈ।
3. ਫ਼ਾਰਸੀ, ਜੋ ਉਸ ਸਮੇਂ ਤੁਰਕ ਖ਼ਾਨਦਾਨ ਦੇ ਮੁਸਲਮਾਨਾਂ ਦੀ ਜ਼ਬਾਨ ਮੰਨੀ ਜਾਂਦੀ ਸੀ।
4. ਜਨਮ ਸਾਖੀ ਗੁਰੂ ਨਾਨਕ (ਭਾਈ ਪੈੜਾ ਮੋਖਾ) ਵਿਚ ਗੁਰੂ ਜੀ ਦੇ ਵਿਆਹ ਦੀ ਸਾਖੀ ਵੀ ਅਲੱਗ ਕਰ ਕੇ ਵਿਸਤਾਰ ਨਾਲ ਦਿੱਤੀ ਹੈ ਤੇ ਗੁਰੂ ਸਾਹਿਬ ਦਾ ਵਿਆਹ ਤਲਵੰਡੀ ਨਹੀਂ, ਸਗੋਂ ਬੀਬੀ ਨਾਨਕੀ ਪਾਸ ਸੁਲਤਾਨਪੁਰ (ਲੋਧੀ) ਭਾਈਏ ਜੈ ਰਾਮ ਦੀ ਹੱਥੀਂ ਹੋਣਾ ਲਿਖਿਆ ਹੈ।
5. ਚੋਣਾ।
6. ਪੈੜੇ ਮੋਖੇ ਦੀ ਜਨਮ ਸਾਖੀ ਦੇ ਅਨੁਸਾਰ ਗੁਰੂ ਸਾਹਿਬ ਦਾ ਵਿਆਹ ਸੰਮਤ ੧੫੪੪ ਬਿ: ਵਿਚ ੧੯ ਸਾਲ ਦੀ ਉਮਰ ਹੋਣ ਤੇ ਹੋਣਾ ਲਿਖਿਆ ਹੈ।
7. ਮੱਝਾਂ ਚਾਰਨ ਵਾਲਾ, ਛੇੜੂ।

ਖੇਤੀ ਸਭੁ ਉਜਾੜੀ ਹੈ ਜੀ। ਮੈ ਮੁਠਾ[1] ਹਾਂ, ਮੇਰਾ ਤਪਾਉਸੁ[2] ਕਰੋ ਜੀ। ਨਾਹੀ ਤਾਂ ਮੈਂ ਤੁਰਕਾਂ ਪਾਸ ਜਾਂਦਾ ਹਾਂ ਜੀ।' ਤਾਂ ਫੇਰੁ ਸ੍ਰੀ ਬਾਬੈ ਜੀ ਕਹਿਆ—, 'ਉਥੈ ਤਾਂ ਇਕੁ ਪਠਾ ਭੀ ਨਾਹੀ ਟੁਕਿਆ ਜੀ, ਤੁਸੀਂ ਆਪਣੇ ਆਦਮੀ ਭੇਜ ਕਰੁ ਦਿਖਾਇ ਮਗਾਉ ਜੀ।' ਤਾਂ ਰਾਇ ਬੁਲਾਰ ਨੇ ਕਹਿਆ ਪਿਆਦਿਆ ਨੋ, 'ਤੁਸੀ ਜਾਇ ਕੈ ਦੇਖ ਆਉ।'

ਜਾਂ ਪਿਆਦੇ ਜਾਇ ਕੈ ਦੇਖੈ, ਉਥੈ ਇਕੁ ਪਠਾ ਭੀ ਨਾਹੀ ਟੁਕਿਆ। ਤਾ ਪਿਆਦਿਆ ਨੇ ਆਇ ਕਹਿਆ—'ਜੀ ਉਥੇ ਤਾਂ ਇਕ ਪਠਾ ਭੀ ਨਾਹੀ ਟੁਕਿਆ। ਏਹੁ ਏਵੈ ਆਖਦਾ ਹੈ ਜੀ।' ਤਾਂ ਰਾਇ ਬੁਲਾਰ ਨੇ ਉਸੁ ਖੇਤੀ ਵਾਲੇ ਕਉ ਝੂਠਾ ਕੀਤਾ। ਤਾਂ ਸ੍ਰੀ ਬਾਬਾ ਜੀ ਅਤੇ ਕਾਲੂ ਦੋਵੈ ਘਰੁ ਆਏ।

## ੪. ਸਾਖੀ ਬ੍ਰਿਛ ਛਾਇਆ

### (ਸਾਖੀ ਦਰੱਖ਼ਤ ਦੀ ਛਾਇਆ ਨਾ ਢਲਣ ਦੀ)

ਲਖਮੀ ਦਾਸੁ ਅਤੇ ਸ੍ਰੀ ਚੰਦ ਜੀ ਹੁਕਮੁ ਨਾਲਿ ਸ੍ਰੀ ਬਾਬੇ ਜੀ ਦੈ ਘਰੁ ਦੋਇ ਪੁਤ ਹੋਏ।[3] ਪਰੁ ਸ੍ਰੀ ਬਾਬਾ ਜੀ ਦੀ ਉਦਾਸੀ ਮਿਟੈ ਨਾਹੀ। ਸ੍ਰੀ ਬਾਬਾ ਜੀ ਰੁਖੀ ਬਿਰਖੀ[4] ਜਾਇ ਬਹੈ। ਅਠੋ ਪਹਰੁ ਉਦਾਸੁ ਰਹੈ। ਇਕਤ ਦਿਨਿ ਸ੍ਰੀ ਬਾਬਾ ਜੀ ਇਕਤੁ ਰੁਖ ਕੈ ਹੇਠੁ ਸੁਤਾ ਥਾ, ਸੁਤਿਆਂ ਸੁਤਿਆਂ ਦਿਨੁ ਉਤਰਿ ਗਇਆ, ਸ੍ਰੀ ਬਾਬਾ ਜੀ ਉਠੈ ਨਾਹੀ। ਉਸੁ ਦਿਨੁ ਰਾਇ ਬੁਲਾਰੁ ਸਿਕਾਰ ਨੋ ਚੜਿਆ ਥਾ। ਜਾਂ ਦੇਖੈ ਤਾਂ ਕੋਈ ਦਰਖਤੁ ਹੇਠ ਸੁਤਾ ਪਇਆ ਹੈ। ਜਾਂ ਦੇਖੈ ਤਾਂ ਕਿਆ ਦੇਖੈ, ਜਿਸੁ ਦਰਖਤੁ ਹੇਠਿ ਏਹੁ ਸੁਤਾ ਹੈ, ਉਸੁ ਦਰਖਤੁ ਕਾ ਪਰਛਾਵਾਂ ਉਥੈ ਖੜਾ ਹੈ। ਅਤੇ ਹੋਰਨਾਂ ਦਰਖਤਾਂ ਕਾ ਪਰਛਾਵਾਂ ਚਲ ਗਇਆ ਹੈ। ਤਾਂ ਰਾਇ ਬੁਲਾਰ ਨੇ ਕਹਿਆ, 'ਇਸ ਕਉ ਉਠਾਇ ਦੇਵੋ, ਏਹੁ ਕਉਣੁ ਹੈ।' ਜਾਂ ਦੇਖਨ ਤਾਂ ਕਾਲੂ ਕਾ ਪੁਤਰ ਨਾਨਕ ਸੁਤਾ ਹੈ। ਤਾਂ ਰਾਇ ਬੁਲਾਰ ਨੇ ਕਹਿਆ, 'ਯਾਰੋ, ਕਲ ਵਾਲੀ ਭੀ ਗਲੁ ਡਿਠੀ ਅਤੇ ਅਜੁ ਵਾਲੀ ਭੀ ਗਲੁ ਦੇਖ ਲੇਵੋ। ਇਹੁ ਖਾਲੀ ਨਾਹੀ, ਇਸੁ ਨੂ ਕਿਛੁ ਖੁਦਾਇ ਦੀ ਮਿਹਰੁ ਹੋਈ ਹੈ।' ਤਾ ਰਾਇ ਬੁਲਾਰ ਘਰੁ ਆਇ ਕੈ ਕਾਲੂ ਨੋ ਸਦ ਕੇ ਕਹਿਆ, 'ਕਾਲੂ, ਤੂ ਮਤੁ ਪੁਤੁ ਨੂੰ ਕਿਛੁ ਮਰ ਫਿਟਕ ਦੀ ਕਹਦਾ ਹੋਵੈ। ਇਸ ਕਾ ਸਦਕਾ ਮੇਰਾ ਸਹਰ ਵਸਦਾ ਹੈ। ਕਾਲੂ, ਤੂੰ ਭੀ ਨਿਹਾਲੁ ਹੋਇਆ ਹੈ, ਜਿਸੁ ਦੈ ਘਰ ਪੁਤੁ ਨਾਨਕ ਪੈਦੈ ਹੋਇਆ ਹੈ। ਏਹਿ ਕੋਈ ਤੇਰੈ ਘਰੁ ਮਹਾ ਪੁਰਖੁ ਪੈਦੈ ਹੋਇਆ ਹੈ।' ਤਾਂ ਕਾਲੂ ਨੇ ਕਹਿਆ, 'ਜੀ ਖੁਦਾਇ ਦੀ ਗਲੁ ਖੁਦਾਇ ਜਾਣੈ ਜੀ।' ਕਾਲੂ ਘਰੁ ਆਇਆ।

## ੫. ਫ਼ਕੀਰਾਂ ਨਾਲ

### (ਗੁਰੂ ਬਾਬੇ ਦੀ ਉਦਾਸੀ ਤੇ ਮਾਤਾ ਪਿਤਾ ਨੂੰ ਚਿੰਤਾ)

ਪਰੁ ਸ੍ਰੀ ਬਾਬੈ ਜੀ ਫਕੀਰਾ ਨਾਲਿ ਮਜਲਸੁ ਕਰੈ, ਹੋਰ ਸੁ ਕਿਸੈ ਨਾਲਿ ਗਲੁ ਕਰੈ ਨਾਹੀ। ਤਾਂ ਸਭੁ ਪਰਵਾਰੁ ਬੇਦੀਆ ਦਾ ਓਦਰੁ ਗਇਆ। ਬਹੁਤੁ ਚਿੰਤਾਵਾਨੁ ਹੋਏ। ਕਹੈ, 'ਨਾਨਕ ਕਮਲਾ ਹੋਇਆ ਹੈ।' ਤਾਂ ਮਾਤਾ ਪਿਤਾ ਸ੍ਰੀ ਬਾਬੇ ਨਾਨਕ ਜੀ ਕੈ ਪਾਸੁ ਆਏ। ਕਹੈ,—'ਬੇਟਾ, ਤੈਨੂੰ ਫਕੀਰਾਂ ਨਾਲ ਬੈਠਿਆ ਕਿਉ ਕਰ ਬਣਦੀ ਹੈ, ਤੈਨੂੰ ਘਰੁ ਬਾਰੁ ਹੋਇਆ ਹੈ। ਤੈਨੂੰ ਧੀ ਪੁਤੁ ਹੋਏ ਹੈ। ਹੁਣ ਤੂ ਕਿਛੁ ਰੁਜਗਾਰੁ ਕਰੁ। ਨਿਤਿ ਨਿਤਿ ਕਮਲੀਆਂ ਗਲਾਂ ਛਡਿ ਦੇਹੁ। ਅਸਾ ਨੂ ਲੋਕੁ ਹਸਦੇ ਹੈ, ਕਹਦੇ ਹੈ ਕਾਲੂ ਕਾ ਪੁਤੁ ਮਖਟੂ ਹੋਇਆ ਹੈ।' ਜਾਂ ਇਹੁ ਗਲ ਮਾਤਾ ਆਖੀ ਤਾਂ ਭੀ ਸ੍ਰੀ ਬਾਬੇ ਜੀ ਦੈ ਦਿਲੇ ਕੋਈ ਨਾ ਲਗੀ। ਪਰ ਫਿਕਰਵਾਨ ਹੋਇ ਕਰੁ ਪੈ ਰਹਿਆ। ਬੋਲੈ ਕਿਸੇ ਨਾਲਿ ਨਾਹੀ। ਜਿਉ ਪਇਆ ਤਿਉ ਦਿਹਾੜੇ ਪੰਜ ਸਤ ਪਇਆ ਹੀ ਰਹਿਆ। ਜਾਂ ਮਲੂ ਚੁਕੀ ਤਾਂ ਸ੍ਰੀ ਬਾਬੇ ਜੀ ਦੀ ਇਸਤ੍ਰੀ ਘੁਮਾ[5] ਸਸੁ ਪਾਸੁ ਗਈ। ਕਹੈ : 'ਸਸੂ ਤੂੰ ਕਿਆ ਬੈਠੀ ਹੈ, ਜਿਸ ਕੇ ਪੁਤ੍ਰ ਨੂ ਪਇਆ ਪੰਜ ਸਤ ਦਿਨ ਗੁਜਰੁ ਗਏ ਹੈ, ਖਾਂਦਾ ਪੀਦਾ ਕਿਛੁ ਨਾਹੀ।' ਤਾਂ ਮਾਤਾ ਤ੍ਰਿਪਤਾ[6] ਸ੍ਰੀ ਬਾਬੇ ਜੀ ਪਾਸੁ ਆਈ। ਕਹੈ : 'ਬੇਟਾ, ਤੈਨੂੰ ਬੈਠਿਆ ਕਿਉ ਕਰੁ ਬਣਦੀ ਹੈ! ਕਿਛੁ ਰੁਜਗਾਰੁ

1. ਲੁਟਿਆ।
2. ਤਪਾਵਸ, ਇਨਸਾਫ਼।
3. ਸ੍ਰੀ ਚੰਦ ਜੀ ਦਾ ਜਨਮ ਸੰਮਤ ੧੫੫੧ ਵਿਚ ਤੇ ਲਖਮੀ ਚੰਦ ਦਾ ਜਨਮ ਸੰਮਤ ੧੫੫੩ ਵਿਚ ਹੋਇਆ ਸੀ। ਸ੍ਰੀ ਚੰਦ ਵੱਡਾ ਸੀ ਤੇ ਲਖਮੀ ਦਾਸ ਛੋਟਾ, ਪਰ ਏਥੇ ਲਿਖਾਰੀ ਦੀ ਗ਼ਲਤੀ ਨਾਲ ਲਖਮੀ ਦਾਸ ਦਾ ਨਾਮ ਪਹਿਲਾਂ ਦਿੱਤਾ ਗਿਆ ਹੈ।
4. ਜੰਗਲ (ਰੋਹੀ) ਵਿਚ ਜਿਥੇ ਰੁੱਖ ਬ੍ਰਿਖ ਹੀ ਪ੍ਰਧਾਨ ਹੁੰਦੇ ਹਨ।
5. ਮਾਤਾ ਜੀ ਦਾ ਨਾਮ ਕਈ ਹੱਥ ਲਿਖਤਾਂ ਵਿਚ ਘੁੰਮੀ ਤੇ ਕਈਆਂ ਵਿਚ ਸੁਲਖਣੀ ਲਿਖਿਆ ਹੈ।
6. ਏਦਾਂ ਹੀ ਕਈ ਗੁਰ ਪ੍ਰਣਾਲੀਆਂ ਤੇ ਸਾਖੀਆਂ ਵਿਚ ਮਾਤਾ ਤ੍ਰਿਪਤਾ ਦਾ ਨਾਮ ਵੀ ਤ੍ਰਿਪਤੋ ਹੀ ਲਿਖਿਆ ਹੈ।

ਕਰੁ, ਤੇਰਾ ਕੁਟੰਬੁ ਸਭੁ ਦਲਗੀਰ ਰਹਦਾ ਹੈ। ਅਰੁ ਬੇਟਾ, ਜੇ ਤੈਨੂੰ ਕਾਈ ਗਲ ਕਰੀ ਨਾਹੀ ਭਾਵੁਦੀ ਤਾਂ ਨਾ ਕਰੁ। ਅਸੀ ਤੈਨੂੰ ਕਿਆ ਕਹਦੇ ਹੈ! ਤੂੰ ਫਿਕਰੁਮਾਨੁ ਕਿਉ ਹੋਦਾ ਹੈ?'

## ੬. ਕਿਰਸਾਣੀ, ਵਣਜੁ, ਸਉਦਾਗਰੀ, ਚਾਕਰੀ ਦੀ ਪ੍ਰੇਰਨਾ

ਫੇਰੁ ਕਾਲੂ ਆਇ ਕਰਿ ਕਹਿਆ : 'ਬਚਾ, ਅਸੀ ਤੈਨੂੰ ਕੀ ਆਖਦੇ ਹੈ! ਪਰੁ ਰੁਜਗਾਰੁ ਕੀਤਾ ਭਲਾ ਹੈ। ਜੇ ਖਤ੍ਰੀਆਂ ਦੇ ਪੁਤ੍ਰਾਂ ਪਾਸੁ ਪੈਸੇ ਹੋਦੇ ਹੈ ਤਾਂ ਕਿਆ ਰੁਜੁਗਾਰੁ ਨਾਹੀ ਕਰਦੇ। ਬਚਾ ਜੀ, ਕਿਰਤੁ ਕੀਤੀ ਭਲੀ ਹੈ। ਕਿਰਤੁ ਬਿਨਾ ਜੀਉਣਾ ਥੋੜਾ ਹੈ? ਬੇਟਾ, ਅਸਾਡੀ ਖੇਤੀ ਬਾਹਰਿ ਪਕੀ ਖੜੀ ਹੈ, ਜੇ ਵਿਚਿ ਜਾਇ ਖੜਾ ਹੋਵੈ ਤਾਂ ਉਜੜੈ ਨਾਹੀ। ਤਾਂ ਸਭੁ ਕੋਈ ਆਖੈ ਵਾਹੁ ਵਾਹੁ ਕਾਲੂ ਦਾ ਪੁਤੁ ਭਲਾ ਹੋਇਆ ਹੈ। ਬੇਟਾ, ਖੇਤੀ ਖਸਮਾ ਸੇਤੀ।' ਤਾਂ ਸ੍ਰੀ ਬਾਬੈ ਜੀ ਕਹਿਆ, 'ਪਿਤਾ ਜੀ, ਅਸਾਂ ਨਿਵੇਕੁਲੀ ਖੇਤੀ ਬਾਹੀ ਹੈ, ਸੋਈ ਅਸੀ ਖੜੀ ਤਕੜੀ ਰਖਦੇ ਹਾਂ। ਅਸਾਂ ਹਲੁ ਵਾਹਿਆ ਹੈ ਅਤੇ ਜਿਮੀ ਵਤੁਰ[1] ਆਈ ਹੈ, ਪਦੇ[2] ਅਸੀ ਅਠੇ ਪਹਰੁ ਰਖਦੇ ਹਾਂ। ਪਿਤਾ ਜੀ, ਅਸੀ ਅਪੁਣੀ ਖੇਤੀ ਸਭਾਲੁ ਨਹੀ ਸਿਕਦੇ ਤਾਂ ਪਰਾਈ ਖੇਤੀ ਦੀ ਸਾਰੁ ਅਸੀ ਕਿਆ ਜਾਣੈ ਜੀ।' ਤਾਂ ਕਾਲੂ ਹੈਰਾਨੁ ਹੋਇ ਰਹਿਆ, 'ਦੇਖੋ ਏਹੁ ਕਿਆ ਕਹਦਾ ਹੈ!' ਤਾਂ ਫੇਰੁ ਕਾਲੂ ਕਹਿਆ, 'ਤੈ ਨਵੇਕਲੀ ਖੇਤੀ ਕਦ ਵਾਹੀ ਹੈ? ਹੁਣਿ ਕਮਲੀਆਂ ਗਲਾ ਛਡਿ ਦੇਹੁ। ਅਤੇ ਜੇ ਤੇਰੀ ਖੁਸੀ ਹੋਵੈਗੀ ਤਾਂ ਅਗਲੀ ਫਸਲ ਨੂੰ ਤੈਨੂੰ ਨਿਵੇਕਲੀ ਖੇਤੀ ਬਾਹ ਦੇਹਗੇ। ਦਿਖਾਂ ਤੂੰ ਕਿਉ ਕਰ ਪਕਾਇ ਖਾਇਗਾ।' ਤਾਂ ਸ੍ਰੀ ਬਾਬੈ ਜੀ ਕਹਿਆ : 'ਪਿਤਾ ਜੀ, ਅਸੀਂ ਹੁਣ ਹੀ ਬਾਹੀ ਹੈ ਅਤੇ ਭਲੀ ਜੰਮੀ ਹੈ।' ਤਾਂ ਕਾਲੂ ਆਖਿਆ, 'ਬਚਾ, ਅਸਾ ਤੇਰੀ ਖੇਤੀ ਡਿਠੀ ਨਾਹੀ। ਤੂੰ ਕੀ ਆਖਦਾ ਹੈ?' ਤਾਂ ਸ੍ਰੀ ਬਾਬੈ ਜੀ ਕਹਿਆ, 'ਪਿਤਾ ਜੀ, ਅਸੀ ਖੇਤੀ ਐਸੀ ਵਾਹੀ ਹੈ ਤੂੰ ਆਪੇ ਸੁਣੈਗਾ।' ਤਾਂ ਸ੍ਰੀ ਬਾਬੈ ਜੀ ਇਕ ਸਬਦੁ ਕਹਿਆ ਸੋਰਠ ਵਿਚਿ :

**ਮਨੁ ਹਾਲੀ ਕਿਰਸਾਣੀ ਕਰਣੀ, ਸਰਮੁ[3] ਪਾਣੀ ਤਨੁ ਖੇਤੁ ॥**
**ਨਾਮੁ ਬੀਜੁ ਸੰਤੋਖੁ ਸੁਹਾਗਾ, ਰਖੁ ਗਰੀਬੀ ਵੇਸੁ ॥**
**ਭਾਉ[4] ਕਰਮ ਕਰਿ ਜੰਮਸੀ, ਸੇ ਘਰ ਭਾਗਠ[5] ਦੇਖੁ ॥ ੧ ॥**
**ਬਾਬਾ ਮਾਇਆ ਸਾਥਿ ਨ ਹੋਇ ॥**
**ਇਨਿ ਮਾਇਆ ਜਗੁ ਮੋਹਿਆ, ਵਿਰਲਾ ਬੂਝੈ ਕੋਇ ॥ ਰਹਾਉ ॥**

ਤਾਂ ਫੇਰੁ ਕਾਲੂ ਕਹਿਆ, 'ਨਾਨਕ ਜੀ, ਹਟੁ ਬਹੁ। ਅਸਾਡੀ ਖੇਤੀ ਹਟੁ ਹੈ।' ਤਾਂ ਸ੍ਰੀ ਬਾਬੈ ਜੀ ਦੂਜੀ ਪਉੜੀ ਕਹੀ :

**ਹਾਣੁ ਹਟੁ ਕਰਿ ਆਰਜਾ, ਸਚੁ ਨਾਮੁ ਕਰਿ ਵਥੁ ॥**
**ਸੁਰਤਿ ਸੋਚ ਕਰਿ ਭਾਂਡਸਾਲ[6], ਤਿਸੁ ਵਿਚਿ ਤਿਸ ਨੋ ਰਖੁ ॥**
**ਵਣਜਾਰਿਆ ਸਿਉ ਵਣਜੁ ਕਰਿ, ਲੈ ਲਾਹਾ ਮਨ ਹਸੁ ॥ ੨ ॥**

ਫੇਰੁ ਪਿਤਾ ਕਾਲੂ ਕਹਿਆ, 'ਭਲਾ ਜੇ ਤੂ ਹਟੁ ਨਾਹੀ ਬਹਦਾ ਤਾਂ ਘੋੜੇ ਲੇ ਆਉ। ਸਉਦਾਗਰੀ ਕਰੁ। ਐਥੈ ਤੇਰਾ ਆਤਮਾ ਉਦਾਸੁ ਰਹਦਾ ਹੈ। ਤੂ ਰੁਜੁਗਾਰੁ ਭੀ ਕਰੁ ਅਤੇ ਪਰਦੇਸੁ ਭੀ ਦੇਖੁ। ਅਸੀ ਭੀ ਜਾਣੈ ਰੁਜਗਾਰੁ ਕਰਨ ਗਇਆ ਹੈ। ਅਜੁ ਕਲੁ ਆਵੈਗਾ।' ਤਾਂ ਸ੍ਰੀ ਬਾਬੈ ਜੀ ਤੀਜੀ ਪਉੜੀ ਕਹੀ :

**ਸੁਣਿ ਸਾਸਤ ਸਉਦਾਗਰੀ, ਸਤੁ ਘੋੜੇ ਲੈ ਚਲੁ ॥**
**ਖਰਚੁ ਬੰਨੁ ਚੰਗਿਆਈਆ, ਮਤੁ ਮਨ ਜਾਣਹਿ ਕਲੁ ॥**
**ਨਿਰੰਕਾਰ ਕੈ ਦੇਸਿ ਜਾਹਿ, ਤਾ ਸੁਖਿ ਲਹਹਿ ਮਹਲੁ ॥ ੩ ॥**

---

1. ਵੱਤ, ਵਤ੍ਰ।
2. ਖ਼ਿਆਲ, ਧਿਆਨ।
3. ਸ੍ਰਮ, ਪਰਿਸ੍ਰਮ, ਉੱਦਮ।
4. ਭਗਤੀ-ਭਾਵ।
5. ਭਾਗ ਸਵੱਲੇ।
6. ਪਿਛਲੇ ਸਮੇਂ ਵਿਚ ਸੌਦਾ ਵੇਚਣ ਵਾਲੀਆਂ ਚੀਜ਼ਾਂ ਮਿੱਟੀ ਦੇ ਭਾਂਡਿਆਂ ਵਿਚ ਪਾ ਕੇ ਰੱਖੀਆਂ ਜਾਂਦੀਆਂ ਸਨ।

ਤਾਂ ਫੇਰੁ ਕਾਲੂ ਕਹਿਆ, 'ਨਾਨਕ ਜੀ, ਤੂ ਅਸਾਂ ਤੇ ਗਇਆ ਹੈ। ਪਰੁ ਜਾਇ ਕਰ ਚਾਕਰੀ ਕਰੁ। ਤੇਰਾ ਭਣੋਈਆ ਜੈ ਰਾਮੁ, ਪਠਾਣੁ ਦਉਲਤੁ ਖਾਨੁ ਦਾ ਸੁਲਤਾਨਪੁਰ ਵਿਚਿ ਮੋਦੀ ਹੈ ਤੂੰ ਉਸੁ ਪਾਸੁ ਜਾਇ ਕਰੁ ਚਾਕਰੀ ਕਰੁ, ਮਤੁ ਉਥੈ ਤੇਰਾ ਆਤਮਾ ਟਿਕਿ ਜਾਇ। ਅਸਾਂ ਤੇਰਾ ਖਟਣੁ ਛਡਿਆ ਹੈ। ਬੇਟਾ, ਜੇ ਤੂੰ ਉਦਾਸੁ ਹੋਇ ਕੈ ਜਾਹਿਗਾ ਤਾਂ ਸਭੁ ਕੋਈ ਆਖੈਗਾ, ਕਾਲੂ ਕਾ ਪੁਤੁ ਮਖਟੂ ਥਾ। ਤਾਂ ਫਕੀਰੁ ਹੋਇਆ।' ਤਾਂ ਸ੍ਰੀ ਬਾਬੈ ਜੀ ਚਉਥੀ ਪਉੜੀ ਕਹੀ :

**ਲਾਇ ਚਿਤੁ ਕਰਿ ਚਾਕਰੀ, ਮੰਨਿ ਨਾਮੁ ਕਰਿ ਕੰਮੁ॥**
**ਬੰਨੁ ਬਦੀਆ ਕਰਿ ਧਾਵਣੀ, ਤਾ ਕੋ ਆਖੈ ਧੰਨੁ॥**
**ਨਾਨਕ ਵੇਖੈ ਨਦਰਿ ਕਰਿ ਚੜੈ ਚਵਗਣ[1] ਵੰਨੁ[2]॥ ੪॥ ੨॥**

ਤਾਂ ਸ੍ਰੀ ਬਾਬੈ ਨਾਨਕ ਜੀ ਹੋਰੁ ਸਬਦੁ ਰਾਗੁ ਰਾਮਕਲੀ ਵਿਚਿ ਕਹਿਆ—

***ਬਾਬਾ, ਹਮ ਹਰ ਜੀ ਕੇ ਚਾਕਰੁ ਲਾਗੇ॥**
**ਮਨ ਮੈ ਚਿੰਤਾ ਰਹੀ ਨ ਕਾਈ, ਦੂਖ ਭ੍ਰਮ ਭਉ ਭਾਗੇ॥ ੧॥ ਰਹਾਉ॥**
**ਗੁਰ ਕਾ ਸਬਦੁ ਤੀਰੁ ਤਰਕਸੁ[3], ਮੈ ਕਰੁ ਕਮਾਨੁ ਵੀਚਾਰੰ॥**
**ਸਹਜਿ ਸੁਰਤੁ ਸਮਸੇਰ ਹਮਾਰੀ, ਗਿਆਨ ਘੋੜਾ ਅਸਵਾਰੰ॥ ੧॥**
**ਸਤੁ ਕਾ ਜੀਨੁ ਸੰਤੋਖੁ ਲਗਾਮੀ, ਭੈ ਕਾ ਚਾਬਕੁ ਲਾਇਆ॥**
**ਗੁਰੂ ਵਜੀਰ ਵਸੀਲਾ ਕੀਨਾ, ਚਿਹਰਾ ਨਾਮੁ ਲਿਖਾਇਆ॥ ੨॥**
**ਪ੍ਰੇਮ ਪ੍ਰੀਤ ਕਾ ਜਾਮਨੁ ਦੀਨਾ, ਤੁਰਤ ਬਰਾਤੁ ਲਿਖਾਈ॥**
**ਨਾਮੁ ਅਲੂਫਾ ਭਗਤੁ ਖਜਾਨਾ, ਖਾਸੁ ਜਗੀਰੀ ਪਾਈ॥ ੩॥**
**ਜਾਂ ਕਾ ਜਮਾ ਬਹੁਤੁ ਖਰਚੁ ਕਿਛੁ ਨਾਹੀ, ਕਰੈ ਤਗੀਰੁ[4] ਨਾ ਕੋਈ॥**
**ਕਹੁ ਨਾਨਕ ਐਸੀ ਉਸਦੀ ਖਿਜਮਤੁ, ਬਿਨੁ ਭਾਗਾ ਨਹੀ ਹੋਈ॥ ੪॥ ੨॥**

ਤਾਂ ਸ੍ਰੀ ਬਾਬੈ ਜੀ ਕਹਿਆ, 'ਪਿਤਾ ਜੀ, ਅਸਾਡੀ ਖੇਤੀ ਬੀਜੀ ਸੁਣੀ ਕਿਉ। ਅਸਾਂ ਇਸ ਖੇਤੀ ਦਾ ਇਤਨਾ ਭਰਵਾਸਾ ਹੈ, ਹਾਸੁਲੁ ਦੀਵਾਂਨੁ ਦਾ ਸਭੁ ਉਤਰੈਗਾ। ਪੁਤੁ ਧੀਅ ਕੁਟੰਬੁ ਸਭੁ ਸੁਖਾਲੇ ਰੋਟੀਆਂ ਖਾਹਿਗੇ। ਅਤੇ ਸਾਹਾ ਦਾ ਕਰਜੁ ਭੀ ਉਤਰੈਗਾ। ਅਰੁ ਫਕੀਰੁ ਭਿਰਾਉ ਭਾਈ ਸਭੁ ਕੋਈ ਵਰਾਸਾਵੈਗਾ। ਜਿਸੁ ਸਾਹਿਬੁ ਕੀ ਮੈ ਕਿਰਸਾਣੀ ਵਾਹੀ ਹੈ, ਸਾਹਿਬੁ ਮੇਰਾ ਬਹੁਤੁ ਖਸਮਾਨਾ ਕਰਦਾ ਹੈ। ਜਿਸੁ ਦਿਨੁ ਦੀ ਉਸੁ ਸਾਹਿਬੁ ਨਾਲਿ ਬਣੀ ਹੈ, ਤਿਸੁ ਦਿਨੁ ਦਾ ਮੈ ਬਹੁਤੁ ਖੁਸੀ ਰਹਦਾ ਹਾਂ। ਜੋ ਕਿਛੁ ਮੰਗਦਾ ਹਾਂ, ਸੋਈ ਦੇਦਾ ਹੈ। ਪਿਤਾ ਜੀ, ਅਸੀ ਬਡਾ ਸਾਹਿਬੁ ਟੋਲੁ ਲਧਾ ਹੈ। ਸੁਦਾਗਰੀ ਚਾਕਰੀ ਹਟੁ ਪਟਣੁ ਸਭ ਸਉਪੁ ਛਡਿਆ ਹੈ।'

ਤਾ ਕਾਲੂ ਹੈਰਾਨੁ ਹੋਇ ਰਹਿਆ, ਕਹੈ, 'ਬੇਟਾ, ਅਸਾਂ ਤੇਰਾ ਸਾਹਿਬੁ ਡਿਠਾ ਸੁਣਿਆ ਨਾਹੀ, ਤੂ ਕਿਆ ਕਹਦਾ ਹੈ।' ਤਾਂ ਸ੍ਰੀ ਬਾਬੈ ਜੀ ਕਹਿਆ, 'ਮੇਰਾ ਸਾਹਿਬ ਜਿਨੀ ਡਿਠਾ ਹੈ ਤਿਨੀ ਸਲਾਹਿਆ ਹੈ।'

ਤਾਂ ਸ੍ਰੀ ਬਾਬੈ ਜੀ ਇਕੁ ਸਬਦੁ ਰਾਗੁ ਆਸਾ ਵਿਚਿ ਕਹਿਆ :

**ਸੁਣਿ ਵਡਾ ਆਖੈ ਸਭੁ ਕੋਇ॥**
**ਕੇਵਡੁ ਵਡਾ ਡੀਠਾ[5] ਹੋਇ॥**
**ਕੀਮਤਿ ਪਾਇ ਨ ਕਹਿਆ ਜਾਇ॥**
**ਕਹਣੈ ਵਾਲੇ ਤੇਰੇ ਰਹੇ ਸਮਾਇ॥ ੧॥**
**ਵਡੇ ਮੇਰੇ ਸਾਹਿਬਾ, ਗਹਿਰ ਗੰਭੀਰਾ, ਗੁਣੀ ਗਹੀਰਾ॥**
**ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥ ੧॥ ਰਹਾਉ॥**

---

1. ਚਾਰ ਗੁਣਾਂ
2. ਰੰਗ।
3. ਤੀਰਾਂ ਦਾ ਭੱਥਾ।
4. ਤਗੱਯਰ, ਅਦਲ-ਬਦਲ।
5. ਦੇਖਿਆ।

* ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ।

ਸਭਿ ਸੁਰਤੀ ਮਿਲਿ ਸੁਰਤਿ ਕਮਾਈ॥
ਸਭ ਕੀਮਤਿ ਮਿਲਿ ਕੀਮਤਿ ਪਾਈ॥
ਗਿਆਨੀ-ਧਿਆਨੀ ਗੁਰ ਗੁਰਹਾਈ॥
ਕਹਣੁ ਨ ਜਾਈ ਤੇਰੀ ਤਿਲੁ ਵਡਿਆਈ॥ ੨॥
ਸਭਿ ਸਤ ਸਭਿ ਤਪ ਸਭਿ ਚੰਗਿਆਈਆ॥
ਸਿਧਾ ਪੁਰਖਾ ਕੀਆ ਵਡਿਆਈਆ॥
ਤੁਧੁ ਵਿਣੁ ਸਿਧੀ ਕਿਨੈ ਨ ਪਾਈਆ॥
ਕਰਮਿ ਮਿਲੈ ਨਾਹੀ ਠਾਕਿ ਰਹਾਈਆ॥ ੩॥
ਆਖਣ ਵਾਲਾ ਕਿਆ ਵੇਚਾਰਾ॥ ਸਿਫਤੀ ਭਰੇ ਤੇਰੇ ਭੰਡਾਰਾ॥
ਜਿਸੁ ਤੂ ਦੇਹਿ ਤਿਸੈ ਕਿਆ ਚਾਰਾ॥
ਨਾਨਕ ਸਚੁ ਸਵਾਰਣਹਾਰਾ॥ ੪॥ ੨॥

ਤਾਂ ਕਾਲੂ ਕਹਿਆ, 'ਏ ਗਲਾ ਛਡੁ। ਲੋਕਾਂ ਦਾ ਕਿਛੁ ਰਾਹੁ ਪਕੜੁ।' ਸ੍ਰੀ ਬਾਬਾ ਜੀ ਚੁਪ ਕਰ ਰਹੇ। ਕਾਲੂ ਉਠੁ ਗਇਆ। ਜਾਇ ਆਪਣੀ ਕਿਰਤੁ ਲਗਾ ਕਰਨੁ। ਕਹੈ, ਏਹੁ ਅਸਾਡਿਉ ਕਮਉ ਕਾਜਉ ਗਇਆ, ਪਰੁ ਬਾਹਰੁ ਖੇਤੀ ਤਾਂ ਉਜੜੈ ਨਾਹੀ ਕਿਉ। ਤਾਂ ਸਭੁ ਕੁਟੰਬੁ ਬੇਦੀਆਂ ਕਾ ਲਗਾ ਝੂਰਨੁ। ਕਹੈ, 'ਏਹੁ ਵਡਾ ਹੈਫੁ[1] ਹੋਇਆ ਹੈ। ਕਾਲੂ ਦਾ ਪੁਤੁ ਦਿਵਾਨਾ ਹੋਇਆ।'

## ੭. ਵੈਦ ਬੁਲਾਇਆ

ਸ੍ਰੀ ਬਾਬਾ ਜੀ ਮਹੀਨੇ ਤਿਨਿ ਅੰਦਰੁ ਪਇਆ ਰਹਿਆ, ਖਾਵੈ ਪੀਵੈ ਕਿਛੁ ਨਾਹੀ, ਤਾਂ ਸਾਰਾ ਪਰਵਾਰੁ ਬੇਦੀਆ ਦਾ ਓਦਰੁ ਗਇਆ। ਸਭੇ ਕਾਲੂ ਨੋ ਆਖਣ ਲਗੇ, 'ਤੂ ਕਿਆ ਬੈਠਾ ਹੈ, ਜਿਸੁ ਦਾ ਪੁਤੁ ਪਇਆ ਰਹਦਾ ਹੈ। ਤੂ ਕੋਈ ਬੈਦੁ ਸਦਾਇਕੈ ਇਸਦਾ ਇਲਾਜ ਕਰਾਉ, ਮਤੁ ਸ੍ਰੀ ਪ੍ਰਮੇਸਰੁ ਜੀ ਕਖ ਦੈ ਓਲੈ ਲਖ ਕਰਦਾ ਹੋਵੈ। ਤੈਨੂੰ ਲੋਕੁ ਆਖਨਗੇ, ਪੈਸਿਆਂ ਦੈ ਵਾਸਤੈ ਕਾਲੂ ਪੁਤੁ ਦਾ ਇਲਾਜ ਨਾਹੀ ਕਰਾਉਦਾ। ਪੈਸੇ ਕਿਤਨੇ ਜਾਂ ਪੁਤੁ ਸਲਾਮਤੁ ਹੋਵੈਗਾ।' ਤਾ ਕਾਲੂ ਉਠਿ ਖੜਾ ਹੋਇਆ। ਜਾਇ ਬੈਦ ਨੋ ਸਦ ਆਦਾ। ਬੈਦੁ ਆਇ ਖੜਾ ਹੋਇਆ। ਸ੍ਰੀ ਬਾਬੇ ਜੀ ਕੀ ਲਗਾ ਬਾਹਿ ਪਕੜਨ, ਤਾਂ ਸ੍ਰੀ ਬਾਬੈ ਜੀ ਬਾਹਿ ਖਿੰਜਿ ਲੀਤੀ ਅਰੁ ਉਠੁ ਬੈਠੇ। ਕਹੈ, 'ਹੇ ਬੈਦੁ, ਤੂ ਕਿਆ ਕਰਦਾ ਹੈ?' ਬੈਦੁ ਨੇ ਕਹਿਆ, 'ਤੇਰੇ ਅੰਦਰੁ ਕਾ ਰੋਗ ਦੇਖਦਾ ਹਾਂ।' ਤਾਂ ਸ੍ਰੀ ਬਾਬੈ ਨਾਨਕ ਜੀ ਸਲੋਕ (ਰਾਗ ਮਲਾਰ ਵਿਚ) ਕਹਿਆ :

ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹਿ॥
ਭੋਲਾ ਵੈਦੁ ਨ ਜਾਣਈ ਕਰਕ[2] ਕਲੇਜੇ ਮਾਹਿ ॥ ੧॥
*ਜਾਹਿ ਬੈਦਾ ਘਰ ਆਪੁਣੈ, ਹਮਰੀ ਆਰਿ ਨ ਲੇਹਿ॥
ਹਮ ਰਤੇ ਸਹਿ ਆਪੁਣੈ, ਤੂੰ ਕਿਸੁ ਦਾਰੂ ਦੇਹਿ॥ ੨॥
ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ ॥
ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ ॥ ੩॥
**ਦੁਖੁ ਲਗੈ ਦਾਰੂ ਘਣਾ, ਬੈਦੁ ਖੜੋਇਆ ਆਇ॥
ਕਾਂਇਆ ਰੋਵੈ ਹੰਸੁ ਪੁਕਾਰੈ, ਬੈਦੁ ਨਾ ਦਾਰੂ ਲਾਇ॥ ੪॥
ਜਾਹਿ ਬੈਦਾ ਘਰੁ ਆਪੁਣੈ, ਜਾਣੈ ਕੋਇ ਮੁਕੋਇ॥
ਜਿਨਿ ਕਰਤੈ ਦੁਖ ਲਾਇਆ, ਨਾਨਕ ਲਾਹੇ ਸੋਇ॥ ੫॥ ੧॥

---

1. ਅਫ਼ਸੋਸ
2. ਦੁਖ, ਪੀੜ।

* ਇਹ ਦੋਵੇਂ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਹੀਂ ਹਨ।

** ਇਸ ਸ਼ਬਦ ਦੀਆਂ ਇਹ ਸਾਰੀਆਂ ਤੁਕਾਂ ਗੁਰਬਾਣੀ ਦਾ ਅੰਗ ਨਹੀਂ ਹਨ।

ਬੈਦ ਦੈ ਪਰਥਾਇ ਹੋਰੁ* ਸਬਦੁ ਹੋਇਆ ਰਾਗੁ ਮਲ੍ਾਰ ਵਿਚਿ॥

ਵੈਦ ਨ ਭੋਲੇ ਦਾਰੂ ਲਾਇ॥ ਇਸੁ ਮਨੁ ਅਪਨੇ ਕਉ ਮਿਲੈ ਸਜਾਇ॥ ੧॥ ਰਹਾਉ॥
ਦਰਦੁ ਹੋਵੈ ਦੁਖੁ ਰਹੈ ਸਰੀਰ॥ ਐਸਾ ਦਾਰੂ ਲਗੈ ਨ ਵੀਰ॥ ੧॥
ਦੁਖੁ ਮਹੁਰਾ ਮਾਰਨੁ ਹਰਿ ਨਾਮੁ॥ ਸਿਲਾ ਸੰਤੋਖ ਪੀਸਣੁ ਹਥਿ ਦਾਨੁ॥
ਨਿਤਿ ਨਿਤਿ ਲੇਹੁ ਨ ਛੀਜੈ ਦੇਹੁ॥ ਅੰਤ ਕਾਲਿ ਜਮ ਮਾਰੈ ਠੇਹਿ॥ ੨॥
ਸਾਧੁ ਕਰੁ ਸਮਧਾ ਤ੍ਰਿਸਨਾ ਕਰੁ ਤੇਲੁ॥ ਕਾਮ ਕ੍ਰੋਧਿ ਅਗਨੀ ਸਿਉ ਮੇਲੁ॥
ਹੋਮ ਜਗੁ ਅਰੁ ਪਾਠ ਪੁਰਾਣ॥ ਜੋ ਤਿਸੁ ਭਾਵੈ ਸੋ ਪਰਵਾਣੁ॥ ੩॥
ਰਾਜੁ ਮਾਲੁ ਜੋਬਨੁ ਸਭੁ ਛਾਂਵ॥ ਰਥਿ ਫਿਰੰਦੇ ਦੀਸਹਿ ਥਾਵ॥
ਅਗੈ ਨਾਉ ਨਾ ਦਿਸੈ ਜਾਤਿ॥ ਉਥੈ ਦਿਨੁ ਐਥੇ ਸਭੁ ਰਾਤਿ॥ ੪॥
ਤਪੁ ਕਾਗਤੁ ਤੇਰਾ ਨਾਮੁ ਨੀਸਾਨੁ॥ ਜਿਨ ਕਉ ਲਿਖਿਆ ਏਹਿ ਨਿਧਾਨੁ॥
ਸੇ ਧਨੁਵੰਤ ਦਿਸਹਿ ਘਰਿ ਜਾਇ॥ ਨਾਨਕ ਜਨਨੀ ਧੰਨੁ ਸੁਮਾਇ॥ ੫॥ ੧॥

ਹੋਰੁ ਸਬਦੁ ਹੋਇਆ ਰਾਗੁ ਗਉੜੀ (ਚੇਤੀ ਮਹਲਾ ੧) ਵਿਚਿ :

ਕਤ ਕੀ ਮਾਈ, ਬਾਪੁ ਕਤ ਕੇਰਾ, ਕਿਦੂ ਥਾਵਹੁ ਹਮ ਆਏ॥
ਅਗਨਿ ਬਿੰਬ ਜਲ ਭੀਤਰਿ ਉਪਜੇ, ਕਾਹੇ ਕੰਮਿ ਉਪਾਏ॥ ੧॥
ਮੇਰੇ ਸਾਹਿਬਾ, ਕਉਣੁ ਜਾਣੈ ਗੁਣ ਤੇਰੇ॥[1] ੧॥ ਰਹਾਉ॥
ਕਹੇ ਨ ਜਾਨੀ ਅਉਗਣ ਮੇਰੇ॥
ਕੇਤੇ ਰੁਖ ਬਿਰਖ ਹਮ ਚੀਨੇ, ਕੇਤੇ ਪਸੂ ਉਪਾਏ॥
ਕੇਤੇ ਨਾਗ ਕੁਲੀ ਮਹਿ ਆਏ, ਕੇਤੇ ਪੰਖ ਉਡਾਏ॥ ੨॥
ਹਟ ਪਟਣ ਬਿਜ ਮੰਦਰ ਭੰਨੈ, ਕਰਿ ਚੋਰੀ ਘਰਿ ਆਵੈ॥
ਅਗਹੁ ਦੇਖੈ ਪਿਛਹੁ ਦੇਖੈ, ਤੁਝ ਤੇ ਕਹਾ ਛਪਾਵੈ॥ ੩॥
ਤਟ ਤੀਰਥ ਹਮ ਨਵ ਖੰਡ ਦੇਖੈ, ਹਟ ਪਟਣ ਬਾਜਾਰਾ॥
ਲੈ ਕੈ ਤਕੜੀ ਤੋਲਣਿ ਲਾਗਾ, ਘਟ ਹੀ ਮਹਿ ਵਣਜਾਰਾ॥ ੪॥
ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ, ਤੇਤੇ ਅਉਗਣ ਹਮਾਰੇ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ, ਡੁਬਦੇ ਪਥਰ ਤਾਰੇ॥ ੫॥
ਜੀਅੜਾ ਅਗਨਿ ਬਰਾਬਰਿ ਤਪੈ, ਭੀਤਰਿ ਵਗੈ ਕਾਤੀ॥
ਪ੍ਰਣਵਤਿ ਨਾਨਕੁ ਹੁਕਮੁ ਪਛਾਣੈ, ਸੁਖੁ ਹੋਵੈ ਦਿਨੁ ਰਾਤੀ॥ ੬॥ ੫॥ ੧੭॥

ਹੋਰ ਸਬਦ ਰਾਗੁ ਮਲ੍ਾਰ ਵਿਚਿ ਹੋਇਆ :

ਦੁਖੁ ਵੇਛੋੜਾ ਇਕੁ ਦੁਖੁ ਭੂਖ॥ ਇਕੁ ਦੁਖੁ ਸਕਤੁਵਾਰ ਜਮਦੂਤ॥
ਇਕੁ ਦੁਖੁ ਰੋਗੁ ਲਗੈ ਤਨਿ ਧਾਇ॥ ਵੈਦ ਨ ਭੋਲੇ ਦਾਰੂ ਲਾਇ॥ ੧॥
ਦਰਦੁ ਹੋਵੈ ਦੁਖੁ ਰਹੈ ਸਰੀਰ॥ ਐਸਾ ਦਾਰੂ ਲਗੈ ਨ ਬੀਰੁ॥ ੧॥ ਰਹਾਉ॥
ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗੁ॥
ਮਨ ਅੰਧੇ ਕਉ ਮਿਲੈ ਸਜਾਇ॥ ਵੈਦ ਨ ਭੋਲੇ ਦਾਰੂ ਲਾਇ॥ ੨॥

---

* ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਲਾਰ ਮਹਲਾ ੧ ਘਰੁ ੨ ਦੇ ਸਿਰਲੇਖ ਹੇਠ ਅੱਗੜ-ਪਿੱਛੜ ਹੋ ਕੇ ਦੋ ਥਾਵੀਂ ਆਇਆ ਹੈ॥ ੧॥ ਰਹਾਉ॥ ਦੀ ਅੰਤਲੀ ਤੁਕ ਤੇ ਅੰਕ ੪ ਦੀਆਂ ਦੋ ਆਖ਼ਰੀ ਤੁਕਾਂ "ਅਗੈ ਨਾਉ ਨਾ ਦਿਸੈ ਜਾਤਿ" ਕਲਪਤਿ ਹਨ।

1. ਇਸ ਤੋਂ ਅਗਲੀ ਤੁਕ ਹੈ : "ਕਹੇ ਨ ਜਾਨੀ ਅਉਗਣ ਮੇਰੇ॥" ਜੋ ਮੂਲ ਪੁਸਤਕ ਵਿਚ ਨਹੀਂ ਹੈ।

**ਚੰਦਨ ਕਾ ਫਲੁ ਚੰਦਨ ਵਾਸੁ ॥ ਮਾਣਸ ਕਾ ਫਲੁ ਘਟ ਮਹਿ ਸਾਸੁ ॥**
**ਸਾਸਿ ਗਇਐ ਕਾਇਆ ਢਲਿ ਪਾਇ॥ ਤਾਂ ਕੈ ਪਾਛੈ ਕੋਇ ਨਾ ਖਾਇ॥ ੩॥**
**ਕੰਚਨ ਕਾਇਆ ਨਿਰਮਲ ਹੰਸੁ॥ ਜਿਸੁ ਮਹਿ ਨਾਮੁ ਨਿਰੰਜਨ ਅੰਸੁ॥**
**ਦੂਖ ਰੋਗ ਸਭਿ ਗਇਆ ਗਵਾਇ॥ ਨਾਨਕ ਛੂਟਸਿ ਸਾਚੈ ਨਾਇ॥ ੪॥**

ਜਾਂ ਏ ਸਬਦੁ ਬੈਦ ਨੇ ਸੁਣੈ। ਤਾਂ ਬੈਦੁ ਹਟ ਖੜਾ ਹੋਇਆ। ਕਹੈ : 'ਭਾਈ, ਇਸਨੋ ਰੋਗੁ ਕੋਈ ਨਾਹੀ। ਤੁਸੀ ਚਿੰਤਾ ਨਾਹੀ ਕਰਨੀ। ਏਹੁ ਤਾ ਪਰ ਦੁਖੁ ਨਿਵਾਰਣੁ ਹੈ।'

## ੮. ਸੁਲਤਾਨਪੁਰ ਗਇਆ

### (ਗੁਰੂ ਬਾਬਾ)

ਤਾਂ ਸ੍ਰੀ ਬਾਬਾ ਜੀ ਬਾਹਰਿ ਆਏ। ਜੈ ਰਾਮੁ, ਸ੍ਰੀ ਬਾਬਾ ਜੀ ਕਾ ਭਣੋਈਆ ਥਾ। ਸੋ ਦਉਲਤੁ ਖਾਨ ਪਠਾਨ ਪਾਸੁ ਰਹਦਾ ਥਾ, ਮੋਦੀ ਥਾ। ਸੁਲਤਾਨਪੁਰ ਵਿਚਿ ਰਹਦਾ ਥਾ। ਉਸਨੇ ਸੁਣਿਆ, ਨਾਨਕ ਉਥੈ ਉਦਾਸੁ ਰਹਦਾ ਹੈ। ਕੰਮੁ ਕਾਜੁ ਕਿਛੁ ਨਾਹੀ ਕਰਦਾ। ਤਾਂ ਉਸਨੇ ਚੀਰੀ[1] ਵਿਚਿ ਲਿਖਿਆ, 'ਨਾਨਕ ਜੀ, ਮੈਨਉ ਤੁਸੀ ਮਿਲਿ ਜਾਉ ਜੀ, ਮੇਰੀ ਸੁਰਤੁ ਤੁਹਾਡੇ ਦਰਸਨ ਨੋ ਬਹੁਤੁ ਚਾਹੁਦੀ ਹੈ।' ਤਾ ਸ੍ਰੀ ਬਾਬੈ ਜੀ ਚੀਰੀ ਪੜੀ ਤਾਂ ਕਹਿਆ, 'ਅਸੀ ਭੀ ਜੈ ਰਾਮੁ ਨੋਂ ਮਿਲਿ ਆਵੈ।' ਤਾਂ ਘਰ ਦੇ ਆਦਮੀਆਂ ਨੇ ਕਹਿਆ, 'ਏਹਿ ਉਥੈ ਜਾਇ ਤਾਂ ਭਲਾ ਹੋਵੈ। ਮਤ ਉਥੈ ਇਸਦਾ ਮਨੁ ਉਦਾਸੀ ਤੇ ਫਿਰਦਾ ਹੋਵੈ।' ਸ੍ਰੀ ਬਾਬਾ ਜੀ ਸੁਲਤਾਨਪੁਰ ਨੂੰ ਚਲਿਆ। ਤਾਂ ਇਸਤਰੀ ਲਗੀ ਬੈਰਾਗੁ ਕਰਨ। ਕਹੈ, 'ਜੀ ਤੁਸੀ ਮੈਨੂ ਅਗੈ ਹੀ ਮੁਹੁ ਨ ਥੋ ਲਾਉਦੇ, ਪਰਦੇਸ[2] ਗਇਆਂ ਕਿਉ ਕਰੁ ਆਵੋਗੇ ਜੀ'। ਸ੍ਰੀ ਬਾਬੈ ਜੀ ਕਹਿਆ, 'ਭੋਲੀਏ, ਅਸੀ ਐਥੈ ਕੀ ਕਰਦੇ ਹਾਂ, ਉਥੈ ਕੀ ਕਰੈਗੇ? ਅਸੀ ਤੁਸਾਡੈ ਕਿਤੇ ਕੰਮ ਨਾਹੀ।' ਤਾਂ ਫੇਰ ਇਸਤਰੀ ਕਹਿਆਂ, 'ਜੀ ਜਾ ਤੁਸੀ ਘਰ ਹੋਦੇ ਥੇ ਤਾਂ ਮੇਰੈ ਭਾਣੈ ਜਹਾਨੁ ਦੀ ਪਾਤਸਾਹੀ ਹੋਦੀ ਥੀ। ਏਹੁ ਸੰਸਾਰੁ ਤੈ ਬਿਨਾ ਮੇਰੈ ਕਿਤੈ ਕੰਮੁ ਨਾਹੀ ਜੀ।' ਤਾ ਸ੍ਰੀ ਬਾਬਾ ਜੀ ਦਿਆਲੂ ਹੋਇ ਕੈ ਬਚਨੁ ਕਹਿਆ, 'ਤੈ ਚਿੰਤਾ ਨਾਹੀ ਕਰਨੀ, ਦਿਨੁ ਦਿਨੁ ਤੇਰੀ ਪਾਤਸਾਹੀ ਹੋਇਗੀ।' ਤਾਂ ਇਸਤ੍ਰੀ ਨੇਂ ਫੇਰੁ ਅਰਦਾਸੁ ਕੀਤੀ, 'ਜੀ ਮੈ ਪਿਛੈ ਨਾਹੀ ਰਹਦੀ। ਮੈਨਉ ਤੁਸੀ ਆਪਣੈ ਨਾਲਿ ਲੇ ਚਲੋ ਜੀ।' ਤਾਂ ਸ੍ਰੀ ਬਾਬੈ ਜੀ ਕਹਿਆ, 'ਸ੍ਰੀ ਪ੍ਰਮੇਸਰੁ ਜੀ ਕੀ ਸਵਾਰੀਏ, ਅਜਾਂ ਮੈ ਜਾਂਦਾ ਹਾਂ, ਦਿਖਾਂ ਅਗੈ ਕਿਆ ਹੋਵੈਗਾ। ਜੇ ਮੇਰੇ ਕਾਈ ਰੁਜਗਾਰੁ ਦੀ ਲਗੀ ਤਾਂ ਤੈਨੋਂ ਓਥੈ ਸਦਾਇ ਲਈਗਾ। ਹੁਣ ਤੂ ਆਗਿਆ ਮੰਨ ਲੈ।' ਤਾਂ ਉਹੁ ਚੁਪੁ ਕਰ ਰਹੀ। ਸ੍ਰੀ ਬਾਬਾ ਜੀ ਭਾਈਆ ਬੰਧਾ ਪਾਸਉ ਬਿਦਿਆ ਹੋਇਆ। ਸੁਲਤਾਨਪੁਰ ਨੋ ਆਇਆ। ਜਾਂ ਸੁਲਤਾਨਪੁਰ ਆਇਆ, ਜੈ ਰਾਮੁ ਬਹੁਤੁ ਖੁਸੀ ਹੋਇਆ। ਕਹੈ, 'ਭਾਈ ਨਾਨਕ ਜੀ, ਚੰਗੇ ਭਲੇ ਹੋ'? ਕਹੈ 'ਜੀ ਬਹੁਤੁ ਰਾਜੂ ਹੈ।'

ਤਾਂ ਜੈ ਰਾਮੁ ਇਕਿ ਦਿਨਿ ਦਉਲਤੁਖਾਨੁ ਪਾਸੁ ਕਹਿਆ, 'ਜੀ ਮੇਰਾ ਇਕ ਪਿਛੈ ਤੇ ਸਾਲਾ ਆਇਆ ਹੈ। ਅਰੁ ਬਹੁਤ ਖੂਬ ਪੜਿਆ ਹੈ। ਅਰ ਤੁਹਾਨੂ ਮਿਲਿਆ ਚਾਹਦਾ ਹੈ ਜੀ।' ਤਾਂ ਨਬਾਬੁ ਜੀ ਕਹਿਆ, 'ਲੇ ਆਵੋ।' ਜੈ ਰਾਮੁ ਸ੍ਰੀ ਬਾਬੇ ਜੀ ਨੂੰ ਲੈ ਗਇਆ। ਪੇਸੁਕਸੀ[3] ਲੇ ਕਰ ਸ੍ਰੀ ਬਾਬਾ ਜੀ ਨਬਾਬੁ ਨੋ ਜਾਇ ਮਿਲਿਆ। ਤਾ ਖਾਨੁ ਬਹੁਤੁ ਖੁਸੀ ਹੋਇਆ। ਤਾ ਖਾਨੁ ਕਹਿਆ, 'ਇਸ ਦਾ ਨਾਉ ਕਿਆ ਹੈ?' ਕਹੈ, 'ਜੀ, ਇਸ ਦਾ ਨਾਉ ਨਾਨਕੁ ਹੈ।' ਤਾਂ ਖਾਨੁ ਕਹਿਆ, 'ਭਲਾ ਦਿਆਨਤਦਾਰੁ ਨਜਰੀ ਆਉਂਦਾ ਹੈ, ਮੇਰਾ ਕੰਮੁ ਇਸਦੈ ਹਵਾਲੈ ਕਰੋ।' ਖਾਨ ਨੇ ਸਿਰੋ ਪਾਉ ਦਿਤਾ। ਸ੍ਰੀ ਬਾਬਾ ਜੀ ਖੁਸੀ ਹੋਏ। ਜੈ ਰਾਮ, ਸ੍ਰੀ ਬਾਬਾ ਜੀ ਦੋਵੈ ਜਣੇ ਡੇਰੈ ਆਏ। ਲਗੇ ਕੰਮੁ

---

1. ਚਿੱਠੀ, ਖ਼ਤ, ਪਤ੍ਰ।
2. ਤਲਵੰਡੀ (ਨਨਕਾਣੇ) ਤੋਂ ਸੁਲਤਾਨਪੁਰ ਲੋਧੀ ਪਰਦੇਸ ਇਸ ਕਰਕੇ ਸੀ ਕਿ ਉਸ ਸਮੇਂ ਪੈਦਲ ਰਾਹੁ ਚਲਦੇ ਹੋਣ ਕਰਕੇ ਤੇ ਅੱਜਕੱਲ੍ਹ ਦੀ ਤਰ੍ਹਾਂ ਆਵਾਜਾਈ ਦਾ ਕੋਈ ਸੁਖਦਾਈ ਪ੍ਰਬੰਧ ਨਾ ਹੋਣ ਕਰਕੇ ਇਕ ਤਰੀਕੇ ਨਾਲ ਬਿਗਾਨਾ ਦੇਸ ਹੀ ਮੰਨਿਆ ਜਾਂਦਾ ਸੀ ਜਿਵੇਂ ਕਿ ਪੋਠੋਹਾਰ, ਰਾਵਲਪਿੰਡੀ ਆਦਿ ਦੇ ਲੋਕ ਝਨਾਂ ਤੇ ਰਾਵੀ ਦੇ ਇਲਾਕੇ ਨੂੰ ਪਰਦੇਸ ਮੰਨ ਕੇ ਰਿਸ਼ਤੇ ਨਾਤੇ ਕਰਨੇ ਗੁਨਾਹ ਸਮਝ ਕੇ ਆਖਿਆ ਕਰਦੇ ਸਨ : "ਵੰਞ ਧੀਆ ਰਾਵੀ, ਨਾ ਕੋਈ ਵੰਞੀ ਤੇ ਨਾ ਕੋਈ ਆਵੀ"।
3. ਪੇਸ਼ਕਸ਼, ਨਜ਼ਰ-ਭੇਟਾ।

ਕਰਨ। ਏਹਾ ਕੰਮੁ ਕਰੈ ਜਿਸੁ ਵਿਚਿ ਸਭੁ ਕੋਈ ਖੁਸੀ ਹੋਵੈ। ਸਭ ਕਹੈ, 'ਵਾਹੁ ਵਾਹੁ, ਏਹੁ ਕੋਈ ਭਲਾ ਲੋਕ ਹੈ।' ਸਭ ਕੋਈ ਖੁਸੀ ਹੋਵੈ।

ਨਬਾਬੁ ਸੁਣੁ ਸੁਣੁ ਸੋਭਾ ਸ੍ਰੀ ਬਾਬੇ ਜੀ ਕੀ ਬਹੁਤ ਖੁਸੀ ਹੋਵੈ। ਅਰੁ ਜੋ ਕਿਛੁ ਅਲੂਫਾ[1] ਸ੍ਰੀ ਬਾਬੇ ਜੀ ਨੋ ਮਿਲੈ, ਸੋ ਸ੍ਰੀ ਪ੍ਰਮੇਸਰੁ ਜੀ ਕੈ ਅਰਥਿ ਬੰਡੁ ਦੇਵੈ। ਅਤੇ ਰਾਤ ਨੋ ਤਿਨ ਪਹਰੁ ਕੀਰਤਨੁ ਹੋਵੈ। ਪਿਛੇ ਤੇ ਮਰਦਾਨਾ ਡੂਮ ਭੀ ਤਲਵੰਡੀਓ ਸ੍ਰੀ ਬਾਬਾ ਜੀ ਪਾਸੁ ਆਇਆ ਅਤੇ ਹੋਰੁ ਜਿ ਕੋਈ ਪਿਛੇ ਤੇ ਸ੍ਰੀ ਬਾਬੇ ਜੀ ਪਾਸੁ ਆਵੈ ਤਿਸਨੋ ਭੀ ਨਬਾਬੁ ਨੋ ਮਿਲਾਵੈ। ਉਸਨੋ ਭੀ ਖਾਣੇ ਨੋ ਮਿਲਿਆ ਕਰੈ ਅਲੂਫਾ। ਸਭ ਕੋਈ ਰੋਟੀਆ ਲਗਾ ਖਾਣੁ। ਸ੍ਰੀ ਬਾਬੇ ਜੀ ਦੇ ਪ੍ਰਸਾਦਿ ਕਰੁ।[2] ਸ੍ਰੀ ਬਾਬੇ ਜੀ ਦੇ ਪ੍ਰਥਾਇ ਕਰੁ[3] ਸਭ ਸੁਖਾਲੇ ਹੋਏ। ਜਾ ਸ੍ਰੀ ਬਾਬੈ ਜੀ ਕੀ ਰਸੋਈ ਹੋਵੈ ਤਾਂ ਸਭੁ ਪਾਸੁ ਬਹਿਆ ਕਰਨ। ਸਭਨਾ ਨੋ ਪ੍ਰਸਾਦਿ ਮਿਲੈ ਰਸੋਈ ਤੇ।

## ੯. ਵੇਈਂ ਵਿਚ ਟੁੱਭੀ

ਜਾ ਪਹਰੁ, ਰਾਤਿ ਪਿਛਲੀ ਰਹੈ ਤਾਂ ਸ੍ਰੀ ਬਾਬਾ ਜੀ ਇਕਲਾ ਹੀ ਨਾਉਣੁ ਜਾਇਆ ਕਰੈ। ਜਾ ਪ੍ਰਭਾਤੁ ਹੋਵੈ ਤਾ ਕਪੜੇ ਪੈਨ ਕਰੁ ਤਿਲਕੁ ਲਗਾਇ ਕਰੁ ਦਰਬਾਰੁ ਆਇ ਦਫਤਰ ਘਿਨ[4] ਲਿਖਣ ਬੈਠੇ। ਨਿਤਿ ਦਰੀਆਉ ਇਕਲਾ ਹੀ ਨਾਉਣੁ ਜਾਦਾ ਥਾ। ਇਕੁ ਦਿਨਿ ਇਕਿ ਖਿਜਮਤੁ ਦਾਰ ਨਾਲ ਲੈ ਗਇਆ। ਕਪੜੇ ਲਾਹਿ ਕੈ ਖਿਜਮਤਦਾਰ ਕੈ ਹਵਾਲੈ ਕੀਤੇ, ਆਪੁ ਨਾਵਣ ਬੜਿਆ। ਜਿਉ ਬੜਿਆ ਤਿਉ ਨਿਕਲਿਉ ਨਾਹੀ।

ਤਾਂ ਸ੍ਰੀ ਪ੍ਰਮੇਸਰੁ ਜੀ ਕੀ ਆਗਿਆ ਨਾਲਿ ਸੇਵਕੁ ਸਚੇ ਖੰਡ ਕੀ ਦਰਗਾਹ, ਵਿਚ ਲੈ ਗਏ। ਸੇਵਕਾਂ ਨੇ ਅਰਦਾਸੁ ਕੀਤੀ, 'ਏ ਸ੍ਰੀ ਨਿਰੰਕਾਰ ਜੀ, ਨਾਨਕੁ ਭਗਤੁ ਹਾਜਰੁ ਹੈ ਜੀ।' ਸਚੀ ਦਰਗਾਹ ਕਾ ਦਰਸਨੁ ਹੋਇਆ। ਸ੍ਰੀ ਨਿਰੰਕਾਰ ਜੀ ਬਹੁਤ ਮਿਹਰਬਾਨੁ ਹੋਏ ਅਤੇ ਉਹ ਜੋ ਖਿਜਮਤੁਦਾਰ ਕਪੜਿਆ ਪਰੁ ਖੜਾ ਥਾ, ਖੜਾ ਖੜਾ ਥਕ ਗਇਆ। ਤਾ ਉਨੁ ਕਹਿਆ, 'ਨਾਨਕ ਜੀ ਦਰਿਆਉ ਵਿਚਿ ਪਇਆ ਸੀ, ਫੇਰੁ ਨਿਕਲਿਆ ਨਾ।' ਤਾਂ ਉਨੁ ਆਇ ਖਾਨ ਪਾਸੁ ਕਹਿਆ, 'ਖਾਨ ਸਲਾਮਤੁ ਜੀ! ਨਾਨਕ ਦਰੀਆਉ ਵਿਚਿ ਨਾਵਣ ਪਇਆ ਥਾ, ਪਰੁ ਨਿਕਲਿਆ ਨਾ।'

ਤਾ ਖਾਨ ਸੁਣਦਾ ਅਸਵਾਰੁ ਹੋਇ ਕਰੁ ਦਰੀਆਉ ਆਇ ਮਲਾਹ ਬੁਲਾਏ। ਜਾਲ ਪਾਇਆ ਪਰ ਨਿਕਲਿਉ ਨਾ। ਤਾ ਖਾਨ ਬਹੁਤ ਦਿਲਗੀਰੁ ਹੋਇ ਕਰੁ ਘਰੁ ਆਇਆ। ਕਹੈ, 'ਨਾਨਕ ਭਲਾ ਵਜੀਰ ਥਾ। ਮੇਰੀ ਕੰਬਖਤੀ ਏਹਾ ਜੇਹਾ ਵਜੀਰੁ ਮਿਰਿਉ ਹਥੋ ਨਿਕਲਿ ਗਇਆ' ਤਾਂ ਸ੍ਰੀ ਪ੍ਰਮੇਸੁਰੁ ਜੀ ਪਾਸੁ ਸੇਵਕਾਂ ਅਰਦਾਸ ਕੀਤੀ, 'ਨਾਨਕ ਭਗਤ ਹਾਜਰ ਹੈ ਜੀ।' ਤਾਂ ਅੰਮ੍ਰਿਤ ਕਾ ਕਟੋਰਾ ਭਰ ਕਰੁ ਮਿਲਿਆ। ਆਗਿਆ ਹੋਈ, 'ਏ ਸ੍ਰੀ ਬਾਬਾ ਨਾਨਕ ਜੀ! ਏਹੁ ਅਮ੍ਰਿਤ ਨਾਹੀ, ਏਹ ਮੇਰੇ ਨਾਮ ਕਾ ਪਿਆਲਾ ਹੈ, ਸੋ ਤੂ ਪੀਉ।' ਤਾਂ ਸ੍ਰੀ ਬਾਬੇ ਜੀ ਮਥਾ ਟੇਕਿਆ, ਪਿਆਲਾ ਪੀਤਾ। ਸ੍ਰੀ ਨਿਰੰਕਾਰੁ ਜੀ ਬਹੁਤ ਮਿਹਰਵਾਨੁ ਹੋਏ। ਬਚਨ ਹੋਇਆ, 'ਨਾਨਕ ਜੀ! ਜਿਥੈ ਕਿਥੈ ਮੈ ਤੇਰੈ ਨਾਲਿ ਹਾਂ। ਮੈ ਤੇਰੈ ਤਾਈ ਨਿਹਾਲੁ ਕੀਤਾ ਹੈ। ਜੋ ਤੇਰਾ ਨਾਮੁ ਲੇਹਿਗੇ ਸੋ ਭੀ ਨਿਹਾਲੁ ਹੋਵੈਗੇ। ਤੂ ਮੇਰਾ ਜਾਇਕੈ ਨਾਮੁ ਜਪੁ ਅਰ ਲੋਕਾ ਤੇ ਭੀ ਜਪਾਇਆ ਕਰੁ। ਅਰੁ ਸੰਸਾਰ ਤੇ ਨਿਰਲੇਪੁ ਰਹਣਾ। ਨਾਮੁ, ਦਾਨੁ, ਇਸਨਾਨੁ, ਸੇਵਾ, ਸਿਮਰਣੁ, ਭਾਉ, ਭਗਤ ਪਰਉਪਕਾਰੁ ਵਿਚਿ ਰਹਣਾ। ਤੈਨਉ[5] ਮੈ ਆਪਣਾ ਨਾਮੁ ਦਿਤਾ ਹੈ, ਤੂ ਏਹੋ ਕਿਰਤੁ ਕਰੁ।'

ਤਾ ਸ੍ਰੀ ਬਾਬੈ ਨਾਨਕ ਜੀ ਮਥਾ ਟੇਕਿਆ। ਅਰਦਾਸ ਕੀਤੀ, ਕਹੈ, 'ਜੀ ਮਿਹਰਵਾਨੁ! ਕਲਜੁਗੁ ਮਹਾ ਕਠਨੁ ਹੈ ਜੀ। ਸੰਸਾਰੁ ਸਭੁ ਭਰਮਾਇ ਸਿਟਿਆ ਹੈ ਜੀ। ਤੂ ਸਭੁ ਕਿਛੁ ਜਾਣਦਾ ਹੈ ਜੀ। ਸੋ ਕਰੁ ਜੀ ਜਿਤ ਗਲੈ ਮੈ ਤੇਰੈ ਨਾਲਿ ਸੁਰਖਰੂ ਰਹਾਂ ਜੀ। ਮੈਨਉ ਆਪਣਿਆ ਚਰਨਾ ਨਾਲਿ ਰਖਣਾ ਜੀ।' ਤਾਂ ਸ੍ਰੀ ਨਿਰੰਕਾਰ ਜੀ ਕਹਿਆ, 'ਨਾਨਕ, ਤੂ ਡਰੈ ਮਤੁ, ਮੈ ਤੈਨਉ ਪਿਆਲਾ ਆਪਣੈ ਨਾਮ ਕਾ ਦਿਤਾ ਹੈ। ਤੇਰੈ ਨੇੜੈ ਕਿਛੁ ਨਾਹੀ ਆਉਦਾ। ਤੈ ਮੇਰਾ ਨਾਉ ਸੰਸਾਰੁ ਵਿਚਿ ਜਪਾਉਣਾ। ਮੈ ਆਪਣੀ ਕਿਰਪਾ ਤੇਰੈ ਨਾਲ ਦਿਤੀ ਹੈ।' ਤਾ ਨਉ ਨਿਧੀ[6], ਅਠਾਰਾ

1. (ਅ) ਤਨਖ੍ਹਾਹ, ਮਾਲ-ਧਨ।
2. ਪ੍ਰਸਾਦ (ਕ੍ਰਿਪਾ) ਨਾਲ।
3. ਅਰਥਾਤ-ਸਬੰਧ ਰੱਖਣ ਦੇ ਕਾਰਣ।
4. ਲੈ ਕੇ।
5. ਤੈਨੂੰ।
6. ਪਦਮ, ਮਹਾਂ ਪਦਮ, ਸੰਖ, ਮਕਰ, ਕੱਛਪ, ਮੁਕੰਦ, ਕੁਦ, ਨੀਲ ਅਤੇ ਵਰਚ। (ਗੁਰੂ ਸ਼ਬਦ ਰਤਨਾਕਾਰ ਮਹਾਨ ਕੋਸ਼)।

ਸਿਧੀ[1] ਸ੍ਰੀ ਬਾਬੈ ਜੀ ਦੀ ਪੈਰੀ ਲਾਈਆ। ਸ੍ਰੀ ਬਾਬਾ ਜੀ ਪੈਰੀ ਪਇਆ। ਸ੍ਰੀ ਬਾਬੇ ਜੀ ਕੀ ਚਰਮ ਦਿਸਟਿ[2] ਦੂਰ ਹੋਈ, ਬਦਿਬਿ ਦਿਸਟਿ[3] ਹੋਈ।

ਤਾ ਆਗਿਆ ਹੋਈ, 'ਨਾਨਕ ਜੀ! ਮੇਰੇ ਨਾਮੁ ਕੀ ਬਡਿਆਈ ਕੈਸੀ ਕੁ ਹੈ, ਤੂ ਕਹੁ!' ਤਾਂ ਸ੍ਰੀ ਬਾਬੈ ਜੀ ਸਬਦੁ ਕਹਿਆ ਸ੍ਰੀ ਰਾਗੁ ਵਿਚਿ—

**ਕੋਟਿ ਕੋਟੀ[4] ਮੇਰੀ ਆਰਜਾ[5] ਪਵਣੁ ਪੀਅਣੁ ਅਪਿਆਉ ॥[6]**
**ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥**
**ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੧ ॥**
**ਸਾਚਾ ਨਿਰੰਕਾਰੁ ਨਿਜ ਥਾਇ ॥**
**ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ ॥ ੧ ॥ ਰਹਾਉ ॥**
**ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ ॥**
**ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ ॥**
**ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੨ ॥**
**ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ ॥**
**ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ ॥**
**ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੩ ॥**
**ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ ॥**
**ਮਸੂ[7] ਤੋਟਿ ਨ ਆਵਈ ਲੇਖਣਿ[8] ਪਉਣੁ ਚਲਾਉ ॥**
**ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥ ੪ ॥ ੨ ॥**

ਤਾ ਆਗਿਆ ਹੋਈ, 'ਨਾਨਕ ਜੀ, ਮੇਰਾ ਹੁਕਮੁ ਤੇਰੀ ਨਦਰੀ ਵਿਚਿ ਆਇਆ ਹੈ, ਤੂ ਮੇਰੇ ਨਾਮੁ ਕੀ ਕਿਛੁ ਹੋਰੁ ਭੀ ਸਿਫਤੁ ਕਰੁ। ਮੇਰੀ ਜੀਅ ਦਾ ਆਖਿਆ ਏਹੋ ਹੈ, ਤੈ ਮੇਰੀ ਨਦਰੀ ਵਿਚਿ ਕਿਆ ਆਖ ਸੁਣਾਇਆ ਹੈ ਜੀ। ਜੰਤ ਗਾਵਣੁ ਹਾਰੁ ਹੈ।' ਤਾਂ ਸ੍ਰੀ ਬਾਬੈ ਜੀ ਜਪੁ ਵਿਚਿ ਸਿਫਤ ਕੀਤੀ। ਮਹਲਾ ੧ ॥[9] **ਸਲੋਕ। ਆਦਿ ਸਚੁ ਜੁਗਾਦਿ ਸਚੁ। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ।** ਫੇਰੁ ਆਗਿਆ ਹੋਈ, 'ਨਾਨਕ ਜੀ, ਜਿਸੁ ਪਰੁ ਤੇਰੀ ਨਦਰ, ਤਿਸੀ ਪਰੁ ਮੇਰੀ ਨਦਰੁ[10]। ਜਿਸੁ ਪਰੁ ਤੇਰਾ ਕਰਮੁ ਤਿਸੀ ਪਰੁ ਮੇਰਾ ਕਰਮੁ। ਮੇਰਾ ਨਾਉ ਸ੍ਰੀ ਪਾਰ ਬ੍ਰਹਮੁ ਪ੍ਰਮੇਸਰੁ ਤੇਰਾ ਨਾਉ ਗੁਰੂ ਪ੍ਰਮੇਸਰੁ।' ਤਾ ਸ੍ਰੀ ਬਾਬਾ ਨਾਨਕ ਜੀ ਪੈਰੀ ਪਏ, ਸਿਰੇ ਪਾਉ ਮਿਲਿਆ। ਧੁਨੁ ਉਠੀ ਸਬਦੁ ਅਨਾਹਦ ਕੀ। ਰਾਗੁ ਧਨਾਸਰੀ ਵਿਚਿ ਹੋਇਆ।

---

1. ਅਣਿਆ, ਮਹਿਮਾ, ਗਰਿਮਾ, ਲਘਿਮਾ ਆਦਿ
2. ਦੁਨੀਆਂ ਦੀ ਨਜ਼ਰ।
3. ਦੈਵੀ ਨਜ਼ਰ
4. ਕਰੋੜਾਂ ਸਾਲ।
5. ਉਮਰ; ਆਯੂ।
6. ਨਰਮ (ਹਲਕਾ) ਭੋਜਨ।
7. ਸਿਆਹੀ।
8. ਲਿਖਣ, ਕਲਮ।
9. ਜਪੁਜੀ ਦੇ ਮੁੱਢ ਵਿਚ ਕਈ ਪੁਰਾਤਨ ਹੱਥ ਲਿਖਿਤ ਪ੍ਰਤੀਆਂ ਦੇ ਅਨੁਸਾਰ ਰਾਗ ਮਹਲਾ ੧ ਜਾਂ ਗੂਜਰੀ ਮਹਲਾ ੧ ਲਿਖਿਆ ਹੋਇਆ ਮਿਲਦਾ ਹੈ।
10. ਕ੍ਰਿਪਾ ਭਾਵ, ਮਿਹਰਬਾਨੀ।

**ਗਗਨ[1] ਮੈ ਥਾਲੁ ਰਵਿ[2] ਚੰਦੁ ਦੀਪਕ[3] ਬਨੇ ਤਾਰਿਕਾ ਮੰਡਲ[4] ਜਨਕ[5] ਮੋਤੀ॥**
**ਧੂਪੁ ਮਲਆਨਲੋ[6] ਪਵਣੁ ਚਵਰੋ ਕਰੇ ਸਗਲ ਬਨਰਾਇ[7] ਫੂਲੰਤ ਜੋਤੀ ॥ ੧॥**
**ਕੈਸੀ ਆਰਤੀ ਹੋਇ॥ ਭਵ ਖੰਡਨਾ ਤੇਰੀ ਆਰਤੀ॥**
**ਅਨਹਤਾ ਸਬਦ ਵਾਜੰਤ ਭੇਰੀ॥ ੧॥ ਰਹਾਉ॥**

ਤਾ ਉਨਾ ਸੇਵਕਾ ਨੋ ਆਗਿਆ ਹੋਈ, 'ਨਾਨਕ ਨੌ ਉਸੀ ਘਾਟੁ ਪੁਹੁਚਾਇ ਆਵੋ।' ਤਾ ਬਾਬਾ ਨਾਨਕ ਜੀ ਉਸੀ ਘਾਟੁ ਫੇਰੁ ਆਇ ਨਿਕਲੇ। ਤਾ ਲੋਕਾ ਕਹਿਆ, 'ਨਾਨਕ ਤਾ ਦਰੀਆਉ ਵਿਚਿ ਪਇਆ ਥਾ, ਲਧਦਾ[8] ਨ ਥਾ। ਏਹੁ ਕਿਥਉ ਨਿਕਲਿ ਆਇਆ ਹੈ?' ਸ੍ਰੀ ਬਾਬਾ ਨਾਨਕ ਜੀ ਆਇ ਡੇਰੇ ਦਾਖਲ ਹੋਏ, ਡੇਰਾ ਲੁਟਾਇ ਦਿਤਾ। ਖਫਨੀ ਪੈਨ ਖੜੇ ਹੋਏ। ਲੋਕ ਬਹੁਤੁ ਜੁੜ ਗਏ। ਖਜਾਨਾ ਬਹੁਤੁ ਲੁਟਾਇਆ।

ਖਾਨ ਫੇਰੁ ਆਨ ਕਹਿਆ, 'ਨਾਨਕ ਜੀ! ਤੈਨਉ ਕਿਆ ਹੋਇਆ ਹੈ?' ਸ੍ਰੀ ਬਾਬਾ ਜੀ ਚੁਪ ਕਰ ਰਹਿਆ, ਪਾਸੋ ਲੋਕੀ ਕਹਿਆ, 'ਜੀ, ਏਹੁ ਦਰੀਆਉ ਵਿਚਿ ਪਇਆ ਥਾ, ਉਥੋ ਕਿਛੁ ਚੋਟੁ ਖਾਧੀ, ਏਹੁ ਖਾਲੀ ਨਾਹੀ ਜੀ, ਕਿਛੁ ਖੁਦਾਇ ਦੀ ਇਸ ਪਰੁ ਮਿਹਰੁ ਹੋਈ ਹੈ।' ਤਾ ਖਾਨੁ ਕਹਿਆ 'ਯਾਰੋ ਬਡਾ ਹੈਫੁ ਹੋਇਆ, ਨਾਨਕ ਕਉ ਕਿਛੁ ਹੋਇਆ ਹੈ।' ਤਾ ਖਾਨ ਬਹੁਤ ਦਿਲਗੀਰ ਹੁਇ ਕੈ ਘਰ ਉਠਿ ਗਇਆ।

## ੧੦. ਸਾਖੀ ਕਾਜ਼ੀ ਨਾਲਿ ਹੋਈ

ਸ੍ਰੀ ਬਾਬਾ ਜੀ ਨੇ ਤੇੜ ਇਕ ਕੁਪੀਨ ਰਖੀ, ਹੋਰੁ ਕਿਛੁ ਨਾ ਰਖਿਆ। ਹੋਰੁ ਸਭੁ ਕਿਛੁ ਲੁਟਾਇ ਦਿਤਾ। ਆਪੁਣੈ ਨਿਕਟਿ ਕਿਛੁ ਨਾ ਰਖਿਆ। ਫਕੀਰਾਂ ਵਿਚਿ ਜਾਇ ਬੈਠਾ। ਨਾਲੇ ਮਰਦਾਨਾ ਜਾਇ ਬੈਠਾ। ਜਾ ਇਕਿ ਦਿਨਿ ਗੁਜਰਿਆ ਤਾ ਅਗਲੈ ਦਿਨਿ ਬੋਲ ਉਠਿਆ। 'ਨਾ ਕੋਈ ਹਿੰਦੂ ਹੈ ਨਾ ਕੋਈ ਮੁਸਲਮਾਨੁ।' ਲੋਕਾਂ ਕਹਿਆ ਖਾਨ ਪਾਸ, 'ਨਾਨਕ ਆਖਦਾ ਹੈ ਜੀ, ਨਾ ਕੋਈ ਹਿੰਦੂ ਹੈ ਨਾ ਕੋਈ ਮੁਸਲਮਾਨੁ।' ਤਾ ਖਾਨ ਕਹਿਆ, 'ਇਸਕੈ ਖਿਆਲੁ ਨਾਹੀ ਪਉਣਾ, ਏਹ ਫਕੀਰੁ ਦਮੁ ਹੈ।' ਇਕ ਦਿਨਿ ਕਾਜੀ ਨੇ ਸੁਣਿਆ। ਤਾ ਕਾਜੀ ਕਹਿਆ, ਖਾਨੁ ਜੀ! ਏਹ ਅਜਬੁ ਹੈ, ਆਖਦਾ ਹੈ : 'ਨਾ ਕੋਈ ਹਿੰਦੂ ਹੈ ਨਾ ਕੋਈ ਮੁਸਲਮਾਨੁ ਹੈ।' ਖਾਨੁ ਕਹਿਆ, 'ਨਾਨਕ ਨੋ ਬੁਲਾਇ ਲਿਆਵੋ।' ਆਦਮੀਆਂ ਨੇ ਆਇ ਕਹਿਆ, 'ਨਾਨਕ ਜੀ! ਤੁਮ ਕਉ ਖਾਨੁ ਬੁਲਾਉਂਦਾ ਹੈ।' ਤਾਂ ਸ੍ਰੀ ਬਾਬੇ ਜੀ ਕਹਿਆ, 'ਮੈ ਤੇਰੇ ਖਾਨੁ ਦੀ ਕਿਆ ਪਰਵਾਹੁ ਪਈ ਹੈ?' ਤਾ ਲੋਕਾ ਕਹਿਆ ਪਾਸੋ, 'ਨਾਨਕੁ ਦਿਵਾਨਾ ਹੈ।' ਤੁਸੀ ਇਸਨੋ ਕਿਆ ਕਹਦੇ ਹੋ?' ਤਾਂ ਸ੍ਰੀ ਬਾਬੈ ਜੀ ਕਹਿਆ, 'ਮਰਦਾਨਿਆ, ਰਬਾਬੁ ਬਜਾਉ।' ਮਰਦਾਨੈ ਰਬਾਬੁ ਬਜਾਇਆ। ਰਾਗ ਮਾਰੂ ਵਿਚਿ ਸਬਦੁ ਕਹਿਆ :

**ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥**
**ਕੋਈ ਆਖੈ ਆਦਮੀ ਨਾਨਕੁ ਵੇਚਾਰਾ॥ ੧॥**
**ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥**
**ਹਉ ਹਰਿ ਬਿਨੁ ਅਵਰੁ ਨ ਜਾਨਾ॥ ੧॥ ਰਹਾਉ॥**
**ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ॥**
**ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ॥ ੨॥**

---

1. ਆਕਾਸ਼।
2. ਸੂਰਜ।
3. ਦੀਵੇ।
4. ਤਾਰਾ ਮੰਡਲ।
5. ਜਾਣੋ।
6. ਸੁਗੰਧਿਤ ਪਦਾਰਥ, ਚੰਦਨ ਦੀ ਖ਼ੁਸ਼ਬੋ।
7. ਬਨਾਸਪਤੀ।
8. ਲਭਦਾ।

ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ॥
ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ॥ ੩॥
ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ॥
ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ॥ ੪॥ ੭॥

ਫੇਰ ਸ੍ਰੀ ਗੁਰੂ ਬਾਬਾ ਨਾਨਕ ਜੀ ਚੁਪੁ ਕਰ ਰਹੇ। ਜਾਂ ਕਦੇ ਬੋਲੈ ਤਾਂ ਏਹੋ ਬੋਲਨਿ 'ਨਾ ਕੋਈ ਹਿੰਦੂ ਹੈ ਨਾ ਕੋਈ ਮੁਸਲਮਾਨੁ ਹੈ।' ਤਾ ਕਾਜੀ ਨੇ ਫੇਰੁ ਸੁਣਿਆ। ਕਾਜੀ ਫੇਰੁ ਖਾਨੁ ਪਾਸੁ ਕਹਿਆ, 'ਖਾਨ ਜੀ, ਏਹੁ ਅਜਬ ਆਖਦਾ ਹੈ। ਕਹਦਾ ਹੈ : ਨ ਕੋਈ ਹਿੰਦੂ ਹੈ ਨਾ ਕੋਈ ਮੁਸਲਮਾਨੁ ਹੈ। ਤਾ ਖਾਨੁ ਨੇ ਫੇਰ ਕਹਿਆ, 'ਨਾਨਕ ਕੋ ਬੁਲਾਇ ਲਿਆਵੋ।' ਤਾ ਆਦਮੀਆ ਨੇ ਜਾਇ ਕਹਿਆ, 'ਨਾਨਕ ਜੀ, ਤੁਸਾਨੋ ਖਾਨੁ ਬੁਲਾਉਂਦਾ ਹੈ।' ਤਾ ਸ੍ਰੀ ਬਾਬੈ ਜੀ ਕਹਿਆ, 'ਮੈ ਤੇਰੇ ਖਾਨ ਦੀ ਕਿਆ ਪਰਵਾਹ ਪਈ ਹੈ?' ਤਾ ਖਾਨੁ ਕਹਦਾ ਹੈ, 'ਜੀ, ਇਕ ਬਾਰੀ ਬਰਾ ਖੁਦਾਈ[1] ਦੀਦਾਰ[2] ਦੇ ਜਾਵੋ ਜੀ। ਮੈ ਤੁਸਾਡੇ ਦੀਦਾਰ ਨੋ ਚਾਹਦਾ ਹਾਂ ਜੀ।' ਤਾਂ ਸ੍ਰੀ ਬਾਬਾ ਜੀ ਉਠ ਚਲਿਆ। ਕਹੈ, 'ਅਬ ਮੇਰੇ ਸਾਹਿਬੁ ਦਾ ਸਦਾ ਆਇਆ ਹੈ। ਅਬ ਮੈ ਜਾਵਾਂਗਾ। ਤਾ ਮੁਤਕਾ[3] ਗਲੇ ਵਿਚਿ ਪਾਇ ਕੈ ਖਾਨੁ ਕਉ ਜਾਇ ਮਿਲਿਆ। ਤਾ ਖਾਨੁ ਕਹਿਆ, 'ਨਾਨਕ ਜੀ, ਦੋਸਤੀ ਖੁਦਾਇ ਦੀ, ਗਲੋ ਮੁਤਕਾ ਲਾਹੋ ਜੀ। ਅਰੁ ਕਮਰੁ ਬਧੋ ਜੀ। ਤੁਮ ਭਲੇ ਫਕੀਰ ਹੋ ਜੀ।' ਤਾ ਸ੍ਰੀ ਬਾਬੈ ਜੀ ਗਲੋ ਮੁਤਕਾ ਲਾਹਿਆ, ਕਮਰੁ ਬਧਾ। ਤਾ ਖਾਨੁ ਕਹਿਆ, 'ਮੇਰੀ ਕੰਬਖਤੀ ਥੀ ਤੈ ਜੇਹਾ ਵਜੀਰੁ ਫਕੀਰੁ ਹੋਇਆ।' ਤਾ ਖਾਨੁ ਸ੍ਰੀ ਬਾਬੇ ਨੋ ਪਾਸ ਬਹਾਲਿਆ।

ਤਾ ਖਾਨ ਕਾਜੀ ਨੋ ਕਹਿਆ, 'ਏ ਕਾਜੀ ਜੀ! ਤੂ ਜਿ ਕੋਈ ਬਾਤ ਨਾਨਕ ਪਾਸੋ ਪੁਛਦਾ ਥਾ, ਸੋ ਮੇਰੀ ਰੂਬਰੂ ਪੁਛ। ਅਰੁ ਇਕੋ ਬਾਰੀ ਪੁਛੀ, ਬਹੁਤ ਪੁਛੀ ਨਾਹੀ।' ਅਰੁ ਬਾਹਰ ਭੀ ਪੁਛੀ ਨਾਹੀ। ਜੇ ਬਾਹਰ ਪੁਛੈਗਾ ਤਾ ਤੂ ਜਾਣੈ।' ਤਾਂ ਕਾਜੀ ਕਹਿਆ, 'ਨਾਨਕ ਜੀ! ਤੂ ਜੋ ਕਹਦਾ ਹੈ : ਨ ਕੋਈ ਹਿੰਦੂ ਹੈ ਨ ਮੁਸਲਮਾਨੁ ਹੈ। ਤੈ ਕਿਆ ਪਾਇਆ ਹੈ?' ਤਾ ਸ੍ਰੀ ਬਾਬੈ ਜੀ ਸਲੋਕ ਕਹਿਆ :

ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥
ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਨ ਕਾ ਭਰਮੁ ਚੁਕਾਵੈ॥
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥ ੧॥
*ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ ਤਜਿ ਮਾਇਆ ਅਹੰਕਾਰੁ ਚੁਕਾਵੈ॥
ਤਜਿ ਕਾਮੁ ਕਾਮਿਨੀ ਮੋਹੁ ਤਜੈ ਤਾ ਅੰਜਨ ਮਾਹਿ ਨਿਰੰਜਨੁ ਪਾਵੈ॥
ਤਜਿ ਮਾਨੁ ਅਭਿਮਾਨੁ ਪ੍ਰੀਤਿ ਸੁਤ ਦਾਰਾ ਤਜਿ ਪਿਆਸ ਆਸ ਰਾਮ ਲਿਵਲਾਵੈ॥
ਨਾਨਕ ਸਾਚਾ ਮਨਿ ਵਸੈ ਸਾਚੁ ਸਬਦੁ ਹਰਿ ਨਾਮਿ ਸਮਾਵੈ॥ ੨॥
ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜੁ॥
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜੁ॥ ੧॥

---

1. ਖੁਦਾ ਦੇ ਵਾਸਤੇ।
2. ਦਰਸ਼ਨ।
3. ਪਟਕਾ।

* ਇਹ ਸ਼ਬਦ ਮਹਲਾ ੪ ਸਿਰਲੇਖ ਹੇਠ ਸ੍ਰੀ ਗੁਰੂ ਰਾਮਦਾਸ ਜੀ ਚੌਥੀ ਪਾਤਸ਼ਾਹੀ ਦਾ ਹੈ। ਲੇਖਕ ਨੇ ਗ਼ਲਤੀ ਨਾਲ ਇਹ ਸ਼ਬਦ ਗੁਰੂ ਨਾਨਕ ਦੀ ਰਚਨਾ ਮੰਨਿਆ ਹੈ।

ਹਕੁ ਪਰਾਇਆ ਨਾਨਕਾ ਉਸੁ ਸੂਅਰੁ ਉਸੁ ਗਾਇ॥
ਗੁਰੁ ਪੀਰੁ ਹਾਮਾ ਤਾ ਭਰੈ ਜਾ ਮੁਰਦਾਰੁ ਨਾ ਖਾਇ॥
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥ ੨॥
ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥ ੩॥

ਜਾ ਏ ਸਲੋਕ ਸ੍ਰੀ ਬਾਬੈ ਜੀ ਕਹੈ ਤਾਂ ਕਾਜੀ ਹੈਰਾਨ ਹੋਇ ਰਹਿਆ। ਤਾ ਖਾਨੁ ਨੇ ਕਹਿਆ, 'ਕਾਜੀ, ਇਸ ਕਉ ਬਹੁਤੁ ਪੁਛਣਾ ਹਮ ਕਉ ਤਕਸੀਰ ਹੋਦੀ ਹੈ। ਏਹੁ ਖੁਦਾਇ ਦਾ ਕੋਈ ਅਉਲੀਆ ਹੈ।' ਜਾਂ ਪੇਸੀ ਕੀ ਨਿਵਾਜੁ[1] ਕਾ ਵਖਤੁ ਹੋਇਆ ਤਾ ਸਭੁ ਉਠ ਕਰੁ ਨਿਵਾਜੁ ਨੋ ਚਲੇ। ਸ੍ਰੀ ਬਾਬਾ ਜੀ ਭੀ ਨਿਵਾਜੁ ਕਉ ਗਇਆ। ਕਾਜੀ ਸਭਨਾ ਕੈ ਆਗੈ ਜਾਇ ਖੜਾ ਹੋਇਆ। ਲਗਾ ਨਿਵਾਜੁ ਕਰਨ। ਤਾ ਕਾਜੀ ਕੀ ਬਲੁ[2] ਦੇਖ ਕਰੁ ਸ੍ਰੀ ਬਾਬਾ ਨਾਨਕ ਜੀ ਹਸੇ। ਤਾ ਕਾਜੀ ਦੇਖਿਆ ਨਾਨਕ ਸਾਡੀ ਨਿਵਾਜੁ ਨੋ ਹਸਦਾ ਹੈ। ਜਾ ਨਿਵਾਜੁ ਕਰ ਪਹੁਚਿਆ ਤਾ ਕਾਜੀ ਕਹਿਆ, 'ਖਾਨ ਜੀ, ਡਿਠਾ ਅਸਾਡੀ ਨਿਵਾਜੁ ਨੋ ਨਾਨਕ ਹਸਦਾ ਹੈ।' ਅਰੁ ਤੂ ਕਹਦਾ ਹੈ—'ਨਾਨਕ ਭਲਾ ਫਕੀਰੁ ਹੈ।' ਤਾ ਖਾਨੁ ਕਹਿਆ, 'ਨਾਨਕ ਜੀ, ਕਾਜੀ ਕਿਆ ਕਹਦਾ ਹੈ।' ਤਾ ਸ੍ਰੀ ਬਾਬੈ ਜੀ ਕਹਿਆ, 'ਖਾਨ ਜੀ, ਮੈ ਕਾਜੀ ਦੀ ਕਿਆ ਪਰਵਾਹੁ ਪਈ ਹੈ ? ਪਰ ਕਾਜੀ ਕੀ ਨਿਵਾਜੁ ਕਬੂਲੁ ਨਾਹੀ ਪਈ। ਮੈ ਇਸੁ ਵਾਸਤੇ ਹਸਿਆ ਹਾਂ।'

ਤਾ ਕਾਜੀ ਕਹਿਆ, 'ਜੇ ਇਨਾ ਕਿਛੁ ਪਾਇਆ ਹੈ ਤਾ ਮੇਰੀ ਤਕਸੀਰੁ ਜਾਹਰ ਕਰੋ ਜੀ।' ਤਾ ਸ੍ਰੀ ਬਾਬੈ ਨਾਨਕ ਜੀ ਕਹਿਆ, 'ਜੀ, ਜਾ ਕਾਜੀ ਨਿਵਾਜੁ ਪਰ ਖੜਾ ਥਾ ਤਾਂ ਇਸ ਕਾ ਈਮਾਨ ਠਿਕਾਣੈ ਨ ਥਾ ਜੀ। ਇਸ ਕੀ ਘੋੜੀ ਸੂਈ, ਵਛੇਰੀ ਜੰਮੀ ਥੀ ਏਹੁ ਵਛੇਰੀ ਛਡਿ ਕਰੁ ਇਥੈ ਆਇਆ ਥਾ। ਅਰ ਇਸ ਦੇ ਘਰ ਵਿਚਿ ਖੂਹੀ ਥੀ, ਤਾ ਇਸ ਨੇ ਮਨ ਵਿਚਿ ਕਹਿਆ ਥਾ ਜੀ, ਮਤੁ ਵਛੇਰੀ ਖੂਹ ਵਿਚ ਪਉਦੀ ਹੋਵੈ। ਇਸ ਦਾ ਈਮਾਨ ਊਹਾ ਗਇਆ ਥਾ ਜੀ।'

ਜਾ ਏਹ ਗਲ ਕਾਜੀ ਨੇ ਸੁਣੀ ਤਾ ਕਾਜੀ ਬਹੁਤ ਭੈਮਾਨੁ ਹੋਇਆ। ਤਾ ਆਇ ਕਾਜੀ ਨੇ ਬਾਬੇ ਜੀ ਦੇ ਪੈਰੁ ਚੁਮੇ। ਕਹੈ : 'ਵਾਹੁ ਨਾਨਕ! ਵਾਹੁ ਨਾਨਕ!! ਵਾਹੁ ਨਾਨਕ!!!' ਕਹੈ, 'ਇਸ ਕਉ ਬਡੀ ਖੁਦਾਇ ਦੀ ਨਿਵਾਜਸੁ ਹੋਈ ਹੈ।' ਤਾ ਕਾਜੀ ਦੀ ਨਿਸਾ ਹੋਈ, ਕਾਜੀ ਪਤੀਣਾ। ਤਾ ਕਾਜੀ ਕਹਿਆ, 'ਇਸ ਕਾ ਅੰਤੁ ਨਾਹੀ ਪਾਇਆ ਜਾਦਾ।' ਤਾ ਸ੍ਰੀ ਬਾਬੈ ਜੀ ਸਲੋਕ ਕਹਿਆ।

ਜਿਨਾ ਭਉ ਤਿਨ ਨਾਹਿ ਭਉ ਮੁਚੁ ਭਉ ਨਿਭਵਿਆਹ॥
ਨਾਨਕ ਏਹੁ ਪਟੰਤਰਾ[3] ਤਿਤ ਦੀਬਾਣਿ ਗਇਆਹ[4]॥

ਤਾ ਕਾਜੀ ਬਿਦਿਆ ਹੋਇਆ। ਇਕੁ ਦਿਨੁ ਕਾਜੀ ਰਾਹੁ ਵਿਚਿ ਫੇਰ ਮਿਲਿ ਗਇਆ। ਸ੍ਰੀ ਬਾਬੇ ਜੀ ਨੂ ਪੁਛਿਆ, 'ਕੂਚ ਹੈ ਯਾ ਮੁਕਾਮੁ ਹੈ।' ਸ੍ਰੀ ਬਾਬੈ ਜੀ ਕਹਿਆ, 'ਕੂਚ ਹੈ।' ਤਾ ਕਾਜੀ ਕਹਿਆ, 'ਮੈ ਭੀ ਸਮਾਨ ਕੂਚੁ ਕਾ ਕਰੇ ਆਵਾ।' ਤਾ ਕਾਜੀ ਫੇਰੁ ਘਰੁ ਗਇਆ। ਖਾਨੁ ਨੇ ਕਾਜੀ ਨੋ ਆਦਮੀ ਭੇਜਿਆ। 'ਤੁਸੀ ਕਲ੍ਹ ਕਿਉ ਨ ਥੋ ਆਏ ਜੀ ?' ਤਾ ਕਾਜੀ ਕਹਿਆ, 'ਮੈ ਆਇਆ ਥਾ। ਰਾਹੁ ਵਿਚਿ ਮੈਨਉ ਨਾਨਕੁ ਮਿਲਿਆ ਥਾ। ਮੈ ਨਾਨਕ ਤੇ ਪੁਛਿਆ,

1. ਤ੍ਰਿਕਾਲਾਂ ਦੀ ਨਮਾਜ਼।
2. ਵੱਲ।
3. ਮੁਕਾਬਲਾ।
4. ਸਲੋਕ ਮਹਲਾ ੨, ਇਹ ਸਲੋਕ ਸ੍ਰੀ ਗੁਰੂ ਅੰਗਦ ਦੇਵ ਜੀ ਦੂਜੀ ਪਾਤਸ਼ਾਹੀ ਦਾ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਹੀਂ ਹੈ ਜੋ ਲੇਖਕ ਦੀ ਗ਼ਲਤੀ ਦਾ ਸੂਚਕ ਹੈ।

'ਕੂਚ ਹੈ ਯਾ ਮੁਕਾਮ ਹੈ ?' ਨਾਨਕ ਨੇ ਕਹਿਆ 'ਕੂਚ ਹੈ।' ਤਾ ਮੈ ਕਹਿਆ, 'ਮੈ ਭੀ ਸਮਾਨ ਕੂਚੁ ਕਾ ਕਰਿ ਆਵਾ। ਇਤੁ ਵਾਸਤੇ ਕਲੁ ਮੈ ਨ ਥੋ ਆਇਆ ਜੀ।' ਤਾ ਖਾਨੁ ਕਹਿਆ, 'ਕੂਚੁ ਕਿਧਰ ਨੋ ਕਰਨਾ ਥਾ ?' ਤਾ ਕਾਜੀ ਕਹਿਆ, 'ਪੁਛੀਐ ਜੀ, ਨਾਨਕ ਨੋ, ਐਸਾ ਝੂਠੁ ਕਿਉ ਕਹਿਆ।' ਤਾ ਖਾਨੁ ਸ੍ਰੀ ਬਾਬੇ ਜੀ ਨੂੰ ਪੁਛਿਆ, 'ਤੁਸੀ ਕਲੁ ਕਾਜੀ ਨੋ ਕਿਆ ਕਹਿਆ ਥਾ ?' ਤਾ ਸ੍ਰੀ ਬਾਬੇ ਜੀ ਸ੍ਰੀ ਰਾਗੁ[1] ਵਿਚਿ ਸਬਦੁ ਕਹਿਆ :

ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ[2] ॥
ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ ॥ ੧ ॥
ਦੁਨੀਆ ਕੈਸਿ ਮੁਕਾਮੇ ? ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ ॥ ੧ ॥ ਰਹਾਉ ॥
ਜੋਗੀ ਤ ਆਸਣੁ ਕਰਿ ਬਹੈ, ਮੁਲਾ ਬਹੈ ਮੁਕਾਮਿ ॥
ਪੰਡਿਤ ਵਖਾਣਹਿ ਪੋਥੀਆ, ਸਿਧ ਬਹਹਿ ਦੇਵ ਸਥਾਨਿ[3] ॥ ੨ ॥
ਸੁਰ ਸਿਧ ਗਣ ਗੰਧਰਬ ਮੁਨਿ ਜਨ, ਸੇਖ, ਪੀਰ ਸਲਾਰ[4] ॥
ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ ॥ ੩ ॥
ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ ॥
ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ ॥ ੪ ॥
ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥
ਨਾਨਕੁ ਵਖਾਣੈ ਬੇਨਤੀ, ਜਲਿ ਥਲਿ ਮਹੀਅਲਿ ਸੋਇ ॥ ੫ ॥
ਅਲਾਹੁ ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ ॥
ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ ॥ ੬ ॥
ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ ॥
ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥ ੭ ॥
ਦਿਨ ਰਵਿ[5] ਚਲੈ ਨਿਸਿ ਸਸਿ[6] ਚਲੈ ਤਾਰਿਕਾ[7] ਲਖ ਪਲੋਇ ॥
ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ[8] ॥ ੮ ॥ ੧੭ ॥

ਦੂਜੀ ਅਸਟਪਦੀ ਹੋਰ ਕਹੀ, ਰਾਗੁ ਤਿਲੰਗੁ ਵਿਚਿ ਕਾਫੀ :

*ਈਮਾਨੁ ਕੁਰਾਨੁ ਕਰ, ਜਤਨ ਕੀ ਜਿਲਦੁ ਕਰ, ਰਹਮ ਕੀ ਰਿਹਲੁ ਮੈ ਇਉ ਪੜ੍ਹੀਜੈ ॥
ਸਚੁ ਗਿਰਦਾਨ, ਦਿਲੈ ਜੁਜੁਦਾਨ[9] ਕਰ, ਤਉ ਈਮਾਨੁ ਕਬਹੂ ਨ ਛੀਜੈ ॥ ੧ ॥
ਬੁਗੋ ਰੇ ਕਾਜੀ ॥ ਪਾਕ ਹੈ ਨਾਮਾ ॥
ਕੁਫਰ ਕਾ ਕੁਰਤਾ[10], ਦਿਲੈ ਤੇ ਦੂਰ ਕਰ, ਸਚੁ ਕਾ ਅੰਗ ਮੇ ਪਹਰੁ ਜਾਮਾ ॥ ੧ ॥ ਰਹਾਉ ॥

---

1. ਸਿਰੀ ਰਾਗੁ ਮਹਲਾ ੧, ਘਰੁ ੨ ।
2. ਚਿੰਤਾ, ਫ਼ਿਕਰ।
3. ਦੇਵਤਿਆਂ ਦੇ ਮੰਦਰਾਂ ਵਿਚ।
4. ਸਰਦਾਰ।
5. ਸੂਰਜ।
6. ਰਾਤ ਨੂੰ ਚੰਦਰਮਾ।
7. ਤਾਰੇ।
8. ਕਹੁ, ਆਖ, ਕਥਨ ਕਰ।
9. ਥੈਲਾ, ਬਸਤਾ (ਸੈਂਚੀਆਂ ਰੱਖਣ ਦਾ)।
10. ਨੀਚ-ਪੁਣਾ।

* ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ।

ਮਨੁ ਮਾਰ ਕਾਗਤੁ ਕਰੋ, ਕਲਮੁ ਕਰਣੀ ਸਰੋ, ਨੈਨ ਦੁਆਤ ਮੈ ਸਰਮੁ ਸਿਆਹੀ॥
ਲੋਭੁ ਹੰਕਾਰ ਬਿਕਾਰ ਕਉ ਦੂਰ ਕਰੁ, ਸਚੁ ਕਾ ਰਾਜੁ ਪਾਵੈ ਇਲਾਹੀ॥ ੨॥
ਮੀਰ ਉਮਰਾਉ ਸੁਲਤਾਨ ਉਮਰੇ ਸਭੈ ਰਬੁ ਕੇ ਨਾਮੁ ਬਿਨੁ ਜਾਤੁ ਬੰਧੇ॥
ਅਜਰਾਈਲੁ ਫਰੇਸਤਾ ਸਦਾ ਤੁਮ ਸਿਰਿ ਰਹੈ, ਪਾਰਧੀ[1] ਜਿਉ ਨਿਤਿ ਫਾਧੁ ਫੰਧੇ॥ ੩॥
ਸਹਜਿ ਸਿਉ ਬਹਿ ਰਹੋ, ਸਚੁ ਕੰਉ ਗਹ ਰਹੋ, ਸਚੁ ਕੇ ਗਹੇ ਤੇ ਕੁਫਰੁ ਤੁਟੈ॥
ਪੰਜ ਨਿਵਾਜਾਂ, ਤੀਸੇ ਰੋਜੇ ਸਹੀ, ਮਿਹਰ ਕਰੈ ਤਉ ਪਿੰਡ ਛੂਟੈ॥ ੪॥
ਕਤੇਬ ਮੁਲਾਂ ਕਹੈ, ਬੇਦ ਪਾਧਾ ਪੜ੍ਹੈ, ਬੇਦ ਕਤੇਬ ਪੜ੍ਹ ਸਭੇ ਭੂਲੇ॥
ਲੋਭੁ ਕੈ ਕਾਰਨੇ ਗਿਆਨੁ ਬਹੁਤਾ ਕਥੈ, ਇਉ ਗੁਰ ਕੈ ਸਬਦੁ ਬਿਨ ਕਾ ਭਰਮ ਖੂਲੇ॥ ੫॥
ਨਿਆਉ ਸਾਚਾ ਕਰੋ ਸਬਦ ਸਿਉ ਮਿਲਿ ਰਹੋ, ਏਕ ਹੀ ਨਾਮੁ ਜਉ ਸਦਾ ਘੋਖੈ॥
ਬੇਦੁ ਕਤੇਬੁ ਪੜਿ ਮਿਤਿ ਅਜਹੂ ਨਹੀ ਪਾਈ, ਤੁਰਕ ਹਿੰਦੂ ਪਏ ਬਡੇ ਧੋਖੈ॥ ੬॥
ਬਦ ਅਮਲੀਆਂ ਬਦਗੋਈਆਂ ਦਿਲੈ ਤੇ ਦੂਰ ਕਰੁ, ਦਿਲ ਆਪਨਾ ਨਹੀ ਛੋਡੁ ਖੂਲਾ॥
ਅਹਿਲੁ[2] ਦਿਲੁ ਹੋਇ ਰਹੁ, ਬੁਰਾ ਨਾ ਕਿਸੇ ਕਹੁ, ਕਰੋ ਮਿਹਰ ਪਵੋ ਕਬੂਲਾ॥ ੭॥
ਸਚ ਹੈ ਕਲਮਾ ਏਕ ਹੈ ਮਉਲਾ, ਏਕੁ ਹੀ ਨਾਮੁ ਜੁਗੁ ਜੁਗੁ ਮੁਕਾਮਾ॥
ਗੁਫਤ[3] ਨਾਨਕ ਕਹੈ, ਸੁਨੋ ਰੇ ਕਾਜੀ! ਤਜੋ ਸਭੁ ਕੂੜ ਇਹੁ ਹੈ ਹਰਾਮਾ॥ ੮॥ ੨॥

ਜਾਂ ਏਹੁ ਸਬਦੁ ਸ੍ਰੀ ਬਾਬੇ ਜੀ ਕਹੈ, ਸਭ ਜਿਤਨੀ ਮਜਲਸੁ ਬੈਠੀ ਥੀ, ਸਭ ਹੈਰਾਨ ਹੋਇ ਰਹੀ। ਕੋਈ ਦਮ ਮਾਰ ਸਿਕੈ ਨਾਹੀ। ਤਾਂ ਖਾਨ ਕਹਿਆ, 'ਕਾਜੀ, ਨਾਨਕ ਹਕ ਕੌ ਪਹੁਚਤਾ ਹੈ। ਪਰ ਪੁਛਣਾ ਅਸਾਨੋ ਤਕਸੀਰ ਹੋਦੀ ਹੈ।' ਜਿਤੁ ਬਲੁ ਸ੍ਰੀ ਬਾਬਾ ਨਾਨਕ ਜੀ ਨਦਰੁ ਕਰੈ ਤਿਤ ਬਲੁ ਸਭ ਕੋਈ ਸਲਾਮ ਕਰਨ ਲਗੈ। ਤਾਂ ਸ੍ਰੀ ਬਾਬੈ ਜੀ ਫੇਰੁ ਸਬਦੁ ਕਹਿਆ ਸ੍ਰੀ ਰਾਗੁ ਵਿਚਿ :

ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ ਦੇਹਿ ਪਾਣੀ॥
ਹੋਇ ਕਿਰਸਾਣੁ ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ ਜਾਣੀ॥ ੧॥
ਮਤੁ ਜਾਣ ਸਹਿ ਗਲੀ ਪਾਇਆ ॥
ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ॥ ੧॥ ਰਹਾਉ॥
ਐਬ ਤਨਿ ਚਿਕੜੋ ਇਹੁ ਮਨੁ ਮੀਡਕੋ[4] ਕਮਲ ਕੀ ਸਾਰ ਨਹੀ ਮੂਲਿ ਪਾਈ॥
ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ॥ ੨॥
ਆਖਣੁ ਸੁਨਣਾ ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ॥
ਖਸਮ ਕੀ ਨਦਰਿ ਦਿਲਹਿ ਪਸਿੰਦੇ ਜਿਨੀ ਕਰਿ ਏਕੁ ਧਿਆਇਆ॥ ੩॥
ਤੀਹ[5] ਕਰਿ ਰਖੇ ਪੰਜ[6] ਕਰਿ ਸਾਥੀ ਨਾਉ ਸੈਤਾਨੁ ਮਤੁ ਕਟਿ ਜਾਈ॥
ਨਾਨਕੁ ਆਖੈ ਰਾਹਿ ਪੈ ਚਲਣਾ ਮਾਲੁ ਧਨੁ ਕਿਤਕੁ[7] ਸੰਜਿਆਹੀ॥ ੪॥

ਤਾਂ ਸ੍ਰੀ ਬਾਬੈ ਜੀ ਹੋਰ ਸਬਦੁ ਕਹਿਆ :

*ਮੁਸਲਮਾਨੁ ਮੁਸਾਵੈ[8] ਆਪੁ, ਸਿਦਕ ਸਬੂਰੀ ਕਲਮਾ ਪਾਕੁ॥
ਖੜੀ ਨ ਛੇੜੈ ਪੜੀ ਨ ਖਾਇ॥ ਨਾਨਕ ਸੋ ਮੁਸਲਮਾਨ ਭਿਸਤ[9] ਕਉ ਜਾਇ॥ ੧॥

---

1. ਟੱਟੀ ਦੀ ਓਟ ਲੈ ਕੇ ਜਾਨਵਰ ਮਾਰਨ ਵਾਲਾ, ਸ਼ਿਕਾਰੀ।
2. ਅਚੱਲ।
3. ਕਹੇ, ਕਹਿੰਦਾ ਹੈ।
4. ਮੇਂਡਕ, ਡੱਡੂ।
5. ਤੀਹ ਰੋਜ਼ੇ।
6. ਪੰਜ ਨਿਮਾਜ਼ਾਂ।
7. ਕਿਤਨਾ ਕੁ।
8. ਲੁਟਾਵੇ।
9. ਸਵਰਗ।

* ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ।

ਤਾ ਖਾਨੁ ਆਇ ਪੈਰੀ ਪਇਆ। ਲੋਕੀ ਕਹਿਆ, 'ਖਾਨੁ ਜੀ ਸਲਾਮਤ, ਨਾਨਕ ਵਿਚਿ ਖੁਦਾਇ ਬੋਲਦਾ ਹੈ ਜੀ।' ਤਾਂ ਖਾਨੁ ਕਹਿਆ, 'ਨਾਨਕ, ਹੁਕਮੁ ਹਾਸਲੁ ਸਭੁ ਤੇਰਾ ਹੈ ਜੀ।' ਤਾਂ ਸ੍ਰੀ ਬਾਬੈ ਜੀ ਕਹਿਆ, 'ਖੁਦਾਇ ਤੇਰਾ ਭਲਾ ਕਰੈਗਾ, ਹੁਣੁ ਅਸੀ ਟਿਕਣੇ ਤੇ ਰਹੇ ਹਾਂ, ਹੁਕਮ ਹਾਸਲ ਸਭੁ ਤੇਰਾ ਹੀ ਹੈ ਜੀ।' ਜਾਇ ਫਕੀਰਾਂ ਵਿਚ ਬੈਠੇ।

ਫਕੀਰੁ ਉਠੁ ਹਥੁ ਬੰਨ ਖੜੇ ਹੋਏ। ਲਗੇ ਸਿਫਤੁ ਕਰਣੁ। ਕਹੈ, 'ਨਾਨਕ ਸਚੁ ਨੋ ਪਹੁਤਾ ਹੈ ਅਤੇ ਸਚੁ ਕਰਣੀ ਵਿਚਿ ਰਹਿਤਾ ਹੈ।' ਤਾ ਸ੍ਰੀ ਬਾਬੈ ਜੀ ਕਹਿਆ, 'ਮਰਦਾਨਿਆ! ਰਬਾਬ ਬਜਾਉ। ਰਾਗੁ ਤਿਲੰਗੁ ਵਿਚ ਸਬਦੁ ਕਹਿਆ :

**ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ॥**
**ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ॥ ੧॥**
**ਹੰਉ ਕੁਰਬਾਨੈ ਜਾਉ ਮਿਹਰਵਾਨਾ ਹੰਉ ਕੁਰਬਾਨੈ ਜਾਉ॥**
**ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ॥**
**ਲੈਨਿ ਜੁ ਤੇਰਾ ਨਾਉ ਤਿਨਾ ਕੈ ਹੰਉ ਸਦ ਕੁਰਬਾਨੈ ਜਾਉ॥ ੧॥ ਰਹਾਉ॥**
**ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ॥**
**ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ॥ ੨॥**
**ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ॥**
**ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥ ੩॥**
**ਆਪੇ ਸਾਜੇ ਆਪੇ ਰੰਗੇ ਆਪੇ ਨਦਰਿ ਕਰੇਇ॥**
**ਨਾਨਕ ਕਾਮਣਿ ਕੰਤੈ ਭਾਵੈ ਆਪੇ ਹੀ ਰਾਵੇਇ[1]॥ ੪॥**

ਤਾਂ ਫਕੀਰ ਆਇ ਪੈਰ ਚੁੰਮੇ, ਦਸਤ ਪੰਜਾ ਲੀਤਾ। ਤਾਂ ਸ੍ਰੀ ਬਾਬੈ ਜੀ ਕੀ ਉਨਾ ਫਕੀਰਾ ਪਰੁ ਖੁਸੀ ਹੋਈ। ਬਹੁਤੁ ਮਿਹਰਵਾਨੁ ਹੋਏ। ਖਾਨੁ ਉਥੈ ਫੇਰ ਆਇ ਨਿਕਲਿਆ। ਹਿੰਦੂ ਮੁਸਲਮਾਨੁ ਸਭੁ ਸਲਾਮੁ ਕਰ ਖੜੇ ਹੋਏ। ਸ੍ਰੀ ਗੁਰੂ ਜੀ ਨੇ ਸਭੁ ਪਾਸੋ ਬਿਦਿਆ ਕੀਤੇ। ਜਾਂ ਖਾਨ ਘਰ ਆਇਕੈ ਦੇਖੈ ਤਾ ਖਜਾਨੇ ਨਾਲਿ ਕੋਠੜੀਆਂ ਭਰੀਆਂ ਹੋਈਆਂ ਹੈ। ਸ੍ਰੀ ਬਾਬਾ ਜੀ ਖੁਸੀ ਦੇ ਕੈ ਬਿਦਿਆ ਹੋਇਆ, ਮਰਦਾਨੇ ਨੋ ਨਾਲਿ ਲੈ ਕੈ॥

## ੧੧. ਸਾਖੀ ਮਰਦਾਨੇ ਦੀ ਭੁੱਖ

ਕਿਤੇ ਵਸਦੀ ਵੜੀਐ ਨਾਹੀ॥ ਕਿਤੈ ਦਰੀਆਉ ਜੰਗਲੁ ਟਿਕੀਐ ਨਾਹੀ। ਜੇ ਕਦੇ ਮਰਦਾਨੇ ਨੋ ਭੁਖ ਲਗੈ ਤਾਂ ਸ੍ਰੀ ਬਾਬਾ ਜੀ ਆਖੈ, 'ਮਰਦਾਨਿਆਂ ਕਿਉਂ?' ਤਾਂ ਆਖੈ, 'ਜੀ, ਤੂ ਸਭੁ ਕਿਛੁ ਜਾਣਦਾ ਹੈ ਜੀ'॥ ਤਾਂ ਸ੍ਰੀ ਬਾਬੈ ਜੀ ਕਹਿਆ, 'ਮਰਦਾਨਿਆ, ਸਿਧਾ ਹੀ ਵਸਦੀ[2] ਜਾਇ ਖੜੋ, ਅਗੈ ਉਪਲੁ ਖਤ੍ਰੀ ਰਹਦੇ ਹੈ। ਤਿਨਾ ਕੇ ਬੇੜੇ ਚੁਪੁ ਕੀਤਾ ਹੀ ਜਾਇ ਖੜੋਵੀ। ਉਇ ਖੁਲਾਉਂਦੇ ਹੈ ਸ੍ਰੀ ਪ੍ਰਮੇਸਰ ਜੀ ਕੈ ਅਰਥੁ। ਤੇਰੇ ਜਾਣੇ ਨਾਲਿ ਹਿੰਦੂ ਮੁਸਲਮਾਨੁ ਜਿ ਕੋਈ ਤੇਰੈ ਮੁਹੁ ਆਇ ਲਗੈਗਾ, ਸੋਈ ਪੈਰੀ ਪਵੈਗਾ। ਅੰਮ੍ਰਿਤੁ ਭੋਜਨੁ ਅਗੈ ਤੇਰੇ ਆਣ ਰਖੈਗੇ। ਕੋਈ ਰੁਪਈਏ, ਕੋਈ ਕਪੜੇ ਅਤੇ ਤੈਨੂੰ ਕੋਈ ਪੁਛਣੇ ਕਾ ਭੀ ਨਾਹੀ ਤੂੰ ਕਿਸ ਦਾ ਆਦਮੀ ਹੈ। ਜਿ ਕੋਈ ਤੇਰੇ ਮੁਹਿ ਆਣ ਲਗੈਗਾ ਸੋਈ ਆਖੈਗਾ, ਮੈ ਆਪਣਾ ਸਰਬੰਸੁ ਆਣ ਅਰਪੀ ਤਾਂ ਮੇਰਾ ਭਲਾ ਹੋਵੈਗਾ। ਕਹੈਗੇ, 'ਅਸੀ ਅਜੁ ਨਿਹਾਲੁ ਹੋਏ। ਅਸਾਨੋ ਏਹੁ ਦੀਦਾਰੁ ਹੋਇਆ ਹੈ।' ਸ੍ਰੀ ਬਾਬੈ ਜੀ ਕੀ ਖੁਸੀ ਲੇ ਕਰੁ ਮਰਦਾਨਾ ਸਹਰੁ ਜਾਇ ਬੜਿਆ। ਜਾਦਿਆਂ ਹੀ ਨਾਲਿ ਬਹੁਤੁ ਪੂਜਾ ਲਗੀ ਹੋਣੁ। ਜਾਂ ਆਗਿਆ ਹੋਈ ਤਾਂ ਸਾਰਾ ਸਹਰੁ ਆਇ ਪੈਰੀ ਪਇਆ। ਰੁਪਈਏ, ਕਪੜੇ, ਪੈਸੇ ਅੰਮ੍ਰਿਤ ਭੋਜਨੁ ਆਣ ਆਗੈ ਰਖੈ। ਸ੍ਰੀ ਬਾਬੈ ਜੀ ਪਾਸ ਪੰਡ ਬੰਨ ਕੈ ਆਣ ਅਗੈ ਰਖੀ। ਸ੍ਰੀ ਬਾਬਾ ਜੀ ਹਸਦਾ ਹਸਦਾ ਨਰਲੇਟੁ[3] ਹੋਇ ਪਇਆ। ਸ੍ਰੀ ਬਾਬੈ ਜੀ ਕਹਿਆ, 'ਮਰਦਾਨਿਆ, ਕਿਆ ਆਦਾ ਹੈ?' ਮਰਦਾਨੈ ਕਹਿਆ, 'ਜੀ ਸਚੇ ਪਾਤਸ਼ਾਹੁ, ਤੇਰੇ ਨਾਉ ਦਾ ਸਦਕਾ ਸਾਰਾ ਸਹਰੁ ਸੇਵਾ ਨੋ ਉਠੁ ਖੜਾ ਹੋਇਆ ਜੀ। ਜੀ ਮਿਹਰੁਵਾਨੁ, ਮੈ ਕਹਿਆ ਏ ਕਪੜੇ ਰੁਪਈਏ ਸ੍ਰੀ ਬਾਬੇ ਜੀ ਪਾਸੁ ਲੇ ਜਾਵਾਂ।' ਸ੍ਰੀ ਬਾਬੈ ਜੀ ਬਚਨ ਕੀਤਾ, 'ਆਂਦੇ ਭਲਾ ਕੀਤਾ।

---

1. ਰਮੇ, ਮਾਣੇ।
2. ਵਸਤੀ, ਆਬਾਦੀ।
3. ਨਿਲੇਟ, ਚੰਗੀ ਤਰ੍ਹਾਂ ਲੋਟ-ਪੋਟ।

ਐਪਰੁ ਏ ਅਸਾਡੇ ਕਿਤੇ ਕੰਮੁ ਨਾਹੀ'। ਮਰਦਾਨੈ ਕਹਿਆ, ' ਜੀ, ਮੈ ਕਿਆ ਕਰਾਂ ?' ਸ੍ਰੀ ਬਾਬੈ ਜੀ ਕਹਿਆ 'ਸਿਟਿ ਘਤੁ'। ਮਰਦਾਨੈ ਸਭੋ ਵਸਤੂ ਪਰਮੇਸੁਰ ਕੈ ਅਰਥ ਲੁਟਾਇ ਦਿਤੀਆ। ਮਰਦਾਨੈ ਅਰਦਾਸੁ ਕੀਤੀ 'ਜੀ ਸਚੇ ਪਾਤਿਸਾਹਿ ਜੀ, ਏਹੁ ਜਿ ਕੋਈ ਤੇਰੇ ਨਾਮੁ ਦਾ ਸਦਕਾ ਸਿਖਾਂ ਦੈ ਕਿਛੁ ਮੁਹਿ ਪਾਉਦਾ ਹੈ ਜੀ, ਅਰੁ ਸਿਖਾ ਨੂੰ ਮੰਨਦਾ ਹੈ। ਕਿਛੁ ਤੈਨੂੰ ਭੀ ਉਸ ਦੀ ਭਾਉ ਭਗਤ ਦਾ ਫਲੁ ਪਹੁਚਦਾ ਹੈ ਜੀ। ਯਾ ਨਾਹੀ ਜੀ ?। ਏਹੋ ਮੇਰੇ ਮਨ ਵਿਚਿ ਬੜਾ ਫਿਕਰੁ ਰਹਦਾ ਹੈ ਜੀ, ਤੂ ਕਿਛੁ ਮੁਹਿ ਨਾਹੀ ਪਾਉਦਾ ਜੀ। ਤੂ ਕਿਸੁ ਵਸਤੁ ਨਾਲਿ ਤ੍ਰਿਪਤਿਆ ਹੈ ਜੀ ?' ਤਾਂ ਸ੍ਰੀ ਬਾਬੈ ਜੀ ਕਹਿਆ, 'ਮਰਦਾਨਿਆ, ਰਬਾਬੁ ਬਜਾਉ।' ਮਰਦਾਨੈ ਰਬਾਬੁ ਬਜਾਇਆ। ਰਾਗੁ ਗਉੜੀ ਦੀਪਕੀ ਵਿਚਿ ਸਬਦੁ ਕਹਿਆ।

***ਮਾਤਾ ਤ੍ਰਿਪਤੇ, ਜਾ ਸੁਤ[1] ਮੁਖ ਪਾਵੈ॥ ਬਛਰਾ ਤ੍ਰਿਪਤੇ ਜਾ ਗਊ ਚੁੰਘਾਵੈ॥**
**ਸਤਿਗੁਰ ਤ੍ਰਿਪਤੈ, ਜਾ ਸਿਖ ਮੁਖ ਪਾਵੈ॥ ੧॥**
**ਐਸਾ ਹਰਜਨਿ ਮਿਲੇ ਪਿਆਰੇ॥ ਜਿਨ ਮਿਲਿਆ ਦੂਖ ਜਾਹਿ ਹਮਾਰੇ॥ ੧॥ ਰਹਾਉ॥**
**ਕਾਮਨ[2] ਤ੍ਰਿਪਤੈ, ਜਾ ਪਿਰੁ ਘਰੁ ਆਵੈ॥ ਮੀਨਾ[3] ਤ੍ਰਿਪਤੈ, ਜਾ ਜਲਹਿ ਸਮਾਵੈ॥**
**ਹਰ ਜਨੁ ਤ੍ਰਿਪਤੈ, ਜਾ ਹਰਿ ਗੁਨੁ ਗਾਵੈ॥ ੨॥**
**ਚਾਤ੍ਰਿਕ ਤ੍ਰਿਪਤੈ, ਬਰਸੇ ਬੂੰਦ ਧਾਰਾ॥ ਨਰ ਪ੍ਰਾਣੀ ਤ੍ਰਿਪਤੈ, ਮਾਇਆ ਦੇਖ ਪਸਾਰਾ॥**
**ਸਾਧੂ ਤ੍ਰਿਪਤੇ, ਜਪੁ ਨਿਰੰਕਾਰਾ॥ ੩॥**
**ਰਾਜਾ ਤ੍ਰਿਪਤੈ, ਭੂਮਿ ਧਨੁ ਖਾਟੈ॥ ਗੁਰਸਿਖ ਤ੍ਰਿਪਤੈ, ਜਾ ਗੁਰ ਮਿਲੈ ਗਲਾਟੈ॥**
**ਜਨ ਨਾਨਕ ਤ੍ਰਿਪਤੈ, ਸੰਤਨ ਪਗੁ[4] ਚਾਟੈ॥ ੪॥ ੧॥**

ਮਰਦਾਨੇ ਮੱਥਾ ਟੇਕਿਆ ਓਥੋਂ ਚਲਦੇ ਰਹੇ।

## ੧੨. ਮਰਦਾਨੇ ਦਾ ਲਾਲਚ

ਜਾਂਦੇ ਜਾਂਦੇ ਬੜੀ ਉਜਾੜ ਵਿਚਿ ਗਏ। ਆਦਮੀ ਕੋਈ ਮਿਲੈ ਨਾਹੀ। ਮਰਦਾਨੇ ਨੂੰ ਬਹੁਤ ਭੁਖੁ ਲਗੀ। ਮਰਦਾਨੈ ਕਹਿਆ, 'ਜੀ, ਸੁਹਾਣ[5] ਤੇਰੀ ਭਗਤ ਨੂ, ਅਸੀ ਡੂਮੁ ਮੁਲਖ ਦੇ ਟੁਕੜੇ ਮੰਗੁ ਖਾਧਾ ਲੋੜੈ, ਤੈ ਵਸਦੀ ਵਿਚੋ ਭੀ ਗਵਾਏ। ਅਸੀ ਵਡੀ ਉਜਾੜ ਵਿਚਿ ਆਇ ਪਏ। ਜਾਂ ਖੁਦਾਇ ਕਦੇ ਕਢੈ ਤਾਂ ਨਿਕਲੈ ਜੀ। ਨਾਹੀ ਤਾਂ ਹੁਣ ਕੋਈ ਸੀਹੁ ਮਾਰ ਜਾਂਦਾ ਹੈ ਜੀ।' ਤਾਂ ਸ੍ਰੀ ਬਾਬੈ ਜੀ ਕਹਿਆ, 'ਮਰਦਾਨਿਆ, ਤੇਰੈ ਨੇੜੈ ਕਿਛੁ ਨਾਹੀ ਆਉਦਾ। ਤੂੰ ਓਦਰੁ ਨਾਹੀ, ਕਹੈ, 'ਜੀ, ਕਿਆ ਓਦਰਾ ਨਾਹੀ, ਹੁਣੀ ਮਾਰ ਘਤੁ ਜੀ।' ਤਾਂ ਸ੍ਰੀ ਬਾਬੈ ਜੀ ਕਹਿਆ, 'ਮਰਦਾਨਿਆ, ਅਸੀ ਉਜਾੜ ਵਿਚ ਨਾਹੀ, ਵਸੁਦੀ ਵਿਚਿ ਹੈ। ਜਿਥੈ ਨਾਉ ਚਿਤਿ ਆਉਦਾ ਹੈ, ਉਥੈ ਵਸਦੀ ਹੀ ਹੈ। ਇਸ ਨਾਵੈ ਨੋ ਸਿਧਿ ਸਾਧਕ ਤੇਤੀ ਕਰੋੜ ਦੇਵਤਾ, ਜੋਗੀ ਤਪੀ ਪੀਰੁ ਪੈਕੰਬਰੁ ਢੂਡਦੇ ਫਿਰਦੇ ਹੈ।' ਸ੍ਰੀ ਬਾਬੈ ਜੀ ਸਬਦੁ ਕਹਿਆ ਆਸਾ ਰਾਗ ਵਿਚਿ :

**ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ॥**
**ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ॥ ੧॥**
**ਤਉ ਕਾਰਣਿ ਸਾਹਿਬਾ ਰੰਗਿ ਰਤੇ॥**
**ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ॥ ੧॥ ਰਹਾਉ॥**
**ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ॥**
**ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ॥ ੨॥**

---

* ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਨਹੀਂ। ਹਾਂ, ਇਸੇ ਭਾਵ ਨਾਲ ਮਿਲਦਾ-ਜੁਲਦਾ ਸ਼ਬਦ ਸ੍ਰੀ ਗੁਰੂ ਰਾਮਦਾਸ ਜੀ ਦਾ ਉਚਾਰਨ ਕੀਤਾ ਹੋਇਆ ਗਉੜੀ ਗੁਆਰੇਗੀ ਵਿਚ ਮਿਲਦਾ ਹੈ, ਜਿਸਦਾ ਅਰੰਭ 'ਮਾਤਾ ਪ੍ਰੀਤ ਕਰੇ ਪੁਤੁ ਖਾਇ' ਨਾਲ ਹੁੰਦਾ ਹੈ।

1. ਪੁਤ।
2. ਕਾਮਵਤੀ, ਔਰਤ।
3. ਮੀਨ, ਮੱਛੀ।
4. ਪੈਰਾਂ ਨੂੰ।
5. ਪਰਣਾਮ, ਸੋਭਾ ਹੋਵੈ।

**ਸਾਦ ਸਹਜ ਸੁਖ ਰਸ ਕਸ ਤਜੀਅਲੇ ਕਾਪੜ ਛੋਡੇ ਚਮੜ ਲੀਏ॥**
**ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ॥ ੩॥**
**ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ॥**
**ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ॥ ੪॥**

ਤਾਂ ਸ੍ਰੀ ਬਾਬੈ ਜੀ ਕਹਿਆ, 'ਮਰਦਾਨਿਆ, ਤੈ ਬਿਨਾ ਬਾਣੀ ਸਰ ਨਾਹੀ ਆਉਦੀ, ਤੂ ਗੁਰ ਚ੍ਰਿਤੁ ਕਰ ਕੈ ਰਬਾਬੁ ਬਜਾਉ।' ਮਰਦਾਨੇ ਕਹਿਆ, 'ਜੀ ਮੇਰਾ ਘਟੁ[1] ਭੁਖ ਨਾਲਿ ਮਿਲਿ ਗਇਆ ਹੈ ਜੀ। ਮੈ ਰਬਾਬੁ ਬਜਾਇ ਨਾਹੀ ਸਿਕਦਾ ਜੀ।' ਤਾਂ ਸ੍ਰੀ ਬਾਬੈ ਜੀ ਕਹਿਆ, 'ਮਰਦਾਨਿਆ ਚਲੁ ਪਿਸੁ ਵਸਦੀ ਜਾਹਿ।' ਕਹੈ। 'ਜੀ ਮੈ ਵਸਦੀ ਭੀ ਨਾਹੀ ਜਾਇ ਸਿਕਦਾ ਜੀ। ਮੇਰਾ ਭੁਖ ਨਾਲੁ ਘਟੁ ਮਿਲਿ ਗਇਆ ਹੈ ਜੀ। ਹਉ ਮਰਦਾ ਹਾਂ ਜੀ।' ਤਾਂ ਸ੍ਰੀ ਬਾਬੈ ਜੀ ਕਹਿਆ, "ਮੈ ਤੈਨੂ ਮਰਨ ਨਾਹੀ ਦੇਦਾ ਪਰ ਤੂ ਹੁਸੀਆਰ ਹੋਹੁ।' ਕਹੈ, "ਜੀ ਮੈ ਕਿਉ ਕਰ ਹੁਸੀਆਰ ਹੋਵਾ ਜੀ, ਮੈ ਮਰਦਾ ਹਾਂ ਜੀ। ਮੈ ਤੇ ਹੁਣ ਟੁਰਣੁ ਦੀ ਗਲਿ ਰਹ ਪਹੁਚੀ ਹੈ ਜੀ।' ਤਾਂ ਸ੍ਰੀ ਬਾਬੈ ਜੀ ਕਹਿਆ, 'ਤੂ ਇਸੁ ਰੁਖ ਦੇ ਫਲੁ ਤੋੜ ਖਾਹਿ ਰਜ ਕੈ, ਜਿਤਨੇ ਖਾਇ ਸਿਕਦਾ ਹੈ ਤਿਤਨੇ ਖਾਈ, ਪਰ ਪਲੈ ਬੰਨੀ ਨਾਹੀ, ਜੇ ਬੰਨੈਗਾ ਤਾ ਤੂੰ ਜਾਣੈਗਾ।' ਮਰਦਾਨੇ ਕਹਿਆ, 'ਜੀ ਭਲਾ ਜੀ।' ਮਰਦਾਨਾ ਲਗਾ ਖਾਣੁ। ਖਰੇ ਅੰਮ੍ਰਿਤੁ ਫਲੁ ਮਿਠੇ ਜੁ ਲਗੇ, ਖਾਧੇ ਭੀ ਅਤੇ ਪਲੈ ਭੀ ਬਧੇ। ਜਾਂ ਫੇਰੁ ਮਰਦਾਨੇ ਨੂ ਭੁਖ ਲਗੀ ਤਾਂ ਲਗਾ ਖਾਣੁ। ਖਾਂਦਿਆਂ ਹੀ ਢਹਿ ਪਇਆ। ਸ੍ਰੀ ਬਾਬੇ ਜੀ ਕਹਿਆ, 'ਮਰਦਾਨਿਆ, ਤੈਨੂੰ ਕਿਆ ਹੋਇਆ?' ਕਹੈ, ਜੀ ਪਾਤਿਸਾਹਿ, ਤੈ ਕਹਿਆ ਥਾ ਖਾਇ ਕੈ ਪਲੈ ਬੰਨੀ ਨਾਹੀ। ਮੈਨਉ ਜੋ ਬਹੁਤੁ ਮਿਠੇ ਲਗੇ, ਮੈ ਖਾਧੇ ਭੀ ਅਤੈ ਪਲੈ ਭੀ ਬੰਨਿ ਲੀਤੇ। ਜਾ ਹੁਣੁ ਮੈਨੂੰ ਭੁਖੁ ਲਗੀ ਤਾਂ ਮੈ ਹੁਣ ਲਗਾ ਖਾਣ। ਖਾਦਿਆ ਹੀ ਢਹਿ ਪਇਆ ਜੀ, ਮੇਰਾ ਬੁਰਾ ਹਾਲ ਹੋਇਆ ਜੀ।'

ਤਾਂ ਸ੍ਰੀ ਬਾਬੈ ਜੀ ਕਹਿਆ, 'ਏ ਬਿਖੁ ਫਲੁ ਥੇ। ਪਰ ਬਚਨੁ ਪਾਇ ਕੈ ਅੰਮ੍ਰਿਤੁ ਫਲੁ ਹੋਏ ਥੇ।' ਤਾ ਮਰਦਾਨੈ ਕਹਿਆ, 'ਜੀ ਸੁਹਾਣ ਤੇਰੀ ਭਗਤ ਨੂ। ਅਸੀ ਡੂਮੁ ਮੁਲਖ ਦੇ ਟੁਕੜੇ ਮੰਗ ਖਾਧਾ ਲੋੜੈ ਜੀ ਅਰ ਤੂ ਅਤੀਤ ਭਗਤੁ ਕਹਾਵੈ। ਤੂੰ ਮੰਗਣ ਪਿੰਗਣ ਬਸਦੀ ਭੀ ਨਾ ਜਾਵੈ ਜੀ। ਮੈ ਤੇਰੈ ਨਾਲਿ ਕਿਉ ਕਰੁ ਰਹਾ ਜੀ, ਤੂ ਮੈਨੂੰ ਬਿਦਿਆ ਕਰੁ ਜੀ।'

ਤਾਂ ਬਾਬੈ ਕਹਿਆ, 'ਮਰਦਾਨਿਆ ਤੇਰੈ ਪਰੁ ਮੇਰੀ ਬਹੁਤੁ ਖੁਸੀ ਹੈ, ਤੂ ਕਿਉ ਬਿਦਿਆ ਮੰਗਦਾ ਹੈ?' ਕਹੈ, 'ਜੀ ਸੁਹਾਣ ਤੇਰੀ ਖੁਸੀ ਨੂ, ਮੈਨੂੰ ਖੁਸੀ ਕਰੁ ਜੀ, ਮੈ ਆਪਣੈ ਘਰੁ ਜਾਵਾ ਜੀ।' ਤਾਂ ਸ੍ਰੀ ਬਾਬੈ ਜੀ ਕਹਿਆ, 'ਮਰਦਾਨਿਆ ਤੂੰ ਕਿਵੈ ਰਹੈ ਭੀ?' ਮਰਦਾਨੈ ਕਹਿਆ, 'ਮੈ ਤਾਂ ਰਹਾਂ ਜੀ, ਜਾਂ ਮੇਰੀ ਭੀ ਤੂ ਭੁਖੁ ਗਵਾਵੈ ਜੀ। ਜੋ ਤੇਰਾ ਅਹਾਰੁ ਸੋ ਮੇਰਾ ਭੀ ਕਰੈ ਜੀ ਤਾਂ ਮੈ ਰਹਾ ਜੀ। ਅਰ ਜਿਥੈ ਜਿਥੈ ਤੂ ਭਗਤੁ ਕਰਦਾ ਫਿਰਦਾ ਹੈ ਤਿਥੈ ਮੈਨੂੰ ਨਾਲਿ ਹੀ ਰਖੈ ਜੀ। ਅਤੇ ਏਹਾ ਬਚਨੁ ਕਰੁ ਜਿਥੈ ਤੂੰ ਹੋਵੈ ਤਿਥੈ ਮੈਨੂੰ ਨਾਲੁ ਹੀ ਰਖੈ ਜੀ। ਨਾ ਐਥੈ ਵਿਛੋੜੈ ਨਾ ਅਗੈ ਵਿਛੋੜੈ ਜੀ। ਅਰੁ ਮੇਰੇ ਕਰਮੁ ਭੀ ਤੂੰ ਨਾ ਬਿਚਾਰੈ ਜੀ। ਜਾਂ ਤੂੰ ਇਤਨੀਆਂ ਵਸਤੂੰ ਦੇਹਿ ਜੀ ਤਾਂ ਮੈ ਰਹਾਂ ਜੀ, ਨਾਹੀ ਤਾਂ ਹੁਣੁ ਮੇਰੀ ਬਿਦਿਆ ਹੈ ਜੀ।' ਤਾਂ ਸ੍ਰੀ ਬਾਬੈ ਜੀ ਕਹਿਆ, 'ਮਰਦਾਨਿਆ, ਤੂੰ ਨਿਹਾਲੁ ਹੋਇਆ। ਦੀਨ ਭੀ ਤੇ ਦੁਨੀਆ ਭੀ।' ਸ੍ਰੀ ਬਾਬੈ ਜੀ ਇਤਨੀਆ ਵਸਤੂੰ ਦਿਤੀਆ, ਮਰਦਾਨੈ ਮਥਾ ਟੇਕਿਆ। ਮਥਾ ਟੇਕਦਿਆਂ ਹੀ ਨਾਲਿ ਮਰਦਾਨੇ ਨੋ ਅਗਮੁ ਨਿਗਮੁ[2] ਕੀ ਸੋਝੀ ਹੋਇ ਆਈ। ਮਰਦਾਨਾ ਸ੍ਰੀ ਬਾਬੈ ਜੀ ਦੇ ਨਾਲ ਲਗਾ ਫਿਰਨ।

## ੧੩. ਸਾਖੀ ਸ਼ੇਖ਼ ਸਜਨ ਨਾਲ ਹੋਈ

ਜਾਂ ਸੁਲਤਾਨਪੁਰ ਤੇ ਉਠੇ ਥੇ। ਜਾਂਦੇ ਜਾਂਦੇ ਸੇਖ ਸਜਣੁ ਦਾ ਘਰੁ ਪੈਡੇ ਵਿਚਿ ਥਾ। ਠਾਕੁਰ ਦੁਆਰਾ ਅਤੇ ਮਸੀਤ ਰਖਦਾ ਥਾ, ਉਸਦੈ ਜਿ ਕੋਈ ਹਿੰਦੂ ਜਾਵੈ ਤਾ ਠਾਕੁਰ ਦੁਆਰੈ ਰਖੈ। ਜੇ ਮੁਸਲਮਾਨੁ ਜਾਵੈ ਤਾਂ ਮਸੀਤੁ ਵਿਚਿ ਰਖੈ। ਤਵਜੇ[3] ਬਹੁਤੁ ਕਰੈ। ਜਾ ਰਾਤ ਪਵੈ ਤਾਂ ਕਹੈ, 'ਚਲੋ ਜੀ, ਸਵਉ, ਰਾਤ ਗੁਜਰਦੀ ਜਾਂਦੀ ਹੈ।' ਅੰਦਰ

---

1. ਪੇਟ, ਢਿੱਡ।
2. ਭੂਤ, ਭਵਿੱਖ ਕਾਲ।
3. ਧਿਆਨ, ਸੇਵਾ।

ਲੈ ਜਾਇ ਕੈ ਮਾਰੁ ਕੈ ਖੂਹੁ ਵਿਚ ਪਾਵੈ। ਵਸਤ ਉਨਾਂ ਦੀ ਆਪੁ ਖਸ[1] ਲੇਵੈ। ਜਾਂ ਸਵੇਰੁ ਹੋਵੈ ਤਾਂ ਤਸਬੀ[2] ਹਥ ਆਸਾ[3] ਲੇਕਰੁ ਮੁਸਲਾ[4] ਪਾਇ ਕਰ ਟਿਬੇ ਪਰ ਬੈਠਾ ਆਉਦਿਆਂ ਆਦਮੀਆਂ ਨੋ ਦੇਖੈ। ਜਾਂ ਸ੍ਰੀ ਬਾਬਾ ਜੀ ਅਤੇ ਮਰਦਾਨਾ ਭੀ ਜਾਇ ਨਿਕਲੇ, ਖਿਜਮਤੁ ਬਹੁਤੁ ਕੀਤੀ। ਆਪੁਣਿਆ ਲੋਕਾ ਨੂ ਕਹਿਆ, 'ਇਸ ਦੇ ਪਲੈ ਬਹੁਤੁ ਦੁਨੀਆ[5] ਹੈ, ਪਰੁ ਗੁੱਝੀ।? ਇਸ ਦੇ ਮੁਹੁ ਪਰ ਐਸੀ ਜੋਤੁ ਹੈ। ਏਹੁ ਖਾਲੀ ਨਾਹੀ। ਏਹੁ ਫੈਲੁ ਕਰੁ ਫਕੀਰੁ ਹੋਇਆ ਹੈ।' ਜਾਂ ਰਾਤਿ ਪਈ ਤਾਂ ਕਹੈ, ਚਲੋ ਸਵੋ, ਰਾਤ ਗੁਦਰਦੀ ਜਾਂਦੀ ਹੈ।'

ਤਾਂ ਸ੍ਰੀ ਬਾਬੇ ਜੀ ਕਹਿਆ, 'ਸਜਣਾ, ਸਬਦੁ ਖੁਦਾਇ ਕੀ ਬੰਦਗੀ ਕਾ ਆਖ ਕੈ ਸਵੈਂਗੇ।' ਤਾਂ ਸੇਖ ਸਜਣ ਕਹਿਆ, 'ਭਲਾ ਜੀ।' ਤਾ ਮਰਦਾਨੇ ਨੋ ਬਚਨ ਹੋਇਆ, 'ਮਰਦਾਨਿਆ, ਰਬਾਬੁ ਬਜਾਉ।' ਰਾਗ ਸੂਹੀ ਵਿਚਿ ਸਬਦੁ ਕਹਿਆ :

ਉਜਲੁ ਕੈਹਾ[6] ਚਿਲਕਣਾ ਘੋਟਿਮ ਕਾਲੜੀ ਮਸੁ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥ ੧॥
ਸਜਣ ਸੇਈ ਨਾਲਿ ਮੈ, ਚਲਦਿਆ ਨਾਲਿ ਚਲੰਨਿ੍॥
ਜਿਥੈ ਲੇਖਾ ਮੰਗੀਐ, ਤਿਥੈ ਖੜੇ ਦਿਸੰਨਿ॥ ੧॥ ਰਹਾਉ॥
ਕੋਠੇ ਮੰਡਪ ਮਾੜੀਆ[7], ਪਾਸਹੁ ਚਿਤਵੀਆਹਾ॥
ਢਠੀਆ ਕੰਮਿ ਨ ਆਵਨੀ੍, ਵਿਚਹੁ ਸਖਣੀਆਹਾ॥ ੨॥
ਬਗਾ ਬਗੇ ਕਪੜੇ, ਤੀਰਥ ਮੰਝਿ ਵਸੰਨਿ੍॥
ਘੁਟਿ ਘੁਟਿ ਜੀਆ ਖਾਵਣੇ, ਬਗੇ ਨਾ ਕਹੀਅਨਿ੍॥ ੩॥
ਸਿੰਮਲ ਰੁਖੁ ਸਰੀਰੁ ਮੈ, ਮੈਜਨ ਦੇਖਿ ਭੁਲੰਨਿ੍॥
ਸੇ ਫਲ ਕੰਮਿ ਨ ਆਵਨੀ੍ ਤੇ ਗੁਣ ਮੈ ਤਨਿ ਹੰਨਿ੍॥ ੪॥
ਅੰਧੁਲੈ ਭਾਰੁ ਉਠਾਇਆ ਡੂਗਰ[8] ਵਾਟ ਬਹੁਤੁ॥
ਅਖੀ ਲੋੜੀ ਨਾ ਲਹਾ, ਹਉ ਚੜਿ ਲੰਘਾ ਕਿਤੁ॥ ੫ ॥
ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ॥
ਨਾਨਕ ਨਾਮੁ ਸਮਾਲਿ ਤੂੰ ਬਧਾ ਛੁਟਹਿ ਜਿਤੁ॥ ੬ ॥ ੧॥

ਸ੍ਰੀ ਬਾਬੈ ਜੀ ਕਹਿਆ, 'ਮਰਦਾਨਿਆ, ਮਾਇਆ ਅਤੇ ਪਰਮੇਸੁਰੁ ਬਣੁ ਨਾਹੀ ਆਉਦੀ।' ਤਾ ਦਰਸਨ ਕਾ ਸਦਕਾ ਸੇਖ ਸਜਣ ਦੀ ਬੁਧੁ ਹੋਰੁ ਹੋਈ। ਜਾਂ ਵੀਚਾਰੈ ਤਾਂ ਕਹੈ ਸਭੇ ਮੇਰੇ ਹੀ ਅਉਗਣੁ ਸਹੀ ਹੋਏ ਹੈ। ਤਾਂ ਆਇ ਪੈਰੀ ਪਇਆ। ਕਹੈ, 'ਜੀ ਮੈ ਬਡੇ ਗੁਨਾਹਿ ਕੀਤੇ ਹੈ। ਮੇਰੇ ਗੁਨਾਹਿ ਫਾਦਲ[9] ਕਰੋ ਜੀ।' ਸ੍ਰੀ ਬਾਬੈ ਜੀ ਕਹਿਆ, 'ਸੇਖ ਸਜਣਾ, ਖੁਦਾਇ ਕੀ ਦਰਗਾਹਿ ਵਿਚਿ ਦੁਹ ਗਲੀ ਗੁਨਾਹੁ ਫਾਦਲੁ ਹੋਦੇ ਹੈ' ਤਾਂ ਸੇਖ ਅਰਜੁ ਕੀਤੀ, 'ਜਿਤੁ ਗਲੈ ਮੇਰੇ ਗੁਨਾਹਿ ਫਾਦਲੁ ਹੋਦੇ ਹੈ ਜੀ ਸੋਈ ਕਰੋ ਜੀ।' ਤਾਂ ਸ੍ਰੀ ਬਾਬਾ ਜੀ ਮਿਹਰਵਾਨੁ ਹੋਏ। ਬਚਨੁ ਹੋਇਆ,

1. ਲੁੱਟ, ਖੋਹ।
2. ਮਾਲਾ।
3. ਸੋਟਾ, ਡੰਡਾ।
4. ਨਿਮਾਜ਼ ਪੜ੍ਹਨ ਦਾ ਆਸਣ।
5. ਮਾਇਆ, ਧਨ-ਦੌਲਤ।
6. ਕਾਂਸੀ ਵਰਗਾ, ਇਕ ਧਾਂਤ
7. ਮਹਿਲ ਮਾੜੀਆ
8. ਪਹਾੜੀ ਰਸਤਾ।
9. ਫ਼ਜ਼ੂਲ, ਵਾਧੂ, ਭਾਵ-ਰੱਦ।

'ਤੂੰ ਸਚੁ ਕਹੁ, ਤੈ ਖੂਨੁ[1] ਕਿਤਨੇ ਕੀਤੇ ਹੈ।' ਸੇਖ ਨੇ ਬਚਨ ਮੰਨਿਆ, ਸਚੋ ਸਚੁ ਆਖਿਆ। ਸ੍ਰੀ ਬਾਬੈ ਜੀ ਕਹਿਆ, 'ਸੇਖ ਜੀ, ਉਨਕੀ ਬਸਤੁ ਲੇ ਆਉ।' ਸੇਖ ਨੇ ਬਚਨ ਮੰਨਿਆ, ਬਸਤ ਲੇ ਆਇਆ। ਬਚਨੁ ਹੋਇਆ 'ਖੁਦਾਇ ਦੈ ਨਾਇ ਬੰਡੁ ਦੇਹਿ।' ਉਸ ਨੈ ਸਭ ਵਸਤੁ ਖੁਦਾਇ ਦੈ ਨਾਇ ਬੰਡੁ ਦਿਤੀ। ਤਾ ਸਜਣੁ ਕਹਿਆ, 'ਜੀ ਤੇਰੇ ਦਰਸਨ ਲਗਿਆ ਹੁਣਿ ਮੈਨੂੰ ਬਹੁਤੁ ਭੈ ਉਪਜਿਆ ਹੈ ਜੀ ਤੂੰ ਮੇਰੇ ਕਰਮੁ ਦੇਖੁ ਜੀ, ਅਜਾ ਭੀ ਮੇਰੈ ਪਾਸੁ ਮਤ੍ਹਾਹ ਬਹੁਤ ਹੈ ਜੀ।' ਸ੍ਰੀ ਬਾਬੈ ਜੀ ਨੇ ਬਾਹ ਤੇ ਪਕੜ ਕਰ ਅੰਦਰ ਲੈ ਗਇਆ।

ਉਸ ਦੈ ਅੰਦਰ ਇਕੁ ਪਕਾ ਕੋਟੁ[2] ਹੋਰ ਹੈ। ਤਿਸੁ ਵਿਚਿ ਭਲੀਆਂ ਭਲੀਆਂ ਠਉੜਾਂ ਹੈ। ਲੋਕ ਭਲੀਆਂ ਜਾਗਾ ਦੇਖੁ ਕਰੁ ਆਇ ਉਤਰਦੇ ਹੈ। ਉਨਾ ਨੂੰ ਮਾਰੁ ਕਰੁ ਮੜਿਆਂ[3] ਨਾਲ ਭੋਹਰੇ ਭਰਦਾ ਜਾਦਾ ਥਾ। ਕਹੈ, 'ਜੀ ਏ ਮੇਰੇ ਹਾਲੁ ਹੈ।' ਕਹੈ, 'ਜੀ ਹੁਣਿ ਮੈ ਨਾਹੀ ਜਾਣਦਾ, ਤੈ ਮੈਨੂੰ ਕਿਆ ਕੀਤਾ ਹੈ ਜੀ।' ਸ੍ਰੀ ਬਾਬੈ ਜੀ ਕਹਿਆ, 'ਹੁਣਿ ਤੇਰਾ ਜੀਉ ਕਿਆ ਕਹਦਾ ਹੈ ?' ਕਹੈ, 'ਜੀ ਹੁਣਿ ਤੇਰੇ ਦਰਸਨ ਲਗਿਆ ਪੁਤ ਧੀਆ ਸਭੁ ਜਹਰ ਲਗਦੇ ਹੈ ਜੀ।' ਪਹਲੀ ਧਰਮੁਸਾਲਾ[4] ਉਥੈ[5] ਕੀਤੀ। ਤਾਂ ਸ੍ਰੀ ਬਾਬਾ ਜੀ ਦੀ ਖੁਸੀ ਹੋਈ। ਗੁਰੂ ਗੁਰੂ ਲਗਾ ਜਪੁਣੁ। ਨਾਉ ਧਰੀਕ[6] ਹੋਇਆ।

ਸਾਖੀ-ਸੇਖੁ ਸਰਫ ਨਾਲ ਹੋਈ। ਆਉਦੇ ਆਉਦੇ ਪਾਨੀ ਪਥੁ[7] ਆਏ। ਪਾਨੀ ਪਥੁ ਕਾ ਪੀਰੁ ਸੇਖੁ ਸਰਫੁ ਥਾ। ਉਸ ਦਾ ਬਤਨ ਬਗਦਾਦ ਸਹਰ ਥਾ। ਉਸ ਨੇ ਸਾਹਿਬ ਦੇ ਮਿਲਣੈ ਦੇ ਵਾਸਤੈ ਇਸਤਰੀਆ ਕਾ ਰੂਪੁ ਕਰੇ ਫਿਰਦਾ ਥਾ। ਸੋਲਾ ਸੀਗਾਰ ਕੀਤੇ ਅਤੇ ਬਸਤਰੁ ਇਸਤਰੀਆ ਦੇ ਪੈਧੇ ਹੋਏ। ਅਤੇ ਭੁਖਨੁ ਪਹਰੇ, ਨੈਣੀ ਅੰਜੁਨ, ਹਥੀ ਮਹਦੀ, ਸਿਰ ਮਉਲੀ ਧੜੀ।[8] ਬਾਜਾਰ ਦੈ ਵਿਚਿ ਕਾਫੀਆ ਗਾਉਦਾ ਫਿਰਦਾ ਥਾ। ਅਤੇ ਹਜੂਮ ਪਿਛੈ ਲਗੀ ਫਿਰਦੀ ਹੈ। ਸ੍ਰੀ ਬਾਬਾ ਜੀ ਜੰਗਲੁ ਵਿਚਿ ਜਇ ਬੈਠਾ। ਅਗੈ ਉਸ ਦਾ ਮੁਰੀਦ ਟਟੀਹਰੀ[9] ਥਾ। ਉਹ ਪੀਰ ਦੈ ਵਾਸਤੈ ਅਸਥਾਵਾ[10] ਪਾਣੀ ਦਾ ਭਰਣੁ ਆਇਆ ਥਾ। ਅਗੈ ਸ੍ਰੀ ਬਾਬਾ ਜੀ ਅਤੇ ਮਰਦਾਨਾ ਬੈਠੇ ਥੇ। ਦੇਖ ਕੈ ਆਇ ਸਲਾਮੁ ਕੀਤਾ। ਕਹੈ, 'ਸਲਾਮਾ ਅਲੈਕਮੁ ਹੋ ਦਰਵੇਸੁ।' ਸ੍ਰੀ ਬਾਬੈ ਜੀ ਕਹਿਆ, 'ਅਲੇਖ ਕਉ ਸਲਾਮੁ ਹੋ ਪੀਰ ਕੇ ਦਸਤੁ[11] ਪੇਸੁ।'

ਸੇਖ ਟਟੀਹਰੀ ਸੁਣਿ ਕੈ ਜਬਾਬੁ ਹੈਰਾਨੁ ਹੋਇ ਰਹਿਆ। ਕਹੈ, 'ਅਜ ਤਾਈ ਸਲਾਮ ਕਿਨੈ ਨ ਥੋ ਫੇਰਿਆ। ਐਪਰੁ ਹੋਵੈ ਤਾ ਅਪਨੇ ਪੀਰ ਨੋ ਖਬਰੁ ਕਰਾਂ।' ਪੀਰ ਪਾਸੁ ਆਇ ਕੈ ਅਰਜੁ ਕੀਤੀ। ਕਹੈ, 'ਪੀਰ ਸਲਾਮਤੁ ਜੀ, ਇਕ ਦਰਵੇਸੁ ਕਹਾਉਦਾ ਹੈ, ਮੈ ਉਸ ਦਾ ਜਬਾਬੁ ਸੁਣ ਕਰੁ ਬਹੁਤ ਹੈਰਾਨੁ ਹੋਇ ਰਹਿਆ ਹਾਂ ਜੀ।' ਪੀਰੁ ਕਹਿਆ, 'ਕਹੁ ਦਿਖਾ ਉਹੁ ਕੇਹਾ ਹੈ ?' ਸੇਖ ਟਟੀਹਰੀ ਕਹਿਆ, 'ਪੀਰੁ ਜੀ ਮੈ ਅਸਥਾਵਾ ਪਾਣੀ ਕਾ ਭਰਣੁ ਗਇਆ ਥਾ। ਅਗੈ ਉਹੁ ਜੰਗਲੁ ਵਿਚਿ-ਬੈਠਾ ਥਾ। ਮੈ ਜਾਇ ਉਸ ਨੋ ਸੁਆਲ ਪਾਇਆ। ਮੈ ਕਹਿਆ, 'ਸਲਾਮਾਲੇਕਮ ਹੋ ਦਰਵੇਸੁ।' ਉਨ ਕਹਿਆ, 'ਅਲੇਖ ਕਉ ਸਲਾਮੁ ਹੋ ਪੀਰ ਕੇ ਦਸਤੁ ਪੇਸੁ।' ਪੀਰ ਕਹਿਆ, 'ਬਚਾ ਜਿਨ ਅਲੇਖ ਕਉ ਸਲਾਮੁ ਕੀਤਾ। ਤਿਸਕਾ ਦੀਦਾਰੁ[12] ਕੀਤਾ ਚਾਹੀਐ। ਦਿਖਾ ਉਨੁ ਅਲੇਖੁ ਪੁਰਖੁ ਕਿਥੈ ਡਿਠਾ ਹੈ ?

ਸੇਖ ਸਰਫੁ ਅਤੇ ਟਟੀਹਰੀ ਦੋਵੈ ਸ੍ਰੀ ਬਾਬੈ ਜੀ ਪਾਸੁ ਆਏ। ਸ੍ਰੀ ਬਾਬਾ ਜੀ ਸੇਖ ਕਾ ਬਾਣਾ ਦੇਖ ਬਹੁਤੁ ਹਸਿਆ।

---

1. ਭਾਵ ਕਤਲ।
2. ਕਿਲ੍ਹਾ, ਗੜ੍ਹੀ।
3. ਮੁਰਦਿਆਂ।
4. ਧਰਮ ਦਾ ਮੰਦਰ, ਗੁਰਦੁਆਰਾ।
5. ਉੱਥੇ।
6. ਸਹਿਜਧਾਰੀ ਸਿੱਖ।
7. ਪਾਣੀਪਤ (ਜ਼ਿਲਾ ਅੰਬਾਲਾ)।
8. ਬਹੁਤੇ ਸੂਫ਼ੀ ਫ਼ਕੀਰ ਪਰਮੇਸ਼ਰ ਨੂੰ ਪਤੀ ਮੰਨ ਕੇ ਖ਼ੁਦ ਇਸੇ ਤਰ੍ਹਾਂ ਸੁਹਾਗਣ ਇਸਤ੍ਰੀਆਂ ਦਾ ਭੇਸ ਧਾਰਣ ਕਰ ਕੇ ਵਿਚਰਦੇ ਦੇਖੇ ਜਾਂਦੇ ਹਨ।
9. ਭਾਵ-ਸ਼ੇਖ਼ ਤਾਹਿਰ।
10. ਆਫ਼ਤਾਬ-ਇਕ ਪ੍ਰਕਾਰ ਦਾ ਟੂਟੀਦਾਰ ਲੋਟਾ।
11. ਹੱਥ।
12. ਦਰਸ਼ਨ।

ਸੇਖ ਨੈ ਆਇ ਅਵਾਜੁ ਪਇਆ। ਕਹੈ, ਕੁਦਾਮਸਤੁ[1]।' ਸੇਖ ਕੈ ਪਰਥਾਇ ਸ੍ਰੀ ਬਾਬੈ ਜੀ ਗੋਸਟੁ ਕੀਤੀ। ਸੇਖ ਨੈ ਜਾਂ ਬਾਬੇ ਨੋ ਪੁਛਿਆ 'ਕੁਦਾਮਸਤੁ।' ਸ੍ਰੀ ਬਾਬੈ ਜੀ ਜੋਬਾਬ ਦਿਤਾ, 'ਸਮਨੋਸਮਨੀ,[2]। ਸੇਖ ਨੋ ਬਾਬੇ ਜੀ ਨੋ ਬਾਣੇ ਦੀ ਪੁਰਸੀਸ[3] ਪੁਛੀ। 'ਅਗਰ ਤੁਰਾ ਸੁਆਲ ਮੇ ਅਲ ਜਬਾਬੁ ਹਸਤੀ ਬੁਗੋ ਦਰਵੇਸੁ ਕੁਲਹ ਸੁਮਾ ਚ ਮਜਬਸੰਤ[4]। ਸ੍ਰੀ ਬਾਬੇ ਜੀ ਜਬਾਬੁ ਦਿੱਤਾ।*

**ਮਨੂਆ ਮੂਡੈ ਤਬ ਮੂਡ ਮੁਡਾਵੈ॥ ਬਿਨ ਮਨੁ ਮੂਡੈ ਜੁਗਤ ਨਾ ਪਾਵੈ॥**
**ਮੂਡ ਕਾਟ ਗੁਰ ਆਗੈ ਧਰੈ॥ ਮਨ ਮਤੁ ਤਿਆਗੁ ਗੁਰੁ ਕੀ ਮਤੁ ਤਰੈ॥**
**ਮੂਡ ਮੁਡਾਇ ਹੋਵੈ ਸਭ ਰੇਨਾ॥ ਸੋ ਬੈਰਾਗੀ ਪਰਖੈ ਗੁਰ ਬੈਨਾ॥**
**ਮੂਡ ਮੁਡਾਏ ਕੀ ਇਹ ਗਤੁ ਭਾਈ॥ ਕੋਈ ਬਿਰਲਾ ਗੁਰਮਤਿ ਮੂਡ ਮੁਡਾਈ॥**
**ਸੁਆਦੁ ਸਨੇਹੁ ਮਮਤਾ ਸਭੁ ਤਜੀ॥ ਤਬ ਨਾਨਕ ਇਹੁ ਬਿਧਿ ਕੁਲੈ ਪਹਰੀ॥ ੧॥**

ਤਬ ਸੇਖੁ ਫੇਰੁ ਪੁਛਿਆ 'ਅਗਰਸ ਤੁਰਾ ਸੁਆਲ ਮੇ ਪੁਰਸਮ ਅਲਾਹਿ ਜਬਾਬੁ ਹਸਤੀ ਬੁਗੋ ਦਰਵੇਸੁ[5]॥ ਪੈਰਹਨ (ਫਰਾਕ) ਸੁਮਾ ਕਿਮਜਬਸੰਤ[6]? ਸ੍ਰੀ ਬਾਬੈ ਜਬਾਬ ਦਿਤਾ :

**'ਪੀਰੁ ਮਤੁ ਮੁਰੀਦ ਹੋਇ ਰਹਨੰ॥ ਖਫਨੀ ਟੋਪੀ ਮਨ ਸਬਦ ਗਹਨੰ॥**
**ਬਹਤਾ ਦਰੀਆਉ ਕਰੁ ਰਹੈ ਬਰੇਤੀ॥ ਮਨੂਆ ਮਾਰ ਰਹੈ ਗੁਰ ਸੇਤੀ॥**
**ਖਫਨੀ ਟੋਪੀ ਸਹਜ ਅਸਾਰੰ॥ ਹਰਖੁ ਸੋਗੁ ਕੀਨਾ ਆਹਾਰੰ॥**
**ਸੁੰਨ ਗੜ੍ਹੀ ਲੇ ਸਬਦੁ ਰਹਾਈ॥ ਤਬ ਖਫਨੀ ਕੀ ਜੁਗਤੁ ਪਾਈ॥**
**ਕੁਟੰਬੁ ਛੋਡੁ ਹੋਇ ਰਹੈ ਅਕੇਲਾ॥ ਨਾਨਕ ਪਹਰੀ ਖਫਨੀ ਭਇਆ ਸੁਹੇਲਾ॥ ੨॥***

ਸੇਖ ਨੇ ਫੇਰੁ ਪੁਛਿਆ, 'ਅਗਰੁ ਤੁਰਾ ਸੁਆਲ ਮੇ ਪੁਰਸੰਮ[7]। ਅਲਹਿ ਜਬਾਬੁ ਹਸਤੀ ਬੁਗੋ ਦਰਵੇਸੁ[8]। ਕੁਪੀਣੁ ਸੁਮਾ ਚਿ ਮਜਬਸੰਤੀ[9]?' ਸ੍ਰੀ ਬਾਬੈ ਜੀ ਜਬਾਬੁ ਦਿਤਾ :

***ਗੁਰ ਸਬਦੁ ਦੀਖਿਆ ਸੁਨ ਸਹਜ ਗਹਨਾ॥ ਪੰਜ ਇੰਦ੍ਰੀ[10] ਲੇ ਅਲਿਪਤ[11] ਰਹਨਾ॥**
**ਦ੍ਰਿਸਟਿ ਬੰਧ ਭਰਮਤਾ ਰਹਿਆ॥ ਦਸ ਹੀ ਦੁਆਰੇ ਤਾਲ ਚੜ੍ਹਿਆ॥**
**ਅਠ ਸਠ[12] ਹਾਟ ਤਾੜ ਜਬੁ ਕਰਨੰ॥ ਜੈ ਜਗੋਟੀ[13] ਜਰਾ ਨ ਮਰਨੰ॥**
**ਪਹਰੁ ਲੰਗੋਟੀ ਹੋਇ ਰਹੇ ਅਕੇਲਾ॥ ਉਸੀ ਲੰਪ ਕਾ ਪੀਵੈ ਜਲਾ॥**
**ਬਿਲੰਦੁ ਮਤੁ ਗੁਹਰਰੀ ਛੋਟੀ॥ ਇਹੁ ਜੁਗਤੁ ਨਾਨਕ ਪਹਰਥੋ ਲੰਗੋਟੀ॥ ੩॥**

---

1. ਕੌਣ ਹੈ?
2. ਫ਼ਾਰਸੀ ਵਾਕ ਗ਼ਲਤ ਹੈ।
3. ਪੁਛ।
4. ਫ਼ਾਰਸੀ ਦੇ ਇਹ ਵਾਕ ਵੀ ਸਹੀ ਨਹੀਂ ਹਨ।

* ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ।

5. ਹੇ ਦਰਵੇਸ਼! ਜੋ ਮੈਂ ਤੁਹਾਨੂੰ ਸਵਾਲ ਪੁੱਛਦਾ ਹਾਂ ਉਨ੍ਹਾਂ ਦੇ ਉੱਤਰ ਦੱਸੋ।
6. ਤੁਹਾਡੇ ਮਜ਼ਹਬ ਦਾ ਕੀ ਆਚਰਣਕ ਪਹਿਰਾਵਾ ਹੈ?
7. ਜੇ ਤੈਨੂੰ ਮੈਂ ਸਵਾਲ ਪੁੱਛਾਂ।
8. ਤਾਂ ਦਰਵੇਸ਼! ਉਸ ਦਾ ਜਵਾਬ ਜੋ ਹੈ ਕਹੋ।
9. ਤੁਹਾਡੇ ਮਜ਼ਹਬ ਵਿਚ ਕੁਪੀਨ (ਲੰਗੋਟੀ) ਕਿਹੜੀ ਹੈ?
10. ਕਾਮ, ਕ੍ਰੋਧ, ਲੋਭ, ਮੋਹ, ਹੰਕਾਰ।
11. ਨਿਰਲੇਪ।
12. ੬੮ ਤੀਰਥ।
13. ਤੇੜ ਜਤ ਸਤ ਦਾ ਜਾਂਘੀਆ ਪਾਉਣਾ, ਭਾਵ—ਇੰਦ੍ਰੀਆਂ ਨੂੰ ਰੋਕਣਾ।

ਫੇਰੁ ਸੇਖ ਪੁਛਿਆ, 'ਅਗਰ ਤੁਰਾ ਸੁਆਲ ਮੇ ਪੁਰਸੰਮ[1]। ਅਲਹ ਜਬਾਬੁ ਹਸਤੀ ਬਗੋ ਦਰਵੇਸੁ[2]। ਪਾਇ ਪੋਸ ਸੁਮਾ ਚਿਮਜ ਬਸਤ[3]?'

ਸ੍ਰੀ ਬਾਬੈ ਜੀ ਜਬਾਬੁ ਦਿਤਾ :

*ਸਰਬੁ ਗਿਆਨੀ ਅਲਹਿ ਸਮੰਤੰ॥ ਪਾਵਕੁ ਪਾਵਨੁ ਜਾਤ ਮਨੁ ਕੀਤੰ॥
ਧਰ ਤਰਵਰ ਕੀ ਕਹਤੁ ਰਹਨੰ॥ ਕਾਟਨ ਖੇਦਨ ਮਨ ਮੈ ਸਹਨੰ॥
ਦਰੀਆਉ ਮਿਲੇ ਤੇ ਰੀਤ ਬਾਛਾ॥ ਭਾਉ ਭਗਤ ਕਰੈ ਉਹੁ ਆਛਾ॥
ਏਹੁ ਮਥਨ ਮਥ ਕਰ ਰਹੈ ਉਧਰਨੰ॥ ਤਜ ਪਾਇ ਪੋਸੁ[4] ਚੀਨੈ ਤਵ ਬ੍ਰਹਮ ਹੋਇ॥
ਬਿਨਾ ਬ੍ਰਹਮੁ ਚੀਨੈ ਪਾਇ ਪੋਸੁ ਕਉ ਤਿਆਗੈ॥ ਕਹੈ ਨਾਨਕ ਉਹੁ ਤਿੜ ਨਾ ਲਾਗੈ॥ ੪॥

ਫੇਰੁ ਸੇਖ ਪੁਛਿਆ :

ਅਗਰ ਤੁਰਾ ਸੁਆਲ ਮੇ ਪਰਸੰਮ ਅਲ ਮੋ ਪੁਰਸੰਮੁ ਅਲਹ
ਜਬਾਬੁ ਹਸਤੀ ਬੁਗੋ ਦਰਵੇਸੁ। ਸਦ ਦਿਲ ਦੁਰਵੇਸੁ ਅਮੋਲੁ ਚਰਕਸਾ[5]?'

ਸ੍ਰੀ ਬਾਬੈ ਜੀ ਜਬਾਬੁ ਦਿਤਾ। ਰਾਗੁ ਦੇਵਗੰਧਾਰੀ ਵਿਚਿ ਸਬਦੁ ਕਹਿਆ :

*ਜੀਵਤੁ ਮਰੈ ਜਾਗਤ ਪੁਨ ਸੋਵੈ, ਜਾਨਤ ਆਪ ਮੁਸਾਵੈ॥
ਸਫ ਸਫਾ ਹੋਇ ਮਿਲੈ ਖਾਲਕ ਕਉ, ਤਉ ਦਰਵੇਸ ਕਹਾਵੈ॥ ੧॥
ਤੇਰਾ ਜਨ ਹੈ ਕੋਈ ਐਸਾ ਦਿਲ ਦਰਵੇਸੁ॥
ਸਾਦੀ ਗਮੀ ਤਮਕ ਨਹੀ ਗੁਸਾ, ਹਿਰਸ[6] ਖੁਸੀ ਨਹੀ ਪੇਸੁ॥ ੧॥ ਰਹਾਉ॥
ਕੰਚਨ[7] ਖਾਕ ਬਰਾਬੁਰ ਦੇਖੈ, ਹਕ ਹਲਾਲ ਪਛਾਨੈ॥
ਆਈ ਤਲਬ ਸਾਹਿਬ ਕੀ ਜਾਨੈ, ਅਉਰ ਤਲਬ ਨਹੀ ਮਾਨੈ॥ ੨॥
ਗਗਨ ਮੰਡਲ[8] ਮੈ ਆਸਣ ਬੈਠਾ, ਅਨਹਦ ਨਾਦ ਬਜਾਵੈ॥
ਕਹੁ ਨਾਨਕ ਸਾਧੂ ਕੀ ਮਹਿਮਾ, ਬੇਦ ਕਤੇਬ ਨਾ ਪਾਵੈ॥ ੩॥

ਤਾ ਸੇਖ ਸਰਫੁ ਕਹਿਆ, 'ਵਾਹੁ ਵਾਹੁ ਖੁਦਾਇ ਸਹੀ ਕਰਨ ਵਾਲਿਆਂ ਕਾ ਕਿਆ ਸਹੀ ਕਰੀਐ? ਇਨਾ ਕਾ ਦੀਦਾਰ ਹੀ ਬਹੁਤ ਹੈ।'

ਫੇਰੁ ਸ੍ਰੀ ਬਾਬਾ ਜੀ ਇਸ ਦਾ ਬਾਣਾ ਦੇਖ ਕੈ ਬਹੁਤੁ ਹਸੇ। ਸ੍ਰੀ ਬਾਬਾ ਜੀ ਪੁਛਿਆ, 'ਸੇਖ ਜੀ, ਏਹੁ ਬਾਣਾ ਕਿਆ ਕੀਤਾ ਹੈ?' ਸੇਖ ਕਹਿਆ, 'ਜੀ ਪੀਉ[9] ਨਾਹੀ ਮਿਲਦਾ। ਪੀਉ ਮਿਲਣੇ ਦੈ ਵਾਸਤੈ ਏਹੁ ਸਾਂਗ ਕੀਤਾ ਹੈ ਜੀ।' ਸ੍ਰੀ ਬਾਬੈ ਜੀ ਕਹਿਆ, 'ਸੇਖ ਜੀ, ਭੇਖੀ ਕੀਤੀ ਸਹੁ ਨਾਹੀ ਰੀਝਦਾ। ਉਹ ਸਚੁ ਕਾ ਗਾਹਕੁ ਹੈ ਅਤੇ ਉਹ ਪ੍ਰੇਮ ਪ੍ਰੀਤ[10] ਕਾ ਚਾਹਦਾ ਹੈ। ਉਸੁ ਦੇ ਰੀਝਣੇ ਦੀ ਗੱਲ ਨਿਰਾਲੀ ਹੈ ਜੀ। ਜੇ ਖੁਸੀ ਆਵੈ ਤਾਂ ਕਈ ਬਰਸਾਂ ਦਾ

1. ਜੇ ਮੈਂ ਤੁਹਾਨੂੰ ਸਵਾਲ ਪੁੱਛਾਂ।
2. ਹੇ ਅੱਲਾ (ਰੱਬ) ਦੇ ਦਰਵੇਸ਼ (ਫ਼ਕੀਰ)! ਉਨ੍ਹਾਂ ਦਾ ਜਵਾਬ ਦਿਓ।
3. ਤੁਹਾਡੇ ਮਜ਼ਬ ਵਿਚ ਜੁੱਤੀ ਕਿਹੜੀ ਹੈ?
4. ਜੁੱਤੀਆਂ।
5. ਏਥੇ ਫ਼ਿਕਰੇ ਗ਼ਲਤ ਤੇ ਲਫ਼ਜ਼ ਵੀ ਗ਼ਲਤ ਹਨ, ਜਿਸ ਕਰਕੇ ਕੋਈ ਮਤਲਬ ਠੀਕ ਨਹੀਂ ਨਿਕਲਦਾ।
6. ਲਾਲਚ।
7. ਸੋਨਾ।
8. ਦਸਵਾਂ, ਦੁਆਰ।
* ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ।
9. ਪ੍ਰੀਤਮ (ਰੱਬ)
10. ਪ੍ਰਿਯ (ਪ੍ਰੀਤਮ) ਅਕਾਲ ਪੁਰਖ।

ਆਪੁਣਾ ਆਪੁ ਗਵਾਇਕੈ ਕੋਈ ਸੇਵਾ ਕਰਦਾ ਹੋਵੈ ਅਤੇ ਕਦੀ ਆਪਾ ਜਣਾਵੈ। ਤਾਂ ਸਾਰੀ ਉਮਰ ਦੀ ਉਸ ਦੀ ਸੇਵਾ ਨਿਹਫਲੁ ਜਾਦੀ ਹੈ ਅਤੇ ਕੋਈ ਕੋਟੁ ਕੋਟੁ ਦਾ ਪਾਪੀ ਹੋਵੈ ਅਤੇ ਜੇ ਉਸੁ ਸਾਹਿਬੁ ਨੂ ਭਾਵੈ ਤਾ ਉਸ ਨੂ ਸਾਹਿਬੁ ਭੇਟੀਐ। ਜਾ ਖਸਮ ਨੂੰ ਭਾਵੈ ਤਾਂ ਉਸੁ ਦੀ ਮੁਕਤੁ ਕਰ ਲੇਵੈ। ਉਹੁ ਭਾਣੇ ਦਾ ਖਸਮੁ ਹੈ। ਜੋ ਚਾਹੈ ਸੋ ਕਰੈ ਜੀ। ਪਰੁ ਤੁਸੀ ਉਹੁ ਜੋ ਕਾਫੀਆ ਗਾਦੇ ਥੇ, ਸੇਈ ਗਾਵੋ ਦਿਖਾ ਜੀ।' ਫੇਰੁ ਸ੍ਰੀ ਬਾਬੈ ਜੀ ਕਹਿਆ, 'ਸੇਖ ਜੀ, ਇਨੀ ਗਲੀ ਸਾਹਿਬੁ ਨਾਹੀ ਮਿਲਦਾ। ਕਿਛੁ ਉਸੁ ਦੀ ਸਿਫਤ ਕਰੋ ਜੀ।' ਸੇਖ ਬ੍ਰਿਹੋ ਦੇ ਘਰੁ ਹੋਇ ਕੈ ਜਕੜੀਆਂ[1]। ਰਾਗੁ ਧਨਾਸਰੀ ਵਿਚ ਬੋਲਿਆ।

***ਨਿਤ ਪੂਛੋ ਪੰਡਤ ਜੋਇਸੀ[2]। ਪੀਆ ਕਦ ਮਿਲਾਵਾ ਹੋਇਸੀ॥**
**ਦੁਖ ਦਰਦੁ ਵਿਛੋੜਾ ਖੋਇਸੀ॥ ੧॥**
**ਤਪੁ[3] ਰਹੀਸੁ ਮ ਏ[4] ਜੀਉ ਬਲੇ॥ ਮੈ ਕੰਤੁ ਨ ਦੇਖਿਆ ਦੋਇ ਨੈਨ ਭਰੇ॥ ੧॥ ਰਹਾਉ॥**
**ਨਿਤ ਕਾਗ ਉਡਾਰੋ ਬਨੁ ਰਹੋ। ਨਿਸੁ ਤਾਰੇ ਗਿਣਤੀ ਮੈ ਨ ਸਵੋ॥**
**ਜਿਉ ਲਵੈ[5] ਬਬੀਹਾ ਤਿਉ ਲਵੋ॥ ੨॥**
**ਮੈ ਪੀਅ ਬਿਨੁ ਪਲੁ ਨ ਰਹਾਵਏ॥ ਜਿਉ ਵਿਛੁੰਨੀ ਕੂਜੁ ਕੁਰਲਾਵਹੇ॥**
**ਜਿਉ ਜਲ ਬਿਨੁ ਮੀਨੁ ਤੜਫੜਾਵਏ॥ ੩॥**
**ਸੇਖ ਸਰਫ ਨ ਹੋਹਿ ਉਤਾਵਲਾ॥ ਇਕੁ ਚੋਟੁ ਨ ਥੀਂਦੋ[6] ਚਾਵਲਾ॥**
**ਕਿਆ ਦਸਨ ਭੁਲੇ ਬਾਉਲਾ॥ ੪॥ ੧॥**

ਧਨਾਸਰੀ ਵਿਚਿ ਹੋਰੁ ਜਕੜੀ ਕਹੀ।

***ਪੈ ਚਕੀ ਆਪੁ ਪੀਸਾਈਐ॥ ਵਿਚਿ ਰੰਗਣੁ ਅੰਗੁ ਜਲਾਈਐ॥**
**ਜਿਉ ਤਨ ਕਪੜੁ ਰੰਗ ਚੜ੍ਹਾਈਐ॥ ਤਉ ਨਾਮ ਮਜੀਠੈ ਪਾਈਐ॥ ੧॥**
**ਇਉ ਪ੍ਰੇਮ ਪਿਆਲਾ ਪੀਉਣਾ॥ ਜਗ ਅੰਦਰੁ ਮਰ ਮਰ ਜੀਉਣਾ॥ ੧॥ ਰਹਾਉ॥**
**ਵਿਚਿ ਆਵੀ ਪਾਇ ਪਕਾਈਐ॥ ਹੋਇ ਰੂਈ ਆਪੁ ਤੁੰਬਾਈਐ॥**
**ਤਿਲੁ ਘਾਣੀ ਮਾਹਿ ਪੀੜਾਈਐ॥ ਤਾਂ ਦੀਪਕੁ ਜੋਤੁ ਜਗਾਈਐ॥ ੨॥**
**ਵਿਚਿ ਆਰਣ ਤਾਵਣੁ ਤਾਈਐ॥ ਘਣ ਅਹਰਣ ਮਾਰ ਸਹਾਈਐ॥**
**ਤਉ ਸਿਕਲ ਸਵਾਰ ਬਣਾਈਐ॥ ਤਉ ਆਪਾ ਆਪੁ ਦਿਖਾਈਐ॥ ੩॥**
**ਹੋਇ ਬਿਰਖੁ ਰਬਾਬੁ ਘੜਾਈਐ॥ ਹੋਇ ਛੇਲੀ[7] ਆਪੁ ਕੁਹਾਈਐ॥**
**ਕਰ ਚਾਰੁ ਬਿਚਾਰੁ ਬਜਾਈਐ॥ ਇਉ 'ਸਰਫੁ' ਸਰੋਦੁ[8] ਸੁਣਾਈਐ॥ ੪॥ ੨॥**

ਸ੍ਰੀ ਬਾਬੈ ਜੀ ਤਿਸ ਕਾ ਜਬਾਬੁ ਦਿਤਾ, ਰਾਗੁ ਧਨਾਸਰੀ ਵਿਚ :

***ਦਰ ਮਾਦੀ[9] ਦੁਆਰੇ ਆਈਆ॥ ਨਿਜ ਮਹਲੀ ਖਸਮੁ ਬਲਾਈਆ॥**
**ਸਹ ਭਾਣਾ ਤਾ ਲੈ ਗਲਿ ਲਾਈਆਂ॥ ੧॥**

---

1. ਇਕ ਪ੍ਰਕਾਰ ਦੇ ਟੱਪੇ। ਕਵੀ ਈਸਨ ਦੀਆਂ ਜੱਕੜੀਆਂ ਇਸੇ ਪ੍ਰਕਾਰ ਦੀ ਇਕ ਪੰਜਾਬੀ ਹੱਥ ਲਿਖਿਤ ਹੈ।
2. ਜੋਤਿਸ਼ੀ।
3. ਦਗਧ।
4. ਸ਼ਮਾ, ਦੀਵੇ ਦੀ ਲਾਟ।
5. ਬੋਲਦਾ ਹੈ।
6. ਹੁੰਦੋ, ਭਾਵ-ਨਿਕਲਦੋ।
7. ਬੱਕਰੀ
8. ਸੰਗੀਤਕ ਸੁਰ।
9. ਥੱਕ ਕੇ, ਹਾਰ ਹੁਟ ਕੇ।

* ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ।

ਸਹੁ ਮਿਲਿਆ ਨੀ ਮਾਏ ਕਰਮ ਕਰੇ॥
ਭਈ ਸਾਂਤ ਪੀਉ ਦੇਖਿਆ ਦੋਇ ਨੈਨ ਭਰੇ॥ ੧॥ ਰਹਾਉ॥
ਗੁਣ ਅਉਗੁਣ ਨਾਹਿ ਬੀਚਾਰਿਆ॥ ਰੂਪੁ ਜੋਬਨੁ ਨਾਹਿ ਨਿਹਾਰਿਆ॥
ਘਰਿ ਆਏ ਨਉ ਸਹੁ[1] ਪਿਆਰਿਆ॥ ੨॥
ਪੇਖ ਚਕਵੀ ਸੂਰਜੁ ਅਨਦ ਘਣਾ॥ ਮਿਲਿ ਚਾਤ੍ਰਿਕ[2] ਬੂਦ ਤ੍ਰਿਪਤਾਸੁ ਮਨਾ॥
ਪੀਅ ਮਿਲੇ ਸੁਖੁ ਪਾਇਆ ਤਾ ਕੇਹੀ ਕੀਮ[3] ਗਣਾ॥ ੩॥
ਜਨੁ ਨਾਨਕ ਇਉ ਸਹੁ ਰਾਵਿਆ॥ ਰਸੁ ਚਾਖੁ ਗੁੰਗਾ ਮੁਸਕਾਨਿਆ॥
ਜਿਨਿ ਪੀਆ ਤਿਨ ਹੀ ਜਾਨਿਆ॥ ੪॥ ੧॥

ਸ੍ਰੀ ਬਾਬੈ ਜੀ ਕਹਿਆ, 'ਸੇਖ ਜੀ, ਏਹੁ ਭੇਸ ਦੂਰ ਕਰੁ। ਉਹ ਖੁਦਾਇ ਬਡਾ ਬੇ ਪਰਵਾਹੁ ਹੈ। ਉਹੁ ਭਾਣੇ ਦਾ ਖਸਮੁ ਹੈ। ਕਿਆ ਜਾਣੀਐ ਕਿਸਦੀ ਪਾਵੈ। ਏਹੁ ਭੀ ਆਖਿ ਨ ਜਾਪਈ ਕਿ ਕਿਸੈ ਆਣੈ ਰਾਸੁ। ਐਪਰੁ ਸਚੁ ਦੇ ਘਰ ਰਹਣਾ।' ਸੇਖੁ ਸਰਫੁ ਸ੍ਰੀ ਬਾਬੇ ਜੀ ਦੇ ਪੈਰਾ ਹਥੁ ਰਖਿਆ। ਸੇਖੁ ਕਹਿਆ, 'ਵਾਹੁ ਵਾਹੁ, ਅਜ ਅਸਾਨੂ ਖੁਦਾਇ ਦਾ ਦੀਦਾਰੁ ਹੋਇਆ ਹੈ, ਜੋ ਤੁਸਾਡਾ ਦੀਦਾਰੁ ਹੋਇਆ ਜੀ।' ਸੇਖੁ ਪੈਰੁ ਚੁੰਮੇ, ਉਹੁ ਬਾਨਾ ਦੂਰ ਕੀਤਾ। ਕਹੈ, 'ਘਰ ਹੀ ਬੈਠਿਆ ਗੰਗਾ ਆਈ, ਤੁਸੀ ਗਰੀਬੁ ਨਿਵਾਜੁ ਹੋ ਜੀ। ਦਿਆਲੁ ਹੋਵੋ ਜੀ।'

ਸ੍ਰੀ ਬਾਬੇ ਜੀ ਕੇ ਨਜਰ ਭਰ ਦੇਖਣੇ ਨਾਲ ਸੇਖ ਦੀ ਦਿਬ ਦਿਸਟ ਹੋਈ, ਰੋਮੁ ਰੋਮੁ ਦਰ ਦਿਵਾਲੁ[4] ਮਸਤ ਹੋਇ ਗਇਆ। ਹਰਿ ਜਾਮੇ ਹਰਿ ਬੁਰਕੇ ਅੰਦਰੁ ਬ੍ਰਹਮੁ ਹੀ ਨਦਰੀ ਆਇਆ। ਸ੍ਰੀ ਬਾਬਾ ਜੀ ਖੁਸੀ ਦੇ ਕੈ ਬਿਦਿਆ ਹੋਇਆ।

## ੧੫. ਮੋਇਆ ਹਾਥੀ ਜਿਵਾਇਆਂ

### (ਸਾਖੀ ਦਿਲੀ ਦੇ ਪਾਤਿਸਾਹਿ ਸੁਲਤਾਨ ਬ੍ਰਹਮੁ ਬੇਗ[5] ਨਾਲ ਹੋਈ)

ਸ੍ਰੀ ਬਾਬਾ ਜੀ ਆਉਦੇ ਆਉਦੇ ਦਿਲੀ ਆ ਨਿਕਲੇ। ਦਿਲੀ ਦਾ ਪਾਤਸਾਹੁ ਸੁਲਤਾਨ ਬ੍ਰਹਮ ਬੇਗੁ ਥਾ। ਮਹਾਉਤ[6] ਦੇ ਡੇਰੈ ਰਾਤਿ ਜਾਇ ਰਹੇ। ਉਨਾ ਬਹੁਤੁ ਖਿਜਮਤੁ ਕੀਤੀ। ਕੁਦਰਤੁ ਨਾਲਿ ਸਵੇਰ ਹੋਦੀ ਨੋ ਇਕ ਹਾਥੀ ਮਰਿ ਗਇਆ; ਉਇ ਰੋਦੇ ਪਿਟਦੇ ਆਇ ਨਿਕਲੇ। ਸ੍ਰੀ ਬਾਬੈ ਜੀ ਪੁਛਿਆ, 'ਤੁਸੀ ਕਿਉ ਰੋਦੇ ਹੋ?' ਉਨਾ ਅਰਜੁ ਕੀਤੀ, ਕਹੈ, 'ਜੀ ਅਸੀ ਹਾਥੀ ਪਿਛੈ ਰੋਦੇ ਹੈ ਜੀ।' ਸ੍ਰੀ ਬਾਬੈ ਜੀ ਪੁਛਿਆ, 'ਏਹੁ ਹਾਥੀ ਕਿਸਕਾ ਥਾ?' ਉਨਾ ਕਹਿਆ, 'ਜੀ ਹਾਥੀ ਖੁਦਾਇ ਦਾ ਯਾ ਪਾਤਿਸਾਹੁ ਕਾ ਥਾ।' ਸ੍ਰੀ ਬਾਬੈ ਕਹਿਆ 'ਪਿਸੁ ਤੁਸੀ ਕਿਉ ਰੋਦੇ ਹੋ?' ਉਨੀ ਕਹਿਆ, 'ਜੀ ਅਸਾਡਾ ਰੁਜਗਾਰੁ ਬਨਿਆ ਹੋਇਆ ਥਾ। ਬਣੀ ਹੋਈ ਚਾਕਰੀ ਥੀ, ਟਬਰ ਸੁਖਾਲਾ ਰੋਟੀਆਂ ਖਾਂਦਾ ਥਾ ਜੀ।' ਸ੍ਰੀ ਬਾਬਾ ਜੀ ਉਨਾ ਨਿਮਾਣੇ ਹੋਣੇ ਨਾਲਿ ਬਹੁਤੁ ਮਿਹਰਵਾਨ ਹੋਏ। ਬਚਨੁ ਕੀਤਾ, 'ਜੇ ਏਹੁ ਹਾਥੀ ਜੀਵੈ ਤਾ ਤੁਸੀ ਰੋਵੋ ਨਾਹੀ' ਕਿਉ। ਉਨੀ ਕਹਿਆ, 'ਜੀ ਮੁਏ ਕਿਥਉ ਜੀਵੈ ਜੀ?'

ਸ੍ਰੀ ਬਾਬੈ ਜੀ ਬਚਨੁ ਕੀਤਾ, 'ਸ੍ਰੀ ਵਾਹਗੁਰੂ ਆਖ ਕੈ ਇਸੁ ਕੇ ਮੁਹੁ ਪਰੁ ਹਥੁ ਫੇਰੋ, ਏਹੁ ਜੀਵੈਗਾ।' ਉਨਾ ਆਗਿਆ ਮੰਨ ਲਈ। ਵਾਹਗੁਰੂ ਆਖ ਕੈ ਮੁਹੁ ਪਰੁ ਹਥਿ ਫੇਰਿਆ। ਹਾਥੀ ਉਠਿ ਖੜਾ ਹੋਇਆ। ਏਹੁ ਖਬਰ ਪਾਤਿਸਾਹੁ ਨੋ ਪਹੁਚੀ।

---

1. ਨਵਾਂ ਸ਼ਾਹ (ਬਾਦਸ਼ਾਹ), ਅਰਥਾਤ ਲਾੜਾ।
2. ਬੰਬੀਹਾ।
3. ਕੀਮਤ।
4. ਭਾਵ—ਅੰਦਰੋਂ, ਬਾਹਰੋਂ।
5. ਅਰਥਾਤ—ਸੁਲਤਾਨ ਇਬਰਾਹੀਮ ਲੋਧੀ, ਜਿਸ ਦਾ ਸਮਾਂ ਸੰਮਤ, ੧੫੭੪ ਬਿ: (ਸੰਨ ੧੫੧੭ ਈ:) ਤੋਂ ਸੰਮਤ ੧੫੮੩ ਬਿ: (ਸੰਨ ੧੫੨੬ ਈ:) ਤੱਕ ਹੈ। ਇਸ ਤੋਂ ਪਹਿਲਾਂ ਦਿੱਲੀ ਦੇ ਤਖ਼ਤ ਉੱਤੇ ਬੈਠ ਕੇ ਸੁਲਤਾਨ ਬਹਿਲੋਲ ਲੋਧੀ ਨੇ ਸੰਮਤ ੧੫੦੮ ਤੋਂ ੧੫੪੬ ਬਿ: ਤੱਕ ਤੇ ਫੇਰ ਸੰਮਤ ੧੫੪੬ ਤੋਂ ਸੰਮਤ ੧੫੭੪ ਬਿ: ਤੱਕ ਸਿਕੰਦਰ ਲੋਧੀ ਨੇ ਰਾਜ ਕੀਤਾ ਸੀ।
6. ਮਹਾਵਤ, ਹਾਥੀਵਾਨ।

ਸੁਲਤਾਨ ਬ੍ਰਹਮੁ ਬੇਗੁ ਹਾਥੀ ਪਰੁ ਚੜ ਕੈ ਆਇਆ। ਕਹੈ, 'ਏ ਦਰਵੇਸੁ, ਏਹ ਹਾਥੀ ਤੈ ਜੀਵਾਇਆ ਹੈ?' ਸ੍ਰੀ ਬਾਬੈ ਜੀ ਕਹਿਆ, 'ਮਾਰਣੁ ਅਤੇ ਜੀਵਾਲਣੁ ਵਾਲਾ ਖੁਦਾਇ ਹੈ ਅਤੇ ਦੁਆਇ ਫਕੀਰਾਂ ਹੈ, ਰਹਿਮੁ ਅਲਾਹਿ ਹੈ।' ਫੇਰੁ ਪਾਤਿਸਾਹੁ ਨੇ ਪੁਛਿਆ, 'ਏਹੁ ਫੇਰੁ ਮਾਰ ਜੀਵਾਉ।' ਸ੍ਰੀ ਬਾਬੈ ਜੀ ਕਹਿਆ। ਸਲੋਕ :

**ਮਾਰੈ ਜੀਵਾਲੈ ਸੋਇ॥ ਨਾਨਕ ਏਕਸੁ ਬਿਨੁ ਦੂਜਾ ਅਉਰ ਨ ਕੋਇ॥ ੧॥**

ਇਤਨੇ ਕਹਣੇ ਨਾਲਿ ਹਾਥੀ ਫੇਰੁ ਮਰਿ ਗਇਆ। ਫੇਰ ਪਾਤਸਾਹੁ ਕਹਿਆ, 'ਜੀਵਾਉ ਦਿਖਾਓ।' ਸ੍ਰੀ ਬਾਬੈ ਜੀ ਕਹਿਆ, 'ਹਜਰਤੁ ਸਲਾਮਤੁ ਜੀ, ਲੋਹਾ ਅਗਨੁ ਵਿਚਿ ਤਪਾਇਕੈ ਲਾਲੁ ਕਰੀਦਾ ਹੈ ਪਰ ਹਥ ਪਰੁ ਰਤੀ ਭਰ ਨਾਹੀ ਠਹਰਾਉਦਾ ਅਤੇ ਅਛਰੁ ਕੋਈ ਰਤੀ ਰਹਦਾ ਹੈ। ਤਿਉ ਫਕੀਰ ਖੁਦਾਇ ਵਿਚਿ ਲਾਲੁ ਹੋਦੇ ਹੈ। ਖੁਦਾਇ ਦੀ ਸੁਟੀ ਨੋ ਉਹੁ ਹਟਾਵਨੁ, ਪਰੁ ਉਨਾ ਦੀ ਸੁਟੀ ਹਟਣੋ ਰਹ ਪਹੁਚੀ' ਤਾ ਪਾਤਸਾਹੁ ਸਮਝ ਕਰੁ ਬਹੁਤ ਖੁਸੀ ਹੋਇਆ। ਕਹੈ, 'ਏ ਦਰਵੇਸ, ਕਿਛੁ ਕਬੂਲੁ ਕਰੁ।' ਸ੍ਰੀ ਬਾਬੈ ਜੀ ਸਲੋਕ ਕਹਿਆ :

***ਅਸਾ ਤਲਬੁ[1] ਖੁਦਾਇ ਦੀ ਬਿਆ[2] ਤਲਬ ਨ ਕਾਇ।**
**ਨਾਨਕ ਭੁਖੁ ਖੁਦਾਇ ਦੀ ਬਿਆ ਭੁਖੁ ਨ ਕਾਇ॥ ੧॥**

ਪਾਤਸਾਹ ਪੈਰਾਂ ਪਰ ਹਥ ਧਰ ਕੈ ਉਠੁ ਗਇਆ, ਸ੍ਰੀ ਬਾਬਾ ਜੀ ਅਤੇ ਮਰਦਾਨਾ ਉਥੋ ਚਲਦੇ ਰਹੇ।

## ੧੬. ਗੁਰੂ ਜੀ ਦੀ ਪਹਿਲੀ ਉਦਾਸੀ

### (ਸਾਖੀ ਸ਼ੇਖ਼ ਬਜੀਦੁ ਨਾਲੁ ਹੋਈ)

ਤਦਉ ਸ੍ਰੀ ਬਾਬਾ ਜੀ ਪਉਣੁ ਅਹਾਰ ਕਰਦੇ ਥੇ। ਪਹਿਰਾਵਾ ਇਕ ਬਸਤਰੁ ਅੰਬੋਆ, ਇਕ ਬਸਤਰੁ ਚਿਟਾ। ਇਕ ਪੈਰੁ ਜੁਤੀ, ਇਕ ਪੈਰੁ ਪੈਜਾਰੁ। ਗਲ ਵਿਚ ਖਫਨੀ, ਸਿਰ ਟੋਪੀ ਕਲੰਦਰੀ। ਮਾਲਾ ਹਡੀਆਂ ਦੀ ਮਥੈ ਟਿਕਾ ਕੇਸਰੁ ਕਾ। ਸ੍ਰੀ ਬਾਬਾ ਜੀ ਰਾਹੁ ਵਿਚਿ ਜਾਂਦੇ ਜਾਂਦੇ ਸੇਖ ਵਜੀਦੁ ਮਿਲਿ ਗਇਆ। ਸੁਖੁਪਾਲੁ[3] ਵਿਚਿ ਚੜਿਆ ਆਉਦਾ ਥਾ। ਉਸ ਦੇ ਸੁਖੁਪਾਲੁ ਨਾਲਿ ਛਿਅ ਕਹਾਰੁ ਥੇ। ਇਕ ਦਰਖਤੁ ਕੈ ਤਲੈ ਜਾਇ ਬੈਠੇ। ਉਹੁ ਕਹਾਰੁ ਚਿਕਣੁ ਅਤੇ ਝਲਣ ਲਗੇ। ਮਰਦਾਨੈ ਅਰਦਾਸੁ ਕੀਤੀ, 'ਜੀ ਪਾਤੁਸਾਹੁ, ਖੁਦਾਇ ਤਾਂ ਇਕੋ ਹੈ।' ਸ੍ਰੀ ਬਾਬੈ ਜੀ ਕਹਿਆ, 'ਮਰਦਾਨਿਆ ਖੁਦਾਇ ਇਕੋ ਹੈ।' ਮਰਦਾਨੈ ਅਰਦਾਸੁ ਕੀਤੀ, 'ਜੀ ਸਚੇ ਪਾਤਸਾਹੁ! ਏਹੁ ਕਿਸਕੀ ਪੈਦਾਇਸੁ ਹੈ ਜੀ, ਏਹੁ ਸੁਖੁਪਾਲੁ ਵਿਚ ਚੜਿਆ ਆਇਆ ਹੈ ਅਤੇ ਇਸ ਨੂੰ ਚਕੀ ਲਈ ਆਉਦੇ ਥੇ। ਫੇਰ ਇਸ ਨੂੰ ਚਿਕਣ ਅਤੇ ਝਲਣ ਲਗੇ ਹੈ।' ਸ੍ਰੀ ਬਾਬੈ ਜੀ ਕਹਿਆ*।

**ਸਲੋਕ : ਪੂਰਬ ਜਨਮੁ ਤਪੀਏ ਹੋਦੇ ਅਬ ਭਏ ਭੂਪਾਲ[4] ਸਹਿਆ ਡੰਡ।**
**ਤਬ ਕੇ ਥਕੇ ਨਾਨਕਾ ਅਬ ਹੀ ਮੰਡਾਵਣੁ ਲਗੁ॥ ੧॥**

ਸ੍ਰੀ ਬਾਬੈ ਜੀ ਕਹਿਆ, 'ਮਰਦਾਨਿਆ, ਤਪੁ ਤੇ ਰਾਜੁ, ਰਾਜੁ ਤੇ ਨਰਕੁ ਅਤੇ ਐਥੈ ਜਿ ਕੋਈ ਆਇਆ ਹੈ, ਮਾਤਾ ਕੇ ਗਰਭੁ ਤੇ ਜੋ ਨਿਕਲਿਆ ਹੈ, ਨੰਗੁ ਭੁਖੁ ਦੁਖੁ ਸੁਖੁ ਪਿਛਲਾ ਲੇਖੁ ਪ੍ਰਾਣੀ ਕਉ ਲਿਖਿਆ ਹੈ।' ਮਰਦਾਨੈ ਮਥਾ ਟੇਕਿਆ, ਉਥੋ ਚਲਦੇ ਰਹੇ।

## ੧੭. ਗੁਰੂ ਜੀ ਬਨਾਰਸ ਵਿਚ

### (ਸਾਖੀ ਬਨਾਰਸੀ ਵਿਖੈ ਚਤੁਰਦਾਸੁ ਪੰਡਤੁ ਨਾਲਿ ਹੋਈ)

ਸ੍ਰੀ ਬਾਬਾ ਜੀ ਜਾਂਦੇ ਜਾਂਦੇ ਬਨਾਰਸੀ ਕੇ ਚਉਕੁ ਵਿਚਿ ਜਾਇ ਬੈਠੇ। ਬਨਾਰਸੀ ਕਾ ਪੰਡਤੁ ਚਤੁਰ ਦਾਸੁ ਥਾ, ਇਸਨਾਨੁ ਨੋ ਆਇਆ ਥਾ। ਰਾਮੁ ਰਾਮੁ ਕਰਕੈ ਭੇਖੁ ਦੇਖੁ ਕੈ ਬੈਠੁ ਗਇਆ। ਕਹੈ, "ਏ ਭਗਤ! ਤੇਰੇ ਪਾਸ ਸਾਲਿਗ੍ਰਾਮ

1. ਚਾਹ, ਲੋੜ।
2. ਹੋਰ ਦੂਜੀ।
3. ਪਾਲਕੀ।
4. ਰਾਜੇ।
* ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ।

ਨਾਹੀ। ਤੁਲਸੀ ਕੀ ਮਾਲਾ ਨਾਹੀ। ਸਿਮਰਨੀ ਨਾਹੀ। ਗੋਪੀ ਚੰਦਨ[1] ਕਾ ਟਿਕਾ ਨਾਹੀ। ਅਰ ਤੂ ਅਤੀਤੁ[2] ਭਗਤੁ ਕਹਾਉਂਦਾ ਹੈ। ਤੈ ਕਿਆ ਭਗਤ ਪਾਈ ਹੈ?"

ਸ੍ਰੀ ਬਾਬੈ ਜੀ ਕਹਿਆ, 'ਮਰਦਾਨਿਆ, ਰਬਾਬੁ ਬਜਾਉ।' ਮਰਦਾਨੈ ਰਬਾਬੁ ਬਜਾਇਆ। ਰਾਗੁ ਬਸੰਤੁ ਵਿਚਿ ਸਬਦੁ ਕਹਿਆ :

**ਸਾਲਗ੍ਰਾਮ ਬਿਪ ਪੂਜਿ ਮਨਾਵਹੁ, ਸੁਕ੍ਰਿਤ[3] ਤੁਲਸੀ ਮਾਲਾ॥**
**ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ॥ ੧॥**
**ਕਾਹੇ ਕਲਰਾ ਸਿੰਚਿਹੁ, ਜਨਮੁ ਗਵਾਵਹੁ॥**
**ਕਾਚੀ ਢਹਗਿ ਦਿਵਾਲ[4], ਕਾਹੇ ਗਚੁ[5] ਲਾਵਹੁ॥ ੧॥ ਰਹਾਉ॥**

ਪੰਡਤੁ ਕਹਿਆ, 'ਏ ਭਗਤੁ, ਏਹ ਵਸਤੁ ਤਾਂ ਕਲਰੁ ਕਾ ਸਿੰਚਣਾ ਹੋਇਆ। ਉਹੁ ਵਸਤੁ ਕਉਣ ਹੈ ਜਿਸੁ ਨਾਲੁ ਧਰਤੀ ਸਿੰਚੀਐ ਅਤੇ ਸ੍ਰੀ ਪ੍ਰਮੇਸਰੁ ਜੀ ਮਿਲੈ।' ਸ੍ਰੀ ਬਾਬੈ ਜੀ ਦੂਜੀ ਪਉੜੀ ਕਹੀ :

***ਕਾਮ ਕ੍ਰੋਧੁ ਦੁਇ ਕਰਹੁ ਬਸੋਲੇ, ਗੋਡਹੁ ਧਰਤੀ ਭਾਈ॥**
**ਜਿਉ ਗੋਡਹੁ ਤਿਉ ਤੁਮ ਸੁਖ ਪਾਵਹੁ, ਕਿਰਤੁ ਨਾ ਮੇਟਿਆ ਜਾਈ॥ ੨॥**

ਫੇਰੁ ਪੰਡਤੁ ਕਹਿਆ, 'ਏ ਭਗਤ, ਧਰਤੀ ਤਾਂ ਖੋਦੀ ਪਰੁ ਸਿੰਜੇ ਬਿਨਾ ਕਿਉ ਕਰੁ ਹਰੀ ਹੋਵੈ ਅਤੇ ਮਾਲੀ ਕਿਤੁ ਬਿਧਿ ਆਪੁਣੀ ਕਰ ਜਾਣੈ?' ਸ੍ਰੀ ਬਾਬੈ ਜੀ ਤੀਜੀ ਪਉੜੀ ਕਹੀ :

**ਕਰ ਹਰਿਹਟ[6] ਮਾਲ[7] ਟਿੰਡ ਪਰੋਵਹੁ, ਤਿਸੁ ਭੀਤਰਿ ਮਨੁ ਜੋਵਹੁ॥**
**ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ, ਤਉ ਮਾਲੀ ਕੇ ਹੋਵਹੁ॥ ੩॥***

ਪੰਡਿਤੁ ਕਹਿਆ, 'ਤੁਮ ਪਰਮੁ ਹੰਸੁ ਹੋ ਜੀ।' ਕਹੈ 'ਜੀ ਅਸਾਡੀ ਮਤੁ ਮਲੀਨੁ ਇੰਦ੍ਰੀਆਂ ਨਾਲ ਬਗੁਲੇ ਕੀ ਨਿਆਈ ਹੈ ਜੀ।' ਸ੍ਰੀ ਬਾਬੈ ਚਉਥੀ ਪਉੜੀ ਕਹੀ :

**ਬਗੁਲੇ ਤੇ ਫੁਨਿ ਹੰਸਲਾ ਹੋਵੈ, ਜੇ ਤੂ ਕਰਹਿ ਦਇਆਲਾ॥**
**ਪ੍ਰਣਵਤਿ[8] ਨਾਨਕ ਦਾਸਨਿ ਦਾਸਾ, ਦਇਆ ਕਰਹੁ ਦਇਆਲਾ॥ ੪॥**

ਫੇਰੁ ਪੰਡਿਤੁ ਕਹਿਆ, 'ਜੀ ਤੁਸੀਂ ਸ੍ਰੀ ਪ੍ਰਮੇਸਰੁ ਕੇ ਭਗਤੁ ਹੋ ਜੀ। ਪਰੁ ਇਸੁ ਨਗਰੀ ਕਉ ਭੀ ਪਵਿਤਰ ਕਰੋ ਜੀ। ਕਿਛੁ ਇਸੁ ਕਾ ਭੀ ਗੁਣ ਲੇਵੋ ਜੀ।' ਸ੍ਰੀ ਬਾਬੈ ਜੀ ਪੁਛਿਆ, 'ਇਸ ਕਾ ਕਿਆ ਗੁਣ ਹੈ?' ਪੰਡਤੁ ਕਹਿਆ, 'ਇਸ ਕਾ ਗੁਣ ਬਿਦਿਆ ਹੈ ਜੀ। ਇਸੁ ਕੋ ਪੜੇ ਤੇ ਤੇਰਾ ਅਸੀਰਬਾਦ ਫੁਰੈਗਾ ਜੀ। ਅਰੁ ਜਹਾਂ ਬੈਠੋਗੇ ਤਾਂ ਸੰਸਾਰੁ ਮੰਨੈਗਾ ਜੀ। ਅਰੁ ਇਸੁ ਕੋ ਪੜੇ ਤੇ ਮਹੰਤੁ ਹੋਵੋਗੇ ਜੀ।' ਸ੍ਰੀ ਬਾਬੈ ਜੀ ਬਸੰਤੁ ਵਿਚਿ ਸਬਦੁ ਕਹਿਆ :

**ਰਾਜਾ ਬਾਲਕੁ ਨਗਰੀ ਕਾਚੀ, ਦੁਸਟਾ ਨਾਲਿ ਪਿਆਰੋ॥**
**ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ॥ ੧॥**
**ਸੁਆਮੀ ਪੰਡਿਤਾ ਤੁਮ੍ ਦੇਹੁ ਮਤੀ॥**
**ਕਿਨ ਬਿਧਿ ਪਾਵਉ ਪ੍ਰਾਨਪਤੀ॥ ੧॥ ਰਹਾਉ॥**

---

1. ਦ੍ਵਾਰਕਾ (ਕਾਠੀਆਵਾੜ) ਦੇ ਗੋਪੀ-ਤਾਲ ਦੀ ਮਿੱਟੀ, ਜਿਸ ਨੂੰ ਵੈਸ਼ਣਵ ਲੋਕ ਪਵਿਤ੍ਰ ਮੰਨ ਕੇ ਮੱਥੇ ਉਤੇ ਤਿਲਕ ਵਜੋਂ ਲਾਉਂਦੇ ਹਨ।
2. ਤਿਆਗੀ, ਪਾਰੰਗਤ।
3. ਚੰਗੇ ਕੰਮ-ਦਾਨ, ਪੁੰਨ ਆਦਿ।
4. ਦੀਵਾਰ, ਕੰਧ।
5. ਪਲਸਤਰ।
6. ਹਲਟ।
7. ਮਾਲ੍ਹ, ਜਿਸ ਵਿਚ ਲੜੀਵਾਰ ਟਿੰਡਾਂ ਪਰੋਈਆਂ ਹੁੰਦੀਆਂ ਹਨ।
8. ਪ੍ਰਣਾਮ ਕਰਦਾ ਹੈ।

* ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬੰਦ ਨੰ. ੨ ਤੇ ੩ ਅੱਗੇ-ਪਿੱਛੇ ਹਨ।

**ਭੀਤਰਿ ਅਗਨਿ ਬਨਾਸਪਤਿ ਮਉਲੀ, ਸਾਗਰੁ ਪੰਡੈ ਪਾਇਆ ॥**
**ਚੰਦੁ ਸੂਰਜੁ ਦੁਇ ਘਰ ਹੀ ਭੀਤਰਿ, ਐਸਾ ਗਿਆਨੁ ਨ ਪਾਇਆ॥ ੨ ॥**
**ਰਾਮ ਰਵੰਤਾ[1] ਜਾਣੀਐ, ਇਕ ਮਾਈ[2] ਭੋਗੁ ਕਰੇਇ[3]॥**
**ਤਾ ਕੇ ਲਖਣ ਜਾਣੀਅਹਿ, ਖਿਮਾ ਧਨੁ ਸੰਗ੍ਰਹੇਇ ॥ ੩ ॥**
**ਕਹਿਆ ਸੁਣਹਿ ਨ ਖਾਇਆ ਮਾਨਹਿ, ਤਿਨ੍ਾ ਹੀ ਸੇਤੀ ਵਾਸਾ॥**
**ਪ੍ਰਣਵਤਿ ਨਾਨਕੁ ਦਾਸਨਿ ਦਾਸਾ, ਖਿਨੁ ਤੋਲਾ ਖਿਨੁ ਮਾਸਾ ॥ ੪ ॥**

ਫੇਰੁ ਚਤੁਰੁ ਦਾਸੁ ਬੇਨਤੀ ਕੀਤੀ, 'ਜੀ ਅਸੀ ਸੰਸਾਰ ਨੋ ਪੜਾਉਦੇ ਹੈ ਜੀ। ਅਤੇ ਪੜਦੇ ਭੀ ਹੈ। ਕਿਛੁ ਅਸਾਨੋ ਪ੍ਰਮੇਸਰੁ ਕਾ ਨਾਉ ਪ੍ਰਾਪਤ ਭੀ ਹੋਇਗਾ ਜੀ ਯਾ ਨਾਹੀ ਜੀ?' ਸ੍ਰੀ ਬਾਬੇ ਜੀ ਬਚਨੁ ਕੀਤਾ, 'ਸੁਆਮੀ ਜੀ, ਤੂ ਕਿਆ ਪੜਿਆ ਹੈ? ਅਰੁ ਪਹਿਲਾ ਕਉਣੁ ਵਸਤੁ ਚਾਟੜਿਆਂ[4] ਨੋ ਪੜਾਉਦਾ ਹੈ?'

ਤਾਂ ਪੰਡਤੁ ਕਹਿਆ, 'ਬਚਨੁ ਕਰ ਪਹਲਾਂ ਪਟੀ ਬ੍ਰਹਮੇ ਕੀ ਸੰਸਾਰ ਨੋ ਪੜਾਉਦੇ ਹੈ ਜੀ।' ਸ੍ਰੀ ਬਾਬੈ ਜੀ ਰਾਗੁ ਰਾਮਕਲੀ ਵਿਚ ਓਅੰਕਾਰੁ ਕਹਿਆ :

**ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥**
**ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥**
**ਓਅੰਕਾਰਿ ਸਬਦਿ ਉਧਰੇ॥ ਓਅੰਕਾਰਿ ਗੁਰਮੁਖਿ ਤਰੇ॥**
**ਓਨਮ ਅਖਰ ਸੁਣਹੁ ਬੀਚਾਰੁ॥ ਓਨਮ ਅਖਰੁ ਤ੍ਰਿਭਵਣ ਸਾਰੁ॥ ੧ ॥**
**ਸੁਣਿ ਪਾਡੇ ਕਿਆ ਲਿਖਹੁ ਜੰਜਾਲਾ॥ ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥ ੧॥ ਰਹਾਉ॥**
**ਪੰਡਤੁ ਆਇ ਪੈਰੀ ਪਇਆ। ਨਾਉ ਧਰੀਕੁ ਹੋਇਆ, ਲਗਾ ਗੁਰੂ ਗੁਰੂ ਜਪਣੁ।**
**ਬੋਲੋ ਭਾਈ ਸ੍ਰੀ ਵਾਹਗੁਰੂ ਜੀ।**

## ੧੮. ਸਾਖੀ ਨਾਨਕ ਮਤੇ ਹੋਈ

ਸਿਧਾ ਨਾਲਿ। ਸ੍ਰੀ ਬਾਬਾ ਜੀ ਇਕਸੁ ਬੜੁ[5] ਕੈ ਤਲੈ ਜਾਇ ਬੈਠੇ। ਉਹ ਬੜੁ ਕਈ ਬਰਸਾ ਕਾ ਸੁਕਾ ਖੜਾ ਥਾ, ਸੋ ਹਰਿਆ ਹੋਇਆ। ਉਥੈ ਆਇ ਨਿਕਲੇ ਸਿਧ, ਗੁਰੂ ਜੀ ਨੋ ਪੁਛਿਆ, 'ਏ ਬਾਲਕ, ਤੂ ਕਿਸ ਕਾ ਸਿਖੁ ਹੈ? ਅਰ ਕਿਸੁ ਦੁਖੁ ਤੇ ਘਰ ਤੇ ਨਿਕਲਿਆ ਹੈ। ਅਰੁ ਇਥੈ ਜੋ ਤੂ ਆਇਆ ਹੈ, ਕਿਛੁ ਸਕਤ ਭੀ ਰਖਦਾ ਹੈ?'

ਸ੍ਰੀ ਬਾਬੈ ਜੀ ਕਹਿਆ, 'ਮੈ ਗਰੀਬ ਹਾ, ਸਕਤ ਸ੍ਰੀ ਕਰਤੇ ਪੁਰਖੁ ਨੇ ਤੁਸਾਂ ਨੋ ਹੀ ਬਖਸੀ ਹੈ ਜੀ।' ਸਿਧਾ ਕਹਿਆ ਏਸ ਨੂੰ ਪਰਤਾਇ ਦੇਖੀਐ ਜਾਂ ਸੰਝ ਪਈ ਤਾਂ ਸ੍ਰੀ ਗੁਰੂ ਜੀ ਮਰਦਾਨੇ ਨੋ ਕਹਿਆ, 'ਧੂਣੀ ਲੇ ਆਉ।' ਮਰਦਾਨਾ ਧੂਣੀ ਨੋ ਲੇਣੁ ਗਇਆ। ਸਿਧਾ ਧੂਣੀ ਮਰਦਾਨੇ ਤੇ ਖੋਹੁ ਲੀਤੀ। ਮਰਦਾਨਾ ਖਾਲੀ ਉਠਿ ਆਇਆ। ਸ੍ਰੀ ਗੁਰੂ ਜੀ ਕਹਿਆ, 'ਮਰਦਾਨਿਆ, ਕਿਉ?' ਕਹੈ, 'ਜੀ ਤੂ ਸਭੁ ਕਿਛੁ ਜਾਣਦਾ ਹੈ ਜੀ। ਸਿਧਾ ਧੂਣੀ ਖੋਹੁ ਲੀਤੀ ਜੀ।' ਸ੍ਰੀ ਬਾਬੈ ਜੀ ਕਹਿਆ, 'ਮਰਦਾਨਿਆ, ਵਾਹੁਗੁਰੂ ਆਖ ਕੈ ਚਾਦਰੁ ਝਾੜੁ।' ਜਾਂ ਚਾਦਰੁ ਝਾੜੀ ਪੰਜ ਚਾਰ ਮੇਙਣਾ ਝੜੀਆ। ਸ੍ਰੀ ਬਾਬੈ ਜੀ ਕਹਿਆ, 'ਕੂਟ ਕੈ ਧੂਣੀ ਕਰੁ।' ਜਾਂ ਕੂਟੈ ਤਾ ਕਈ ਮਣਾ ਹੋਈਆ, ਧੂਣੀ ਬਾਲੀ। ਤਾਂ ਸਿਧ ਹੈਰਾਨੁ ਹੋਇ ਰਹੇ।

ਫੇਰੁ ਸਿਧਾ ਪਉਣੁ ਚਲਾਇਆ। ਅੰਧੇਰੀ ਬੜੀ ਤੂਫਾਨ ਉਠੀ, ਦਰਖਤ ਲਗੇ ਉਡਣ। ਉਹੁ ਬੜੁ ਭੀ ਲਗਾ ਉਡਣੁ ਜਿਸੁ ਬੜੁ ਕੈ ਤਲੈ ਬੈਠੇ ਥੇ ਤਾ ਸ੍ਰੀ ਬਾਬਾ ਜੀ ਬੜੁ ਨੂ ਪੰਜਾ ਲਾਇਆ, ਬਚਨੁ ਕੀਤਾ, 'ਬੜੁ, ਤੂ ਤਾ

1. ਰਾਮ ਨਾਮ ਦਾ ਜਾਪ ਕਰਨ ਵਾਲਾ।
2. ਇਕ ਮਈ, ਇਕ ਸਮਾਨ।
3. ਸੁਖ-ਦੁਖ ਨੂੰ ਇਕ ਸਮਝੇ।
4. ਚਾਟੜੇ, ਚੇਲੇ, ਵਿਦਿਆਰਥੀ।
5. ਬੋਹੜ।

ਇਥੈ ਰਹੁ।' ਤਾ ਬੜੁ ਉਥੈ ਹੀ ਖੜਾ ਹੋਇ ਰਹਿਆ। ਤਾਂ ਧੂਣੀ ਐਸੀ ਉਡੀ, ਚਾਰ ਪਹਰੁ ਰਾਤਿ ਉਡਦੀ ਰਹੀ। ਸਿਧਾਂ ਕੀਆਂ ਜਿਤਨੀਆਂ ਧੂਣੀਆ ਥੀ, ਸਭ ਉਡ ਗਈਆਂ। ਅਰ ਸਿਧ ਭੀ ਮੁਹੁ ਢਕ ਕੈ ਪੈ ਰਹੇ ਥੇ। ਜਾਂ ਅੰਧੇਰੀ ਮਿਟ ਗਈ, ਸਵੇਰੁ ਹੋਈ ਤਾਂ ਸਿਧ ਧੂਣੀਆਂ ਦੇਖੈ ਤਾ ਕਿਸੀ ਕੀ ਨਾ ਰਹੀ। ਤਾਂ ਗੋਰਖੁ ਨੇ ਕਹਿਆ ਭਰਥਰੀ ਨੋ 'ਤੂ ਕਿਸੀ ਜਾਗਾ ਤੇ ਅਗ ਲਿਆਉ।' ਜਾਂ ਭਰਥਰੀ ਸਾਰੇ ਫਿਰ ਥਕਿਆ, ਕਿਤੀ ਹਥੁ ਆਵੈ ਨਾਹੀ। ਸ੍ਰੀ ਬਾਬੈ ਜੀ ਆਗੈ ਹੀ ਬੈਸੰਤਰੁ ਨੋ ਕਹਿਆ ਥਾ ਤੂ ਛਿਪ ਬੈਠੁ।' ਬੈਸੰਤਰੁ ਛਿਪੁ ਬੈਠਾ ਥਾ। ਜਾ ਭਰਥਰੀ ਦੇਖੈ ਤਾ ਨਾਨਕ ਕੀ ਧੂਣੀ ਜਾਗਦੀ ਹੈ।

ਭਰਥਰੀ ਨੇ ਜਾਇ ਗੋਰਖੁ ਨੋ ਕਹਿਆ, 'ਅਗੁ ਕਿਤੀ ਨਾਹੀ, ਮੈ ਸਾਰੈ ਫਿਰ ਥਕਿਆ ਹਾ ਜੀ, ਪਰ ਇਕ ਨਾਨਕ ਕੀ ਧੂਣੀ ਜਾਗਦੀ ਹੈ ਜੀ।' ਤਾ ਗੋਰਖੁ ਕਹਿਆ, 'ਕਿਵੀ ਉਸ ਤੇ ਅਗ ਲੇ ਆਉ।' ਤਾਂ ਭਰਥਰੀ ਆਇ ਮਰਦਾਨੇ ਤੇ ਅਗ ਮੰਗੀ।

ਤਾਂ ਸ੍ਰੀ ਬਾਬੈ ਜੀ ਕਹਿਆ, 'ਹੇ ਭਰਥਰੀ, ਅਗ ਤਾਂ ਦੇਵੈਗਾ ਜਾਂ ਗੋਰਖੁ ਅਪਣੀ ਇਕੁ ਮੁੰਦ੍ਰਾ ਅਰੁ ਸਜੈ ਪੈਰ ਕੀ ਖੜਾਉ ਦੇਵੈਗਾ।' ਭਰਥਰੀ ਜਾਇ ਗੋਰਖੁ ਨੋ ਕਹਿਆ, 'ਜੀ ਨਾਨਕ ਇਉ ਕਹਦਾ ਹੈ ਜੀ।' ਤਾਂ ਗੋਰਖੁ ਨੈ ਆਪੁਣੇ ਸਜੇ ਕੰਨ ਦੀ ਇਕ ਮੁੰਦ੍ਰਾਲ[1] ਅਰ ਸਜੇ ਪੈਰ ਦੀ ਇਕ ਖੜਾਉ ਦਿਤੀ। ਭਰਥਰੀ ਲੇ ਆਇਆ। ਸ੍ਰੀ ਬਾਬੈ ਜੀ ਸਿੰਧਾਂ ਦੀ ਪੂਜਾ ਖਸ ਲੀਤੀ। ਸਿਧਿ ਹੈਰਾਨੁ ਹੋਇ ਰਹੇ। ਫੇਰ ਸਿਧਾ ਅਧੀ ਰਾਤ ਨੋ ਬਾਬੇ ਤੇ ਦੁਧੁ ਮਗਿਆ। ਸ੍ਰੀ ਬਾਬੈ ਜੀ ਖੂਹੇ ਨੋ ਆਵਾਜੁ ਕੀਤੀ। 'ਖੁਆਜੇ ਤੂ ਦੁਧ ਦੇਹਿ।' ਤਾਂ ਖੂਹੇ ਵਿਚਉ ਦੁਧੁ ਉਛਲ ਕੈ ਬਾਹਰ ਆਇ ਪਇਆ। ਭਰਥਰੀ ਤੂਬੇ ਭਰ ਲੈ ਗਇਆ। ਸਿਧਾਂ ਪੀਤਾ, ਦੁਧ ਮੁਕੈ ਨਾਹੀ। ਜਾਂ ਸਵੇਰੁ ਹੋਈ ਤਾਂ ਸ੍ਰੀ ਬਾਬੈ ਜੀ ਖੁਆਜੇ ਨੂੰ ਕਹਿਆ, 'ਏਹ ਮੁੰਦ੍ਰਾ ਅਰੁ ਖੜਾਉ ਅਸਾਡੀ ਅਮਾਨਤ ਰਖੁ।' ਖੁਆਜੈ ਮਥਾ ਟੇਕਿਆ।

ਫੇਰੁ ਸਿਧਾਂ ਪੁਛਿਆ, 'ਤੂ ਕਿਸ ਕਾ ਸਿਖੁ ਹੈ?' ਸ੍ਰੀ ਬਾਬੈ ਜੀ ਕਹਿਆ, 'ਸਚੁ ਕਾ ਸਿਖੁ ਹਾਂ।' ਸ੍ਰੀ ਬਾਬੈ ਜੀ ਇਕੁ ਸਬਦੁ ਰਾਗੁ ਸੂਹੀ ਵਿਚਿ ਕਹਿਆ :

**ਕਉਣ ਤਰਾਜੀ[2] ਕਵਣੁ ਤੁਲਾ[3], ਤੇਰਾ ਕਵਣੁ ਸਰਾਫੁ ਬੁਲਾਵਾ॥**
**ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ, ਕੈ ਪਹਿ ਮੁਲੁ ਕਰਾਵਾ ॥ ੧ ॥**
**ਮੇਰੇ ਲਾਲ ਜੀਉ, ਤੇਰਾ ਅੰਤੁ ਨ ਜਾਣਾ॥**
**ਤੂੰ ਜਲਿ ਥਲਿ ਮਹੀਅਲਿ[4] ਭਰਿਪੁਰਿ ਲੀਣਾ ਤੂੰ ਆਪੇ ਸਰਬ ਸਮਾਣਾ॥ ੧॥ ਰਹਾਉ॥**
**ਮਨੁ ਤਾਰਾਜੀ ਚਿਤੁ ਤੁਲਾ, ਤੇਰੀ ਸੇਵ ਸਰਾਫੁ ਕਮਾਵਾ॥**
**ਘਟ[5] ਹੀ ਭੀਤਰਿ ਸੋ ਸਹੁ ਤੋਲੀ, ਇਨ ਬਿਧਿ ਚਿਤੁ ਰਹਾਵਾ॥ ੨॥**
**ਆਪੇ ਕੰਡਾ ਤੋਲੁ ਤਰਾਜੀ, ਆਪੇ ਤੋਲਣਹਾਰਾ ॥**
**ਆਪੇ ਦੇਖੈ ਆਪੇ ਬੂਝੈ, ਆਪੇ ਹੈ ਵਣਜਾਰਾ ॥ ੩ ॥**
**ਅੰਧੁਲਾ ਨੀਚ ਜਾਤਿ ਪਰਦੇਸੀ, ਖਿਨੁ ਆਵੈ ਤਿਲੁ ਜਾਵੈ॥**
**ਤਾ ਕੀ ਸੰਗਤਿ ਨਾਨਕੁ ਰਹਦਾ, ਕਿਉ ਕਰਿ ਮੂੜਾ ਪਾਵੈ ॥ ੪॥**

ਫੇਰੁ ਸਿਧਾ ਕਹਿਆ, 'ਬਾਲਕ ਤੂ ਜੋਗੀ ਹੋਹੁ, ਦਰਸਨ ਭੇਖ[6] ਲੈ।' ਸ੍ਰੀ ਬਾਬੈ ਜੀ ਰਾਗੁ ਸੂਹੀ ਵਿਚਿ ਹੋਰੁ

---

1. 'ਉਦਾਸੀ ਗੋਪੀ ਚੰਦ ਮੈਣਾ ਵੰਤੀ ਕੀ' ਨਾਮੀ ਪੁਰਾਤਨ ਹੱਥ ਲਿਖਿਤ ਪੁਸਤਕ ਵਿਚ, ਅਜੇ ਤਕ ਅਣਛਪੀ ਹੀ ਹੈ, ਗੋਰਖ ਨਾਥ ਨੂੰ ਅੱਖੋਂ ਕਾਣਾ ਦੱਸ ਕੇ ਉਸ ਦੇ ਕੰਨ ਵਿਚ ਸਿਰਫ਼ ਇਕੋ ਮੁੰਦ੍ਰਾ ਲਿਖੀ ਹੈ, ਜਿਵੇਂ : "ਕਾਣੀ ਆਂਖ, ਮੁੰਦ੍ਰਾ ਜਿਸ ਏਕਾ, ਜਿਹਵਾ ਤੋਤਲ ਬੋਲੇ। ਅਨੰਤ ਸਿਧ ਕਾ ਗੁਰੂ ਭਣੀਅਲੇ, ਰਹੇ ਸਿਧਾਂ ਕੇ ਓਲੇ।"
2. ਤਰਾਜ਼ੀ (ਤਰਾਜੂ)—ਤੱਕੜੀ ਫੜਨ ਵਾਲਾ।
3. ਤੱਕੜੀ।
4. ਮਧਯ ਭਾਗ, ਜ਼ਮੀਨ ਅਸਮਾਨ ਦੇ ਵਿਚਕਾਰ।
5. ਹਿਰਦਾ ਰੂਪ ਘਟ।
6. ਭੇਖ ਦੀਆਂ ਦਰਸ਼ਨ (ਮੁੰਦ੍ਰਾਂ)।

ਸਬਦੁ ਕਹਿਆ :

ਜੋਗੁ ਨ ਖਿੰਥਾ ਜੋਗੁ ਨ ਡੰਡੈ, ਜੋਗੁ ਨ ਭਸਮ ਚੜਾਈਐ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ, ਜੋਗੁ ਨ ਸਿੰਙੀ ਵਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜੁਗਤਿ ਇਵ ਪਾਈਐ ॥ ੧ ॥
ਗਲੀ ਜੋਗੁ ਨ ਹੋਈ॥
ਏਕ ਦ੍ਰਿਸਟਿ ਕਰਿ ਸਮਸਰਿ[1] ਜਾਣੈ, ਜੋਗੀ ਕਹੀਐ ਸੋਈ॥ ੧॥ ਰਹਾਉ॥
ਜੋਗੁ ਨ ਬਾਹਰਿ ਮੜੀ ਮਸਾਣੀ, ਜੋਗੁ ਨ ਤਾੜੀ ਲਾਈਐ॥
ਜੋਗੁ ਨ ਦੇਸਿ ਦਿਸੰਤਰਿ ਭਵਿਐ, ਜੋਗੁ ਨ ਤੀਰਥਿ ਨਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜੁਗਤਿ ਇਵ ਪਾਈਐ॥ ੨॥
ਸਤਿਗੁਰੁ ਭੇਟੈ ਤਾ ਸਹਸਾ ਤੂਟੈ, ਧਾਵਤੁ ਵਰਜਿ ਰਹਾਈਐ॥
ਨਿਝਰੁ ਝਰੈ ਸਹਜ ਧੁਨਿ ਲਾਗੈ, ਘਰ ਹੀ ਪਰਚਾ ਪਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜੁਗਤਿ ਇਵ ਪਾਈਐ॥ ੩॥
ਨਾਨਕ ਜੀਵਤਿਆ ਮਰਿ ਰਹੀਐ, ਐਸਾ ਜੋਗੁ ਕਮਾਈਐ ॥
ਵਾਜੇ ਬਾਝਹੁ ਸਿੰਙੀ ਵਾਜੈ, ਤਉ ਨਿਰਭਉ ਪਦੁ ਪਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ, ਜੋਗ ਜੁਗਤਿ ਤਉ ਪਾਈਐ ॥ ੪॥

ਸਿਧਾ ਆਦੇਸੁ ਆਦੇਸੁ ਕੀਤਾ। ਕਹੈ, 'ਏਹੁ ਕੋਈ ਬਡਾ ਮਹਾ ਪੁਰਖੁ ਹੈ, ਜਿਸ ਕੇ ਬੈਠੇ ਤੇ ਸੁਕਾ ਬੜੁ ਹਰਿਆ ਹੋਇਆ।'

## ੧੯. ਸ੍ਰੀ ਨਿਰੰਕਾਰ ਨਾਲ ਗੋਸ਼ਟ

### (ਆਰਤੀ ਸੋਹਿਲੇ ਕਾ ਬੀਚਾਰੁ)

ਇਕ ਦਿਨ ਸ੍ਰੀ ਬਾਬਾ ਨਾਨਕ ਜੀ ਕਿਆ ਦੇਖੈ, ਸੰਸਾਰੁ ਨੂੰ ਕਿਛੁ ਖਬਰੁ ਨਾਹੀ। ਕਿਆ ਵਰਤਦਾ ਹੈ। ਸ੍ਰੀ ਪ੍ਰਮੇਸਰੁ ਜੀ ਕੀ ਦਰਗਾਹਿ ਵਿਚਿ ਜੇਹੇ ਜੇਹੇ ਕਰਮ ਕਮਾਈਦੇ ਹੈ, ਤੇਹੇ ਤੇਹੇ ਦਾ ਬੀਚਾਰੁ ਹੋਦਾ ਹੈ। ਸ੍ਰੀ ਪ੍ਰਮੇਸਰੁ ਜੀ ਕੀ ਦਰਗਾਹ ਵਿਚਿ ਪੁੰਨਾ ਤੇ ਪਾਪਾ ਦੇ ਦਫਤਰ ਲਿਖੀਦੇ ਹੈ। ਪਾਪਾ ਕਉ ਸਜਾਇ ਲਿਖੀਦੀ ਹੈ। ਪੁੰਨਾ ਕਉ ਬਖਸਸੁ ਲਿਖੀਦੀ ਹੈ। ਪਰੁ ਸੰਸਾਰੁ ਪਾਪ ਹੀ ਕਉ ਲਗ ਰਹਿਆ ਹੈ। ਨਿਰੰਕਾਰ ਜੀ ਕਹਿਆ, 'ਮੈਨਉ ਕੋਈ ਨਾਹੀ ਯਾਦ ਕਰਦਾ। ਜਾਂ ਮੈ ਇਨਾ ਨੁ ਦੁਖ ਲਾਈ ਤਾ ਮੈਨੂੰ ਏ ਯਾਦ ਕਰੈਗੇ। ਜਾਂ ਸੰਸਾਰ ਨੋ ਸ੍ਰੀ ਪਰਮੇਸਰੁ ਜੀ ਵਿਸਰਿਆ ਹੈ ਤਾਂ ਦੁਖੁ ਤਈਆਰੁ ਕੀਤਾ ਹੈ।'

ਤਾ ਸ੍ਰੀ ਨਿਰੰਕਾਰੁ ਜੀ ਕਹਿਆ, 'ਰੇ ਦੁਖੁ, ਤੂ ਕੇਹੀ ਸੰਸਾਰ ਨੋ ਪੀੜ ਲਗਾਵੈਗਾ?' ਸ੍ਰੀ ਬਾਬੇ ਨਾਨਕ ਜੀ ਬੇਨਤੀ ਕਰੀ ਸ੍ਰੀ ਨਿਰੰਕਾਰੁ ਕੈ ਆਗੈ। 'ਏ ਸ੍ਰੀ ਪਾਰਬ੍ਰਹਮੁ ਜੀ, ਸੰਸਾਰੁ ਸਭ ਪਾਪੁ ਹੀ ਨੋ ਲਗਦਾ ਹੈ, ਦੁਖੁ ਤੈ ਤਾਂ ਤਈਆਰੁ ਕੀਤਾ ਹੈ ਜੀ ਜਾਂ ਤੈਨੂੰ ਵਿਸਰਿਆ ਹੈ ਜੀ, ਐਪਰੁ[2] ਕਿਛੁ ਤੈ ਸੰਸਾਰ ਦੈ ਬਾਬੁ ਮਿਹਰਵਾਨੁ ਭੀ ਹੋਣਾ ਜੀ।'

ਕਹੈ, 'ਨਾਨਕ, ਮੈ ਕਿਆ ਮਿਹਰਵਾਨੁ ਹੋਵਾ, ਜਿਨਾ ਨੋ ਲਖ ਕਰੋੜੀਆ ਦਿਤੀਆ ਹੈ। ਲਖ ਪਾਤਸਾਹੀਆਂ ਅਮਰੁ[3] ਦਿਤੇ ਹੈ। ਅਛੇ ਮੰਦਰੁ ਸੁਖੁ ਸੰਮਤੁ ਦਿਤੀ ਹੈ ਜੀ ਅਰੁ ਪ੍ਰਾਣ ਦਿਤੇ ਹੈ ਜੀ ਅਤੇ ਉਨਾ ਦਾ ਆਖਿਆ ਭੀ ਮੈ ਮੰਨਦਾ ਹਾਂ, ਜੋ ਕਿਛੁ ਉਇ ਕਹਦੇ ਹੈ, ਉਨਾ ਦਾ ਆਖਿਆ ਭੀ ਮੈ ਕਰਦਾ ਹਾਂ। ਪਰ ਉਇ ਮੇਰਾ ਨਾਉ ਕਦੀ ਨਾਹੀ ਯਾਦੁ ਕਰਦੇ, ਮੈਨਉ ਜਾਣਦੇ ਹੀ ਨਾਹੀ। ਉਇ ਕਹਦੇ ਹੈ, ਜੋ ਕਿਛੁ ਕਰਦੇ ਹੈ ਅਸੀ ਕਰਦੇ ਹੈ।

1. ਬਰਾਬਰ, ਇਕੋ ਜਿਹਾ।
2. ਪਰ।
3. ਹੁਕਮ।

ਜੋ ਅਸੀ ਕਰੈਗੇ ਸੋਈ ਹੋਇਗਾ। ਐਸੇ ਬੇਖਬਰ ਰਹਦੇ ਹੈ। ਜਾਂ ਮੈ ਉਨਾ ਨੂੰ ਦੁਖੁ ਲਾਈ ਤਾ ਮੈਨੂੰ ਉਇ ਜਾਣਨਗੇ। ਨਾਨਕ ਜੀ, ਸੰਸਾਰੁ ਸੁਆਦੀ ਹੀ ਵਿਚਿ ਰਚ ਰਹਿਆ ਹੈ। ਏ ਨਾਨਕ, ਜਿਨਾ ਨੂੰ ਮੈ ਲਖ ਧਜਾ ਪਦਮ ਕਰੋੜੀਆਂ[1] ਦਿਤੀਆ ਹੈ, ਉਨੀ ਮੇਰੇ ਅਰਬੁ ਕਉਡੀ ਭੀ ਨਾਹੀ ਦੇ ਸਕਦੇ। ਜਾ ਮੈ ਉਨਾਂ ਨੂੰ ਦੁਖੁ ਲਾਈ ਤਾਂ ਉਇ ਮਾਇਆ ਨੋ ਵਿਛੋੜਨੁਗੇ। ਥੋੜੀ ਆਰਜਾ[2] ਹੈ ਤਾ ਭੀ ਮੈਨੋ ਕੋਈ ਨਾਹੀ ਯਾਦ ਕਰਦਾ, ਮਾਇਆ ਹੀ ਨਾਲਿ ਲਪਟੁ ਰਹੈ ਹੈ।'

ਕਹੈ, 'ਜੀ ਇਕ ਬੇਨਤੀ ਹੋਰੁ ਭੀ ਹੈ ਤੁਧੁ ਭਾਵੈ ਤਾਂ ਕਹਾ ਜੀ।' ਕਹੈ, 'ਨਾਨਕ ਜੀ, ਤੂ ਕਹੁ।' ਸ੍ਰੀ ਗੁਰੂ ਜੀ ਕਹਿਆ, 'ਸ੍ਰੀ ਮਿਹਰੁਵਾਨੁ ਜੀ, ਤੈ ਮੈਨੂੰ ਸੰਸਾਰੁ ਪੁਰੁ ਭੇਜਿਆ ਹੈ ਜੀ, ਸੰਸਾਰ ਦੈ ਬਾਬੁ ਕਿਛੁ ਮਿਹਰਵਾਨੁ ਭੀ ਹੋਹੁ ਜੀ। ਕੋਈ ਕੋਈ ਜੀਉ ਸੰਸਾਰੁ ਵਿਚਉ ਬਖਸੁ ਲੈਣੇ ਜੀ। ਜੈ ਤੈਨੂੰ ਭਾਵੈ ਜੀ।' ਕਹੈ, 'ਨਾਨਕ, ਤੂ ਸੰਸਾਰੁ ਵਿਚਿ ਜਾਇ ਕਰ ਮੇਰਾ ਵਰਤਾਰਾ ਸੁਣਾਉ। ਜਿ ਕੋਈ ਤੇਰੈ ਕਹੇ ਲਗੈਗਾ ਤਿਸੁ ਕਉ ਮੈ ਊਹਾ ਭੀ ਬਖਸਾਂਗਾ ਅਰੁ ਈਹਾਂ ਭੀ ਬਖਸਾਂਗਾ। ਅਰੁ ਜੇ ਕੋਈ ਤੇਰੈ ਕਹੇ ਨਾ ਲਗੇਗਾ ਤਿਸੁ ਕਉ ਮੈ ਸੰਸਾਰੁ ਵਿਚਿ ਦੁਖੁ ਭੇਜਿਆ ਹੈ। ਉਇ ਊਹਾ ਭੀ ਦੁਖੁ ਕੀ ਪੀੜਾ ਸਹੈਗੇ ਅਰੁ ਈਹਾਂ ਜਮ ਸਜਾਈ ਦੇਵੈਗਾ।'

ਤਬ ਸ੍ਰੀ ਨਿਰੰਕਾਰ ਜੀ ਕਉ ਨਮਸੁਕਾਰ ਕਰਕੈ ਊਹਾ ਤੇ ਆਇ ਕਰੁ ਲਗਾ ਸੰਸਾਰੁ ਨੂੰ ਪਰਮੇਸਰੁ ਕਾ ਨਾਉ ਦਿੜਾਉਣ। ਧਰਮੁ ਕੀਆ ਬਾਤਾ ਲਗਾ ਉਪਦੇਸੁ ਕਰਨੁ। ਜਿਤੁ ਕਰੁ ਸੁਖੀ ਹੋਵਨ। ਅਗੈ ਮੁਕਤੇ ਹੋਵੈ। ਸ੍ਰੀ ਬਾਬੈ ਨਾਨਕ ਜੀ ਰਾਗੁ ਗਉੜੀ ਵਿਚਿ ਬਾਣੀ ਬੋਲਿਆ :

**ਜੈ ਘਰਿ ਕੀਰਤਿ[3] ਆਖੀਐ, ਕਰਤੇ ਕਾ ਹੋਇ ਬੀਚਾਰੋ॥**
**ਤਿਤੁ ਘਰਿ ਗਾਵਹੁ ਸੋਹਿਲਾ[4], ਸਿਵਰਿਹੁ ਸਿਰਜਣਹਾਰੋ॥ ੧॥**
**ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥**
**ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ॥ ੧॥ ਰਹਾਉ॥**

ਰੇ ਭਾਈ ਲੋਕਉ, ਸ੍ਰੀ ਪਾਰਬ੍ਰਹਮੁ ਕੀ ਆਗਿਆ ਹੈ, 'ਜਿ ਕੋਈ ਸ੍ਰੀ ਪਰਮੇਸਰੁ ਜੀ ਕੀ ਕੀਰਤਿ ਕਰੈਗਾ ਸੋ ਈਹਾ ਊਹਾ ਸਦਾ ਸੁਖੁ ਪਾਵੈਗਾ। ਅਰੁ ਮੁਕਤੁ ਪਦੁ ਵੀ ਪਾਵੈਗਾ। ਜਹਾ ਸਾਧ ਸੰਗਤ ਬੈਠੀ ਹੋਵੈ ਤਹਾਂ ਜਾਇ ਬੈਠਣਾ। ਅਰੁ ਸ੍ਰੀ ਪ੍ਰਮੇਸਰੁ ਜੀ ਕਾ ਨਾਮ ਸਿਮਰਨਾ। ਸ੍ਰੀ ਪ੍ਰਮੇਸਰੁ ਜੀ ਕੇ ਸੋਹਿਲੇ ਗਾਉਣੇ। ਜਿਤੁ ਕਰੁ ਤੁਮ ਕਉ ਸੁਖ ਪ੍ਰਾਪਤ ਹੋਵੈ॥ ੧॥

**ਨਿਤ ਨਿਤ ਜੀਅੜੇ ਸਮਾਲੀਅਨਿ[5] ਦੇਖੈਗਾ ਦੇਵਣਹਾਰੁ॥**
**ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ॥ ੨॥**

ਪ੍ਰਮਾਰਥ—ਚਉਰਾਸੀ ਲਖ ਜੀਆ ਕੀ ਜੂਨ ਜਿਤਨੀ ਹੈ ਤਿਤਨਿਆ ਨਉ ਨਿਤਿ ਤ੍ਰਿਪੁਤੁ ਸਮ੍ਾਲੁ ਬੀਚਾਰੁ ਬੀਚਾਰੁ ਰਿਜਕੁ ਪਹੁਚਾਉਦਾ ਹੈ। ਇਸ ਨੂ ਇਤਨਾ ਇਸ ਨੂੰ ਇਤਨਾ। ਏ ਸ੍ਰੀ ਪ੍ਰਮੇਸਰੁ ਜੀ, ਜਿਤਨੀ ਤੈ ਪ੍ਰਿਥਮੀ ਪੈਦੈ ਕੀਤੀ ਹੈ, ਤਿਤਨਿਆ ਸਭੁਨਾ ਨੁ ਤੂ ਹੀ ਰਿਜਕ ਪਹੁਚਾਉਦਾ ਹੈ ਜੀ। ਇਸੁ ਤੇਰੀ ਦਾਤ ਦਾ ਸੁਮਾਰ[6] ਕੋਈ ਨਾਹੀ ਜਾਣਦਾ ਜੀ। ਜਿਸ ਦਾ ਸੁਮਾਰ ਹੀ ਨਾਹੀ ਪਾਇਆ ਜਾਦਾ ਤਿਸੁ ਦਾ ਸਿਮਰਨ ਹੀ ਕਰਨਾ ਆਇਆ ਹੈ। ਜਿਤੁ ਕਰੁ ਸਾਹਿਬੁ ਨੋ ਮਿਲੀਐ। ਕਹੈ, ਭਾਈ ਉਹੁ ਤਾ ਸਾਹਿਬੁ ਬੇਸੁਮਾਰੁ ਹੈ। ਏਹੋ ਮਿਲੈ ਸੋ ਕਿਉ ਕਰੁ ਮਿਲੈ। ਕਹੈ, ਮਿਲਣੇ ਦਾ ਰਾਹੁ ਸਾਧੂ ਜਾਣਦੇ ਹੈ। ਤੂ ਸਾਧਾ ਦਾ ਅਸੀਰੁਬਾਦੁ ਲੈ। ਉਨਾ ਦੀਆ ਅਸੀਸਾ ਸ੍ਰੀ ਪਰਮੇਸਰੁ ਜੀ ਸੁਣਦਾ ਹੈ।

---

1. ਅਰਥਾਤ—ਅਰਬਾਂ ਖਰਬਾਂ ਰੁਪਏ।
2. ਉਮਰ
3. ਸਿਫ਼ਤ, ਜਸ।
4. ਆਨੰਦ ਦਾ ਗੀਤ।
5. ਯਾਦ ਕਰੀਦੇ ਹਨ।
6. ਗਿਣਤੀ।

**ਸੰਬਤਿ ਸਾਹਾ[1] ਲਿਖਿਆ, ਮਿਲਿ ਕਰਿ ਪਾਵਹੁ ਤੇਲੁ॥**
**ਦੇਹੁ ਸਜਣ ਅਸੀਸੜੀਆ, ਜਿਉ ਹੋਵੈ ਸਾਹਿਬ ਸਿਉ ਮੇਲੁ॥ ੩॥**

ਤਿਸੁ ਕਾ ਪ੍ਰਮਾਰਥੁ। ਜਾਂ ਏਹੁ ਜੀਉ ਸੰਸਾਰੁ ਵਿਚਿ ਭੇਜਿਆ ਥਾ, ਤਾ ਇਸੁ ਦਾ ਸਾਹਾ ਭੀ ਉਤੇ ਵੇਲਾ ਲਿਖੁ ਪਇਆ ਹੈ। ਇਤਨਾ ਚਿਰ ਸੰਸਾਰੁ ਵਿਚਿ ਤੂ ਰਹੇਗਾ। ਇਤਨਿਆ ਦਿਨਾ ਨੂ ਤੂ ਆਵੈਗਾ। ਜੇ ਤਾ ਕਿਛੁ ਮੇਰੀ ਭਗਤੁ ਕਰੈਗਾ ਤਾ ਮੈਨੂ ਆਇ ਮਿਲੈਗਾ। ਜੇ ਮੈਨੂ ਵਿਸਾਰੈਗਾ ਤਬ ਨਰਕੁ ਮੈ ਦੇਵਾਗਾ। ਏਹੁ ਊਹਾ ਬੀ ਸਿਮਰਨੁ ਕਾ ਕਉਲੁ ਕਰਾਰੁ ਕਰ ਕੈ ਆਇਆ ਹੈ। ਈਹਾਂ ਆਇ ਕਰੁ ਮਾਇਆ ਕੀ ਲਹਰ ਨਾਲਿ ਸ੍ਰੀ ਪਰਮੇਸਰੁ ਕੰਉ ਵਿਸਾਰੁ ਦੀਆ ਹੈ। ਏਹੁ ਸਾਹੇ ਵਿਚਿ ਪਾਇਆ ਹੈ ਤੇਲੁ, ਜਿਉ ਇਸੁ ਨੂ ਬਿਆਹੁਣ ਹਾਰੇ ਜੀਉ ਇਸ ਨੂ ਬਿਆਹੁ ਲੈ ਜਾਦੇ ਹੈ, ਤਿਉ ਇਸ ਨੂੰ ਭੀ ਜਮੁ ਲੈ ਜਾਦਾ ਹੈ। ਪਰੁ ਏ ਸਾਧੋ ਜੀ, ਜਿਨਾ ਤੁਸਾ ਪਰਮੇਸਰੁ ਆਰਾਧਿਆ ਹੈ ਤੁਸੀ ਏਹਾ ਅਸੀਰਬਾਦੁ ਕਰਹੁ ਜੀ ਹੁਣੀ ਮੇਰੇ ਜੀਅ ਦਾ ਮੇਲੁ ਸਾਹਿਬੁ ਨਾਲ ਹੋਵੈ ਜੀ।

**ਘਰਿ ਘਰਿ ਏਹੋ ਪਾਹੁਚਾ, ਸਦੜੇ ਨਿਤ ਪਵੰਨ॥**
**ਸਦਣ ਹਾਰਾ ਸਿਮਰੀਐ, ਨਾਨਕ ਸੇ ਦਿਹ[2] ਆਵੰਨ[3]॥ ੪॥ ੧॥**

ਤਿਸਕਾ ਪ੍ਰਮਾਰਥ। ਕਹੈ, ਜੀ ਭਾਈ ਲੋਕੋ, ਏਹ ਜੋ ਕਿਛੁ ਸਾਹਾ ਹੈ ਏਹੁ ਇਕਸੁ ਕਾ ਨਾਹੀ। ਜਿਤਨੇ ਜੀਉ ਪ੍ਰਿਥਮੀ ਬਿਖੈ ਹੈ ਤੇ ਸਭੁ ਸਾਹੇ ਵਿਚਿ ਹੈ। ਅਰ ਨਿਤਾ ਪਰਤੁ ਇਕੁ ਆਉਦੇ ਹੈ ਇਸੁ ਸਾਹੇ ਵਿਚਿ, ਇਕੁ ਜਾਦੇ ਹੈ। ਜਾਂ ਸ੍ਰੀ ਪਰਮੇਸਰੁ ਜੀ ਇਸ ਨੁ ਸਦਾ ਆਉਦਾ ਹੈ, ਤਾਂ ਢਿਲ ਰਤੀ ਭੀ ਨਾਹੀ ਲਗਦੀ। ਜਿਚਰੁ[4] ਸਦਾ ਨਾਹੀ ਆਉਦਾ ਤਿਚਰੁ[5] ਸਿਮਰੁ ਲੇਹ। ਤਿਤੁ ਕਰੁ ਤੁਸਾ ਨੋ ਆਪਣੈ ਨਾਲਿ ਮਿਲਾਇ ਲੇਵੈ। ਓੜਕੁ ਦੇ ਦਿਨੁ ਨਜੀਕੁ ਆਉਦੇ ਜਾਦੇ ਹੈ। ਜਿ ਕੋਈ ਸਿਮਰ ਲੇਵੈਗਾ ਸੋਈ ਮਿਲੈਗਾ। ਜੋ ਨਾ ਸਿਮਰੈਗਾ ਸੋ ਨਾ ਮਿਲੈਗਾ। ਜੂਨੀ ਪਵੈਗਾ। ਸਾਹਿਬ ਸਿਮਰੋ ਮੇਰੇ ਭਾਈਓ। ਜਿਨ ਕਉ ਆਪ ਕਿਰਪਾਲ ਹੋਇਆ, ਤਿਨਾ ਨੇ ਗੁਰੂ ਕਾ ਸਬਦੁ ਸੁਣ ਕਰੁ ਸਿਮਰਿਆ। ਜਿਨਾ ਨੂ ਨਾ ਕ੍ਰਿਪਾਲੁ ਹੋਇਆ। ਤਿਨਾ ਨੇ ਸੁਣ ਕਰੁ ਗਾਫਲੀ ਕੀਤੀ। ਜਿ ਕੋਈ ਸੁਣ ਕਰ ਮੰਨੈਗਾ, ਤਿਸਕੀ ਮੁਕਤੁ ਹੋਵੈਗੀ। ਜਿ ਕੋਈ ਨਾ ਮੰਨੈਗਾ ਸੋ ਨਰਕ ਜਾਇਗਾ। ਏਹੁ ਬਾਤੁ ਤਹਕੀਕੁ[6] ਹੈ? ਮਨ ਕੈ ਬਿਖੈ ਬਿਚਾਰੁ ਦੇਖੋ। ਅਉਧੁ[7] ਮੁਕੀ ਤੇ ਕਾਲੁ ਲੈ ਜਾਏਗਾ। ਚੋਟਾ ਖਾਇਗੇ। ਜੂਨੀ ਪਵੈਗਾ। ਜੋ ਕਿਛੁ ਕਰਦਾ ਥਾ, ਸੋ ਗੁਰੂ ਨੇ ਕਹ ਸੁਣਾਇਆ ਹੈ। ਏਹਾ ਬਾਰੁ ਹੈ, ਫੇਰੁ ਏਹਾ ਅਉਸਰੁ[8] ਮਿਲੈਗਾ ਨਾਹੀ। ਪਰਪੰਚ ਕਪਟੁ ਛੋਡ ਕਰੁ ਸਾਹਿਬੁ ਸਿਮਰਨਾ। ਸ੍ਰੀ ਵਾਹਿਗੁਰੂ ਜੀ ਕੇ ਸੋਹਿਲੇ ਕੀ ਗੋਸਟ ਪੂਰੀ ਹੋਇ ਪਹੁਚੀ।

ਸ੍ਰੀ ਬਾਬੈ ਜੀ ਐਸਾ ਸਾਹਿਬੁ ਕੋ ਯਾਦੁ ਕਰਿਆ ਅਰੁ ਐਸਾ ਜਗਤੁ ਤੇ ਸਿਮਰਾਇਆ। ਵਾਹੁ ਵਾਹੁ ਸ੍ਰੀ ਪ੍ਰਮੇਸਰੁ ਜੀ ਲਗਾ ਅਰਾਧੀਅਣੁ। ਜਗਤੁ ਵਿਚਿ ਘਰੁ ਘਰੁ ਲਗੀ ਕੀਰਤੁਨ ਹੋਣ। ਨਾਮੁ ਦਾਨੁ ਇਸਨਾਨੁ ਦਇਆ ਧਰਮੁ ਪਰਉਪਕਾਰੁ ਸੰਸਾਰੁ ਵਿਚਿ ਦਿੜਾਇਆ। ਐਸੀ ਦਿੜਾਈ ਸ੍ਰੀ ਪ੍ਰਮੇਸਰੁ ਕਉ ਲਗੇ ਲੋਕ ਆਰਾਧਣੁ।

ਇੱਕ ਦਿਨਿ ਸ੍ਰੀ ਬਾਬੈ ਜੀ ਨੂ ਫੇਰੁ ਹੁਕਮੁ ਆਇਆ। 'ਤੂ ਮੇਰੇ ਪਾਸ ਆਉ'। ਸ੍ਰੀ ਬਾਬਾ ਜੀ ਫੇਰੁ ਸਚੀ ਦਰਗਾਹ ਵਿਚਿ ਗਏ। ਸ੍ਰੀ ਨਿਰੰਕਾਰੁ ਜੀ ਕਹਿਆ, 'ਨਾਨਕ, ਸੰਸਾਰੁ ਮੈ ਤੈ ਮੇਰਾ ਕੈਸਾ ਨਾਮੁ ਦਿੜਾਇਆ ਹੈ?' ਕਹੈ, 'ਜੀ ਮੈ ਕਉਣੁ ਕੀਟੁ[9] ਹਾ ਜੁ ਤੇਰਾ ਨਾਉ ਦਿੜਾਈ, ਕਾਰਣ ਕਰਣੁ ਤੂ ਹੀ ਹੈ ਜੀ। ਕਲ ਜੁਗ ਮੈ ਅਰੁ ਸਿਖਾ ਮੈ ਭੀ।' ਸ੍ਰੀ ਬਾਬੈ ਜੀ ਕਹਿਆ, 'ਏ ਕਰਤਾ ਪੁਰਖੁ ਜੀ, ਤੈ ਥਾਪੇ ਹੈ।

---

1. ਵਿਆਹ, ਅਰਥਾਤ—ਪ੍ਰੀਤਮ ਦੇ ਮਿਲਾਪ ਦਾ ਸਮਾਂ।
2. ਦਿਨ।
3. ਆਵਣਗੇ।
4. ਜਿਤਨਾ ਚਿਰ।
5. ਉਤਨਾ ਚਿਰ।
6. ਸਹੀ ਖੋਜ।
7. ਅਵਧਿ, ਆਯੂ, ਉਮਰ।
8. ਅਵਸਰ, ਸਮਾਂ।
9. ਕੀੜਾ

**ਛਿਅ ਘਰੁ[1] ਛਿਅ ਗੁਰ[2] ਛਿਅ ਉਪਦੇਸੁ।[3] ਗੁਰੁ ਗੁਰੁ ਏਕੋ ਵੇਸ ਅਨੇਕ॥ ੧॥**
**ਬਾਬਾ ਜੈ ਘਰਿ[4] ਕਰਤੇ[5] ਕੀਰਤਿ ਹੋਇ। ਸੋ ਘਰੁ ਰਾਖੁ ਵਡਾਈ ਤੋਇ॥**

ਤਿਸਕਾ ਪ੍ਰਮਾਰਥੁ। ਏ ਸ੍ਰੀ ਮਿਹਰੁਵਾਨੁ ਜੀ, ਤੇਰੇ ਕੀਤੇ ਛਿਅ ਘਰ, ਛਿਇ ਗੁਰ ਹੈ, ਛਿਅ ਉਪਦੇਸੁ ਹੈ। ਛਿਆ ਘਰਾ ਮੈ, ਛਿਆ ਗੁਰਾ ਮੈ, ਛਿਆ ਉਪੁਦੇਸਾਂ ਮੈ। ਜੋਗੀ ਸੰਨਿਆਸੀ ਗ੍ਰਿਹਸਤੀ ਪੰਡਤੁ ਬੈਸਨੋ ਮਹਮਦੀ[6] ਸਭ ਕੋਈ ਆਪੁਣੇ ਆਪੁਣੇ ਉਪੁਦੇਸੁ ਨੂ ਸਲਾਹਦਾ ਹੈ। ਅਤੇ ਸਭੁ ਕੋਈ ਆਪੁਣੇ ਹੀ ਉਪਦੇਸੁ ਚਲਦਾ ਹੈ। ਸਭਨਾ ਕਾ ਗੁਰੂ ਤੁਹੀ ਹੈ ਜੀ, ਹੋਰੁ ਤੇਰੇ ਕੀਤੇ ਹੋਏ ਵੇਸੁ ਹੈ ਜੀ। ਜਿਸੁ ਦੀ ਤੈ ਭਾਵੈਗਾ ਤਿਸੁ ਕੀ ਤੂ ਥਾਇ ਪਾਵੈਗਾ ਜੀ। ਪਰੁ ਜੀ ਮਿਹਰੁਵਾਨੁ, ਤੇਰਾ ਬਚਨੁ ਹੈ ਜਹਾਂ ਮੇਰੀ ਸਿਫਤਿ ਹੋਇਗੀ, ਉਹ ਜਾਗਾ ਮੇਰੀ ਹੈ ਮੈ ਊਹਾ ਬਸੁਦਾ ਹਾਂ 'ਸੋ ਘਰ ਰਾਖੁ ਵਡਾਈ ਤੋਹੁ॥ ੧॥ ਜੈ ਘਰ ਕਰਤਾ ਤੇਰੀ ਕੀਰਤ ਹੋਇ ਸੋ ਘਰੁ ਰਾਖੁ ਵਡਿਆਈ ਤੋਹੁ। ਜੈ ਘਰੁ ਕਰਤਾ ਤੇਰੀ ਕੀਰਤੁ ਹੋਇ ਏਹੁ ਵਡਿਆਈ ਤੇਰੀ ਹੈ ਜੀ। ਜਹਾ ਤੇਰੀ ਕੀਰਤੁ ਹੁੰਦੀ ਹੈ ਤੈਨਉ ਉਸੁ ਘਰ ਦੀ ਸਰਮ ਹੈ ਜੀ। ਉਸੁ ਘਰ ਦੀ ਤੂੰ ਰਖੁ ਜੀ। ਸ੍ਰੀ ਪਾਰਬ੍ਰਹਮੁ ਜੀ ਕੀ ਆਗਿਆ ਹੋਈ 'ਏ ਨਾਨਕ ਜਿਥੈ ਤੂ ਮੇਰਾ ਜਸੁ ਕਰੈਗਾ ਭਾਵੈ ਉਹੁ ਕੈਸਾ ਪਾਪੀ ਹੋਵੈ, ਉਹੁ ਮੈ ਮੁਕਤੁ ਕਰਿਆ ਹੈ।'

**ਵਿਸੁਏ[7] ਚਸਿਆ[8] ਘੜੀਆ ਪਹਰਾ, ਥਿਤੀ ਵਾਰੀ ਮਾਹੁ[9] ਹੋਆ॥**
**ਸੂਰਜੁ ਏਕੋ ਰੁਤਿ ਅਨੇਕ॥ ਨਾਨਕ ਕਰਤੇ ਕੇ ਕੇਤੇ ਵੇਸ॥ ੨॥**

ਤਿਸਕਾ ਪ੍ਰਮਾਰਥੁ। ਏ ਸ੍ਰੀ ਪਾਰਬ੍ਰਹਮੁ ਜੀ, ਜਿਤਨੇ ਤੇਰੇ ਵਿਸੁਏ ਚਸੇ ਘੜੀਆ ਪਹਰਾ, ਵਾਰੁ ਥਿਤੀ ਮਹੀਨੇ ਬਰਸੁ ਹੈ ਇਤਨਿਆ ਵਿਚਿ ਤੂੰ ਕਰ ਵੇਸੁ ਖੇਲਦਾ ਹੈ ਜੀ। ਮੈਨੂੰ ਤੂ ਏਹੋ ਦਾਨੁ ਦੇਹੁ ਜੀ। ਕਿਤੇ ਚਸੈ ਪਹਰੁ ਮਹੀਨੈ ਰੁਤਿ ਤਿਥ ਵਾਰ ਬਰਸੁ ਦਿਨਾ ਇਨਾ ਵਿਚਿ ਤੂ ਵਿਸਰੁ ਨਾਹੀ ਜੀ। ਤੇਰਾ ਹੀ ਨਾਮੁ ਜਪਦਾ ਰਹਾ ਜੀ। ਹੋਰੁ ਧਿਆਨੁ ਰੰਗੁ ਕੋਈ ਲਗੈ ਨਾਹੀ ਜੀ, ਏਹੋ ਦਾਨੁ ਤੂ ਮੁਝ ਕਉ ਦੇਹ ਜੀ। ਬਚਨੁ ਹੋਇਆ, ਆਉ ਨਾਨਕ ਜੁਹਦੀ,[10] ਤੈ ਬਡੇ ਜੁਹਦ ਕੀਤੇ ਹੈ। ਅਰੁ ਤੈ ਦਾਨ ਭੀ ਸੋਈ ਮੰਗਿਆ ਹੈ, ਜਿਸ ਵਿਚਿ ਖੁਸੀ ਹੋਵਾ। ਸਾਬਾਸੁ ਨਾਨਕ ਜੁਹਦੀ। ਜਾਹਿ ਜਿ ਕੋਈ ਤੇਰਾ ਨਾਉ ਲੇਵੈਗਾ। ਮੈ ਉਸੁ ਕੀ ਭੀ ਮੁਕਤੁ ਕਰਾਗਾ।' ਤਬ ਨਾਨਕ ਜੀ ਨੇ ਇਹੁ ਰਾਹੁ ਚਲਾਇਆ। ਜਿਸੁ ਕੇ ਭਾਗੁ ਹੋਵੈਗੇ ਜਿਸ ਕਉ ਸ੍ਰੀ ਪਰਮੇਸਰੁ ਜੀ ਨੈ ਮੁਕਤੁ ਕਰਨਾ ਹੋਵੈਗਾ ਸੋ ਗੁਰੂ ਨਾਨਕ ਜੀ ਦਾ ਨਾਉ ਲੇਵੇਗਾ।

ਫੇਰੁ ਸ੍ਰੀ ਪ੍ਰਮੇਸਰੁ ਜੀ ਕਹਿਆ, 'ਏ ਨਾਨਕੁ ਜੀ, ਜਹਾ ਕੀਰਤੁ ਹੋਦੀ ਹੈ ਤਹਾ ਆਰਤੀ ਭੀ ਚਾਹੀਦੀ ਹੈ। ਦਿਖਾ ਤੈ ਮੇਰੀ ਆਰਤੀ ਕੈਸੀ ਕਰੀ ਹੈ ਕਹੁ ਤਾ।' ਸ੍ਰੀ ਗੁਰੂ ਨਾਨਕ ਜੀ ਕਹਿਆ, 'ਏ ਸ੍ਰੀ ਪਾਰਬ੍ਰਹਮੁ ਜੀ। ਜੇਹੀ ਤੈ ਮੈਨੂੰ ਮਤਿ ਦਿਤੀ ਹੈ ਤੇਹੀ ਮੈ ਕਹਦਾ ਹਾ ਜੀ। ਤੇਰੀ ਤੂ ਜਾਣੈ ਜੀ।' ਸ੍ਰੀ ਗੁਰੂ ਨਾਨਕ ਜੀ ਮਥਾ ਟੇਕਿ ਕੈ ਸ੍ਰੀ ਪਾਰਬ੍ਰਹਮੁ ਜੀ ਕੈ ਅਗੈ ਆਰਤੀ ਲਗਾ ਗਾਉਣ। ਰਾਗੁ ਧਨਾਸਰੀ ਮੈ :

---

1. ਛੇ ਸ਼ਾਸਤ੍ਰ : (੧) ਵੈਸ਼ੇਸ਼ਿਕ, (੨) ਨਯਾਯ (੩) ਸਾਂਖਯ (੪) ਯੋਗ (੫) ਮੀਮਾਂਸਾ ਅਤੇ (੬) ਵੇਦਾਂਤ।
2. ਛੇ ਸ਼ਾਸਤ੍ਰਾਂ ਦੇ ਲੇਖਕ—(੧) ਵੈਸ਼ੇਸ਼ਿਕ ਸ਼ਾਸਤ੍ਰ ਦਾ ਲੇਖਕ ਕਣਾਦ ਮੁਨਿ, (੨) ਨਯਾਯ ਦਾ ਲੇਖਕ ਗੋਤਮ ਮੁਨਿ, (੩) ਸਾਂਖਯ ਦਾ ਲੇਖਕ ਕਪਲ ਮੁਨਿ, (੪) ਯੋਗ ਦਰਸ਼ਨ ਦਾ ਲੇਖਕ ਪਤੰਜਲੀ ਰਿਖੀ, (੫) ਮੀਮਾਂਸਾ ਦਾ ਲੇਖਕ ਜੈਮਿਨੀ ਰਿਖੀ ਤੇ (੬) ਵੇਦਾਂਤ ਦਾ ਲੇਖਕ ਵੇਦ ਵਯਾਸ।
3. ਛੇ ਸ਼ਾਸਤ੍ਰਾਂ ਦੇ ਛੇ ਵੱਖ-ਵੱਖ ਮਤ।
4. ਮਤ ਦਰਸ਼ਨ।
5. ਕਰਤਾਰ।
6. ਮੁਸਲਮਾਨ।
7. ਕਾਲ ਪ੍ਰਮਾਣ ਦੇ ਅਨੁਸਾਰ ੧੫ ਵਾਰ ਅੱਖ ਦਾ ਫੋਰ।
8. ੧੫ ਵਿਸ਼ੇ ਦਾ ਚਸਾ, ੩੦ ਚਸੇ ਦਾ ਪਲ ਤੇ ੬੦ ਪਲ ਦੀ ਘੜੀ।
9. ਮਹੀਨਾ।
10. ਭਗਤ

**ਗਗਨ[1] ਮੈ[2] ਥਾਲੁ ਰਵਿ ਚੰਦੁ ਦੀਪਕ[3] ਬਨੇ, ਤਾਰਕਾ ਮੰਡਲ[4] ਜਨਕ[5] ਮੋਤੀ॥**
**ਧੂਪੁ ਮਲਿਆਨਲੋ[6] ਪਵਣੁ ਚਵਰੋ ਕਰੈ, ਸਗਲ ਬਨਰਾਇ[7] ਫੂਲੰਤ ਜੋਤੀ॥ ੧॥**
**ਕੈਸੀ ਆਰਤੀ ਹੋਇ, ਭਵ ਖੰਡਨਾ[8] ਤੇਰੀ ਆਰਤੀ॥**
**ਅਨਹਤਾ ਸਬਦੁ[9] ਵਾਜੰਤ ਭੇਰੀ[10]॥ ੧॥ ਰਹਾਉ॥**

ਤਿਸਕਾ ਪ੍ਰਮਾਰਥੁ। ਕਹੈ, ਏ ਪਾਰਬ੍ਰਹਮ ਜੀ ਮੈ ਕਉਣੁ ਕੀਟ ਹਾ ਜੋ ਤੇਰੀ ਆਰਤੀ ਕਰ ਸਕਾ ਜੀ। ਤੇਰੇ ਕਈ ਅਨਹਦੁ ਸਬਦ ਹੈ ਜੀ। ਕਈ ਭੇਰੀਆ ਹੈ ਜੀ ਮੇਰੇ ਬੁਤੇ ਤੇਰੀ ਆਰਤੀ ਕਾ ਸੁਮਾਰੁ ਕਰਿਆ ਨਹੀ ਜਾਂਦਾ ਜੀ। ਤਬ ਬਹੁੜ ਨਾਨਕ ਜੁਹਦੀ ਬੋਲਿਆ। 'ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਕਾ ਮੰਡਲ ਜਨਕ ਮੋਤੀ॥ ਧੂਪੁ ਮਲਿਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥ ੧॥' ਕਹੈ, 'ਏ ਸ੍ਰੀ ਪਾਰਬ੍ਰਹਮ ਜੀ ਗਗਨ ਅਰੁ ਧਰਤੀ ਏ ਦੋਨੋ ਮੰਡਲੁ ਏ ਤੇਰੇ ਥਾਲੁ ਹੈ ਜੀ। ਅਰੁ ਤੇਰੇ ਜੋ ਹੈ ਏ ਈ ਤੇਰੇ ਥਾਲ ਮੈ ਮੋਤੀ ਹੈ ਜੀ। ਧਰਤੀ ਕੀ ਜੋ ਬਾਸੁਨਾ ਹੈ ਏਹੋ ਤੈਨਉ ਧੂਪ ਹੈ ਜੀ। ਅਰੁ ਪਉਣੁ ਜੋ ਹੈ ਸੋ ਤੇਰਾ ਚਉਰੁ ਹੈ ਜੀ। ਅਰੁ ਜਿਤਨੀ ਬਨਰਾਇ ਹੈ ਏ ਸਭੁ ਤੇਰੇ ਫੁਲੁ ਹੈ ਜੀ।

**ਸਹਸ[11] ਤਵ ਨੈਨ ਨਨ[12] ਨੈਨ ਹਹਿ ਤੋਹਿ ਕਉ, ਸਹਸ ਮੂਰਤਿ ਨਨਾ ਏਕ ਤੋਹੀ॥**
**ਸਹਸ ਪਦ[13] ਬਿਮਲ ਨਨ ਏਕ ਪਦ ਗੰਧ ਬਿਨੁ, ਸਹਸ ਤਵ ਗੰਧ ਇਵ ਚਲਤ ਮੋਹੀ॥**

ਤਿਸ ਕਾ ਪ੍ਰਮਾਰਥੁ। ਜਿਤਨੇ ਜਗ ਜੀਵਨੁ ਕੀ ਮੁਖ ਹੈ ਅਰ ਨੇਤ੍ਰ, ਤਿਤਨਿਆਂ ਨੇਤ੍ਰਾਂ ਕੀ ਜੋਤਿ ਮੈ ਤੇਰੀ ਹੀ ਜੋਤੁ ਹੈ। ਅਰ ਤੇਰੀ ਜੋਤੁ ਉਨ ਕਉ ਜੋਤੁ ਹੈ ਜੀ। ਅਰੁ ਸਹਸ ਮੂਰਤਾ ਮਹਿ ਏਕੁ ਤੂਹੀ ਮੂਰਤੁ ਹੈ ਜੀ। ਅਰ ਸਹੰਸ ਤੇਰੇ ਪਦੁ ਬਿਮਲੁ ਹੈ ਜੀ ਅਜਗਾਹੁ। ਅਰੁ ਗੰਧਰਬੁ ਜੋ ਹੈ ਦੇਉਤੇ ਭੀ ਤੇਰੇ ਪਦਾ ਕਉ ਧਿਆਉਦੇ ਹੈ ਜੀ। ਅਰੁ ਕਈ ਅਸੰਖ ਗੰਧਰਬੁ ਦੇਉਤੇ ਸੁਰ ਨਾਲ ਮੁਨੁ ਜਨੁ ਇਸ ਤੇਰੇ ਚਲਤ ਸਾਥ ਮੋਹੇ ਗਏ ਹੈ ਜੀ। ਤੇਰੈ ਇਕ ਚਲਤੁ ਕਾ ਕੋਈ ਅੰਤੁ ਨਾਹੀ ਪਾਇ ਸਿਕਦਾ ਜੀ। ਅਰੁ ਉਸਤਤੁ ਨਾਹੀ ਕਰ ਸਿਕਦਾ ਸੀ। ਮੈ ਜੋ ਤੇਰੀ ਆਰਤੀ ਕਰ ਸਿਕਾ ਸੋ ਕਿਉ ਕਰ ਸਿਕਾ ਜੀ।'

**ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ॥ ਗੁਰ ਸਾਖੀ ਜੋਤਿ ਪਰਗਟੁ ਹੋਇ॥ ਜੋ ਤਿਸੁ ਭਾਵੈ ਸੁ ਆਰਤੀ ਹੋਇ॥ ੩॥** ਤਿਸੁ ਕਾ ਪ੍ਰਮਾਰਥੁ। ਜਿਤਨਿਆ ਜੀਆ ਮੈ ਜੋਤ ਹੈ ਸੋ ਏਹੋ ਸ੍ਰੀ ਪ੍ਰਮੇਸਰੁ ਜੀ ਕਾ ਰੂਪੁ ਹੈ। ਏਹੋ ਜੋਤੁ ਸ੍ਰੀ ਪਰਮੇਸਰੁ ਜੀ ਕੀ ਘਟ ਘਟ ਕੈ ਬਿਖੈ ਸਮਾਇ ਰਹੀ ਹੈ। ਉਸ ਹੀ ਕੀ ਜੋਤੁ ਸਰਬ ਮੈ ਚਾਨਣਾ ਹੈ ਜੀ। **ਹਰਿ ਚਰਣ ਕਵਲ ਮਕਰੰਦ[14] ਲੋਭਿਤ ਮਨੋ ਅਨ ਦਿਨੋ ਮੋਹਿ ਆਹੀ ਪਿਆਸਾ॥ ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ[15] ਕਉ ਹੋਇ ਜਾ ਤੇ ਤੇਰੈ ਨਾਇ ਵਾਸਾ॥ ੪॥** ਤਿਸੁ ਕਾ ਪਰਮਾਰਥੁ। ਹਰਿ ਜੀ ਕੇ

1. ਆਕਾਸ਼
2. ਮਯ, ਰੂਪ।
3. ਦੀਵੇ।
4 ਤਾਰਾ ਮੰਡਲ।
5. ਜਾਣੋ, ਮਾਨੋ।
6. ਮਲਯਾਨਿਲ, ਮਲਯ, ਪਰਬਤ ਨੂੰ ਛੂਹ ਕੇ ਆਈ ਅਨਿਲ (ਪੌਣ ਜਾਂ ਹਵਾ)।
7. ਬਨਾਸਪਤੀ।
8. ਭਵ (ਸੰਸਾਰ ਉੱਤੇ ਆਵਾਗਵਨ) ਖੰਡਨ (ਮਿਟਾਉਣ ਵਾਲੀ)।
9. ਅਨਹਦ ਸ਼ਬਦ, ਆਤਮਕ ਮੰਡਲ ਦਾ ਇਕ-ਰਸ ਨਾਦ।
10. ਇਕ ਪ੍ਰਕਾਰ ਦਾ ਨਗਾਰਾ ਜੋ ਨਫ਼ੀਰੀ ਨਾਲ ਵਜਾਈਦਾ ਹੈ।
11. ਸਹੰਸ, ਹਜ਼ਾਰਾਂ।
12. ਨਹੀਂ, ਕਦੇ ਨਹੀਂ।
13. ਪੈਰ, ਚਰਣ।
14. ਪੁਸ਼ਪ ਰਜ, ਫੁੱਲਾਂ ਦਾ ਰਸ।
15. ਬੰਬੀਹਾ, ਪਪੀਹਾ

ਜੋ ਚਰਨੁ ਕਮਲੁ ਹੈ, ਸੋਈ ਕਉਲੁ ਹੈ। ਅਰੁ ਮਕਰੰਦੁ ਜੋ ਹੈ ਸੋ ਮੇਰਾ ਮਨੁ ਹੈ। ਮਕਰੰਦੁ ਕਹੀਐ ਚਰਨਾ ਕੀ ਰੇਨ, ਤਿਸੁ ਸਾਥ ਮੇਰਾ ਮਨੁ ਲੁਭਾਇ ਰਹਿਆ ਹੈ ਜੀ। ਜਿਉ ਕਉਲੁ ਸਾਥ ਭਉਰੁ ਲੁਭਾਇ ਰਹਦਾ ਹੈ ਜੀ, ਤਿਉ ਮੇਰਾ ਮਨੁ ਸ੍ਰੀ ਠਾਕੁਰ ਜੀ ਕੇ ਚਰਨ ਕਮਲਾ ਸਾਥਿ ਲੁਭਾਇ ਰਹਿਆ ਹੈ ਜੀ। ਦਿਨ ਰੈਨ ਕੈ ਬਿਖੈ ਮੈਨੋ ਏਹੋ ਤ੍ਰਿਸਨਾ ਲਗਿ ਰਹੀ ਹੈ ਜੀ। ਕਿਸੁ ਕੀ ਨਿਆਈ। ਜਿਉ ਚਾਤ੍ਰਿਕ ਬੂਦੁ ਕੈ ਤਾਈ ਬਿਲੀ ਪਾਤੁ[1] ਕਰਦਾ ਹੈ ਜੀ ਤਿਉ ਮੇਰਾ ਮਨੁ ਸ੍ਰੀ ਠਾਕੁਰ ਜੀ ਕੇ ਨਾਮੁ ਸਿਉ ਪਿਆਸਾ ਬਿਲੀਪਾਤੁ ਕਰਦਾ ਹੈ ਜੀ। ਏ ਸ੍ਰੀ ਪਾਰਬ੍ਰਹਮ ਜੀ, ਤੂ ਆਪਣੀ ਕਿਰਪਾ ਕਰਕੈ ਆਪਣੈ ਨਾਮੁ ਕਾ ਜਲੁ ਤੂ ਮੁਝੁ ਕਉ ਦੇਹੁ ਜੀ। ਸ੍ਰੀ ਪਾਰਬ੍ਰਹਮੁ ਜੀ ਕਹਿਆ, 'ਨਾਨਕ, ਤੇਰੈ ਪਰੁ ਮੇਰੀ ਕ੍ਰਿਪਾ ਹੈ। ਤੇਰੈ ਮੈ ਸਦਾ ਨਾਲੁ ਹਾਂ। ਮੈ ਤੇਰਾ ਪੰਥੁ ਸਭੁ ਬਖਸਿਆ ਹੈ।' ਤਾ ਸ੍ਰੀ ਬਾਬੈ ਨਾਨਕ ਜੀ ਪਿਛੈ ਹਥੁ ਕਰ ਕੈ ਡੰਡਉਤ ਕਰੀ, ਮਥਾ ਭੁਇ ਨਾਲਿ ਲੈ ਜਾਇ ਰਖਿਆ। ਸ੍ਰੀ ਪਾਰਬ੍ਰਹਮੁ ਜੀ ਕਹਿਆ, 'ਏ ਨਾਨਕ, ਤੇਰੀ ਸਿਫਤੁ ਕਰਣੇ ਪਰੁ ਮੈ ਖੁਸੀ ਹੋਇਆ ਹਾ। ਤੂ ਜੋ ਮੇਰੀ ਸਿਫਤੁ ਕਰਦਾ ਹੈ ਏਹੁ ਤੇਰੀ ਸੇਵਾ ਮੈ ਸਹ ਨਾਹੀ ਸਿਕਦਾ। ਮੈ ਤੇਰੀ ਸਿਫਤੁ ਹੀ ਕਰਣੇ ਤੇ ਮੈ ਹੈਰਾਣੂ ਹਾਂ, ਖੁਸੀ ਹਾਂ, ਕਿਸ ਵਾਸਤੇ ਤੂੰ ਬੰਦਾ ਮੇਰਾ ਹੋਇਕੈ ਮੇਰੀ ਸਿਫਤੁ ਕਰਦਾ ਹੈ। ਤੈ ਆਪ ਕਿਥੀ[2] ਜਣਾਇਆ ਨਾਹੀ। ਮੈ ਮੇਰੈ ਸਾਥਿ ਸਰੀਕਤੁ ਨਾਹੀ ਕਰੀ। ਮੈ ਤੇਰੀ ਸਿਫਤਿ ਕਬੂਲੁ ਪਾਈ। ਜਾਂ ਤੂ ਮੇਰਾ ਬੰਦਾ[3] ਹੋਇਆ ਰਹਦਾ ਹੈ। ਸਾਰੇ ਸੰਸਾਰ ਮੈ ਤੇਰਾ ਨਾਉ ਪਰਸਿਧ ਹੋਵੈਗਾ। ਜੋ ਤੇਰੀ ਸਿਫਤਿ ਕਰੈਗਾ ਤਿਸਨੋ ਭੀ ਮੈ ਬਖਸੁ ਲੈਆਂਗਾ।' ਸ੍ਰੀ ਬਾਬੈ ਨਾਨਕ ਜੀ ਕੀ ਕਮਾਈ ਕਬੂਲੁ ਪਾਈ॥

## ੨੦. ਸਾਖੀ ਬਣਜਾਰੇ ਨਾਲ ਹੋਈ

ਓਥੋ ਸ੍ਰੀ ਬਾਬਾ ਨਾਨਕ ਜੀ ਜਾਂਦੇ ਜਾਂਦੇ ਬਣਜਾਰੇ ਨਾਇਕ[4] ਦੈ ਜਾਇ ਰਹੇ। ਉਹੁ ਬਣਜਾਰਾ ਸਭੁਨਾ ਦਾ ਨਾਇਕੁ ਥਾ। ਬਾਹਰੁ ਜਾਇ ਬੈਠੇ। ਉਸੁ ਦੈ ਘਰੁ ਪੁਤੁ ਹੋਇਆ ਥਾ ਅਤੇ ਲੋਕੁ ਬਹੁਤੁ ਮੁਮਾਰਖੁਬਾਦੀਆ[5] ਦੇਣੁ ਆਉਦੇ ਥਾ, ਕੋਈ ਅਲਤਾ[6] ਪਾਵੈ, ਕੋਈ ਲਖ ਅਸੀਸਾ ਦੇਵੈ। ਮਰਦਾਨੈ ਬੈਠੈ ਤਮਾਸਾ ਡਿਠਾ। ਜਾਂ ਸੰਝੁ ਪਈ ਉਹੁ ਨਾਇਕੁ ਘਰ ਉਠੁ ਗਇਆ, ਖਬਰ ਫਕੀਰਾ ਦੀ ਨਾਂ ਲੀਤੀ। ਜਾਂ ਮਰਦਾਨੈ ਨੋ ਭੁਖ ਲਗੀ ਕਹੈ, 'ਜੀ, ਇਨ ਤਾ ਅਸਾਡੀ ਖਬਰੁ ਭੀ ਨਾ ਲੀਤੀ ਅਤੇ ਅਜੁ ਇਸ ਦੈ ਪੁਤੁ ਭੀ ਹੋਇਆ ਥਾ। ਏਹੁ ਤਾ ਆਪਣੀ ਰੂਹ ਹਵਾ[7] ਨਾਲ ਘਰਿ ਉਠ ਗਇਆ ਜੀ। ਪਰੁ ਜੀ ਮੈਨੋ ਹੁਕਮੁ ਹੋਵੈ ਤਾ ਇਸੁ ਦੇ ਘਰੁ ਮੈ ਮੰਗ ਲਿਆਵਾ ਜੀ। ਏਹੁ ਪੁਤੁ ਦੀ ਬਧਾਈ ਦੇਦਾ ਹੈ ਜੀ।' ਸ੍ਰੀ ਬਾਬਾ ਜੀ ਹਸੇ, ਬਚਨੁ ਹੋਇਆ, 'ਇਸ ਦੈ ਘਰੁ ਪੁਤੁ ਨਾਹੀ ਹੋਇਆ, ਇਕੁ ਕਰਜਾਈ ਆਇਆ ਹੈ। ਚਾਰ ਪਹਰੁ ਰਾਤੁ ਰਹੈਗਾ, ਭਲਕੇ ਉਠੁ ਜਾਵੈਗਾ ਪਰੁ ਜੇ ਤੇਰੇ ਮਨ ਆਈ ਹੈ ਤਾਂ ਜਾਹਿ। ਪਰੁ ਅਸੀਸੁ ਦੇਹੀ ਨਾਹੀ, ਚੁਪਾਤਾ ਹੀ ਜਾਇ ਖੜੋਵੀ।' ਮਰਦਾਨੈ ਕਹਿਆ, 'ਭਲਾ ਜੀ ਜਾਇ ਤਾ ਦੇਖਾ।' ਮਰਦਾਨਾ ਗਇਆ। ਚੁਪ ਕੀਤਾ ਜਾਇ ਖੜੋਇਆ। ਤਾ ਭੀ ਕਿਨੈ ਖਬਰੁ ਨਾ ਲੀਤੀਆ। ਫੇਰੁ ਮਰਦਾਨਾ ਉਠਿ ਆਇਆ। ਸ੍ਰੀ ਗੁਰੂ ਜੀ ਕਹਿਆ, 'ਮਰਦਾਨਿਆ, ਰਬਾਬੁ ਬਜਾਉ।' ਸ੍ਰੀ ਰਾਗੁ ਵਿਚਿ ਪਹਰੇ ਕੀਤੇ।

---

1. ਵਿਰਲਾਪ।
2. ਕਿਤੇ, ਕਿਸੇ ਨੂੰ।
3. ਦਾਸ।
4. ਪ੍ਰਮੁੱਖ, ਆਗੂ, ਮੋਢੀ।
5. ਮੁਬਾਰਕਬਾਦਾਂ, ਵਧਾਈਆਂ।
6. ਲਾਖ ਤੋਂ ਬਣਿਆ ਇਕ ਪ੍ਰਕਾਰ ਦਾ ਲਾਲ ਰੰਗ, ਜੋ ਸ਼ਾਦੀਆਂ-ਵਿਆਹਾਂ ਸਮੇਂ ਕੁੜਮ-ਕੁੜਮਣੀਆਂ ਆਪਸ ਵਿਚ ਇਕ ਦੂਜੇ ਉੱਤੇ ਖ਼ੁਸ਼ੀ ਵਜੋਂ ਛਿੜਕਦੇ ਹਨ।
7. ਫੋਕੀ ਫੂ-ਫਾਂ।

ਪਹਿਲੈ ਪਹਰੈ[1] ਰੈਣਿ ਕੈ ਵਣਜਾਰਿਆ[2] ਮਿਤ੍ਰਾ, ਹੁਕਮਿ ਪਇਆ ਗਰਭਾਸਿ ॥
ਉਰਧ[3] ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ, ਖਸਮ ਸੇਤੀ ਅਰਦਾਸਿ ॥
ਖਸਮ ਸੇਤੀ ਅਰਦਾਸਿ ਵਖਾਣੈ, ਉਰਧ ਧਿਆਨਿ ਲਿਵ ਲਾਗਾ ॥
ਨਾਮਰਜਾਦੁ ਆਇਆ ਕਲਿ ਭੀਤਰਿ, ਬਾਹੁੜਿ ਜਾਸੀ ਨਾਗਾ ॥[4]
ਜੈਸੀ ਕਲਮ ਵੁੜੀ[5] ਹੈ ਮਸਤਕਿ, ਤੈਸੀ ਜੀਅੜੇ ਪਾਸਿ ॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥ ੧ ॥
ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਵਿਸਰਿ ਗਇਆ ਧਿਆਨੁ ॥
ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ, ਜਿਉ ਜਸੁਦਾ ਘਰਿ ਕਾਨੁ ॥
ਹਥੋ ਹਥਿ ਨਚਾਈਐ ਪ੍ਰਾਣੀ, ਮਾਤ ਕਹੈ ਸੁਤੁ ਮੇਰਾ ॥
ਚੇਤਿ ਅਚੇਤ ਮੂੜ ਮਨ ਮੇਰੇ, ਅੰਤਿ ਨਹੀ ਕਛੁ ਤੇਰਾ ॥
ਜਿਨਿ ਰਚਿ ਰਚਿਆ ਤਿਸਹਿ ਨ ਜਾਣੈ, ਮਨ ਭੀਤਰਿ ਧਰਿ ਗਿਆਨੁ ॥
ਕਹੁ ਨਾਨਕ ਪ੍ਰਾਣੀ ਦੂਜੈ ਪਹਰੈ, ਵਿਸਰਿ ਗਇਆ ਧਿਆਨੁ ॥ ੨ ॥
ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਧਨ ਜੋਬਨ ਸਿਉ ਚਿਤੁ ॥
ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ, ਬਧਾ ਛੁਟਹਿ ਜਿਤੁ ॥
ਹਰਿ ਕਾ ਨਾਮੁ ਨ ਚੇਤੈ ਪ੍ਰਾਣੀ, ਬਿਕਲੁ[6] ਭਇਆ ਸੰਗਿ ਮਾਇਆ ॥
ਧਨ ਸਿਉ ਰਤਾ ਜੋਬਨਿ ਮਤਾ, ਅਹਿਲਾ[7] ਜਨਮੁ ਗਵਾਇਆ ॥
ਧਰਮ ਸੇਤੀ ਵਾਪਾਰੁ ਨ ਕੀਤੋ, ਕਰਮੁ ਨ ਕੀਤੋ ਮਿਤੁ ॥
ਕਹੁ ਨਾਨਕ ਤੀਜੈ ਪਹਰੈ ਪ੍ਰਾਣੀ, ਧਨ ਜੋਬਨ ਸਿਉ ਚਿਤੁ ॥ ੩ ॥
ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਲਾਵੀ[8] ਆਇਆ ਖੇਤੁ ॥
ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ, ਕਿਸੈ ਨ ਮਿਲਿਆ ਭੇਤੁ ॥
ਭੇਤੁ ਚੇਤੁ ਹਰਿ ਕਿਸੈ ਨ ਮਿਲਿਓ, ਜਾ ਜਮਿ ਪਕੜਿ ਚਲਾਇਆ ॥
ਝੂਠਾ ਰੁਦਨੁ ਹੋਆ ਦੁੋਆਲੈ, ਖਿਨ ਮਹਿ ਭਇਆ ਪਰਾਇਆ ॥
ਸਾਈ[9] ਵਸਤੁ ਪਰਾਪਤਿ ਹੋਈ, ਜਿਸੁ ਸਿਉ ਲਾਇਆ ਹੇਤੁ ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ, ਲਾਵੀ ਲੁਣਿਆ[10] ਖੇਤੁ ॥ ੪ ॥ ੧ ॥

ਜਾ ਭਲਕੁ[11] ਹੋਇਆ ਤਾ ਬਾਲਕੁ ਚਲਿ[12] ਗਇਆ। ਰੋਦੇ ਪਿਟਦੇ ਆਇ ਨਿਕਲੇ। ਮਰਦਾਨੈ ਅਰਦਾਸੁ ਕੀਤੀ,

---

1. ਚਾਰ ਅਵਸਥਾਵਾਂ—(੧) ਗਰਭ-ਅਵਸਥਾ (੨) ਬਾਲ-ਅਵਸਥਾ (੩) ਯੁਵਾ-ਅਵਸਥਾ, (੪) ਬ੍ਰਿਧ-ਅਵਸਥਾ।
2. ਜੀਵ-ਰੂਪ ਵਣਜਾਰਾ, ਜੋ ਇਸ ਦੁਨੀਆਂ ਵਿਚ ਵਣਜ ਕਰਨ ਆਉਂਦਾ ਹੈ।
3. ਉਲਟਾ ਹੋ ਕੇ।
4. ਨੰਗਾ, ਖ਼ਾਲੀ ਹੱਥ।
5. ਵਗੀ।
6. ਵਿਆਕੁਲ, ਦੁਖੀ।
7. ਨਿਸਫਲ।
8. ਜਮ-ਰੂਪ ਲਾਵਾ (ਵਾਢੀ ਕਰਨ ਵਾਲਾ)।
9. ਸੋਈ, ਉਹੋ।
10. ਕੱਟਿਆ।
11. ਅਗਲੀ ਸਵੇਰ।
12. ਮਰ।

'ਜੀ ਇਸ ਦੈ ਬਾਬੁ[1] ਕਿਆ ਵਰਤੀ। ਕਲੁ ਅਲਤਾ ਪਾਉਦੇ ਥੇ, ਲਖ ਅਸੀਸਾ ਦੇਦੇ ਥੇ, ਹਸਦੇ ਖੇਡਦੇ ਥੇ ਜੀ।' ਸ੍ਰੀ ਬਾਬੈ ਜੀ ਸਲੋਕੁ ਕਹਿਆ* :

**ਜਿਤੁ ਮੁਹਿ ਮਿਲੈ ਮੁਮਾਰਖੀ, ਲਖ ਲਖ ਮਿਲੈ ਅਸੀਸੁ॥**
**ਤੇ ਮੁਹਿ ਫੇਰੁ ਪਿਟਾਈਐ, ਤਨ ਮਨ ਸਹੈ ਕਸੀਸ[2]॥**
**ਇਕ ਮੁਏ ਇਕ ਦਬੀਅਨ, ਇਕ ਦਿਤੇ ਨਦੀ ਬਹਾਇ॥**
**ਗਈ ਮੁਮਾਰਖੀ ਨਾਨਕਾ, ਭੀ ਸਚੇ ਨੋ ਸਾਲਾਹਿ॥ ੧॥**

## ੨੧. ਸਾਖੀ ਲੜਕੇ ਪਾਲੀ ਨਾਲ ਹੋਈ

ਸ੍ਰੀ ਬਾਬਾ ਨਾਨਕ ਜੀ ਮੁਸਕਰਾਏ ਜਾਇ ਬੈਠੇ। ਉਨੁ ਪਾਲੀ ਮਥਾ ਟੇਕਿ ਕੈ ਹੋਲਾ ਅਗੈ ਆਣ ਰਖੀਆ। ਸ੍ਰੀ ਗੁਰੂ ਜੀ ਮਰਦਾਨੇ ਨੋ ਦਿਤੀਆ। ਉਸੁ ਲੜਕੇ ਕੈ ਜੀਅ ਵਸੀ, ਕਿਛੁ ਫਕੀਰਾ ਦੇ ਮੁਹੁ ਪਾਉਣੈ ਦੈ ਵਾਸਤੈ ਮੈ ਘਰ ਤੇ ਲੈ ਆਵਾ। ਲੜਕਾ ਉਠ ਚਲਿਆ। ਸ੍ਰੀ ਗੁਰੂ ਜੀ ਪੁਛਿਆ, 'ਤੂੰ ਕਿਥੈ ਜਾਦਾ ਹੈ?' ਉਨ ਲੜਕੈ ਕਹਿਆ, 'ਜੀ ਕਿਛੁ ਤੁਸਾਡੇ ਮੁਹੁ ਪਾਉਣੇ ਦੇ ਵਾਸਤੈ ਘਰ ਤੇ ਮੈ ਲੈ ਆਵਾ ਜੀ।' ਸ੍ਰੀ ਗੁਰੂ ਜੀ ਸਲੋਕੁ ਕਹਿਆ :

****ਸਥਰੁ ਤੇਰਾ ਲੇਫੁ ਨਿਹਾਲੀ, ਭਾਉ[3] ਤੇਰਾ ਪਕਵਾਨੁ।**
**ਨਾਨਕ ਸਿਫਤੀ ਤ੍ਰਿਪਤਿਆ ਆਉ ਬਹੁ ਸੁਲਤਾਨੁ[4]॥ ੧॥**

ਉਥੋ ਚਲਦੇ ਰਹੇ।

## ੨੨. ਸੂਲੀ ਤੋਂ ਸੂਲ, ਮੋਹਰਾਂ ਤੋਂ ਕੋਲੇ

ਮਰਦਾਨੈ ਅਰਦਾਸੁ ਕੀਤੀ, 'ਜੀ ਸਚੇ ਪਾਤਸਾਹੁ, ਚਉਮਾਸਾ[5] ਕਿਥੀ ਬੈਠੀਐ ਜੀ?' ਸ੍ਰੀ ਬਾਬੈ ਜੀ ਬਚਨੁ ਕੀਤਾ, ਭਲਾ ਮਰਦਾਨਿਆ, ਅਗੈ ਕੋਈ ਗਿਰਾਉ ਆਵੈਗਾ ਉਥੈ ਬੈਠੁ ਰਹੈਗੇ।' ਸਹਰ ਤੇ ਇਕੁ ਕੋਹੁ ਉਰੈ ਗਿਰਾਉ ਆਇਆ, ਬਾਹਰੁ ਟੋਭੇ ਪਰੁ ਜਾਇ ਬੈਠੇ। ਉਸੁ ਗਿਰਾਉ ਵਿਚਿ ਇਕੁ ਖਤਰੀ ਸਿਖ ਥਾ। ਉਸਦੈ ਜੀਅ ਆਈ, ਐਥੇ ਇਕ ਸਾਧੂ ਆਇਆ ਹੈ, ਮੈ ਦਰਸਨ ਕਰਿ ਆਵਾ। ਉਹੁ ਆਇ ਦਰਸਨੁ ਲਗਾ। ਦਰਸਨ ਦੇਖਣੇ ਅਤੀ ਸੇਵਾ ਕਰਨੁ ਨਿਤਾ ਪ੍ਰਤੁ ਆਵੈ। ਇਕੁ ਨੇਮੁ ਕੀਤਾ, ਦਰਸਨੁ ਕੀਤੇ ਬਿਨਾ ਮੈਂ ਜਲੁ ਪਾਨੁ ਨਾਹੀ ਲੈਣਾ। ਇਕ ਪਾਸਲਾ[6] ਹੋਰੁ ਹਟਵਾਣੀਆ ਥਾ। ਉਨੁ ਪੁਛਿਆ 'ਭਾਈ, ਤੂ ਨਿਤਿ ਦੀ ਨਿਤਿ ਕਿਥੇ ਜਾਦਾ ਹੈ? ਅਗੈ ਕਦੀ ਸੰਜੋਗੁ ਪਾਇਕੈ ਜਾਦਾ ਥਾ।' ਉਨੁ ਕਹਿਆ, 'ਭਾਈ ਇਕੁ ਸਾਧੂ ਆਇਆ ਹੈ। ਮੈ ਉਸੁ ਦੇ ਦਰਸਨ ਨੂ ਜਾਦਾ ਹਾ।' ਉਨੁ ਕਹਿਆ, 'ਭਾਈ ਜੀ, ਉਸੁ ਦਾ ਦਰਸਨੁ ਅਸਾਨੂ ਭੀ ਕਰਾਉ।' ਫੇਰਿ ਉਇ ਦੋਵੈ ਲਗੇ ਆਉਣੁ। ਇਕ ਦਿਨ ਉਹੁ ਪਿਛਲਾ ਹਟਵਾਣੀਆ ਲਉਡੀ[7] ਨਾਲਿ ਅਟਕ ਗਇਆ। ਨਿਤਾ ਪ੍ਰਤ ਇਕਠੇ ਹੀ ਘਰ ਤੇ ਆਵੈ, ਉਹੁ ਲਉਡੀ ਪਾਸੁ ਜਾਇਆ ਕਰੈ। ਉਹੁ ਸਾਧੂ ਕੀ ਸੇਵਾ ਨੋ ਆਵੈ। ਸ੍ਰੀ ਗੁਰੂ ਜੀ ਸ੍ਰੀ ਪਰਮੇਸਰੁ ਹੈ। ਇਕਿ ਦਿਨੁ ਉਨਿ ਕਹਿਆ, 'ਭਾਈ ਜੀ, ਮੈ ਜਾਦਾ ਹਾ ਬੁਰਾ ਕਰਮ ਕਰਣ। ਅਤੇ ਤੂ ਜਾਦਾ ਹੈ ਸੇਵਾ ਕਰਨ। ਅਜੁ ਮੇਰਾ ਤੇਰਾ ਕਰਾਰੁ ਹੈ, ਦੇਖਾ ਤੈਨਉ

---

1. ਹਾਲਤ।
2. ਕਸ਼ਟ, ਦੁਖ।
3. ਪ੍ਰੇਮ-ਭਾਵ।
4. ਬਾਦਸ਼ਾਹ।
5. ਹਾੜ ਸੁਦੀ ੧੨ ਤੋਂ ਕਤਕ ਸੁਦੀ ੧੨ ਤਕ ਚਾਰ ਮਹੀਨੇ ਦਾ ਸਮਾਂ। ਚੁਮਾਸ ਵਿਚ ਸਾਵਣ, ਭਾਦੋਂ, ਅੱਸੂ ਅਤੇ ਕੱਤਕ ਇਹ ਚਾਰ ਮਹੀਨੇ ਗਿਣੇ ਜਾਂਦੇ ਹਨ। ਸਾਧੂ ਲੋਕ ਇਨ੍ਹਾਂ ਮਹੀਨਿਆਂ ਵਿਚ, ਕੀੜੇ ਪਤੰਗੇ ਵਧਣ ਦੇ ਕਾਰਣ ਹਿੰਸਾ ਦਾ ਡਰ ਹੋਣ ਕਾਰਕੇ ਦੇਸ਼ ਰਟਨ ਕਰਨਾ ਪਸੰਦ ਨਹੀਂ ਕਰਦੇ ਤੇ ਕਿਸੇ ਇਕ ਨਿਸਚਿਤ ਥਾਂ 'ਤੇ ਬੈਠ ਕੇ ਗੁਜ਼ਾਰਾ ਕਰਦੇ ਹਨ।
6. ਇਕ ਪਾਸੇ ਦਾ, ਨੇੜੇ ਦਾ।
7. ਦਾਸੀ (ਔਰਤ)।

* ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ।
** ਇਹ ਸਲੋਕ ਗੁਰਬਾਣੀ ਵਿਚ ਨਹੀਂ ਹੈ।

ਕਿਆ ਪ੍ਰਾਪਤ ਹੋਵੈਗਾ ਅਤੇ ਮੈਨੋ ਕਿਆ ਪ੍ਰਾਪਤੁ ਹੋਵੈਗਾ! ਜੇ ਤਾ ਤੂੰ ਅਗੈ ਆਵੈ ਤਾ ਐਥੇ ਆਣ ਬੈਠੈ। ਜੇ ਮੈ ਅਗੈ ਆਵਾ ਤਾ ਮੈ ਆਣ ਬੈਠਾਗਾ।' ਜਾ ਉਹੁ ਜਾਵੈ, ਅਗੈ ਲਉਡੀ ਘਰ ਨ ਥੋ। ਉਹੁ ਦਲਗੀਰੁ ਹੋਇ ਕੈ ਉਠਿ ਠਿਕਾਣੈ ਪਰੁ ਆਇ ਬੈਠਾ। ਫਿਕਰ ਨਾਲਿ ਲਗਾ ਧਰਤੀ ਖੋਦਣ। ਜਾਂ ਦੇਖੈ ਤਾ ਇਕੁ ਮੁਹਰ ਹੈ, ਹੋਰ ਕੋਇਲਿਆ ਨਾਲ ਮਟੁ ਭਰਿਆ ਹੋਇਆ ਹੈ। ਜਾ ਉਹੁ ਸਿਖੁ ਸ੍ਰੀ ਗੁਰੂ ਜੀ ਪਾਸੋਂ ਮਥਾ ਟੇਕ ਕੈ ਬਿਦਿਆ ਹੋਇਆ ਤਾਂ ਦਰ ਤੇ ਬਾਹਰੁ ਕੰਡਾ ਚੁਭਿਆ। ਕਪੜੇ ਨਾਲਿ ਪੈਰੁ ਬੰਨ ਕੈ ਆਇਆ। ਇਕੁ ਜੁਤੀ ਚਾੜੀ, ਇਕੁ ਜੁਤੀ ਭਨੀ।[1] ਉਨੁ ਕਹਿਆ, 'ਤੈਨਉ ਕਿਆ ਹੋਇਆ ਹੈ?' ਉਨੁ ਕਹਿਆ, 'ਭਾਈ ਮੈਨੋ ਕੰਡਾ ਚੁਭਿਆ ਹੈ।' ਤਾ ਉਨੁ ਕਹਿਆ, 'ਭਾਈ ਮੈਨੋ ਲਧੀ ਮੁਹਰ, ਤੈਨੂੰ ਚੁਭਿਆ ਕੰਡਾ। ਏਹੁ ਬਾਤ ਕਿਆ ਬੁਝੀਐ? ਚਲੋ ਏਹ ਬਾਤ ਸਾਧੂ ਪਾਸੋ ਪੁਛੈ। ਤੂ ਜਾਦਾ ਹੈ ਗੁਰੂ ਕੀ ਸੇਵਾ ਕਰਨੁ। ਮੈ ਜਾਦਾ ਥਾ ਬੁਰੇ ਕਰਮ ਕਰਨ।'

ਦੁਹਾ ਸ੍ਰੀ ਗੁਰੂ ਜੀ ਪਾਸੁ ਆਇ ਆਪਣੀ ਹਕੀਕਤੁ[2] ਸੁਣਾਈ। ਸ੍ਰੀ ਗੁਰੂ ਜੀ ਕਹਿਆ, 'ਚੁਪ ਕਰ ਰਹੋ, ਏਹੁ ਬਾਤ ਪਰਗਟੁ ਨਾਹੀ ਕਰਨੀ।' ਉਨੀ ਕਹਿਆ, 'ਜੀ, ਸ੍ਰੀ ਗੁਰੂ ਪਰਮੇਸਰੁ ਮਿਲਿਆ, ਜਾ ਨਿਸਾ ਨਾਹੀ ਹੋਣੋ ਕੀ ਤਾ ਹੋਣੀ ਕਿਸਤੇ ਹੈ ਜੀ।' ਫੇਰੁ ਉਨੀ ਕਹਿਆ, 'ਜੀ ਪਰਮੇਸਰੁ ਕੈ ਨਾਇ ਕਰ ਨਿਸਾ[3] ਕਰੀਐ ਜੀ।'

ਸ੍ਰੀ ਬਾਬੈ ਜੀ ਕਹਿਆ, 'ਉਹੁ ਜੋ ਮਟੁ ਕੋਇਲਿਆ ਦਾ ਭਰਿਆ ਥਾ, ਸਭੁ ਮੁਹਰਾਂ ਥੀਆਂ। ਪਿਛਲੇ ਜਨਮੁ ਕਾ ਤੇਰਾ ਬੀਜਿਆ ਹੋਇਆ ਥਾ। ਤਿਸੁਕਾ ਸਦਕਾ ਮੁਹਰਾਂ ਹੋਈਆਂ ਥੀਆਂ। ਹੁਣ ਤੈ ਖਰਚਣੀਆ ਖਾਣੀਆ ਥੀਆ। ਪਰੁ ਜਿਉ ਜਿਉ ਬੁਰੇ ਕਰਮਾ ਨੋ ਤੂ ਦਉੜਿਆ, ਤਿਉ ਤਿਉ ਮੁਹਰਾਂ ਦੇ ਕੋਇਲੇ ਹੁੰਦੇ ਗਏ। ਅਰ ਸਿਖਾ, ਤੇਰੈ ਲੇਖੁ ਸੂਲੀ ਲਿਖੀ ਥੀ, ਜਿਉ ਜਿਉ ਸੇਵਾ ਨੋ ਤੂ ਆਇਆ, ਤਿਉ ਤਿਉ ਸੇਵਾ ਦਾ ਸਦਕਾ ਸੂਲੀ ਤੇ ਕੰਡਾ ਹੋਇ ਗਇਆ। ਤੇਰੇ ਨਾਲਿ ਏਹੁ ਰਿਆਇਤੁ ਹੋਈ।' ਤਾਂ ਉਹ ਸਿਖਿ ਉਨੁ ਪੈਰੀ ਪਏ। ਨਾਉ ਧਰੀਕ ਹੋਏ, ਲਗੇ ਗੁਰੂ ਗੁਰੂ ਜਪਣ। ਤਿਤੁ[4] ਮਹਲੁ ਸ੍ਰੀ ਬਾਬੈ ਜੀ ਸਬਦ ਕਹਿਆ, ਰਾਗੁ ਮਾਰੂ ਵਿਚਿ :

**ਕਰਣੀ[5] ਕਾਗਦੁ ਮਨੁ ਮਸਵਾਣੀ[6], ਬੁਰਾ ਭਲਾ ਦੁਇ ਲੇਖ ਪਏ॥**
**ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ, ਤਉ ਗੁਣ ਨਾਹੀ ਅੰਤੁ ਹਰੇ॥ ੧॥**
**ਚਿਤ ਚੇਤਸਿ[7] ਕੀ ਨਹੀ ਬਾਵਰਿਆ, ਹਰਿ ਬਿਸਰਤ ਤੇਰੇ ਗੁਣ ਗਲਿਆ॥ ੧॥ ਰਹਾਉ॥**
**ਜਾਲੀ[8] ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ॥**
**ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ॥ ੨॥**
**ਕਾਇਆ ਆਰਣੁ ਮਨੁ ਵਿਚਿ ਲੋਹਾ, ਪੰਚ ਅਗਨਿ[9] ਤਿਤੁ ਲਾਗਿ ਰਹੀ॥**
**ਕੋਇਲੇ ਪਾਪ ਪੜੇ ਤਿਸੁ ਊਪਰਿ, ਮਨੁ ਜਲਿਆ ਸੰਨ੍ਹੀ[10] ਚਿੰਤ ਭਈ॥ ੩॥**
**ਭਇਆ ਮਨੂਰੁ ਕੰਚਨੁ ਫਿਰਿ ਹੋਵੈ, ਜੇ ਗੁਰੁ ਮਿਲੈ ਤਿਨੇਹਾ[11]॥**
**ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ, ਤਉ ਨਾਨਕ ਤ੍ਰਿਸਟਸਿ[12] ਦੇਹਾ॥ ੪॥**

---

1. ਹੱਥ ਵਿਚ ਫੜੀ ਹੋਈ।
2. ਹਾਲਤ।
3. ਤਸੱਲੀ।
4. ਉਸ।
5. ਚੰਗੇ ਕੰਮ, ਸੁਕ੍ਰਿਤ।
6. ਮਸੀਪਾਤ੍ਰ, ਸਿਆਹੀ ਦੀ ਦਵਾਤ।
7. ਤੂੰ ਚੇਤੇ ਕਰਦਾ।
8. ਛੋਟਾ ਜਾਲ।
9. ਪੰਜ ਅੱਗਾਂ--(੧) ਕਾਮ, (੨) ਕ੍ਰੋਧ, (੩) ਲੋਭ, (੪) ਮੋਹ ਤੇ (੫) ਹੰਕਾਰ।
10. ਲੁਹਾਰ ਦੀ ਸੰਨ੍ਹੀ ਵਾਂਗ ਜਿਸ ਦੇ ਨਾਲ ਗਰਮ ਲੋਹਾ ਉਠਾਈਦਾ ਹੈ, ਚਿੰਤਾ ਰੂਪੀ ਸੰਨ੍ਹੀ।
11. ਤਿਹੋ ਜਿਹਾ, ਉਹੋ ਜੇਹਾ।
12. ਇਸਥਿਤ, ਭਟਕਣਾ-ਰਹਿਤ ਹੋ ਸਕਦੀ ਹੈ।

# ੨੩. ਸਾਖੀ ਠਗਾਂ ਨਾਲਿ ਹੋਈ

ਸ੍ਰੀ ਬਾਬਾ ਜੀ ਜਾਂਦੇ ਜਾਂਦੇ ਠਗਾਂ ਦੀ ਨਗਰੀ ਜਾਇ ਬੜੇ। ਇਕ ਠਗ ਦੇ ਘਰੁ ਵਿਚਿ ਰਾਤਿ ਜਾਇ ਰਹੇ। ਹੋਰੁ ਸਭ ਨਗਰੀ ਦੇ ਠਗ ਇਕਠੇ ਹੋਇ ਕੈ ਉਸੁ ਘਰ ਬਾਲੇ ਠਗ ਪਾਸੁ ਆਏ। ਕਹੈ, 'ਸੁਣ ਭਾਈ ਜੀ, ਏਹੁ ਸਿਕਾਰੁ ਤੇਰੈ ਪਾਸੁ ਇਹ ਬਡਾ ਆਇਆ ਹੈ। ਇਸ ਦੈ ਮਥੈ ਬਹੁਤੁ ਮਤਾਹਿ[1] ਹੈ। ਇਸ ਦਾ ਝਾੜਾ ਤੈ ਭਲੀ ਭਤਿ ਲੈਣਾ। ਅਸੀ ਤੈਨੂੰ ਬਡੀ ਬੇਲੈ[2] ਆਇ ਪੁਛਨੁਗੇ।' ਏਹੁ ਗਲ ਆਖ ਕੈ ਆਪੋ ਆਪਣੀ ਘਰੀ ਉਠਿ ਗਏ। ਰਾਤ ਹੁਕਮੁ ਪ੍ਰਮੇਸਰੁ ਜੀ ਕੇ ਨਾਲਿ ਅਜੇਹੀ ਨੀਦ ਆਇ ਪਈ, ਸੁਤਿਆ ਸੁਤਿਆ ਨੋ ਨਗਰੀ ਕੇ ਲੋਕਾ ਨੋ ਸਵਾ ਪਹਰੁ ਦਿਨੁ ਚੜਿਆ। ਸ੍ਰੀ ਬਾਬਾ ਜੀ ਬਡੇ ਬੇਲੇ ਉਠਿ ਚਲਦੇ ਰਹੇ। ਸਭੁ ਠਗ ਉਸ ਦੈ ਬਡੈ ਬੇਲੈ ਘਰ ਆਇ ਬੈਠੇ। ਕਹੇ, 'ਲਿਆ, ਭਾਈ ਜੀ! ਸਾਡੀ ਬੰਡੁ ਦੇਹੁ।" ਤਾ ਉਨੁ ਘਰੁ ਬਾਲੈ ਠਗ ਕਹਿਆ, "ਮੈਨੂ ਕਾਈ ਖਬਰੁ ਨਾਹੀ, ਮੈ ਸੁਤਾ ਹੁਣਿ ਤੁਸੀ ਆਨਿ ਜਗਾਇਆ ਹਾਂ।" ਉਨਾ ਨੂ ਚਪੁ ਲਗ ਰਹੀ। ਕਹੈ, 'ਤੂ ਝੂਠੁ ਬੋਲਦਾ ਹੈ। ਮਤਾਹ[3] ਤੇਰੈ ਹਥ ਬਡੀ ਆਈ ਹੈ, ਤੂ ਪਚਾਇਆ ਚਾਹਦਾ ਹੈ।" ਉਸੁ ਨਾਲਿ ਲਗੇ ਲੜਾਈ ਕਰਨ। ਉਨੁ ਆਪੁਣੇ ਗੁਰ ਪੀਰ ਧਰਮੁ ਦੀ ਸਉਗੰਦੁ ਖਾਈ। ਤਾਂ ਭੀ ਉਇ ਮੰਨੈ ਨਾਹੀ।

ਫੇਰੁ ਚਾਰੁ ਜੁਆਨੁ ਬਡੇ ਚਲਾਕੁ ਸ੍ਰੀ ਗੁਰੂ ਜੀ ਦਾ ਖੋਜੁ ਲੈ ਕੇ ਪਿਛੈ ਦਉੜੇ, ਕੋਹਾ ਪੰਜਾ ਪਰੁ ਜਾਇ ਪਕੁੜਿਆ। ਐਪਰੁ ਬਡੀ ਉਜਾੜੁ ਵਿਚਿ। ਕਹੈ, 'ਖੜਾ ਹੋਹੁ, ਨਾਹੀ[4] ਅਸੀ ਤੈਨੂ ਮਾਰਦੈ ਹੈ। ਤੇਰੀ ਹੁਣੀ ਮੁਕਾਤੁ ਹੋਇ ਜਾਇਗੀ। ਤੂ ਅਸਾਡਾ ਚੋਰੁ ਹੈ। ਅਸਾਡੀ ਮਤਾਹਿ ਲੈ ਕੇ ਨਠਾ ਹੈ।"

ਸ੍ਰੀ ਗੁਰੂ ਜੀ ਉਨਾ ਦੀ ਬਲੁ ਮੁੜ ਕਰ ਡਿਠਾ। ਦਰਸਨੁ ਦੇਖਣੇ ਨਾਲਿ ਠਗ ਨਿਬਲੁ[5] ਭਏ। ਉਨੁ ਕਉ ਸਬੁਧੁ[6] ਹੋਈ। ਸ੍ਰੀ ਬਾਬੈ ਜੀ ਕਹਿਆ, 'ਭਾਈ ਜੀ! ਤੁਸੀ ਕਿਆ ਕਹਦੇ ਹੋ ? ਕਹੈ, 'ਜੀ ਤੇਰੇ ਪਾਸੁ ਜੋ ਮਤਾਹ ਹੈ ਸੋ ਅਸਾਂ ਨੋ ਦੇਹ, ਤੇਰੀ ਖਲਾਸੀ ਇਸੇ ਵਿਚਿ ਹੈ। ਨਾਹੀ ਤਾ ਤੈਨੂ ਥਾਇ ਮਾਰਦੇ ਹੈਗੇ।' ਸ੍ਰੀ ਗੁਰੂ ਜੀ ਕਹਿਆ, 'ਭਲਾ ਜੀ, ਤੁਸੀ ਠੰਡੇ ਹੋਵੋ। ਮੈ ਤੁਸਾਡੇ ਵਸੁ ਪਇਆ ਹਾਂ, ਨਸੁ ਭਜੁ ਨਾਹੀ ਜਾਦਾ। ਪਰੁ ਤੁਸੀ ਇਕੁ ਕੰਮ ਕਰੋ। ਏਹ ਅਛਾ ਥਾਉ ਹੈ। ਐਥੇ ਕਿਛੁ ਪ੍ਰਸਾਦੁ ਕਰੋ। ਫੇਰੁ ਮਾਰ ਕਰ ਦਾਗੁ ਦੇ ਕਰ ਜਾਈਓ।' ਉਨਾ ਕਹਿਆ, 'ਐਥੇ ਉਜਾੜ ਵਿਚਿ ਪਰਸਾਦਿ ਕਿਉ ਕਰੁ ਹੋਵੈ ?' ਸ੍ਰੀ ਗੁਰੂ ਜੀ ਕਹਿਆ, 'ਉਹੁ ਜੋ ਮਹੀਆ ਚਾਰਦਾ ਹੈ, ਉਸੁ ਪਾਸੁ ਇਕ ਕੋਰਾ ਭਾਡਾ ਹੈ। ਉਸ ਭਾਡੇ ਵਿਚਿ ਦੁਧੁ ਚੋਇ ਲਿਆਵੋ। ਐਥੈ ਖੀਰ ਕਰੈਗੇ।" ਉਨਾ ਇਕੁ ਮਹੀ ਦਾ ਦੁਧੁ ਚੁਆਇ ਆਂਦਾ।

ਫੇਰੁ ਕਹੈ, 'ਜੀ, ਅਸੀ ਅਗ ਕਿਥਉ ਲਿਆਵੈ?' ਸ੍ਰੀ ਗੁਰੂ ਜੀ ਕਹਿਆ, 'ਉਹੁ ਜੋ ਧੂਆ ਨਦਰੀ ਆਉਦਾ ਹੈ ਉਥੋ ਅਗੁ ਲਿਆਵੋ।' ਉਨੀ ਕਹਿਆ, 'ਤੂ ਅਸਾ ਨੂੰ ਦਗਾ ਦੇਂਦਾ ਹੈ, ਨਸੁ ਭਜੁ ਜਾਹਿਗਾ।' ਫੇਰੁ ਇਕ ਨੇ ਕਹਿਆ, 'ਏਹੁ ਅਸਾਡੈ ਵਸੁ ਪਇਆ ਹੈ, ਕਿਉ ਕਰ ਨਸੁ ਜਾਇਗਾ?' ਦੋਇ ਠਗੁ ਰਹੇ ਬਾਬੈ ਪਾਸੁ ਬੈਠੇ। ਦੋਇ ਠਗ ਗਏ ਅਗ ਨੋ। ਉਇ ਜੁ ਦੋਇ ਠਗ ਗੁਰੂ ਜੀ ਪਾਸ ਰਹੇ ਥੇ ਰਾਖੇ, ਉਨਾ ਨੇ ਕਹਿਆ, 'ਅਸੀ ਬਹੁਤੁ ਜੀਅ ਮਾਰੇ ਥੇ ਐਪਰੁ ਹਸੁ ਕਰੁੰ ਕਿਨੀ ਨ ਥੋ[7] ਕਹਿਆ, ਮਾਰੋ।' ਅਰ ਉਇ ਜੋ ਦੋਇ ਠਗ ਅਗ ਨੋ ਗਏ ਥੇ, ਸੋ ਕਿਆ ਦੇਖੈਂ, ਰਾਹੁ[8] ਵਿਚਿ ਇਕੁ ਮਾਨੁਖ ਦੇ ਗਲਿ ਵਿਚਿ ਤਉਕ[9] ਹੈ ਹਥੀ ਹਥਕੜੀਆ[10] ਹੈ। ਪੈਰੀ ਬੇੜੀਆ ਹੈ ਪਿਛੋ ਕੁਠਾਰੁ[11] ਦੀ ਮਾਰ ਦੇ ਦੇ ਘਸੀਟੀ ਲੈਈ ਜਾਦੇ ਹੈਨ। ਫੇਰੁ ਉਹੁ ਠਗੁ ਆਇ ਕਰੁ ਜਿਥੋ ਧੂਆ ਨਿਕਲਦਾ ਥਾ,

---

1. ਮਾਲ-ਮਤਾਹ, ਧਨ-ਦੌਲਤ।
2. ਵੱਡੇ ਤੜਕੇ, ਸਵੇਰੇ ਹੀ।
3. ਮਾਲ-ਮਤਾਹ।
4. ਨਹੀਂ ਤਾਂ।
5. ਬਲ ਤੋਂ ਰਹਿਤ, ਨਿਤਾਣੇ।
6. ਅੱਛੀ ਬੁਧਿ।
7. ਨਹੀਂ ਸੀ।
8. ਰਸਤੇ ਵਿਚ।
9. ਜ਼ੰਜੀਰ।
10. ਹੱਥ-ਕੜੀਆਂ।
12. ਕੁਹਾੜਾ।

ਉਥੈ ਮਸਾਣ ਬਲਦਾ ਥਾ, ਉਥੋ ਅਗ ਲੇ ਕਰ ਮੁੜੇ, ਕਿਆ ਦੇਖਨ, ਉਹੋ ਜੋ ਸਖਸੁ ਜਾਦੀ ਵਾਰੀ ਮਾਰੀਦਾ ਡਿਠਾ ਥਾ, ਸੋਈ ਪਾਲਕੀ ਵਿਚਿ ਚੜਿਆ ਆਉਦਾ ਹੈ। ਅਗੈ ਵਧੈ ਦਉਲਤੁ ਹੋਦੀ ਜਾਦੀ ਹੈ ਅਤੇ ਉਹੋ ਜਮੁਦੂਤੁ ਜੋ ਮਾਰਦੇ ਥੇ, ਸੋਈ ਪਾਲਕੀ ਦੇ ਕਹਾਰੁ ਲਗੇ ਹੈ ਅਤੇ ਪੋਈਸੁ ਪੋਈਸ[1] ਕਰਦੇ ਜਾਦੇ ਹੈ। ਇਕੁ ਠਗ ਦੇਖੈ ਤਾ ਰਾਮੁ ਗਣ[2] ਅਤੇ ਜਮ ਗਣ[3] ਖੜੇ ਝਗੜਦੇ ਹੈ।

ਇਕੁ ਠਗ ਰਹ ਨ ਸਿਕਿਆ, ਉਨਾ ਨੂ ਪੁਛਿਆ, 'ਤੁਸੀ ਕਿਉ ਝਗੜਦੇ ਹਉ ?' ਕਹੈ, 'ਅਸਾਨੂ ਇਸੁ ਗਲ ਦੀ ਬਡੀ ਹੈਰਾਨੀ ਲਗ ਰਹੀ ਹੈ, ਆਉਦੀ ਵਾਰੀ ਇਸ ਸਖਸ ਨੋ ਬੁਰੇ ਹਾਲ ਡਿਠਾ ਥਾ, ਹੁਣ ਤੁਸੀ ਭਲੇ ਹਾਲ ਪਾਲਕੀ ਵਿਚਿ ਚਕੀ ਲੈਈ ਜਾਦੇ ਹੋ।' ਉਨੀ ਕਹਿਆ, 'ਭਾਈ ਜੀ ਏਹੁ ਮਾਨੁਖੁ ਬਡਾ ਪਾਪੀ ਹਤਿਆਰਾ ਥਾ, ਇਸ ਨੂ ਨਰਕ ਵਿਚਿ ਦੇਣੇ ਕਾ ਹੁਕਮੁ ਥਾ ਅਸਾਨੂ। ਪਰ ਇਸੁ ਦੇ ਮਸਾਣ ਦਾ ਧੂਆ ਜਿਸੁ ਸਾਧੂ ਦੇ ਮਾਰਣੇ ਨੂ ਤੁਸੀ ਆਏ ਹੋ ਤਿਸੁ ਕੀ ਦਿਸਟੁ ਵਿਚਿ ਪਇਆ ਥਾ। ਤਿਸੁਕਾ ਸਦਕਾ ਹੁਣਿ ਪਿਛੈ ਤੇ ਰਾਮੁ ਗਣ ਅਸਾਤੇ ਖੋਹੁ ਕੈ ਬੈਕੁੰਠ ਕਉ ਲੈ ਚਲੇ ਹੈ।'

ਉਇ ਠਗ ਕੁਦਰਤਿ ਦੇਖ ਕੈ ਬਹੁਤੁ ਭੈਮਾਨੁ[4] ਹੋਇ ਰਹੇ। ਆਇ ਪੈਰੀ ਪਏ। ਉਨਾ ਆਪਨਿਆ ਭਾਈਆਂ ਪਾਸੁ ਹਕੀਕਤ ਕਹਿ ਸੁਣਾਈ। ਕਹੈ, 'ਏਹੁ ਕੋਈ ਬਡਾ ਮਹਾਪੁਰਖੁ ਹੈ। ਜਿਸੁ ਦੇ ਮਾਰਣੇ ਨੂ ਅਸੀ ਆਏ ਹਾਂ। ਇਸ ਕੀ ਦਿਸਟਿ ਵਿਚਿ ਚਿਖਾ ਕਾ ਧੂਆ ਨਦਰੀ ਪਇਆ ਥਾ। ਤਿਸੁਕਾ ਸਦਕਾ ਇਸੁ ਪਾਪੀ ਜੀਉ ਨੂੰ ਬੈਕੁੰਠ ਪ੍ਰਾਪਤ ਭਇਆ ਹੈ।' ਏਹੁ ਗਲ ਸੁਣ ਕਰੁ ਸਭੇ ਠਗ ਜਾਇ ਪੈਰੀ ਪਏ। ਕਹੈ, 'ਜਿਸੁ ਕੀ ਦਿਸਟੁ ਵਿਚਿ ਪਾਪੀ ਜੀਅ ਕੀ ਚਿਖਾ ਧੂਆ ਨਦਰੀ ਪਏ ਤੇ ਬੈਕੁੰਠ ਕਉ ਸਿਧਾਰਿਆ ਹੈ ਉਸੁ ਕੇ ਮਾਰਣੇ ਅਸੀ ਆਏ ਹਾਂ। ਧ੍ਰਿਗੁ ਅਸਾਡਾ ਜਨਮੁ ਹੈ।'

ਹਥੁ ਜੋੜੁ ਕਰ ਖੜੇ ਹੋਏ ਬੇਨਤੀ ਕਰਨ ਲੱਗੇ। ਕਹੈ, 'ਜੀ ਪਾਤਿਸਾਹੁ! ਅਸਾਨੂੰ ਨਾਉ ਧਰੀਕ ਕਰੋ ਜੀ। ਅਸਾਡੇ ਪਾਪੁ ਬਿਨਾਸੁ ਹੋਵੈ ਜੀ। ਅਸੀ ਬਡੇ ਮਹਾ ਘੋਰੁ ਪਾਪੁ ਕਰੇ ਹੈ ਜੀ।' ਸ੍ਰੀ ਗੁਰੂ ਜੀ ਨੋ ਆਪਣੀ ਵਸਦੀ ਲੈ ਆਏ। ਸ੍ਰੀ ਗੁਰੂ ਜੀ ਬਹੁਤੁ ਮਿਹਰਵਾਨੁ ਹੋਏ ਉਨਾ ਦੇ ਨਿਮਾਣੇ ਹੋਣੇ ਨਾਲਿ। ਬਚਨੁ ਕੀਤਾ, 'ਤੁਸਾਡੇ ਪਾਪੁ ਤਦ ਹੀ ਦੂਰ ਹੋਵੈਗੇ ਜਾ ਏਹੁ ਕਿਰਤ ਛੋਡੋ ਅਰ ਕ੍ਰਿਸਾਣੀ ਕਰੋਗੇ ਅਤੇ ਜੋ ਕਿਛੁ ਵਸਤ ਤੁਸਾਡੈ ਠਗੀ ਕੀ ਰਹਦੀ ਹੈ ਸੋ ਪ੍ਰਮੇਸਰੁ ਦੈ ਨਾਇ ਬੰਡੁ ਦੇਵੋ, ਅਤੀਤਾਂ ਅਭਿਆਗਤਾ ਦੈ ਮੁਹੁ ਪਾਇ ਦੇਵੋ।'

ਉਨੀ ਆਗਿਆ ਮੰਨ ਲੀਤੀ। ਜੋ ਬਸਤੁ ਠਗੀ ਕੀ ਰਹਦੀ ਥੀ ਸੋ ਅਗੈ ਆਣ ਰਖੀ। ਸ੍ਰੀ ਪ੍ਰਮੇਸਰੁ ਕੈ ਨਾਇ ਬੰਡ ਦਿੱਤੀ, ਨਾਉ ਧਰੀਕ ਹੋਏ। ਲਗੇ ਗੁਰੂ ਗੁਰੂ ਜਪਣੁ। ਸਾਰੀ ਵਸਦੀ ਸਿਖ ਹੋਈ। ਉਥੈ ਧਰਮਸਾਲਾ ਕੀਤੀ। ਉਨਾ ਨੂ ਨਾਮੁ ਦਾਨੁ ਇਸਨਾਨੁ ਦਇਆ ਧਰਮੁ ਪਰ ਉਪਕਾਰੁ ਦਿੜਾਇਆ। ਸ੍ਰੀ ਬਾਬੈ ਜੀ ਸ੍ਰੀ ਰਾਗੁ ਵਿਚਿ ਸਬਦੁ ਕਹਿਆ :

**ਲਬੁ[5] ਕੁਤਾ ਕੂੜੁ[6] ਚੂਹੜਾ ਠਗਿ ਖਾਧਾ ਮੁਰਦਾਰੁ ॥**
**ਪਰ ਨਿੰਦਾ ਪਰ ਮਲੁ[7] ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ ॥**
**ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ ॥ ੧ ॥**
**ਬਾਬਾ ਬੋਲੀਐ ਪਤਿ ਹੋਇ ॥**
**ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ ॥ ੧ ॥ ਰਹਾਉ ॥**

---

1. ਪੋਸ਼ ਪੋਸ਼ ਦਾ ਅਪਭ੍ਰੰਸ਼ ਅਥਵਾ ਵਿਗੜਿਆ ਹੋਇਆ ਰੂਪ ਜਿਸ ਨੂੰ ਤਾਂਗਿਆਂ ਦੇ ਕੋਚਵਾਨ ਪੋਸ਼ ਪੋਸ਼, ਅਰਥਾਤ—'ਪਰੇ ਹਟੋ' ਕਹਿ ਕੇ ਪੁਕਾਰਦੇ ਹਨ।
2. ਰੱਬ ਦੇ ਪਹਿਰੇਦਾਰ।
3. ਜਮਦੂਤ।
4. ਭੈ-ਭੀਤ।
5. ਲੋਭ।
6. ਝੂਠ।
7. ਪਰਿਮਲ, ਸੁਗੰਧਿਤ ਪਦਾਰਥ।

**ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥**
**ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥**
**ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ॥ ੨॥**
**ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ॥**
**ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ॥**
**ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ ਵਖਾਣ॥ ੩॥**
**ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ ਜਿਨ ਹਿਰਦੈ ਰਹਿਆ ਸਮਾਇ॥**
**ਤਿਨ ਕਾ ਕਿਆ ਸਾਲਾਹਣਾ ਅਵਰ ਸੁਆਲਿਉ[1] ਕਾਇ॥**
**ਨਾਨਕ ਨਦਰੀ ਬਾਹਰੇ ਰਾਚਹਿ ਦਾਨਿ ਨ ਨਾਇ॥ ੪॥ ੧॥**

**ਸਲੋਕ ॥ ੧॥ ਬਲਦ ਮਸਾਇਕ[2] ਗਲੀ ਸੇਖੁ॥ ਧਰਤੁ ਕਤੇਬੁ ਉਚਾੜੀ ਲੇਖੁ॥**
**ਚੋਟੀ ਕਾਪ੍ਰਸੇ ਉਡੀ ਜਾਇ॥ ਤਿਸੁ ਕਾ ਖਟਿਆ ਸਭ ਕੋ ਖਾਇ[3] ॥ ੧॥**

**ਗਿਆਨ ਵਿਹੂਣਾ ਗਾਵੈ ਗੀਤਿ॥ ਭੁਖੇ ਮੁਲਾ ਘਰੇ ਮਸੀਤਿ॥**
**ਮਖਟੂ ਹੋਇ ਕੈ ਕੰਨ ਪੜਾਏ॥ ਫਕਰੁ ਕਰੇ ਹੋਰੁ ਜਾਤਿ ਗਵਾਏ॥**
**ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ॥**
**ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ[4] ॥ ੧॥**

ਉਥੋਂ ਸ੍ਰੀ ਬਾਬਾ ਜੀ ਚਲਦੇ ਰਹੇ॥

## ੨੪. ਸਾਖੀ ਕਾਉਰੂ ਦੇਸ

### (ਜਿਥੈ ਤ੍ਰੀਆ ਰਾਜ ਹੈ ਉਥੈ ਹੋਈ)

ਜਾਂਦੇ ਜਾਂਦੇ ਸ੍ਰੀ ਗੁਰੂ ਜੀ ਕਾਉਰੂ[5] ਦੇਸ ਜਾਇ ਨਿਕਲੇ। ਇਕ ਦਿਨੁ ਮਰਦਾਨੈ ਨੋਂ ਭੁਖ ਲਗੀ, ਇਕੁ ਤ੍ਰੀਮਤੁ ਦੈ ਦਰੁ ਮੰਗਣੁ ਜਾਇ ਖੜਾ ਹੋਇਆ। ਉਨੁ ਅੰਦਰੁ ਬੁਲਾਇ ਕੈ ਧਾਗਾ ਬੰਨ੍ਹ ਕੈ ਮੇਢਾ[6] ਕਰ ਬਹਾਲਿਆ। ਫੇਰੁ ਪਾਣੀ ਨੋ ਉਠੁ ਗਈ। ਜਾਂ ਬਹੁਤੁ ਚਿਰ ਲਗਾ ਤਾਂ ਸ੍ਰੀ ਬਾਬੈ ਜੀ ਕਹਿਆ, ਮਰਦਾਨਾ ਅਸਾਨੂ ਤਾਰ ਸੁਣਾਉਦਾ ਥਾ। ਉਹੁ ਭੀ ਜਾਇ ਕੈ ਬਹਿ ਰਹਿਆ। ਏਹੁ ਨਗਰੀ ਮਹਾ ਨਿਗੁਰੀ ਹੈ, ਕਿਆ ਜਾਣੀਐ ਮਰਦਾਨੇ ਕੋ ਕਿਆ ਹੋਇਆ।

ਜਾਂ ਸ੍ਰੀ ਬਾਬਾ ਜੀ ਆਇਕੈ ਦੇਖੈ, ਮੇਢਾ ਕਰੁ ਬਹਾਲਿਆ ਹੈ। ਸ੍ਰੀ ਬਾਬੈ ਜੀ ਨੂ ਦੇਖੁ ਕਰ ਮਰਦਾਨਾ ਲਗਾ ਮਿਆਉ ਮਿਆਉ ਕਰਨ। ਉਹੁ ਘੜਾ ਲੈ ਆਈ। ਸ੍ਰੀ ਬਾਬੈ ਜੀ ਪੁਛਿਆ, 'ਐਥੇ ਅਸਾਡਾ ਆਦਮੀ ਆਇਆ ਥਾ?' ਉਨੁ ਕਹਿਆ, 'ਐਥੇ ਕੋਈ ਨਹੀ ਆਇਆ, ਤੁਸੀ ਦੇਖ ਲਵੋ ਜੀ' ਸ੍ਰੀ ਬਾਬੈ ਜੀ ਸਲੋਕੁ ਕਹਿਆ :

***ਕਲਰ ਕੀਆ ਵਣਜਾਰੀਆ ਝੁੰਗੇ ਮੁਸਕ ਮੰਗੇਨੁ।**
**ਅਮਲਾ ਬਾਝਹੁ ਨਾਨਕਾ ਕਿਉਂ ਕਰ ਕੰਤ ਮਿਲੇਨ॥ ੧॥**

---

1. ਸੁੰਦਰਤਾ, ਸੋਭਾ।
2. ਮਸ਼ਾਇਖ਼, ਸ਼ੇਖ਼ ਦਾ ਬਹੁ ਵਚਨ।
3. ਇਹ ਉਪਰਲੀਆਂ ਚਾਰ ਤੁਕਾਂ ਗੁਰਬਾਣੀ ਦੀਆਂ ਨਹੀਂ ਹਨ।
4. ਵਾਰ ਸਾਰੰਗ, ਸਲੋਕ ਮ: ੧।
5. ਕਾਮ ਰੂਪ।
6. ਭੇਡੂ ਬਣਾ ਲਿਆ।

* ਇਹ ਸਲੋਕ ਗੁਰਬਾਣੀ ਵਿਚ ਨਹੀਂ ਹੈ।

ਉਸ ਦੇ ਸਿਰ ਪਰੁ ਘੜਾ ਲਗੁ ਰਹਿਆ, ਉਤਰੈ ਨਾਹੀ। ਕੂੜ ਦਾ ਸਦਕਾ ਲੈਈ ਫਿਰੈ ਸਿਰ ਪਰ। ਨੂਰਸਾਹ[1] ਸਭਨਾ ਕੀ ਸਿਰਦਾਰ ਥੀ। ਤਿਸਨੋ ਖਬਰੁ ਹੋਈ। ਇਕ ਤ੍ਰੀਮਤੁ ਆਈ ਹੈ ਜੀ ਉਸੁ ਦੇ ਸਿਰੁ ਪਰਉ ਘੜਾ ਉਤਰਦਾ ਨਾਹੀ ਜੀ।

ਨੂਰਸਾਹਿ ਕਹਿਆ, 'ਜਹਾ ਤਾਈਂ ਕੋਈ ਜੰਤ੍ਰ ਮੰਤ੍ਰ ਵਾਨੁ ਹੈ ਸਭੋ ਆਪਣੀ ਬਿਦਿਆ ਕਰੋ।' ਆਪੋ ਆਪਣੀਆ ਲਗੇ ਬਿਦਿਆ ਕਰਨ। ਪਰ ਹੋਵੈ ਕਿਛੁ ਨਾਹੀਂ। ਕੋਈ ਮ੍ਰਿਗਛਾਲਾ ਪਰੁ ਚੜਿ ਆਈ, ਕੋਈ ਦਰਖਤ ਪਰ ਚੜਿ ਆਈ, ਕੋਈ ਚਾਦਰ ਪਰ ਚੜਿ ਆਈ, ਕੋਈ ਕੰਧ ਪਰੁ ਚੜਿ ਆਈ, ਕੋਈ ਬਾਗ ਨਾਲਿ ਲੈ ਆਈ। ਕੋਈ ਢੋਲਕੀਆਂ ਬਜਾਉਂਦੀਆਂ ਆਈਆਂ। ਲਗੀਆ ਆਪੋ ਆਪਣੇ ਕਾਮਣੁ ਪਾਉਣੁ, ਧਾਗੇ ਬਨ੍ਹ ਬਨ੍ਹ ਲਗੀਆਂ ਆਪੋ ਆਪੁਣੇ ਮੰਤ੍ਰ ਜੰਤ੍ਰ ਕਰਨ। ਪਰੁ ਘੜਾ ਸਿਰੋ ਉਤਰੈ ਨਾਹੀ।

ਸ੍ਰੀ ਬਾਬੈ ਜੀ ਬਲ ਦੇਖ ਕਰ ਮਰਦਾਨਾ ਲਗਾ ਮਿਆਉ ਮਿਆਉ ਕਰਨ। ਸ੍ਰੀ ਗੁਰੂ ਜੀ ਹਸੇ। ਬਚਨ ਕੀਤਾ, 'ਮਰਦਾਨਿਆ! ਵਾਹਿਗੁਰੂ ਆਖ ਕਰ ਮਥਾ ਟੇਕ ਕਰ ਰੁਬਾਬੁ ਲੈ ਆਉ।' ਮਰਦਾਨੈ ਮਥਾ ਟੇਕਿਆ, ਗਲ ਤੇ ਧਾਗਾ ਤੁਟ ਪਇਆ, ਰਬਾਬੁ ਲੈ ਆਇਆ।

ਸ੍ਰੀ ਗੁਰ ਜੀ ਬਚਨੁ ਕੀਤਾ, 'ਮਰਦਾਨਿਆ! ਰਬਾਬੁ ਬਜਾਉ'। ਸਬਦੁ ਉਠਾਇਆ ਰਾਗੁ ਵਡਹੰਸੁ ਵਿਚਿ :

**ਗੁਣਵੰਤੀ ਸਹੁ[2] ਰਾਵਿਆ[3] ਨਿਰਗੁਣਿ ਕੂਕੇ ਕਾਇ॥**
**ਜੇ ਗੁਣਵੰਤੀ ਥੀ[4] ਰਹੈ ਤਾ ਭੀ ਸਹੁ ਰਾਵਣ ਜਾਇ॥ ੧॥**
**ਮੇਰਾ ਕੰਤੁ ਰੀਸਾਲੂ[5] ਕੀ ਧਨ[6] ਅਵਰਾ[7] ਰਾਵੇ ਜੀ॥ ੧॥ ਰਹਾਉ॥**
**ਕਰਣੀ ਕਾਮਣ ਜੇ ਥੀਐ ਜੇ ਮਨੁ ਧਾਗਾ ਹੋਇ॥**
**ਮਾਣਕੁ ਮੁਲਿ ਨ ਪਾਈਐ ਲੀਜੈ ਚਿਤਿ ਪਰੋਇ॥ ੨॥**
**ਰਾਹੁ ਦਸਾਈ ਨ ਜੁਲਾਂ ਆਖਾਂ ਅੰਮੜੀਆਸੁ॥**
**ਤੈ ਸਹ ਨਾਲਿ ਅਕੂਅਣਾ[8] ਕਿਉ ਥੀਵੈ ਘਰ ਵਾਸੁ॥ ੩॥**
**ਨਾਨਕ ਏਕੀ ਬਾਹਰਾ ਦੂਜਾ ਨਾਹੀ ਕੋਇ॥**
**ਤੈ ਸਹ ਲਗੀ ਜੇ ਰਹੈ ਭੀ ਸਹੁ ਰਾਵੈ ਸੋਇ॥ ੪॥ ੨॥**

ਜਾ ਕਿਛੁ ਹੋਵੈ ਨਾਹੀ ਤਾਂ ਨੂਰਸਾਹੁ ਕਉ ਖਬਰੁ ਹੋਈ। ਮੰਤ੍ਰ ਜੰਤ੍ਰ ਕਿਛੁ ਨਾਹੀ ਚਲਦੇ ਜੀ। ਨੂਰਸਾਹ ਸਭਨਾ ਕੀ ਸਰਦਾਰ ਸੀ। ਅਸੰਖ ਅਡੰਬਰ ਕਾਰਾ ਦੇ ਕੇ ਕਰ ਕੈ ਆਈ। ਉਹ ਭੀ ਲਗੀ ਮੰਤ੍ਰ ਕਰਨ, ਪਰ ਹੋਵੈ ਕਿਛੁ ਨਾਹੀ। ਸ੍ਰੀ ਬਾਬੈ ਜੀ ਰਾਗੁ ਸੂਹੀ ਵਿਚਿ ਸਬਦੁ ਕਹਿਆ :

**ਮੰਞੁ[9] ਕੁਚਜੀ ਅੰਮਾਵਣਿ[10] ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ॥**
**ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ॥**

---

1. ਇਕ ਜਾਦੂਗਰਨੀ ਦਾ ਨਾਂ।
2. ਪਤੀ।
3. ਰਮਿਆ, ਭੋਗਿਆ, ਭਾਵ-ਜਪਿਆ।
4. ਹੋ।
5. ਸੁੰਦਰ, ਸੋਹਣਾ, ਪਿਆਰ ਵਾਲਾ।
6. ਜੀਵ-ਰੂਪ ਇਸਤ੍ਰੀ।
7. ਹੋਰ ਦੂਜਾ, ਘਟੀਆ।
8. ਬੋਲ ਚਾਲ ਨਹੀਂ, ਰੁਸੇਵਾਂ ਹੈ।
9. ਮੈਂ।
10. ਗਿਣਤੀ ਤੋਂ ਬਾਹਰ, ਬੇਅੰਤ।

ਜਿਨ੍ਹੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀਏਹਿ[1] ਜੀਉ ॥
ਸੇ ਗੁਣ ਮੰਞੁ ਨ ਆਵਨੀ ਹਉ ਕੈ ਜੀ ਦੋਸ ਧਰੇਉ ਜੀਉ ॥
ਕਿਆ ਗੁਣ ਤੇਰੇ ਵਿਥਰਾ ਹਉ ਕਿਆ ਕਿਆ ਘਿਨਾ[2] ਤੇਰਾ ਨਾਉ ਜੀਉ ॥
ਇਕਤੁ[3] ਟੋਲਿ[4] ਨ ਅੰਬੜਾ[5] ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ॥
ਸੁਇਨਾ ਰੁਪਾ[6] ਰੰਗੁਲਾ ਮੋਤੀ ਤੈ ਮਾਣਿਕੁ ਜੀਉ ॥
ਸੇ ਵਸਤੂ ਸਹਿ ਦਿਤੀਆ ਮੈ ਤਿਨ੍ ਸਿਉ ਲਾਇਆ ਚਿਤੁ ਜੀਉ ॥
ਮੰਦਰ ਮਿਟੀ ਸੰਦੜੇ ਪਥਰ ਕੀਤੇ ਰਾਸਿ ਜੀਉ ॥
ਹਉ ਏਨੀ ਟੋਲੀ[7] ਭੁਲੀਅਸੁ ਤਿਸੁ ਕੰਤ ਨ ਬੈਠੀ ਪਾਸਿ ਜੀਉ ॥
ਅੰਬਰਿ[8] ਕੂੰਜਾ ਕੁਰਲੀਆ[9] ਬਗ ਬਹਿਠੇ[10] ਆਇ ਜੀਉ ॥
ਸਾ ਧਨ ਚਲੀ ਸਾਹੁਰੈ ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥
ਸੁਤੀ ਸੁਤੀ ਝਾਲੁ[11] ਥੀਆ ਭੁਲੀ ਵਾਟੜੀਆਸੁ ਜੀਉ ॥
ਤੈ ਸਹ ਨਾਲਹੁ ਮੁਤੀਅਸੁ[12] ਦੁਖਾ ਕੂੰ ਧਰੀਆਸੁ ਜੀਉ ॥
ਤੁਧੁ ਗੁਣ ਮੈ ਸਭਿ ਅਵਗਣਾ ਇਕ ਨਾਨਕ ਕੀ ਅਰਦਾਸਿ ਜੀਉ ॥
ਸਭਿ ਰਾਤੀ ਸੋਹਾਗਣੀ ਮੈ ਡੋਹਾਗਣਿ ਕਾਈ ਰਾਤਿ ਜੀਉ ॥ ੧ ॥

ਨੂਰਸਾਹੁ ਭੀ ਮੰਤਰ ਕਰ ਥਕੀ ਕਿਛੁ ਹੋਵੈ ਨਾਹੀ। ਤਾ ਹੁਕਮੁ ਕੀਤਾ ਮੈ ਵਿਚਿ ਗੁਨਾਹ ਪਇਆ ਹੈ ਜੀ। ਮੁਹੁ ਤਲੈ ਕਰ ਰਹੀ। ਫੇਰੁ ਢੋਲਕੀਆ ਬਜਾਉਣ ਲਗੀਆ, ਨਚਣ ਕੁਦਣ ਲਗੀਆਂ। ਸ੍ਰੀ ਗੁਰੂ ਜੀ ਕਹਿਆ, 'ਮਰਦਾਨਿਆ, ਰਬਾਬੁ ਬਜਾਉ।' ਰਾਗੁ ਆਸਾ ਵਿਚਿ ਸਬਦੁ ਕਹਿਆ :

ਤਾਲ[13] ਮਦੀਰੇ[14] ਘਟ੍ ਕੇ ਘਾਟ ॥ ਦੋਲਕ[15] ਦੁਨੀਆ ਵਾਜਹਿ ਵਾਜ ॥
ਨਾਰਦੁ ਨਾਚੈ ਕਲਿ ਕਾ ਭਾਉ ॥ ਜਤੀ ਸਤੀ ਕਹ ਰਾਖਹਿ ਪਾਉ ॥ ੧ ॥
ਨਾਨਕ ਨਾਮ ਵਿਟਹੁ[16] ਕੁਰਬਾਣੁ ॥ ਅੰਧੀ ਦੁਨੀਆ ਸਾਹਿਬੁ ਜਾਣੁ ॥ ੧ ॥ ਰਹਾਉ ॥

---

1. ਅੰਬਾਂ ਦੀ ਛਾਂ ਵਾਂਗੂ ਇਕ ਰਸ, ਨਿੱਤ ਆਨੰਦ ਰੂਪ, ਪਤਝੜ ਨਾ ਹੋਣ ਦੇ ਕਾਰਣ ਅੰਬਾਂ ਦੀ ਛਾਂ ਹਮੇਸ਼ਾ ਇਕੋ ਜਿਹੀ ਬਣੀ ਰੋਹਿੰਦੀ ਹੈ, ਸੁਖੀ।
2. ਲਵਾਂ।
3. ਇਕ ਵੀ।
4. ਸੋਭਾ ਦੇ ਸਾਮਾਨ ਵਡਿਆਈ ਤਕ।
5. ਅੱਪੜ ਸਕਾਂ, ਪਹੁੰਚ ਸਕਾਂ।
6. ਚਾਂਦੀ।
7. ਸਾਜ਼-ਸਾਮਾਨ ਨੂੰ ਦੇਖ ਕੇ।
8. ਦਸਮ ਦਵਾਰ (ਦਿਮਾਗ) ਰੂਪ ਆਕਾਸ਼ (ਅੰਬਰ) ਵਿਚ।
9. ਕੂੰਜਾਂ ਦੇ ਕੁਰਲਾਉਣ ਵਾਂਗੂੰ ਭਾਂ ਭਾਂ ਦੀ ਆਵਾਜ਼ ਆਉਣ ਲੱਗ ਪਈ।
10. ਭਾਵ—ਸਿਰ ਦੇ ਵਾਲ ਧੌਲੇ ਹੋ ਗਏ।
11. ਝਾਂਲਾਂਗੇ, ਸਵੇਰਾ।
12. ਵਿਛੜ ਗਈ।
13. ਛੈਣੇ।
14. ਘੁੰਗਰੂ, ਝਾਂਜਰਾਂ।
15. ਦ੍ਵੈਤ-ਰੂਪ ਢੋਲਕ।
16. ਤੋਂ।

ਗੁਰੂ ਪਾਸਹੁ ਫਿਰਿ ਚੇਲਾ ਖਾਇ॥ ਤਾਮਿ[1] ਪਰੀਤਿ ਵਸੈ ਘਰਿ ਆਇ॥
ਜੇ ਸਉ ਵਰ੍ਹਿਆ ਜੀਵਣੁ ਖਾਣੁ॥ ਖਸਮ ਪਛਾਣੈ ਸੋ ਦਿਨੁ ਪਰਵਾਣੁ॥ ੨॥
ਦਰਸਨਿ ਦੇਖਿਐ ਦਇਆ ਨ ਹੋਇ॥ ਲਏ ਦਿਤੇ ਵਿਣੁ ਰਹੈ ਨ ਕੋਇ॥
ਰਾਜਾ ਨਿਆਉ ਕਰੇ ਹਥਿ ਹੋਇ॥ ਕਹੈ ਖੁਦਾਇ ਨ ਮਾਨੈ ਕੋਇ॥ ੩॥
ਮਾਣਸ ਮੂਰਤਿ ਨਾਨਕੁ ਨਾਮੁ॥ ਕਰਣੀ ਕੁਤਾ ਦਰਿ ਫੁਰਮਾਨੁ॥
ਗੁਰ ਪਰਸਾਦਿ ਜਾਣੈ ਮਿਹਮਾਨੁ॥ ਤਾ ਕਿਛੁ ਦਰਗਹ ਪਾਵੈ ਮਾਨੁ॥ ੪॥ ੪॥

ਸ੍ਰੀ ਗੁਰੂ ਜੀ ਸਲੋਕੁ ਕਹਿਆ :

ਗਂਲੀ ਅਸੀ ਚੰਗੀਆ ਆਚਾਰੀ ਬੁਰੀਆਹ॥
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥
ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ॥
ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ॥
ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ॥
ਨਾਨਕ ਜਨਮੁ ਸਕਾਰਥਾ[2] ਜੇ ਤਿਨ ਕੈ ਸੰਗਿ ਮਿਲਾਹ॥

ਜਾ ਸ੍ਰੀ ਗੁਰੂ ਜੀ ਏਹੁ ਸਲੋਕੁ ਕਹਿਆ ਤਾ ਨੂਰਸਾਹੁ ਕਹਿਆ, 'ਮਾਇਆ ਨਾਲਿ ਮੋਹਦਾ ਹੈ।' ਅਨੇਕ ਪ੍ਰਕਾਰ ਕੀ ਮਾਇਆ ਲੈ ਲੈ ਆਈਆ, ਮੋਤੀ ਹੀਰੇ ਲਾਲੁ ਜਵਾਹਰੁ ਗੁਲੀਆ ਕਪੂਰ ਸਿਉਨਾ ਰੁਪਾ ਜਰੀ ਬਾਦਲੇ ਕਪੜੇ ਆਗੈ ਆਣ ਰਖੇ। ਬੇਨਤੀ ਕਰਨ ਲਗੀਆ। ਕਹੈ, 'ਜੀ, ਤੁਮ ਕਿਛੁ ਲੇਵੋ।' ਸ੍ਰੀ ਗੁਰੂ ਜੀ ਕਹਿਆ, 'ਮਰਦਾਨਿਆ! ਰਬਾਬੁ ਬਜਾਉ।' ਰਾਗੁ ਤਿਲੰਗੁ ਵਿਚਿ ਸਬਦੁ ਕਹਿਆ :

ਇਆਨੜੀਏ ਮਾਨੜਾ ਕਾਇ ਕਰੇਹਿ॥
ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ॥
ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ॥
ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ॥
ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ॥ ੧॥
ਇਆਣੀ ਬਾਲੀ ਕਿਆ ਕਰੇ ਜਾ ਧਨ[3] ਕੰਤ[4] ਨ ਭਾਵੈ॥
ਕਰਣ ਪਲਾਹ[5] ਕਰੇ ਬਹੁਤੇਰੇ ਸਾ ਧਨ ਮਹਲੁ ਨ ਪਾਵੈ॥
ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ॥
ਲਬ ਲੋਭ ਅਹੰਕਾਰ ਕੀ ਮਾਤੀ[6] ਮਾਇਆ ਮਾਹਿ ਸਮਾਣੀ॥
ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ॥ ੨॥
ਜਾਇ ਪੁਛਹੁ ਸੋਹਾਗਣੀ ਵਾਹੈ[7] ਕਿਨੀ ਬਾਤੀ ਸਹੁ ਪਾਈਐ॥
ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ॥
ਜਾ ਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ॥

---

1. ਤੁਆਮ, ਭੋਜਨ, ਰੋਟੀ ਦੀ ਪ੍ਰੀਤ।
2. ਸਫਲ।
3. ਸਾਧ੍ਵੀ, ਸਾਧੂ ਸੁਭਾਉ ਵਾਲੀ ਜੀਵ-ਰੂਪ ਇਸਤ੍ਰੀ।
4. ਪਤੀ-ਰੂਪ ਪਰਮੇਸ਼ਰ।
5. ਕਰੁਣਾ ਭਰਿਆ ਵਿਰਲਾਪ, ਹ੍ਰਿਦਯ ਦ੍ਰਾਵਕ ਰੋਣਾ ਕੁਰਲਾਉਣਾ।
6. ਮਸਤੀ ਹੋਈ।
7. ਉਨ੍ਹਾਂ ਨੇ।

ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰਮਲੁ[1] ਲਾਈਐ॥
ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ॥ ੩॥
ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ॥
ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ॥
ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ ਸਭਰਾਈ॥[2]
ਐਸੈ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ[3] ਭਾਇ ਸਮਾਣੀ॥
ਸੁੰਦਰਿ ਸਾਇ ਸਰੂਪ ਬਿਚਖਣਿ[4] ਕਹੀਐ ਸਾ ਸਿਆਣੀ॥

ਨੂਰਸਾਹੁ ਆਇ ਪੈਰੀ ਪਈ। ਗਲ ਵਿਚਿ ਪਲਾ ਪਾਇਕੈ। ਕਹੈ, 'ਜੀ ਮਿਹਰਵਾਨੁ! ਅਸਾਡੀ ਗਤਿ ਕਿਉ ਕਰ ਹੋਵੈਗੀ? ਅਤੇ ਇਸੁ ਦੇ ਸਿਰ ਤੇ ਘੜਾ ਕਿਉ ਕਰ ਉਤਰੈ ਜੀ?' ਸ੍ਰੀ ਗੁਰੂ ਜੀ ਕਹਿਆ, 'ਵਾਹਿਗੁਰੂ ਆਖ ਕਰ ਇਸ ਕੇ ਸਿਰਉ ਘੜਾ ਉਤਾਰੋ। ਅਤੇ ਤੁਸਾਡੀ ਭੀ ਗਤਿ ਹੋਵੇਗੀ। ਤੁਸੀ ਗੁਰੂ ਗੁਰ ਜਪਿਆ ਕਰੋ।" ਸਭੁ ਆਇ ਪੈਰੀ ਪਈਆ। ਨਾਉ ਧਰੀਕ ਹੋਈਆ। ਬੋਲੋ ਭਾਈ ਵਾਹੁਗੁਰੂ ਜੀ ਸਾਖੀ ਪੂਰੀ ਹੋਈ।

## ੨੫. ਗੁਰੂ ਜੀ ਤਲਵੰਡੀ ਗਏ

ਫੇਰੁ ਸ੍ਰੀ ਬਾਬਾ ਜੀ ਦਾ ਆਤਮਾ ਪੰਜਾਬੁ ਕੀ ਧਰਤੀ ਨੂ ਦੇਖਣੈ ਨੋ ਹੋਇਆ। ਜਾ ਸੁਲਤਾਨ ਪੁਰ ਤੇ ਸ੍ਰੀ ਬਾਬਾ ਜੀ ਉਦਾਸੁ ਹੋਇਆ ਥਾ, ਤਾ ਬਾਰੀ ਬਰਸੀ ਫੇਰੁ ਪੰਜਾਬੁ ਕੀ ਧਰਤੀ ਆਏ। ਪ੍ਰਿਥਮੇ ਤਲਵੰਡੀ ਤੇ ਕੋਹਾ ਦੁਹ ਤੇ ਉਜਾੜ ਵਿਚਿ ਆਇ ਬੈਠੇ। ਇਕ ਘੜੀ ਸਸਤਾ ਕੈ ਮਰਦਾਨੈ ਅਰਦਾਸੁ ਕੀਤੀ, 'ਸਚੇ ਪਾਤਸਾਹੁ! ਜੇ ਮੈਨੂੰ ਆਗਿਆ ਹੋਵੈ ਮੈ ਆਪਣੇ ਘਰ ਦੇ ਆਦਮੀਆ ਦੀ ਖਬਰੁ ਲੈ ਆਵਾ ਜੀ। ਦਿਖਾ, ਅਸਾਡੇ ਆਦਮੀ ਮੁਏ ਹੈ ਯਾ ਜੀਉਂਦੇ ਹੈ।'

ਸ੍ਰੀ ਗੁਰੂ ਜੀ ਹਸਿਆ, ਹਸ ਕੈ ਕਹਿਆ, 'ਮਰਦਾਨਿਆ! ਜੇ ਤੇਰੇ ਆਦਮੀ ਮਰੈਗੇ ਤਾ ਅਸੀ ਸੰਸਾਰੁ ਨੂ ਕਿਉ ਕਰ ਰਖਣਾ ਹੈ। ਪਰੁ ਜੇ ਤੇਰੈ ਆਤਮੈ ਆਈ ਹੈ ਤਾ ਜਾਹਿ ਮਿਲਿ ਆਉ। ਪਰ ਤੁਰਤੁ ਆਈ ਅਤੇ ਕਾਲੂ ਦੈ ਭੀ ਘਰ ਜਾਇ ਆਈ। ਪਰੁ ਉਥੈ ਅਸਾਡਾ ਨਾਉ ਲਈ ਨਾਹੀ।' ਮਰਦਾਨਾ ਪੈਰੀ ਪੈ ਕੇ ਆਪਣੇ ਘਰੁ ਜਾਇ ਬੜਿਆ।

ਲੋਕ ਬਹੁਤੁ ਜੁੜ ਗਏ, ਆਇ ਪੈਰੀ ਪਏ। ਸਭੁ ਕੋਈ ਆਖੈ, ਮਰਦਾਨਾ ਡੂਮੁ ਨਾਨਕ ਦੈ ਸਾਇਐ ਕਰੁ ਭਲਾ ਨਜਰੀ ਆਉਦਾ ਹੈ। ਅਤੇ ਸੰਸਾਰੁ ਤੇ ਭੀ ਬਧੁ ਹੈ, ਜੋ ਆਵੈ ਸੋ ਪੈਰੀ ਪਵੈ। ਮਰਦਾਨਾ ਆਪਣਾ ਘਰੁ ਦੇਖ ਕੈ ਫੇਰੁ ਕਾਲੂ ਕੈ ਘਰੁ ਆਇਆ। ਬਿਹੜੇ ਵਿਚਿ ਜਾਇ ਬੈਠੇ। ਸ੍ਰੀ ਬਾਬੈ ਜੀ ਦੀ ਮਾਤਾ ਉਠ ਗਲ ਨੋ ਚਿਮੜੀ। ਲਗੀ ਬੈਰਾਗੁ ਕਰਨ। ਬੈਰਾਗੁ ਕਰਕੈ ਕਹਿਆ, 'ਮਰਦਾਨਿਆ! ਕਿਥਾਉ[5] ਨਾਨਕ ਦੀ ਭੀ ਖਬਰੁ ਦੇਹੁ।' ਸਾਰੇ ਬਿਹੜੇ ਵਿਚਿ ਲੋਕੁ ਜੁੜ ਗਏ, ਸਭ ਪੁਛਣ ਲਗੇ।

ਮਰਦਾਨੈ ਕਹਿਆ, 'ਭਾਈ ਜੀ! ਸੁਲਤਾਨ ਪੁਰ ਥੇ ਤਾ ਇਕਠੇ ਥੇ, ਜਾ ਉਥੋ ਉਠੇ ਫੇਰੁ ਪਿਛਲੀ ਖਬਰੁ ਕੋਈ ਨਾਹੀ।' ਘੜੀ ਕੁ ਬਹ ਕੇ ਮਰਦਾਨਾ ਉਠੁ ਚਲਿਆ। ਸ੍ਰੀ ਗੁਰੂ ਜੀ ਕੀ ਮਾਤਾ ਕਹਿਆ, 'ਮਰਦਾਨਾ ਜੋ ਤੁਰਤੁ ਬਿਹੜੇ ਵਿਚਉ ਉਠੁ ਗਇਆ ਹੈ ਖਾਲੀ ਨਾਹੀ।' ਮਾਤਾ ਤੁਰਤੁ ਹੀ ਉਠੁ ਖੜੀ ਹੋਈ, ਕਿਛੁ ਕਪੜੇ ਮਿਠਾਈ ਲੈ ਕੇ ਪਿਛੇ ਤੇ ਪੈਡੇ ਵਿਚਿ ਮਰਦਾਨੇ ਨੋ ਆਇ ਮਿਲੀ। ਕਹੈ, 'ਮਰਦਾਨਿਆ ਕਿਥਾਊ ਮੈਨੂੰ ਨਾਨਕ ਨੂ ਮੇਲੁ। ਅਗਉ ਮਰਦਾਨਾ ਚੁਪੁ ਕਰੁ ਰਹਿਆ। ਮਾਤਾ ਅਰੁ ਮਰਦਾਨਾ ਦੋਵੇ ਜਣੇ ਆਉਦੇ ਆਉਦੇ ਕੋਹਾਂ ਦੁਹੁ ਪਰੁ ਆਏ। ਅਗੈ ਸ੍ਰੀ ਬਾਬਾ ਜੀ ਬੈਠਾ ਸੀ। ਸ੍ਰੀ ਬਾਬੈ ਜੀ ਡਿਠਾ, ਮਾਤਾ ਅਰ ਮਰਦਾਨਾ ਆਏ ਹੈ। ਸ੍ਰੀ ਬਾਬਾ ਜੀ ਉਠੁ ਮਾਤਾ ਜੀ ਕੀ ਪੈਰੀ ਪਇਆ। ਮਾਤਾ ਲਗੀ ਬੈਰਾਗੁ ਕਰਨ, ਸਿਰ ਚੁਮਿਆ। ਕਹੈ, 'ਵਾਰੀ, ਹਉ ਵਾਰੀ ਬੇਟਾ! ਤੁਧੁ ਵਿਟਉ

1. ਸੁਗੰਧਿਤ ਪਦਾਰਥ, ਖ਼ੁਸ਼ਬੂ।
2. ਭਰਾਵਾਂ ਵਾਲੀ, ਪ੍ਰਧਾਨ ਰਾਣੀ।
3. ਦਿਨ-ਰਾਤ।
4. ਚਤੁਰ (ਇਸਤ੍ਰੀ)।
5. ਕਿਤੋਂ, ਕਿਸੇ ਪਾਸਿਓਂ।

ਹਉ ਵਾਰੀ। ਜਿਥੈ ਤੂ ਫਿਰਦਾ ਹੈ ਤਿਸੁ ਥਾਉ ਵਿਟਉ ਹਉ ਵਾਰੀ। ਤੈਂ ਤਾ ਅਜੁ ਮੈਨੋ ਨਿਹਾਲੁ ਕੀਤਾ। ਆਪਣਾ ਦਰਸਨੁ ਦਿਤਾ।' ਮਾਤਾ ਜੀ ਕੇ ਹੇਤ ਸ੍ਰੀ ਬਾਬਾ ਜੀ ਭੀ ਬੈਰਾਗੁ ਲਗੇ ਕਰਨ। ਬੈਰਾਗੁ ਕਰ ਕੇ ਕਹਿਆ, 'ਮਰਦਾਨਿਆ! ਰਬਾਬੁ ਬਜਾਉ।' ਮਰਦਾਨੈ ਰਬਾਬੁ ਬਜਾਇਆ। ਰਾਗ ਵਡਹੰਸੁ ਵਿਚਿ ਸਬਦੁ ਕਹਿਆ :

**ਅਮਲੀ ਅਮਲੁ ਨ ਅੰਬੜੈ[1] ਮਛੀ ਨੀਰੁ[2] ਨ ਹੋਇ॥**
**ਜੋ ਰਤੇ ਸਹਿ ਆਪਣੈ ਤਿਨ ਭਾਵੈ ਸਭੁ ਕੋਇ॥ ੧॥**
**ਹਉ ਵਾਰੀ ਵੰਞਾ[3] ਘੰਨੀਐ ਵੰਞਾ[4] ਤਉ ਸਾਹਿਬ ਕੇ ਨਾਵੈ॥ ੧॥ ਰਹਾਉ॥**
**ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ॥**
**ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ॥ ੨॥**
**ਮੈ ਕੀ[5] ਨਦਰਿ ਨ ਆਵਹੀ ਵਸਹਿ ਹਭੀਆਂ[6] ਨਾਲਿ॥**
**ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ[7] ਪਾਲਿ॥ ੩॥**
**ਨਾਨਕੁ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ॥**
**ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ॥ ੪॥ ੧॥**

ਮਾਤਾ ਜੀ ਮਿਠਾਈ ਕਪੜੇ ਅਗੈ ਰਖੇ। ਕਹੈ, 'ਬਚਾ ਤੂੰ ਖਾਹਿ।' ਸ੍ਰੀ ਬਾਬੈ ਜੀ ਕਹਿਆ, 'ਮਾਤਾ ਜੀ! ਹਉ ਰਜਿਆ ਹਾ।' ਮਾਤਾ ਕਹਿਆ, 'ਬਚਾ, ਤੂ ਕਿਤ ਖਾਧੇ ਰਜਿਆ ਹੈ?' ਸ੍ਰੀ ਬਾਬੈ ਜੀ ਕਹਿਆ, 'ਮਰਦਾਨਿਆ! ਰਬਾਬੁ ਬਜਾਉ।' ਸ੍ਰੀ ਰਾਗੁ ਵਿਚ ਸਬਦੁ ਕਹਿਆ :

**ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ॥**
**ਖਟ ਤੁਰਸੀ[8] ਮੁਖਿ ਬੋਲਣਾ ਮਾਰਣ[9] ਨਾਦ ਕੀਏ॥**
**ਛਤੀਹ ਅੰਮ੍ਰਿਤ[10] ਭਾਉ ਏਕੁ ਜਾ ਕਉ ਨਦਰਿ[11] ਕਰੇਇ॥ ੧॥**
**ਬਾਬਾ ਹੋਰੁ ਖਾਣਾ ਖੁਸੀ ਖੁਆਰੁ॥**
**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲੈ ਵਿਕਾਰ॥ ੧॥ ਰਹਾਉ॥**

ਫੇਰੁ ਮਾਤਾ ਕਹਿਆ : 'ਏਹੁ ਖਿਲਕ* ਲਾਹ ਨਵੇਂ ਕਪੜੇ ਪੈਨ। ਸ੍ਰੀ ਬਾਬੈ ਜੀ ਦੂਜੀ ਪਉੜੀ ਕਹੀ :

**ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ॥**
**ਨੀਲੀ ਸਿਆਹੀ[12] ਕਦਾ ਕਰਣੀ[13] ਪਹਿਰਣੁ ਪੈਰ ਧਿਆਨੁ॥**
**ਕਮਰ ਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ॥ ੨॥**

---

1. ਅਪੜਦਾ, ਪੁਜਦਾ, ਬਰਾਬਰ ਹੁੰਦਾ।
2. ਪਾਣੀ।
3. ਜਾਵਾਂ।
4. ਕੁਰਬਾਨ ਜਾਵਾਂ।
5. ਮੈਨੂੰ, ਮੁਝੇ, ਮੇਰੇ ਪ੍ਰਤੀ।
6. ਸਭਨਾਂ ਦੇ, ਸਾਰਿਆਂ ਦੇ।
7. ਅੰਦਰ, ਵਿਚ।
8. ਖਟਿਆਈ ਨਾਲ ਮਿਲਿਆ ਖਟ (ਛੇ) ਰਸਾਂ ਦਾ ਸੁਆਦ, ਖਟ-ਮਿੱਠਾ।
9. ਮਸਾਲਾ।
10. ੩੬ ਪਦਾਰਥ।
11. ਮਿਹਰ ਦੀ ਨਜ਼ਰ, ਕ੍ਰਿਪਾ-ਦ੍ਰਿਸ਼ਟੀ।
12. ਨੀਲੀ ਪੋਸ਼ਾਕ।
13. ਹਟਾਉਣਾ ਮਨ ਨੂੰ ਬੁਰੇ ਕੰਮਾਂ ਤੋਂ।

* ਖਿਰਕਾ, ਗੋਦੜੀ (ਫ਼ਕੀਰੀ ਦੀ)।

**ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥**
**ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥**

ਕਾਲੂ ਨੋ ਭੀ ਖਬਰੁ ਹੋਈ। ਕਾਲੂ ਭੀ ਘੋੜੀ ਚੜ ਕੈ ਆਇਆ। ਸ੍ਰੀ ਬਾਬਾ ਜੀ ਪੈਰੀ ਆ ਨਮਸੁਕਾਰੁ ਕੀਤਾ। ਕਾਲੂ ਲਗਾ ਬੈਰਾਗੁ ਕਰਨੁ। ਕਹੈ, 'ਨਾਨਕ! ਘੋੜੀ ਚੜ ਕੈ ਘਰੁ ਚਲੁ।" ਸ੍ਰੀ ਬਾਬੈ ਜੀ ਕਹਿਆ, 'ਪਿਤਾ ਜੀ! ਘੋੜੀ ਮੇਰੈ ਕਿਤੈ ਕਮੁ ਨਾਹੀ।' ਸ੍ਰੀ ਬਾਬੈ ਜੀ ਤੀਜੀ ਪਉੜੀ ਕਹੀ :

**ਘੋੜੇ ਪਾਖਰ[1] ਸੁਇਨੇ ਸਾਖਤਿ[2] ਬੂਝਣੁ ਤੇਰੀ ਵਾਟ ॥**
**ਤਰਕਸ[3] ਤੀਰ ਕਮਾਣ ਸਾਗ ਤੇਗ ਬੰਦ ਗੁਣ ਧਾਤੁ ॥**
**ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ ॥ ੩ ॥**
**ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥**
**ਜਿਤੁ ਚੜਿਐ ਤਨੁ ਪੀੜੀਐ, ਮਨ ਮਹਿ ਚਲਹਿ ਵਿਕਾਰ ॥ ੧ ॥ ਰਹਾਉ ॥**

ਫੇਰੁ ਕਾਲੂ ਕਹਿਆ, 'ਬਚਾ ਤੂ ਚਲ ਕੈ ਦੇਖੁ। ਚਿਰਾ ਪਿਛੇ ਤੂ ਆਇਆ ਹੈ। ਤੇਰਾ ਪਰਵਾਰੁ ਹੈ, ਤੂ ਚਲ ਕੈ ਮਿਲੁ ਗਿਲੁ। ਕੋਈ ਦਿਨ ਰਹੀ, ਜੇ ਤੇਰੀ ਖੁਸੀ ਹੋਵੈਗੀ ਤਾ ਫਿਰ ਜਾਈ।' ਸ੍ਰੀ ਬਾਬੈ ਜੀ ਚਉਥੀ ਪਉੜੀ ਕਹੀ :

**ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ ॥**
**ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ ॥**
**ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ ॥ ੪ ॥**
**ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥**
**ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ ੧ ॥ ੪ ॥ ੭ ॥**

ਸ੍ਰੀ ਬਾਬੈ ਜੀ ਕਹਿਆ, 'ਪਿਤਾ ਜੀ! ਅਸੀ ਜੋ ਆਏ ਹੈ ਤੁਸਾ ਪਾਸੁ ਆਵੈਗੇ। ਪਰੁ ਹੁਣੁ ਤੁਸੀ ਆਗਿਆ ਮੰਨੁ ਲੇਵੋ। ਅਜਾ ਅਸਾਡਾ ਆਤਮਾ ਉਦਾਸੁ ਹੈ।' ਮਾਤਾ ਕਹਿਆ, 'ਬਚਾ, ਮੇਰੈ ਮਨੁ ਸੰਤੋਖ ਕਿਉ ਕਰੁ ਆਵੈ। ਤੂ ਬਾਰੀ ਬਰਸੀ ਉਦਾਸੀ ਕਰਕੈ ਆਇਆ ਹੈ। ਅਜਾ ਭੀ ਘਰੁ ਨਾਹੀ ਚਲਦਾ। ਮੇਰੇ ਮਨੁ ਕਿਉ ਕਰੁ ਤ੍ਰਿਪਤੁ ਆਵੈ ਜੀ।' ਸ੍ਰੀ ਬਾਬੈ ਜੀ ਕਹਿਆ, 'ਮਾਤਾ ਜੀ! ਮੇਰੇ ਬਚਨੁ ਕਰੁ ਤੁਸਾਡਾ ਮਨੰ ਸੰਤੋਖੀਐਗਾ।' ਮਾਤਾ ਚੁਪੁ ਕਰ ਰਹੀ।

ਫੇਰੁ ਮਾਤਾ ਕਹਿਆ, 'ਬਚਾ! ਤੇਰਾ ਜੀਉ ਕਿਤੁ ਗਲੈ ਖਟਾ ਹੋਇਆ ਹੈ? ਤੂ ਮੈਨੂ ਦਸੁ। ਜੇ ਆਖੈ ਤੇਰਾ ਹੋਰ ਬਿਆਹੁ ਕਰਾਈ। ਜੰਞ ਬਡੇ ਅਡੰਬਰ ਨਾਲਿ।' ਸ੍ਰੀ ਬਾਬੇ ਜੀ ਰਾਗੁ ਸੂਹੀ ਵਿਚਿ ਇਕ ਸਬਦੁ ਕਹਿਆ :

***ਏ ਮੇਰੀ ਅੰਬੜੀਏ ਮਾਏ, ਮੈਨਉ ਨਾਮ ਨਰਾਇਣੁ ਭਾਵੈ ॥**
**ਹਉ ਫਿਰਾ ਉਦਾਸੀ, ਹਰਿ ਪ੍ਰਭੁ ਚਿਤਿ ਨ ਆਵੈ ॥**
**ਚਿਤਿ ਨਹੀ ਆਵੈ ਫਿਰਾ ਉਦਾਸੀ, ਹਰਿ ਮੇਰੈ ਮਨੁ ਭਾਣਾ ॥**
**ਸੁਣ ਮੇਰੀ ਸਖੀ ਸਹੇਲੀ, ਕਾਮੁ ਗਹੇਲੀ ਬਾਲ ਮਨ ਹੈ ਇਆਣਾ ॥**
**ਇਕੁ ਖਿਨੁ ਪਲੁ ਪੀਆ ਬਿਨ ਰਹਿ ਨ ਸਾਕਉ, ਮੇਰੀ ਨੈਣੀ ਨੀਦ ਨ ਆਵੈ ॥**
**ਸਚੁ ਭਣਵਤੁ ਨਾਨਕ ਸੁਣ ਮੇਰੀ ਮਾਏ, ਮੈਨਉ ਨਾਮ ਨਰਾਇਣੁ ਭਾਵੈ ॥ ੧ ॥**
**ਏ ਮੇਰੀ ਅੰਬੜੀਏ ਮਾਏ! ਸਾਧਾ ਹਰਿ ਧਨੁ ਪਲੈ ॥**
**ਮੁੰਧ[4] ਸਿਆਮ ਸਵਾਰੀ, ਸਾ ਧਨੁ[5] ਮੁੜ ਗਿੜਿ ਚਲੈ ॥**

---

1. ਹਾਥੀ-ਘੋੜੇ ਦਾ ਜ਼ੰਜੀਰਦਾਰ ਲੋਹੇ ਦਾ ਝੁਲ।
2. ਬਣਾਤ।
3. ਤੀਰਾਂ ਦਾ ਭੱਥਾ।
4. ਮੁਗਧਾ (ਜੀਵ-ਰੂਪ ਇਸਤ੍ਰੀ)।
5. ਸਤੀ ਸਾਧ੍ਵੀ (ਜੀਵ-ਰੂਪ ਇਸਤ੍ਰੀ)।

* ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ।

ਸਾ ਧਨ ਮੁੜ ਗਿੜ ਚਲੈ ਹਰਿ ਧਨੁ ਪਲੈ ਹਰਿ ਕਾ ਨਾਮ ਨਹੀ ਮੁਕੈ॥
ਵੁਠੜੀ ਮੀਹੀ ਹੋਵੈ ਨਹੀ ਹਰਿਆ, ਸੋ ਅਉੜੀ ਨਹੀ ਸੁਕੈ॥
ਭਰ ਤਰਣਾਪੈ ਬਾਲਾ ਜੋਬਨੁ ਚਲਦਿਆ ਨਾਲ ਨ ਚਲੈ॥
ਸਚੁ ਭਣਵਤੁ ਨਾਨਕ ਸੁਣ ਮੇਰੀ ਮਾਏ, ਸਾਧਾ ਹਰਿ ਧਨੁ ਪਲੈ॥ ੨॥
ਏ ਮੇਰੀਏ ਅੰਬੜੀਏ ਮਾਏ! ਮੇਰੇ ਮਨੁ ਖਲੋਤਾ॥
ਹਰ ਪ੍ਰਭ ਚਿਤ ਨ ਆਇਆ, ਰਹਿਆ ਵਿਸਰੁ ਭੋਲਾ॥
ਰਹਿਆ ਵਿਸਰੁ ਭੋਲਾ, ਮਾਏ! ਮਨੁ ਮਾਇਆ ਸੰਗੁ ਰਾਤਾ॥
ਸਿਰਿ ਸਿਰਿ ਜੀਆ ਹੋਗੁ ਨਿਬੇੜਾ ਪਾਪ ਪੁੰਨ ਕੀਆ ਬਾਤਾ॥
ਸਾਹਾ ਧਰਿਆ ਦਿਨ ਥੋੜੇ ਪੁਨੇ ਮੇਰੇ ਮਨ ਖਲੋਤਾ॥
ਸਚੁ ਭਣਵਤ ਨਾਨਕ ਸੁਣ ਮੇਰੀ ਮਾਏ, ਰਹਿਆ ਵਿਸਰੁ ਭੋਲਾ॥ ੩॥
ਸੁਣ ਮੇਰੀ ਅੰਬੜੀਏ ਮਾਏ! ਜੰਞੈ ਲੈਆ ਆ ਉਤਾਰਾ॥
ਹਮ ਮਾਈਅੜੇ[1] ਜਮ ਜਾਨੜੇ[2] ਕਾਲ ਬਿਆਹਨ ਹਾਰਾ॥
ਕਾਲ ਬਿਆਹਣਿ ਹਾਰਾ ਮਾਏ, ਚਲਦਿਆ ਕੀਆ ਉਝੇੜੀ॥
ਪੰਜੇ ਸਹੀਆ[3] ਉਠੁ ਘਰੁ ਗਈਆਂ, ਖਾਲੀ ਰਹਿਆ ਡੇਰਾ॥
ਜਿਨਿ ਪਰਣਾਈ ਸੋ ਲੈ ਚਲਿਆ, ਕੋਇ ਨ ਰਖਣਹਾਰਾ॥
ਸਚੁ ਭਣਵਤ ਨਾਨਕ ਮੇਰੀ ਸੁਣ ਮਾਏ, ਕਾਲ ਬਿਆਹੁਣ ਹਾਰਾ॥ ੪॥ ੧॥

ਫੇਰੁ ਕਾਲੂ ਕਹਿਆ, "ਬਚਾ! ਤੈਨੂੰ ਬਡੇ ਭਲੇ ਘਰੁ ਬਿਆਹਦੇ ਹੈ।" ਸ੍ਰੀ ਬਾਬੈ ਜੀ ਹੋਰ ਸਬਦੁ ਰਾਗੁ ਸੂਹੀ ਵਿਚਿ ਕਹਿਆ :

ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ॥
ਦਾਨਿ ਤੇਰੈ ਘਟਿ ਚਾਨਣਾ ਤਨਿ ਚੰਦੁ ਦੀਪਾਇਆ॥
ਚੰਦੋ ਦੀਪਾਇਆ ਦਾਨਿ ਹਰਿ ਕੈ ਦੁਖੁ ਅੰਧੇਰਾ ਉਠਿ ਗਇਆ॥
ਗੁਣ ਜੰਞ ਲਾੜੇ ਨਾਲਿ ਸੋਹੈ ਪਰਖਿ ਮੋਹਣੀਐ ਲਇਆ॥
ਵੀਵਾਹੁ ਹੋਆ ਸੋਭ ਸੇਤੀ ਪੰਚ ਸਬਦੀ ਆਇਆ॥
ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ॥ ੧॥
ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ[4]॥
ਇਹੁ ਤਨੁ ਜਿਨ ਸਿਉ ਗਾਡਿਆ ਮਨੁ ਲੀਅੜਾ ਦੀਤਾ॥
ਲੀਆ ਤ ਦੀਆ ਮਾਨੁ ਜਿਨ੍ ਸਿਉ ਸੇ ਸਜਨ ਕਿਉ ਵੀਸਰਹਿ॥
ਜਿਨ੍ ਦਿਸਿ ਆਇਆ ਹੋਹਿ ਰਲੀਆ ਜੀਅ ਸੇਤੀ ਗਹਿ ਰਹਹਿ॥
ਸਗਲ ਗੁਣ ਅਵਗਣੁ ਨ ਕੋਈ ਹੋਹਿ ਨੀਤਾ ਨੀਤਾ॥
ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ॥ ੨॥
ਗੁਣਾ ਕਾ ਹੋਵੈ ਵਾਸੁਲਾ[5] ਕਢਿ ਵਾਸੁ ਲਈਜੈ॥
ਜੇ ਗੁਣ ਹੋਵਨਿ੍ ਸਾਜਨਾ ਮਿਲਿ ਸਾਝ ਕਰੀਜੈ॥

---

1. ਮਾਈਏਂ ਪਏ ਹੋਏ ਹਾਂ, ਭਾਵ--ਵਟਣਾ ਮਲਣ ਦੇ ਦਿਨ।
2. ਜਮ ਕਾਲ, ਅਰਥਾਤ—ਧਰਮ ਰਾਜ ਇਸ ਗੱਲੋਂ ਜਾਣੂ ਹੈ।
3. ਪੰਜ ਤੱਤ (ਅਪ, ਤੇਜ, ਵਾਯੂ, ਪ੍ਰਿਥਵੀ ਤੇ ਆਕਾਸ਼)।
4. ਆਵਰਣ (ਪੜਦੇ) ਤੋਂ ਰਹਿਤ, ਜੋ ਢਕਿਆ ਹੋਇਆ ਨਹੀਂ ਹੈ।
5. ਸੁਗੰਧ ਦੇਣ ਵਾਲਾ ਡੱਬਾ।

ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥
ਪਹਿਰੇ ਪਟੰਬਰ[1] ਕਰਿ ਅਡੰਬਰ ਆਪਣਾ ਪਿੜੁ ਮਲੀਐ॥
ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ॥
ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥ ੩॥
ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ॥
ਆਖਣ ਤਾ ਕਉ ਜਾਈਐ ਜੇ ਭੂਲੜਾ ਹੋਈ॥
ਜੇ ਹੋਇ ਭੂਲਾ ਜਾਇ ਕਹੀਐ ਆਪਿ ਕਰਤਾ ਕਿਉ ਭੁਲੈ॥
ਸੁਣੇ ਦੇਖੇ ਬਾਝੁ ਕਹਿਐ ਦਾਨੁ ਅਣਮੰਗਿਆ ਦਿਵੈ॥
ਦਾਨੁ ਦੇਇ ਦਾਤਾ ਜਗਿ ਬਿਧਾਤਾ ਨਾਨਕਾ ਸਚੁ ਸੋਈ॥
ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ॥ ੪॥ ੧॥

ਸ੍ਰੀ ਗੁਰੂ ਜੀ ਕਹਿਆ, ਪਿਤਾ ਜੀ ਉਹੁ ਪੁਰਖ ਬਿਧਾਤਾ ਭੁਲਣੇ ਵਿਚਿ ਨਾਹੀ। ਜੋ ਉਨੁ ਸੰਜੋਗੁ ਕੀਤਾ ਹੈ ਸੋ ਭਲਾ ਕੀਤਾ ਹੈ।' ਫੇਰੁ ਮਾਤਾ ਕਹਿਆ, 'ਬਚਾ! ਉਠੁ ਚਲੁ ਅਵਾਈ[2] ਗਲਾ ਛਡ ਦੇਹੁ, ਫਿਰਿ ਕਿ ਜਾਪੈ ਮਿਲੈਗੇ ਯਾ ਨਾਹੀ।' ਸ੍ਰੀ ਗੁਰੂ ਜੀ ਹੋਰੁ ਸਬਦੁ ਕਹਿਆ ਰਾਗੁ ਮਾਰੂ ਵਿਚਿ :

"ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ॥
ਖੇਮੇ[3] ਛਤ੍ਰ ਸਿਰਾਇਚੇ[4] ਦਿਸਨਿ ਰਥ ਪੀੜੇ॥
ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ॥ ੧॥
ਬਾਬਾ ਮੈ ਕਰਮਹੀਣ ਕੂੜਿਆਰ॥
ਨਾਮੁ ਨ ਪਾਇਆ ਤੇਰਾ ਅੰਧਾ ਭਰਮਿ ਭੂਲਾ ਮਨੁ ਮੇਰਾ॥ ੧॥ ਰਹਾਉ॥
ਸਾਦ[5] ਕੀਤੇ ਦੁਖ ਪਰਫੁੜੇ[6] ਪੂਰਬਿ ਲਿਖੇ ਮਾਇ॥
ਸੁਖ ਥੋੜੇ ਦੁਖ ਅਗਲੇ ਦੂਖੇ ਦੂਖਿ ਵਿਹਾਇ॥ ੨॥
ਵਿਛੁੜਿਆ ਕਾ ਕਿਆ ਵੀਛੁੜੈ ਮਿਲਿਆ ਕਾ ਕਿਆ ਮੇਲੁ॥
ਸਾਹਿਬੁ ਸੋ ਸਾਲਾਹੀਐ ਜਿਨਿ ਕਰਿ ਦੇਖਿਆ ਖੇਲੁ॥ ੩॥
ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ॥
ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ॥ ੪॥ ੧॥"

ਤਾਂ ਫੇਰੁ ਕਾਲੂ ਕਹਿਆ, 'ਬਚਾ, ਏਹ ਖਫਨੀ[7] ਲਾਹ, ਨਵੇ ਕਪੜੇ ਪੈਨੁ। ਇਸਨਾਨੁ ਕਰੁ ਮਥੈ ਟਿਕਾ ਲਾਉ। ਏਹੁ ਫਕੀਰੀ ਦੀ ਮਤੁ ਛਡ ਦੇਹੁ, ਸਿਧੇ ਮਾਰਗੁ ਚਲੁ।'

ਸ੍ਰੀ ਬਾਬਾ ਜੀ ਜੁਹਦੀ ਬੋਲਿਆ, 'ਪਿਤਾ ਜੀ ਤੂ ਜਾਣਦਾ ਹੈ ਪਰਮੇਸਰ ਕੇ ਅਰਾਧ ਕੀ ਮਤ।' ਕਹੈ, 'ਨਾਹੀ ਜਾਣਦਾ।' ਸ੍ਰੀ ਬਾਬੈ ਜੀ ਸ੍ਰੀ ਰਾਗੁ ਵਿਚਿ ਸਬਦੁ ਕਹਿਆ :

---

1. ਪੱਟ (ਰੇਸ਼ਮ) ਦੇ ਅੰਬਰ (ਕੱਪੜੇ)।
2. ਅਵਾਰਾਪਣ ਦੀਆਂ ਫ਼ਜ਼ੂਲ ਗੱਲਾਂ।
3. ਤੰਬੂ।
4. ਛੋਟਾ ਘਰ, ਤੰਬੂ।
5. ਸਵਾਦ, ਮਜ਼ੇ।
6. ਪ੍ਰਫੁਲਿਤ ਹੋਏ।
7. ਖਿਰਕਾ, ਗੋਦੜੀ।

"ਕੁੰਗੂ[1] ਕੀ ਕਾਂਇਆ ਰਤਨਾ ਕੀ ਲਲਿਤਾ[2] ਅਗਰਿ ਵਾਸੁ ਤਨਿ ਸਾਸੁ॥
ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ॥
ਓਤੁ[3] ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ॥ ੧॥
ਬਾਬਾ, ਹੋਰੁ ਮਤਿ ਹੋਰ ਹੋਰ॥
ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ॥ ੧॥ ਰਹਾਉ॥"

ਤਾ ਫੇਰੁ ਕਾਲੂ ਕਹਿਆ, "ਬਚਾ, ਇਕੁ ਸਿਧ ਹੈ, ਇਕੁ ਪੀਰੁ ਹੈ, ਉਨ ਕਉ ਤਾ ਸਭੁ ਸੰਸਾਰੁ ਜਾਣਦਾ ਹੈ। ਪੂਜਾ ਚੜਦੀਆਂ ਹੈ। ਲੰਗਰੁ ਚਲਦਾ ਹੈ, ਲੋਕਾ ਨੂੰ ਖੁਲਾਉਦੇ ਹੈ। ਉਨਾਂ ਦੀ ਸੋਭਾ ਸੰਸਾਰੁ ਵਿਚਿ ਭਲੀ ਹੈ। ਉਇ ਸੁਖੀ ਭੀ ਰਹਦੇ ਹੈ ਉਨਾ ਦੇ ਪਿਛੈ ਸੰਸਾਰੁ ਛੁਟੈਗਾ ਯਾ ਨਹੀਂ? ਅਰੁ ਉਨਾ ਨੂ ਸ੍ਰੀ ਪ੍ਰਮੇਸੁਰੁ ਨਾਲ ਭਾਉ ਹੈ ਯਾ ਨਾਹੀ?" ਸ੍ਰੀ ਬਾਬੈ ਜੀ ਦੂਜੀ ਪਉੜੀ ਕਹੀ :

"ਪੂਜ ਲਗੈ ਪੀਰੁ ਆਖੀਐ, ਸੋਭੁ[4] ਮਿਲੈ ਸੰਸਾਰੁ॥
ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ॥[5]
ਜਾ ਪਤਿ ਲੇਖੈ ਨਾ ਪਵੈ ਤਾ ਸਭਾ ਪੂਜ ਖੁਆਰੁ॥ ੨॥"

ਫੇਰੁ ਕਾਲੂ ਕਹਿਆ, "ਏ ਤਾ ਸਿਧਿ ਪੀਰ ਖੁਆਰੁ ਹੋਏ, ਜਿਨੀ ਪੂਜ ਲਈ ਲੋਭੁ ਮਿਲੇ। ਪਰੁ ਉਹੁ ਵਸਤੁ ਕਉਣੁ ਹੈ, ਜਿਤ ਛੁਟੈ ਜੀ ਉਸ ਦੀ ਰਹਿ ਆਵੈ, ਸ੍ਰੀ ਪ੍ਰਮੇਸਰੁ ਨਾਲ ਭੀ ਅਰੁ ਸੰਸਾਰੁ ਨਾਲੁ ਭੀ।" ਤਾ ਫੇਰੁ ਸ੍ਰੀ ਬਾਬੈ ਜੀ ਜੁਹਦੀ ਕਹਿਆ :

"ਜਿਨ ਕਉ ਸਤਿਗੁਰਿ ਥਾਪਿਆ ਤਿਨ ਮੇਟਿ ਨ ਸਕੈ ਕੋਇ॥
ਓਨਾ ਅੰਦਰਿ ਨਾਮੁ ਨਿਧਾਨ[6] ਹੈ ਨਾਮੋ ਪਰਗਟੁ ਹੋਇ॥
ਨਾਉ ਪੂਜੀਐ ਨਾਉ ਮੰਨੀਐ ਅਖੰਡੁ ਸਦਾ ਸਚੁ ਸੋਇ॥ ੩॥"

ਫੇਰੁ ਕਾਲੂ ਕਹਿਆ, "ਜੋ ਨਾਮੁ ਨਾਹੀ ਸਿਮਰਦੇ, ਉਨਾ ਦੀ ਸਾਰੀ ਉਮਰ ਸੰਸਾਰ ਦੀ ਕਿਰਤੁ ਹੀ ਕਰਦਿਆਂ ਬਿਹਾਇ ਗਈ ਹੈ, ਉਨਾ ਦਾ ਸਚੀ ਦਰਗਾਹੁ ਵਿਚਿ ਕੀ ਹਾਲੁ ਹੋਵੇਗਾ ਜੀ?" ਸ੍ਰੀ ਬਾਬੈ ਜੀ ਕਹਿਆ :

ਖੇਹੂ ਖੇਹ ਰਲਾਈਐ ਤਾ ਜੀਉ ਕੇਹਾ ਹੋਇ॥
ਜਲੀਆ ਸਭਿ ਸਿਆਣਪਾ ਉਠੀ ਚਲਿਆ ਰੋਇ॥
ਨਾਨਕ ਨਾਮਿ ਵਿਸਾਰੀਐ ਦਰਿ ਗਇਆ ਕਿਆ ਹੋਇ॥ ੪॥ ੮॥

ਤਾ ਸ੍ਰੀ ਬਾਬੈ ਜੀ ਕਹਿਆ, 'ਜਿਨਾ ਨੋ ਇਥੈ ਨਾਉ ਵਿਸਾਰਿਆ ਹੈ ਤਿਨਾ ਨੂ ਅਗੈ ਢੋਈ ਕਿਥਉ ਮਿਲੈ?' ਕਾਲੂ ਕਹਿਆ, 'ਸਤਿ ਜੀ, ਸਤਿ ਏਹੁ ਗਲੁ ਏਵੈ ਹੈ। ਪਰ ਤੂ ਬਿਆਹੁ ਕਰੁ।' ਸ੍ਰੀ ਗੁਰੂ ਜੀ ਸੂਹੀ ਛੰਤ ਮਹਲਾ ੧ ਵਿਚਿ ਸਬਦੁ ਕਹਿਆ :

"ਭਰਿ ਜੋਬਨਿ ਮੈ ਮਤ[7] ਪੇਈਅੜੈ[8] ਘਰਿ ਪਾਹੁਣੀ[9] ਬਲਿ ਰਾਮ ਜੀਉ।*
ਮੈਲੀ ਅਵਗਣਿ ਚਿਤਿ ਬਿਨੁ ਗੁਰ ਗੁਣ ਨ ਸਮਾਵਨੀ ਬਲਿ ਰਾਮ ਜੀਉ॥

---

1. ਕੇਸਰ।
2. ਸੁੰਦਰਤਾ, ਖ਼ੂਬਸੂਰਤੀ।
3. ਉਸ।
4. ਸੋਭਾ, ਉਪਮਾ।
5. ਗਿਣਿਆ ਜਾਵੇ।
6. ਖ਼ਜ਼ਾਨਾ।
7. ਮਦਰਾ ਮਸਤ, ਆਪੇ ਦੇ ਮਦ ਵਿਚ ਮਸਤ।
8. ਪੇਵਕੜੇ, ਪਿਉਕਿਆਂ ਦੇ ਘਰ।
9. ਪ੍ਰਾਹੁਣੀ।

* ਵਾਹਿਗੁਰੂ ਤੋਂ ਕੁਰਬਾਨ ਜਾਵਾਂ।

ਗੁਣ ਸਾਰ ਨ ਜਾਣੀ ਭਰਮਿ ਭੁਲਾਣੀ, ਜੋਬਨੁ ਬਾਦਿ[1] ਗਵਾਇਆ ॥
ਵਰੁ ਘਰੁ ਦਰੁ ਦਰਸਨੁ ਨਹੀ ਜਾਤਾ ਪਿਰ[2] ਕਾ ਸਹਜੁ ਨ ਭਾਇਆ॥
ਸਤਿਗੁਰ ਪੂਛਿ ਨ ਮਾਰਗਿ ਚਾਲੀ ਸੂਤੀ ਰੈਣਿ ਵਿਹਾਣੀ॥
ਨਾਨਕ ਬਾਲਤਣਿ ਰਾਡੇਪਾ ਬਿਨੁ ਪਿਰ ਧਨ[3] ਕੁਮਲਾਣੀ॥ ੧॥
ਬਾਬਾ ਮੈ ਵਰੁ ਦੇਹਿ ਮੈ ਹਰਿ ਵਰੁ ਭਾਵੈ ਤਿਸ ਕੀ ਬਲਿ ਰਾਮ ਜੀਉ॥
ਰਵਿ ਰਹਿਆ ਜੁਗ ਚਾਰਿ ਤ੍ਰਿਭਵਣ[4] ਬਾਣੀ ਜਿਸ ਕੀ ਬਲਿ ਰਾਮ ਜੀਉ॥
ਤ੍ਰਿਭਵਣ ਕੰਤੁ ਰਵੈ ਸੋਹਾਗਣਿ ਅਵਗਣਵੰਤੀ ਦੂਰੇ ॥
ਜੈਸੀ ਆਸਾ ਤੈਸੀ ਮਨਸਾ ਪੂਰਿ ਰਹਿਆ ਭਰਪੂਰੇ ॥
ਹਰਿ ਕੀ ਨਾਰਿ ਸੁ ਸਰਬ ਸੁਹਾਗਣਿ ਰਾਂਡ ਨ ਮੈਲੈ ਵੇਸੇ ॥
ਨਾਨਕ ਮੈ ਵਰੁ ਸਾਚਾ ਭਾਵੈ ਜੁਗਿ ਜੁਗਿ ਪ੍ਰੀਤਮ ਤੈਸੇ ॥ ੨ ॥
ਬਾਬਾ ਲਗਨੁ ਗਣਾਇ[5] ਹੰ ਭੀ ਵੰਞਾ[6] ਸਾਹੁਰੈ ਬਲਿ ਰਾਮ ਜੀਉ ॥
ਸਾਹਾ ਹੁਕਮੁ ਰਜਾਇ ਸੋ ਨ ਟਲੈ ਜੋ ਪ੍ਰਭੁ ਕਰੈ ਬਲਿ ਰਾਮ ਜੀਉ ॥
ਕਿਰਤੁ ਪਇਆ ਕਰਤੈ ਕਰਿ ਪਾਇਆ ਮੇਟਿ ਨ ਸਕੈ ਕੋਈ ॥
ਜਾਞੀ ਨਾਉ ਨਰਹ ਨਿਹਕੇਵਲੁ[7] ਰਵਿ ਰਹਿਆ ਤਿਹੁ ਲੋਈ ॥
ਮਾਇ ਨਿਰਾਸੀ ਰੋਇ ਵਿਛੁੰਨੀ ਬਾਲੀ ਬਾਲੈ ਹੇਤੇ ॥
ਨਾਨਕ ਸਾਚ ਸਬਦਿ ਸੁਖ ਮਹਲੀ ਗੁਰ ਚਰਣੀ ਪ੍ਰਭੁ ਚੇਤੇ ॥ ੩ ॥
ਬਾਬੁਲਿ ਦਿਤੜੀ ਦੂਰਿ ਨ ਆਵੈ ਘਰਿ ਪੇਈਐ[8] ਬਲਿ ਰਾਮ ਜੀਉ ॥
ਰਹਸੀ ਵੇਖਿ ਹਦੂਰਿ ਪਿਰਿ ਰਾਵੀ ਘਰਿ ਸੋਹੀਐ ਬਲਿ ਰਾਮ ਜੀਉ ॥
ਸਾਚੇ ਪਿਰ ਲੋੜੀ ਪ੍ਰੀਤਮ ਜੋੜੀ ਮਤਿ ਪੂਰੀ ਪਰਧਾਨੇ ॥
ਸੰਜੋਗੀ ਮੇਲਾ ਥਾਨਿ ਸੁਹੇਲਾ ਗੁਣਵੰਤੀ ਗੁਰ ਗਿਆਨੇ ॥
ਸਤੁ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ ॥
ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ ਅੰਕਿ ਸਮਾਏ ॥ ੪ ॥ ੧ ॥

ਫੇਰੁ ਕਾਲੂ ਕਹਿਆ, "ਜੀ, ਤੂੰ ਮਹਾਂ ਪੁਰਖ ਹੈ ਅਸੀ ਤੈਨੂੰ ਜਾਣਿਆ ਨ ਥਾ ਜੀ। ਪਰੁ ਜੀ ਅਸਾਡਾ ਕਿਆ ਹਾਲੁ ਹੋਵੈਗਾ? ਅਸੀ ਤਾਂ ਪਰਮੇਸਰੁ ਜੀ ਕਾ ਕਦੀ ਨਾਉ ਨਾਹੀ ਲੀਤਾ ਜੀ।" ਸ੍ਰੀ ਬਾਬੈ ਜੀ ਕੇ ਮੁਹੋ ਸਹਜੇ ਹੀ ਬਾਲੁ ਸੁਭਾਇ ਨਾਲਿ ਨਿਕਲਿ ਗਇਆ ਬਚਨ। 'ਪਿਤਾ ਜੀ, ਜੋ ਅਸਾਡਾ ਹਾਲੁ ਸੋਈ ਤੁਸਾਡਾ ਹਾਲੁ।' ਤਾਂ ਸਭਨੀ ਨਮਸਕਾਰੁ ਕੀਤਾ। ਪੈਰੀ ਪਏ। ਹਿਤੁ ਕਰੁ ਸ੍ਰੀ ਬਾਬਾ ਜੀ ਮਾਤਾ ਪਿਤਾ ਪਰੁ ਦਿਆਲੁ ਹੋਏ। ਸਚੇ ਖੰਡੁ ਵਿਚਿ ਲੈ ਜਾਇ ਬਸਾਇ॥

---

1. ਵਿਅਰਥ।
2. ਪ੍ਰੀਤਮ।
3. ਜੀਵ-ਰੂਪ ਇਸਤ੍ਰੀ।
4. ਤਿੰਨ ਲੋਕ—ਸੁਰਗ, ਮ੍ਰਿਤ ਤੇ ਪਾਤਾਲ।
5. ਸਾਹਾ ਸੁਧਾਇਆ, ਮਹੂਰਤ ਕਢਾਇਆ।
6. ਜਾਵਾਂ।
7. ਨਿਰਲੇਪ, ਸੁਤੰਤਰ।
8. ਪੁਰਾਤਨ ਸਮੇਂ ਰੇਲ ਗੱਡੀਆਂ, ਬੱਸਾਂ ਆਦਿ ਦਾ ਪ੍ਰਬੰਧ ਨ ਹੋਣ ਕਰਕੇ ਲੜਕੀਆਂ ਦੇ ਦੂਰ ਦੁਰਾਡੇ ਰਿਸ਼ਤੇ-ਨਾਤੇ ਕਰਨੇ ਗੁਨਾਹ ਮੰਨੇ ਜਾਂਦੇ ਸਨ। ਏਥੇ ਗੁਰੂ ਸਾਹਿਬ ਨੇ ਉਸ ਰੀਤਿ ਵੱਲ ਸੰਕੇਤ ਕੀਤਾ ਹੈ।

# ੨੬. ਸਾਖੀ ਸੇਖ ਬ੍ਰਹਮੁ ਨਾਲਿ ਹੋਈ

ਸ੍ਰੀ ਬਾਬਾ ਜੀ ਸੇਖ ਬ੍ਰਹਮੁ[1] ਕੇ ਮਿਲਨੇ ਨੂ ਚਲੇ। ਸੇਖ ਬ੍ਰਹਮੁ ਆਗੈ ਘਰੁ ਨ ਥਾ। ਉਸ ਕੇ ਮੁਰੀਦ[2] ਥੇ। ਸ੍ਰੀ ਗੁਰੂ ਜੀ ਪੁਛਿਆ : 'ਸੇਖ ਕਿਥੇ ਹੈ।' ਉਨਾ ਕਹਿਆ : 'ਜੀ ਭੀਲੋਵਾਲੁ ਗਏ ਹੈ।' ਸ੍ਰੀ ਬਾਬੇ ਕਹਿਆ :

ਸਲੋਕ* : **ਅਸੀ ਆਏ ਸੇਖ ਬ੍ਰਹਮੁ ਕੈ ਪਾਸੁ ਤਾ ਸੇਖ ਬ੍ਰਹਮੁ ਭੀਲੋ ਵਾਲੁ॥**
**ਸੁੰਵੇ ਮਹਲੁ ਡਰਾਵਣੇ ਬਰਕਤੁ ਮਰਦਾਂ ਨਾਲ'**॥ ੧॥

ਫੇਰ ਮੁਰੀਦਾ ਕਹਿਆ : ਏਹ ਹਿੰਦੂ ਫਕੀਰ ਹੈ ਕਿਆ ਇਸਕੀ ਮੁਦਾਰਾਤ[3] ਕਰਣੀ ਹੈ। ਸ੍ਰੀ ਬਾਬਾ ਜੀ ਜਾਂਦੇ ਜਾਂਦੇ ਸੇਖ ਫਰੀਦੁ ਪਟਨ ਦੇਸੁ ਕਾ ਥਾ, ਤਿਸਕਾ ਮੁਰੀਦ ਸੇਖ ਬ੍ਰਹਮੁ ਥਾ। ਰਾਵੀ ਚਨਾਉ ਦੇਖੁ ਕੈ ਉਜਾੜੋ ਉਜਾੜੁ ਪਟਣ ਦੇਸੁ ਜਾਇ ਨਿਕਲੇ। ਪਟਨ ਤੇ ਕੋਹਾ ਤਿਨ ਉਰੈ ਜੰਗਲੁ ਵਿਚਿ ਜਾਇ ਬੈਠੇ। ਮਰਦਾਨਾ ਭੀ ਨਾਲੇ ਥਾ। ਪਟਨ ਦਾ ਪੀਰੁ ਸੇਖ ਫਰੀਦ ਥਾ। ਤਿਸੁ ਦੇ ਥਾਨਉ ਪਰ ਸੇਖ ਬ੍ਰਹਮੁ ਥਾ। ਉਸ ਦਾ ਇਕ ਮੁਰੀਦੁ ਸੁਬਾਹ ਕੈ ਬੇਲੈ ਲਕੜੀਆਂ ਚੁਗਣ ਗਇਆ ਥਾ। ਤਿਸੁ ਕਾ ਨਾਉ ਸੇਖ ਕਮਾਲ ਥਾ। ਉਹ ਭਲਾ ਫਕੀਰ ਥਾ, ਖੁਦਾਇ ਦਾ ਖਬਰਦਾਰੁ ਥਾ। ਪੀਰ ਕੇ ਬਬਰਚੀ ਖਾਨੇ ਕੀਆ ਲਕੜੀਆਂ ਚੁਗਣ ਗਇਆ ਥਾ। ਅਗੈ ਸ੍ਰੀ ਬਾਬਾ ਜੀ ਤੇ ਮਰਦਾਨਾ ਜੀ ਜੰਗਲ ਵਿਚਿ ਬੈਠੇ ਥੇ। ਮਰਦਾਨਾ ਰਬਾਬੁ ਬਜਾਇਆ, ਸਬਦੁ ਗਾਉਣ ਲਗਾ। ਪਹਿਲਾ ਸਲੋਕ ਕਹਿਆ :

**ਆਪੇ ਪਟੀ ਕਲਮ ਆਪਿ, ਉਪਰਿ ਲੇਖੁ ਭਿ ਤੂੰ॥**
**ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥ ੨॥**

ਜਾਂ ਏਹੁ ਸਲੋਕੁ ਕਮਾਲੁ ਨੇ ਸੁਣਿਆ। ਤਾਂ ਲਕੜੀਆਂ ਛਡ ਕੈ ਆਇ ਸ੍ਰੀ ਬਾਬੈ ਨਾਨਕ ਜੀ ਦੇ ਪੈਰਾਂ ਪਰੁ ਮਥਾ ਟੇਕਿਆ। ਫੇਰੁ ਪਿਛੈ ਤੇ ਅਰਜੁ ਕੀਤੀ। ਕਹੈ : 'ਪੀਰ ਸਲਾਮਤ ਜੀ! ਏਤੁ ਬੈਤੁ ਫੇਰੁ ਕਰੀਐ ਜੀ।' ਮਰਦਾਨੇ ਨੋ ਬਚਨੁ ਹੋਇਆ : 'ਏਹ ਬੈਤੁ ਫੇਰੁ ਆਖ।' ਮਰਦਾਨੇ ਨੈ ਫੇਰੁ ਆਖਿਆ। ਕਮਾਲੁ ਨੇ ਸਿਖੁ ਲੈਆ। ਜੋ ਕਿਛ ਲਕੜੀਆ ਚੁਣੀਆ ਥੀਆ ਸੋ ਲੇ ਕਰੁ ਆਇ ਪੀਰ ਨੋ ਸਲਾਮੁ ਕੀਤਾ। ਕਹੈ : 'ਪੀਰੁ ਜੀ ਸਲਾਮਤੁ ਜੀ ਮੈਨਉ ਇਕ ਖੁਦਾਇ ਦਾ ਪਿਆਰਾ ਮਿਲਿਆ ਹੈ ਜੀ।' ਪੀਰ ਕਹਿਆ : 'ਕਮਾਲੁ, ਕਿਥੇ ਮਿਲਿਆ?' ਕਹੈ : 'ਪੀਰ ਜੀ! ਮੈ ਲਕੜੀਆਂ ਚੁਗਣ ਗਇਆ ਥਾ, ਅਗੈ ਉਹੁ ਜੰਗਲੁ ਵਿਚਿ ਬੈਠਾ ਥਾ, ਨਾਲ ਇਕ ਰਬਾਬੀ ਥਾ। ਨਾਉ ਨਾਨਕੁ ਹੈ।' ਪੀਰੁ ਕਹਿਆ : "ਬਚਾ! ਕੋਈ ਬੈਤੁ ਭੀ ਸਿਖਿਆ।" ਕਹੈ : "ਪੀਰ ਸਲਾਮਤੁ! ਇਕ ਬੈਤੁ ਮੈਨੋ ਭੀ ਹਾਸਲ ਥੀਆ ਹੈ ਜੀ।"

ਪੀਰ ਕਹਿਆ : "ਆਖੁ, ਦਿਖਾ ਕੈਸਾ ਹੈ?" ਕਮਾਲੁ ਕਹਿਆ : "ਪੀਰ ਜੀ! ਉਹ ਆਖਦਾ ਹੈ। ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ। ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥ ੨॥ ਪੀਰ ਕਹਿਆ : "ਕਿਛੁ ਸਮਝਿਆ ਇਸੁ ਬੈਤੁ ਕਾ ਬਿਆਨੁ?" ਕਮਾਲ ਕਹਿਆ : 'ਪੀਰ ਜੀ! ਤੈਨੂੰ ਸਭੁ ਮਾਲੂਮੁ ਹੈ ਜੀ।' ਪੀਰ ਕਹਿਆ : "ਬਚਾ! ਜਿਹੁ ਦਾ ਆਖਿਆ ਇਹੁ ਬੈਤੁ ਹੈ ਤਿਸੁ ਕਾ ਦੀਦਾਰੁ ਕਰਿਆ ਚਾਹੀਐ। ਉਹੁ ਕੋਈ ਖੁਦਾਇ ਦਾ ਪਿਆਰਾ ਹੈ। ਉਸ ਪਾਸੁ ਮੈਨੂੰ ਭੀ ਲੈ ਚਲੁ। ਉਸ ਨਾਲੁ ਅਸੀ ਭੀ ਗਲਾ ਕਰੈਗੇ।"

ਸੇਖ ਬ੍ਰਹਮੁ ਸੁਖ ਪਾਲ[4] ਵਿਚ ਚੜ ਕੈ ਕਮਾਲ ਨੋ ਆਗੈ ਕੀਆ ਤਾਂ ਆਉਦੇ ਆਉਦੇ ਕੋਹਾ ਤਿਨਾ ਪਰੁ ਆਏ। ਆਗੈ ਸ੍ਰੀ ਬਾਬਾ ਨਾਨਕ ਜੀ ਬੈਠੇ ਥੇ। ਸੇਖ ਬ੍ਰਹਮੁ ਜਾਇ ਖੜਾ ਹੋਇਆ। ਕਹੈ : 'ਨਾਨਕ ਜੀ! ਸਲਾਮਾ ਲੇਕਮੁ'। ਸ੍ਰੀ ਬਾਬਾ ਜੀ ਕਹਿਆ : 'ਅਲੈਕਮੁ ਸਲਾਮੁ, ਆਈਐ, ਪੀਰ ਜੀ! 'ਖੁਦਾਇ ਅਸਾ ਨੋ ਅਜੁ ਮਿਹਰਵਾਨੁ ਹੋਇਆ, ਤੁਮਾਰਾ ਦੀਦਾਰੁ ਹੋਇਆ।' ਦੋਨੋ ਦਸਤੁਪੋਸੀ[5] ਕਰ ਕੇ ਬੈਠ ਗਏ।

ਸੇਖ ਬ੍ਰਹਮੁ ਪੁਛਣਾ ਕੀਤੀ; "ਨਾਨਕ ਜੀ! ਤੇਰਾ ਬੈਤੁ ਸੁਣ ਕਰ ਮੈ ਬਹੁਤੁ ਹੈਰਾਨੁ ਹੋਇ ਰਹਿਆ ਹਾ ਜੀ। ਅਸਾ ਆਖਿਆ ਜਿਸੁ ਕਾ ਆਖਿਆ ਏਹੁ ਬੈਤੁ ਹੈ ਤਿਸ ਕਾ ਦੀਦਾਰ ਕੀਤਾ ਚਾਹੀਐ।" ਸ੍ਰੀ ਗੁਰੂ ਜੀ ਕਹਿਆ :

1. ਸ਼ੇਖ਼ ਇਬਰਾਹੀਮ ਫ਼ਰੀਦ ਸਾਨੀ ਨੂੰ ਹੀ, ਜੋ ਪਾਕ ਪਟਨ ਦਾ ਪੀਰ ਸੀ, ਏਥੇ ਸ਼ੇਖ਼ ਬ੍ਰਹਮੁ ਕਰਕੇ ਲਿਖਿਆ ਹੈ।
2. ਚੇਲੇ।
3. ਟਹਿਲ-ਸੇਵਾ।
4. ਪਾਲਕੀ।
5. ਹੱਥ ਮਿਲਾ ਕੇ।

* ਇਹ ਸਲੋਕ ਗੁਰਬਾਣੀ ਵਿਚ ਨਹੀਂ ਹੈ।

"ਸੇਖ ਜੀ! ਅਸਾਨੋ ਬਡੀ ਨਿਵਾਜਸੁ[1] ਹੋਈ ਤੁਸਾਡੀ ਜੀ, ਤੁਮਾਰਾ ਦੀਦਾਰ[2] ਹੋਇਆ ਜੀ।" ਸੇਖ ਬ੍ਰਹਮੁ ਕਹਿਆ: 'ਨਾਨਕ ਜੀ! ਇਸੁ ਬੈਤੁ ਦਾ ਬਿਆਨ ਦੇਹ ਜੀ। ਤੂ ਜੋ ਆਖਦਾ ਹੈ: 'ਏਕੋ ਸਿਮਰੋ ਨਾਨਕਾ ਦੂਜਾ ਕਾਹੇ ਕੂ।' 'ਇਕੋ ਸਾਹਿਬ[3] ਤੈ ਦੋਇ ਹਦੀ।[4] ਕੇਹੜੀ ਸਲਾਹੀ ਕੇਹੜੀ ਰਦੀ।' ਤੂ ਆਖਦਾ ਹੈ, ਇਕੋ ਇਕੁ ਹੈ। ਹਿੰਦੂ ਆਖਦੇ ਹੈ ਅਸਾ ਹੀ ਵਿਚਿ ਸਹੀ ਹੈ। ਅਤੇ ਮੁਸਲਮਾਨ ਆਖਦੇ ਹੈ ਅਸਾ ਹੀ ਵਿਚਿ ਸਹੀ ਹੈ। ਆਖੁ ਦਿਖਾ ਕਿਸੁ ਵਿਚਿ ਸਹੀ ਕਰੀਐ, ਅਰੁ ਕਿਸੁ ਵਿਚਿ ਸਹੀ ਨਾ ਕਰੀਐ?"

ਸ੍ਰੀ ਗੁਰੂ ਜੀ ਕਹਿਆ: "ਸੇਖ ਜੀ, ਇਕੋ ਸਾਹਿਬੁ ਹੈ ਦੋਇ ਹਦੂ। ਇਕ ਸੈ ਨੋ ਸੇਉ ਦੂਜੇ ਨੋ ਰਦ। ਦੂਜਾ ਕਾਹੇ ਸਿਮਰੀਐ ਜੰਮੈ ਤੇ ਮਰ ਜਾਇ, ਏਕੋ ਸਿਮਰੋ ਨਾਨਕਾ ਜਲਿ ਥਲਿ ਰਹਿਆ ਸਮਾਇ॥ ੧॥"

ਜਾਂ ਏਹੁ ਜਬਾਬੁ ਸ੍ਰੀ ਗੁਰੂ ਜੀ ਦਿਤਾ ਤਾਂ ਫੇਰੁ ਪੀਰੁ ਆਖਿਆ:

**ਫਰੀਦਾ ਪਾੜਿ ਪਟੋਲਾ ਧਜ[5] ਕਰੀ ਕੰਬਲੜੀ ਪਹਿਰੇਉ॥**
**ਜਿਨੀ ਵੇਸੀ ਸਹ ਮਿਲੈ ਸੇਈ ਵੇਸੁ ਕਰੇਉ॥ ੨॥**

ਸ੍ਰੀ ਗੁਰੂ ਜੀ ਏਹੁ ਕਹਿਆ॥ ਸਲੋਕ॥

**ਕਾਇ ਪਟੋਲਾ ਪਾੜਤੀ ਕੰਬਲੜੀ ਪਹਰੇਇ॥**
**ਨਾਨਕ ਘਰ ਹੀ ਬੈਠਿਆ ਸਹੁ ਮਿਲੇ ਜੇ ਨੀਅਤਿ ਰਾਸਿ ਕਰੇਇ॥ ੧੦੪॥**

*(ਸਲੋਕ ਸੇਖ ਫਰੀਦ ਜੀਉ ਕੇ)*

**ਘਰ ਹੀ ਮੁੰਧਿ[6] ਵਿਦੇਸਿ ਪਿਰੁ ਨਿਤ ਝੂਰੇ ਸੰਮ੍ਹਾਲੇ॥**
**ਮਿਲਦਿਆ ਢਿਲ ਨਾ ਹੋਵਈ ਜੇ ਨੀਅਤਿ ਰਾਸਿ ਕਰੇਇ॥ ੧॥**

*(ਵਾਰ ਵਡਹੰਸ, ਸਲੋਕ ਮਹਲਾ ੧)*

ਜਾਂ ਇਹੁ ਜਬਾਬੁ ਬਾਬੇ ਜੀ ਦਿੱਤਾ ਤਾਂ ਸੇਖੁ ਬ੍ਰਹਮੁ ਫੇਰ ਪੁਛਣਾ ਕੀਤਾ:

**ਫਰੀਦਾ ਨੰਢੀ ਕੰਤ ਨਾ ਰਾਵਿਓ ਵਡੀ ਥੀ ਮੁਈਆਸੁ॥**
**ਧਨ ਕੂਕੇਂਦੀ ਗੋਰ[7] ਮੈਂ, ਤੈ ਸਹ ਨਾ ਮਿਲੀਆਸੁ॥ ੫੪॥** *(ਸਲੋਕ ਸੇਖ ਫਰੀਦ ਜੀਉ ਕੇ)*

ਤਾਂ ਫੇਰੁ ਸ੍ਰੀ ਗੁਰੂ ਜੀ ਜਬਾਬੁ ਦਿੱਤਾ:

**ਮਹਲ ਕੁਚਜੀ ਮੜਵੜੀ[8], ਕਾਲੀ ਮਨਹੁ ਕਸੁਧ॥**
**ਜੇ ਗੁਣ ਹੋਵਨਿ ਤਾ ਪਿਰੁ ਰਵੈ ਨਾਨਕ ਅਵਗੁਣ ਮੁੰਧ॥ ੧॥** (ਵਾਰ ਮਾਰੂ ਸਲੋਕ ਮਹਲਾ ੧)

'ਸੇਖ ਜੀ, ਅਉਰਤੁ ਘਰੁ ਹੋਵੈ ਅਰੁ ਪਿਰੁ ਪਰਦੇਸ ਗਇਆ ਹੋਵੈ ਅਤੇ ਅਉਰਤੁ ਮਰਦ ਦੇ ਹਕ ਅਦਬੁ ਵਿਚਿ ਬਹਿ ਰਹੈ, ਤਾ ਅਉਰਤੁ ਖਸਮੁ ਦੀ, ਖਸਮੁ ਅਉਰਤੁ ਦਾ। ਸੇਖ ਜੀ, ਜੇ ਅਉਰਤੁ ਅਉਗੁਣਾ ਭਰੀ ਹੋਵੈ ਖਸਮੁ ਨਾਲਿ ਸਿਦਕੁ ਨਾ ਹੋਵੈ, ਅਤੇ ਖਸਮ ਕੀ ਸਾਰੁ ਨ ਜਾਣੈ ਤਾ ਉਹੁ ਅਉਰਤੁ ਹੋਰੁ ਦੀ ਹੋਈ। ਜੇ ਸਬਰੁ ਕਰ ਕੈ ਸਿਦਕ ਵਿਚਿ ਬੈਹਿ ਰਹੈ ਤਾਂ ਸਿਦਕੁ ਤੇ ਮੁਰਾਦ ਪਾਵੈ। ਤਾ ਖਸਮੁ ਨੌ ਘਰ ਹੀ ਬੈਠੀ ਪਾਵੈ।' ਤਾ ਸੇਖੁ ਅਰਜ ਕੀਤੀ:

**ਫਰੀਦਾ ਨੰਢੀ ਕੰਤੁ ਨ ਰਾਵਿਓ ਵਡੀ ਥੀ ਮੁਈਆਸੁ॥**
**ਧਨ ਕੂਕੇਂਦੀ ਗੋਰ ਮੇਂ ਤੈ ਸਹ ਨਾ ਮਿਲੀਆਸੁ।[9] ੫੪॥**

---

1. ਕ੍ਰਿਪਾ, ਮਿਹਰਬਾਨੀ।
2. ਦਰਸ਼ਨ।
3. ਮਾਲਿਕ, ਪਰਮੇਸ਼ਰ।
4. ਹਿੰਦੂ ਮਤ ਤੇ ਇਸਲਾਮ ਦੀਆਂ ਦੋ ਹੱਦਾਂ।
5. ਲੀਰਾਂ, ਟੱਲੀਆਂ।
6. ਮੁਗਧਾ (ਜੀਵ ਰੂਪ ਇਸਤ੍ਰੀ)।
7. ਕਬਰ।
8. ਮਿੜ੍ਹਾਨੀ (ਸ਼ਮਸ਼ਾਨ ਵਿਚ ਵੱਸਣ ਵਾਲੀ), ਭੂਤਨੀ।
9. ਇਹ ਸਲੋਕ ਏਥੇ ਦੂਹਰੀ ਵੇਰ ਆਇਆ ਹੈ।

ਸ੍ਰੀ ਬਾਬੈ ਜੀ ਕਹਿਆ : 'ਸੇਖੁ ਜੀ, ਜਾਂ ਅਉਰਤੁ ਕੁਚਜੀ ਹੋਵੈ ਅਤੇ ਖਸਮੁ ਹੁਸਨਾਕ[1] ਹੋਵੈ, ਸੁਘੜ ਹੋਵੈ ਤਾ ਉਸੁ ਪਰੁ ਮਿਹਰਵਾਨੁ ਨਾਹੀ ਹੋਦਾ ਅਤੇ ਜੇ ਅਉਰਤੁ ਸੁਚਜੀ ਹੋਵੈ ਅਤੇ ਖਸਮੁ ਤੇ ਡਰਦੀ ਰਹੈ ਅਤੇ ਅਮਲ ਤੇ ਭਲੀ ਵਾਸੁ ਆਵੈ ਤਾਂ ਉਸ ਨੂੰ ਬਹੁਤ ਖੁਸੀ ਕਰਤਾ ਹੈ। ਅਤੇ ਉਸੁ ਪਰੁ ਮਿਹਰਵਾਨੁ ਭੀ ਹੁੰਦਾ ਹੈ। ਜੇ ਮਹਲੁ[2] ਕੁਚੀਲੁ ਹੋਵੈ ਕੁਚਜੀ ਹੋਵੇ, ਅਤੇ ਸੜਿਆਨੁ ਆਵੈ ਤਾਂ ਉਸ ਕੈ ਨਜੀਕ ਖਸਮੁ ਨਾਹੀ ਜਾਦਾ। ਕੁਚਜੀ ਇਤੁ ਗੁਣੁ ਖਸਮੁ ਕੀ ਸਾਰ ਨਾ ਜਾਤੀ। ਸੜਿਆਨੁ, ਏਹੁ ਬਦਅਮਲ ਕਰੈ ਅਤੇ ਅਹੰਕਾਰੁ ਵਿਚਿ ਰਹੈ, ਆਪਾ ਜਣਾਵੈ। ਇਨੀ ਗਲੀ ਇਸੁ ਨੋ ਸੜਿਆਨੁ ਆਉਦੀ ਹੈ। ਸੇਖ ਜੀ, ਜੇ ਇਤਨੀਆ ਬਲਾਈ ਇਸੁ ਵਿਚਿ ਹੋਵਨ ਤਾਂ ਇਸਨੋ ਖਸਮੁ ਕਿਉ ਕਰੁ ਮਿਲੈ। ਸੇਖ ਜੀ, ਜੇ ਗੁਣ ਹੋਨ ਤਾ ਖਸਮੁ ਮਿਲੈ।" ਤਾ ਸੇਖ ਬ੍ਰਹਮ ਕਹਿਆ :

**"ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ॥**
**ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ॥ ੧੨੬॥**

ਨਾਨਕ ਜੀ! ਉਹੁ ਕਉਣੁ ਅਖਰੁ ਹੈ ਜਿਸੁ ਅਖਰੁ ਖਸਮੁ ਮਿਲਦਾ ਹੈ ਜੀ? ਮੈਨਉ ਸੋਈ ਅਖਰੁ ਦਸੁ ਜੀ ਜਿਤੁ ਕੰਤੁ ਵਸਿ ਆਵੈ ਜੀ। ਉਹੁ ਕਉਣੁ ਗੁਣੁ ਹੈਨ ਜੀ?" ਸ੍ਰੀ ਗੁਰੂ ਜੀ ਕਹਿਆ :

**'ਨਿਵਣੁ[3] ਸੁ ਅਖਰੁ ਖਵਣੁ[4] ਗੁਣੁ ਜਿਹਬਾ ਮਣੀਆ ਮੰਤੁ॥**
**ਏ ਤ੍ਰੈ ਭੈਣੇ ਵੇਸ ਕਰਿ ਤਾ ਵਸਿ ਆਵੀ ਕੰਤੁ[5]॥ ੧੨੭॥**
**ਸੇਵਾ ਕਰੈ ਸੁ ਕੰਤ ਕੀ ਕੰਤ ਤਿਸੀ ਕਾ ਹੋਇ॥**
**ਸਭੇ ਸਹੀਆਂ ਛਡ ਕਰ ਕੰਤ ਤਿਸੀ ਪਹਿ ਹੋਇ॥**
**ਗਾਰਬ ਕੰਤ ਨ ਪਾਈਐ ਭਾਵੈ ਖਰੀ ਸੁਆਲਿਉ ਹੋਇ॥[6]**

ਸ੍ਰੀ ਗੁਰੂ ਜੀ ਕਹਿਆ : 'ਨਿਉ ਚਲਣਾ, ਹਰਿ ਕਿਸੀ ਅਗੈ ਭਲਾ ਹੈ। ਏਹੁ ਅਖਰੁ ਹੈ। ਅਤੇ ਕੋਈ ਭਲਾ ਕਹੋ ਕੋਈ ਬੁਰਾ ਕਹੋ। ਸਾਹਿਬੁ ਸੁਖੁ ਦੇਵੈ ਭਾਵੈ ਦੁਖੁ ਦੇਵੈ ਇਸ ਨੋ ਖਿਵੈ। ਅਤੇ ਜਿਹਬਾ ਤੇ ਭਲਾ ਸਬਦੁ ਬੋਲਦਾ ਰਹੈ ਅਤੇ ਆਪਣੇ ਸਾਹਿਬੁ ਦੀ ਸਿਫਤਿ ਕਰਿਆ ਕਰੈ। ਏਈ ਮਣੀਆ ਮੰਤੁ ਹੈ। ਜਾਂ ਏਹੀ ਸੇਵਾ ਕਰੈ ਤਾਂ ਖਸਮੁ ਨੂ ਭਾਵੈ। ਤਾ ਸਭੇ ਸਹੀਆ ਛਡ ਕਰੁ ਕੰਤੁ ਉਸੀ ਦਾ ਹੋਵੈ। ਉਸੁ ਸਹੇਲੀ ਦਾ ਆਖਿਆ ਸਭ ਮੰਨੁ ਲੇਵੈ।"

ਤਾ ਸੇਖ ਕਹਿਆ, "ਨਾਨਕ ਜੀ! ਬੜੇ ਕੈਫੇਰ[7] ਤੇ ਰਲਾਇ ਪਾਇਆ। ਦਿਖਾ ਨਦਰੀ ਪਿਛੈ ਸੇਵਾ ਜਾ ਸੇਵਾ ਪਿਛੈ ਨਜਰੁ ਹੋਦੀ ਹੈ।" ਸ੍ਰੀ ਗੁਰੂ ਜੀ ਕਹਿਆ :

**ਸੇਵਾ ਕਰੈ ਜੁ ਕੰਤੁ ਕੀ ਕੰਤੁ ਤਿਸੀ ਕਾ ਹੋਇ॥**
**ਗਾਰਬੁ ਕੰਤੁ ਨ ਪਾਈਐ ਭਾਵੈ ਖਰੀ ਸੁਆਲਿਉ ਹੋਇ॥**

(ਇਹ ਗੁਰਬਾਣੀ ਨਹੀਂ ਹੈ)

ਸੇਖ ਜੀ, ਮੂਲ ਇਸ ਦੀ ਸੇਵਾ ਹੈ। ਜਾਂ ਸੇਵਾ ਕਰੈ ਅਤੇ ਨਿਹ ਗਰਬੁ ਰਹੈ ਇਸੁ ਪਰੁ ਸਹੁ ਦੀ ਨਦਰੁ ਹੋਦੀ ਹੈ। ਅਤੇ ਜੇ ਸੇਵਾ ਕਰਦੀ ਗਰਬੁ ਕਰੈ ਤਾਂ ਭਾਵੈ ਕੈਸੀ ਸੋਹਣੀ ਹੋਵੈ ਤਾਂ ਖਸਮੁ ਉਸੁ ਕੈ ਨਜੀਕ ਨਾਹੀ ਜਾਦਾ। ਸੇਖ ਜੀ, ਮੂਲ ਇਸ ਦੀ ਸੇਵਾ ਹੈ। ਸੇਵਾ ਤੇ ਖਸਮੁ ਮਿਲਦਾ ਹੈ ਜੀ।' ਤਾਂ ਸੇਖੁ ਸ੍ਰੀ ਬਾਬੇ ਜੀ ਕੇ ਚਰਨਾ ਪਰ ਢਹਿ ਪਇਆ। ਕਹੈ "ਵਾਹੁ ਨਾਨਕ ਜੀ! ਵਾਹੁ ਨਾਨਕ ਜੀ! ਤੈ ਖੁਦਾਇ ਦੇ ਰਾਹ ਦੀ ਖਬਰ ਦਿਤੀ ਜੀ। ਅਜੁ ਅਸਾਨੋ ਤੂ ਕੋਈ ਖੁਦਾਇ ਦਾ ਅਉਲੀਆ ਮਿਲਿਆ ਹੈ। ਅਸਾਨੋ ਖੁਦਾਇ ਦੇ ਮਿਲਣੇ ਵਿਚਿ ਕਿਛੁ ਸਕ ਨਾਹੀ ਰਹੀ। ਪਰੁ ਇਕੁ ਅਰਜੁ ਹੋਰ ਭੀ ਹੈ। ਗੁਸਤਾਖੀ ਹੋਦੀ ਹੈ ਖੁਦਾਇ ਦੇ ਪਿਆਰਿਆ ਨੋ ਬਹੁਤ ਪੁਛੀਦਾ ਹੈ ਜੀ।

---

1. ਹੁਸਨ ਵਾਲਾ, ਸਿਆਣਾ ਚਤੁਰ।
2. ਮਹਿਲਾ (ਇਸਤ੍ਰੀ)।
3. ਨਿਮ੍ਰਤਾ।
4. ਖਿਮਾ।
5. ਸਲੋਕ ਸੇਖ ਫਰੀਦ ਜੀਉ ਕੇ।
6. ਇਹ ਬਾਣੀ ਫ਼ਰੀਦ ਜੀ ਦੀ ਨਹੀਂ ਹੈ।
7. ਕੁਫੇਰ, ਉਲਟਾ ਫੇਰਾ।

ਪਰੁ ਜੀ ਜੇ ਰਜਾਇ ਹੋਵੈ ਤਾ ਮੈ ਪੁਛਾ ਜੀ।"

ਸ੍ਰੀ ਗੁਰੂ ਜੀ ਕਹਿਆ "ਸੇਖ ਜੀ! ਏਹ ਗਲਾ ਸਕਾਰਥੀਆ[1] ਹੈ ਖੁਦਾਇ ਦੇ ਨਾਵੈ ਦੀਆ ਕਰਨੀਆ। ਹੋਰ ਗਲਾਂ ਖੁਦਾਇ ਕਰਨੀਆ ਨਾ ਦੇਵੈ ਜੀ।" ਸ੍ਰੀ ਗੁਰੂ ਜੀ ਸਲੋਕ ਕਹਿਆ।

**ਰੂਪੈ[2] ਕਾਮੈ ਦੋਸਤੀ ਭੁਖੈ ਸਾਦੈ[3] ਗੰਢ।**
**ਲਬੈ ਮਾਲੈ ਘੁਲਿ ਮਿਲਿ ਮਿਚਲਿ ਊਘੈ ਸਉੜਿ ਪਲੰਘੁ॥**
**ਭੰਉਕੈ ਕੋਪੁ ਖੁਆਰੁ ਹੋਇ ਫਕੜ ਪਿਟੇ ਅੰਧੁ॥**
**ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ॥ ੧॥**

ਸੇਖ ਜੀ, ਜਿਉ ਰੂਪੈ ਅਤੇ ਕਾਮੁ ਨੋ ਸੁਹਬਤੁ ਹੈ, ਜਿਉ ਊਘੇ[4] ਨੂੰ ਨਿਹਾਲੀ[5] ਸੁਹਾਉਦੀ ਹੈ। ਜਿਉ ਲਬੁ ਨੂ ਮਾਲ ਸੁਹਾਉਂਦਾ ਹੈ, ਤਿਉ ਖੁਦਾਇ ਦੇ ਲੋਕਾ ਨੂੰ ਖੁਦਾਇ ਦੀਆਂ ਗਲਾਂ ਸੁਹਾਉਂਦੀਆ ਹੈ। ਖੁਦਾਇ ਕੇ ਪਿਆਰਿਆ ਨੋ ਖੁਦਾਇ ਕੇ ਨਾਵੈ ਦੀਆਂ ਗਲਾ ਇਉ ਸੁਹਾਵਦੀਆਂ ਹੈ। ਸੇਖੁ ਜੀ! ਖੁਦਾਇ ਦੇ ਨਾਵੈ ਦੀਆ ਗਲਾ, ਹੋਰ ਬੋਲਣਾ ਖੁਦਾਇ ਨਾ ਦੇਵੈ, ਜਿਤੁ ਬੋਲਿਐ ਇਸੁ ਦਾ ਬੁਰਾ ਲਿਖੀਐ ਜੀ ਸੋ ਐਸਾ ਬੋਲਣਾ ਕਿਉ ਬੋਲੀਐ ਜੀ। ਜਿਤੁ ਬੋਲਿਐ ਇਸੁ ਦਾ ਬੁਰਾ ਲਿਖੀਐ ਜੀ ਸੋ ਆਪਣਾ ਬੁਰਾ ਕਿਉ ਲਿਖਾਈਐ ਜੀ। ਜਿਤ ਗਲੈ ਇਸੁ ਦਾ ਭਲਾ ਲਿਖੀਐ, ਸੋਈ ਬੋਲਿਆ ਸਹੀ ਹੈ ਜੀ ਅਤੇ ਬੁਰੇ ਬੋਲਣੇ ਨਾਲੋ ਚੁਪ ਹੀ ਚੰਗੀ ਹੈ ਜੀ।'

ਤਾਂ ਸੇਖ ਬ੍ਰਹਮੁ ਕਹਿਆ : 'ਨਾਨਕ ਜੀ! ਮੈਨੂੰ ਇਕੁ ਕਾਤੀ[6] ਲੋੜੀਦੀ ਹੈ ਜੀ। ਪਰੁ ਕੇਹੀ ਜਿਸ ਦਾ ਕੁਠਾ[7] ਆਦਮੀ ਹਲਾਲੁ ਹੋਵੈ ਜੀ। ਏਹੁ ਜੋ ਕਾਤੀ ਹੈ ਜਿਸੁ ਨਾਲਿ ਜਾਨਵਰੁ ਕੁਹੀਦੇ ਹੈ ਅਤੇ ਆਦਮੀ ਹਰਾਮੁ ਹੁਦੇ ਹੈ। ਮੈਨਉ ਉਹੁ ਕਾਤੀ ਦੇਹੁ ਜੀ, ਜਿਸ ਦਾ ਕੁਠਾ ਆਦਮੀ ਹਲਾਲੁ ਹੋਵੈ ਜੀ।'

ਸ੍ਰੀ ਗੁਰੂ ਜੀ ਕਹਿਆ "ਲਈਐ ਪੀਰ ਜੀ!

**ਸਚ ਕੀ ਕਾਤੀ ਸਚੁ ਸਭੁ ਸਾਰੁ॥ ਘਾੜਤ ਤਿਸ ਕੀ ਅਪਰ ਅਪਾਰ॥**
**ਸਬਦੇ ਸਾਣ ਰਖਾਈ ਲਾਇ॥ ਗੁਣ ਕੀ ਥੇਕੈ[8] ਵਿਚਿ ਸਮਾਇ॥**
**ਤਿਸ ਕਾ ਕੁਠਾ ਹੋਵੈ ਸੇਖ॥ ਲੋਹੂ ਲਬੁ[9] ਨਿਕਥਾ[10] ਵੇਖੁ॥**
**ਹੋਇ ਹਲਾਲੁ ਲਗੈ ਹਕਿ ਜਾਇ॥ ਨਾਨਕ ਦਰਿ ਦੀਦਾਰਿ ਸਮਾਇ॥ ੨॥**

ਸੇਖ ਜੀ, ਲੋਹੂ ਕਾ ਜਾਗਾ ਇਸੁ ਵਿਚਿ ਲਬੁ ਹੈ। ਜਾਂ ਤਾਂਈ ਇਸ ਕੈ ਅੰਦਰੁ ਲਬੁ ਹੈ ਤਦ ਤਾਈ ਖਾਮੁ[11] ਹੈ ਨਾਪਾਕੁ ਹੈ[12] ਹੈ। ਜਾ ਇਸੁ ਵਿਚਉ ਲਬੁ ਜਾਇ ਤਾਂ ਹਲਾਲੁ ਹੋਵੈ ਜੀ।" ਸੇਖ ਖੁਸੀ ਹੋਇਆ। ਤਾਂ ਸੇਖੁ ਕਹਿਆ, "ਜੋ ਅਸੀਂ ਖੁਦਾਇ ਪਾਸਉ ਮੰਗਦੇ ਥੇ ਸੋ ਖੁਦਾਇ ਦਿਤਾ। ਅਜੁ ਅਸੀ ਨਿਹਾਲੁ ਹੋਏ।"

ਤਾਂ ਸੇਖੁ ਫੇਰੁ ਅਰਜੁ ਕੀਤੀ, "ਨਾਨਕ ਜੀ! ਜੋ ਤੈ ਪਾਸੋ ਲੋੜੀਦਾ ਥਾ ਸੋ ਪਾਇਆ ਜੀ। ਪਰੁ ਇਕੁ ਮੇਰੀ

1. ਸਫਲ।
2. ਖੂਬਸੂਰਤੀ, ਸੁੰਦਰਤਾ।
3. ਸਵਾਦ।
4. ਊਂਘਦੇ।
5. ਤੁਲਾਈ।
6. ਕਰਦ।
7. ਕੋਹਿਆ ਹੋਇਆ।
8. ਥੇਕ, ਮਿਆਨ।
9. ਲਾਲਚ।
10. ਨਿਕਲਿਆ।
11. ਕੱਚਾ।
12. ਅਪਵਿਤ੍ਰ।

ਹੋਰੁ ਭੀ ਅਰਜੁ ਹੈ ਜੇ ਹੁਕਮੁ ਹੋਵੈ ਤਾ ਪੁਛਾ ਜੀ।" ਸ੍ਰੀ ਗੁਰੂ ਜੀ ਕਹਿਆ, 'ਕਹੀਐ ਸੇਖ ਜੀ।' ਸੇਖੁ ਕਹਿਆ:

**"ਅੱਛਲ ਛਲਾਈ ਨਹ ਛਲੈ, ਨਹ ਘਾਉ ਕਟਾਰਾ ਕਰਿ ਸਕੈ॥**
**ਜਿਉ ਸਾਹਿਬੁ ਰਾਖੈ ਤਿਉ ਰਹੈ॥**
**ਇਸ ਲੋਭੀ ਕਾ ਜੀਉ ਟਲਪਲੈ॥ ੧॥**
**ਬਿਨੁ ਤੇਲ ਦੀਵਾ ਕਿਉ ਜਲੈ॥ ੧॥ ਰਹਾਉ॥**[1]

ਸੇਖ ਬੇਨਤੀ ਕਰੀ ਸ੍ਰੀ ਬਾਬੇ ਜੀ ਪਾਸੁ॥

ਸ੍ਰੀ ਗੁਰੂ ਜੀ ਕਹਿਆ: 'ਅਛਲੁ ਮਾਇਆ ਹੈ, ਸੋ ਤਾ ਕਿਸੀ ਕੈ ਕਹੈ ਛਲੀ ਨਾਹੀ ਜਾਦੀ। ਨਾ ਕੋਈ ਮਾਇਆ ਕਉ ਛਲੈ, ਨਾ ਕੋਈ ਮਾਇਆ ਕਉ ਕਟੈ। ਇਹ ਤਾਂ ਮਾਇਆ ਅਛਲੁ ਹੈ। ਛਲੀ ਕਿਸੀ ਤੇ ਨਾਹੀ ਜਾਦੀ। ਏਹੁ ਜੀਉ ਲੋਭੀ ਹੈ। ਮਾਇਆ ਕਉ ਕਟ ਸਿਕਦਾ ਨਾਹੀ। ਭਲੀ ਕਰ ਕਰ ਰਖਦਾ ਹੈ। ਦਿਖਾ ਜੀ ਤੇਲੁ ਬਿਨਾ ਦੀਵਾ ਕਿਉ ਕਰ ਜਲੈ ਜੀ। ਦੀਵੇ ਜਲੇ ਬਿਨਾ ਚਾਨਣੁ ਹੋਦਾ ਨਾਹੀ ਜੀ।" ਸ੍ਰੀ ਬਾਬੇ ਜੀ ਕਹਿਆ,

**"ਪੋਥੀ ਪੁਰਾਣ ਕਮਾਈਐ॥**
**ਭਉ ਵਟੀ ਇਹੁ ਤਨਿ ਪਾਈਐ॥**
**ਸਚੁ ਬੂਝਣੁ ਆਣਿ ਜਲਾਈਐ॥ ੨॥**
**ਇਹੁ ਤੇਲੁ ਦੀਵਾ ਇਉ ਜਲੈ॥**
**ਕਰਿ ਚਾਨਣੁ ਸਾਹਿਬ ਤਉ ਮਿਲੈ॥ ੧॥ ਰਹਾਉ॥**

ਇਤੁ ਸੰਜਮੁ ਤੇਲੁ ਬਿਨੁ ਦੀਵਾ ਜਲਿਆ ਤਾਂ ਸਾਹਿਬ ਨੂੰ ਮਿਲਿਆ।"

ਤਾਂ ਸੇਖੁ ਫੇਰ ਅਰਜੁ ਕੀਤੀ, "ਦਿਖਾ ਜੀ, ਤੂ ਜੋ ਖੁਦਾਇ ਦੀਆਂ ਗਲਾ ਕਰਦਾ ਹੈ ਜੀ। ਦਿਖਾ ਤੂੰ ਹੀ ਖੁਦਾਇ ਹੈ ਜੀ, ਯਾ ਤੈ ਵਿਚਿ ਖੁਦਾਇ ਬੋਲਦਾ ਹੈ ਜੀ।" ਸ੍ਰੀ ਗੁਰੂ ਜੀ ਹਸ ਕਰੁ ਕਹਿਆ, "ਸੇਖ ਜੀ! ਤੂੰ ਨਿਹਾਲੁ ਹੋਇਆ।" ਤਾ ਸੇਖੁ ਕਹਿਆ, "ਤੁਸੀ ਮੇਰੈ ਘਰੁ ਚਲੋ ਜੀ।" ਸ੍ਰੀ ਗੁਰੂ ਜੀ ਕਹਿਆ, "ਸੇਖ ਜੀ! ਤੈਨੂੰ ਘਰੁ ਦਿਸਿ ਨਾਹੀ ਆਇਆ, ਪਰ ਤੂੰ ਮੁਕਤਾ[2] ਹੋਇਆ" ਸੇਖੁ ਫੇਰੁ ਹਥੁ ਜੋੜ ਕਰ ਅਰਜੁ ਕੀਤੀ, "ਇਕ ਅਸਾਨੂ ਵਾਰ[3] ਸੁਣਾਈਐ ਜੀ। ਅਸਾਡਾ ਮਕਸੂਦੁ[4] ਏਹੋ ਜੀ। ਵਾਰ ਦੂਹੁ ਬਿਨਾ ਹੋਦੀ ਨਾਹੀ ਜੀ। ਤੁਸੀ ਆਖਦੇ ਹੋ ਇਕੋ ਇਕੁ ਹੈ ਜੀ। ਦਿਖਾ ਖੁਦਾਇ ਦਾ ਸਰੀਕ ਤੁਸੀ ਕਉਣੁ ਸਹੀ ਕੀਤਾ ਹੈ ਜੀ?"

ਸ੍ਰੀ ਗੁਰੂ ਜੀ ਕਹਿਆ: "ਮਰਦਾਨਿਆ! ਰਬਾਬੁ ਬਜਾਉ।" ਰਾਗੁ ਆਸਾ ਵਿਚ ਸ੍ਰੀ ਗੁਰੂ ਜੀ ਨਉ ਪਉੜੀਆ ਵਾਰ[5] ਦੀਆਂ ਕਹੀਆਂ:

**ਪਉੜੀ। ਆਪੀਨੈ[6] ਆਪੁ ਸਾਜਿਓ ਆਪੀਨੈ ਰਚਿਓ ਨਾਉ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥**
**ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥**
**ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦ ਕਵਾਉ॥**
**ਕਰਿ ਆਸਣੁ ਡਿਠੋ ਚਾਉ॥ ੧॥**

---

1. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਥਨ ਅਨੁਸਾਰ। ਇਹ ਸਿਰੀ ਰਾਗੁ ਮਹਲਾ ੧, ਘਰੁ ੫ ਸਿਰਲੇਖ ਹੇਠ ਗੁਰੂ ਨਾਨਕ ਦੇਵ ਜੀ ਦਾ ਸ਼ਬਦ ਹੈ, ਸ਼ੇਖ ਫ਼ਰੀਦ ਜੀ ਦਾ ਨਹੀਂ ਹੈ।
2. ਆਵਾਗਵਨ ਤੋਂ ਰਹਿਤ।
3. ਇਕ ਜੰਗੀ ਗੀਤ ਜੋ ਪਉੜੀਆਂ ਦੀ ਸ਼ਕਲ ਵਿਚ ਇਕ ਵੱਖਰੇ ਹੀ ਵਜ਼ਨ ਦਾ ਹੁੰਦਾ ਹੈ।
4. ਮਕਸਦ, ਭਾਵ।
5. ਆਸਾ ਦੀ ਵਾਰ।
6. ਹਰੇਕ ਵਾਰ ਚੂੰਕਿ ਪਉੜੀਆਂ ਦੀ ਸ਼ਕਲ ਵਿਚ ਹੁੰਦੀ ਹੈ, ਇਸ ਲਈ ਅਸਲ ਆਸਾ ਦੀ ਵਾਰ ਦਾ ਮੁੱਢ ਏਥੋਂ ਹੀ ਤੁਰਦਾ ਹੈ। ਬਾਕੀ ਇਸ ਤੋਂ ਅੱਗੇ-ਪਿੱਛੇ ਸ਼ਬਦ-ਸਲੋਕ ਗੁਰੂ ਸਾਹਿਬ ਨੇ ਇਸੇ ਭਾਵ ਨੂੰ ਸਪੱਸ਼ਟ ਕਰਨ ਲਈ ਵਰਤੇ ਹਨ।

ਸੇਖ ਉਠੁ ਖੜਾ ਹੋਇਆ, ਆਇ ਤਸਲੀਮੁ[1] ਕੀਤੀ। ਕਹੈ; "ਨਾਨਕ ਜੀ! ਤੂੰ ਖੁਦਾਇ ਦਾ ਪਿਆਰਾ ਹੈ। ਤੈ ਅਰੁ ਖੁਦਾਇ ਵਿਚਿ ਕੋਈ ਭੇਦੁ ਨਾਹੀ ਜੀ। ਪਰੁ ਤੁਸੀ ਅਸਾਡੈ ਉਤੈ ਮਿਹਰਵਾਨੁ ਹੋਣਾਂ ਜੀ।" ਸ੍ਰੀ ਗੁਰੂ ਜੀ ਸੇਖ ਪਰ ਦਇਆ ਕੀਤੀ, ਕਹਿਆ, "ਸੇਖ ਜੀ! ਤੇਰੀ ਖੇਪ[2] ਖੁਦਾਇ ਨਿਬਾਹੈਗਾ।" ਸੇਖ ਕਹਿਆ, "ਜੀ ਇਸ ਗਲ ਦਾ ਬਚਨੁ ਦੇਹੁ॥" ਸ੍ਰੀ ਗੁਰੂ ਜੀ ਕਹਿਆ; "ਏਹੁ ਬਚਨੁ ਹੈ।" ਸਾਖੀ ਪੂਰੀ ਹੋਈ॥

## ੨੭. ਕੋਹੜੀ ਨੂੰ ਤਾਰਿਆ

ਸ੍ਰੀ ਬਾਬਾ ਜੀ ਉਥੋ ਚਲਦੇ ਰਹੇ। ਦੀਪਾਲ ਪੁਰੁ ਵਿਚਿ ਦੋ ਕੰਙਣਪੁਰ ਵਿਚ ਦੋ ਗੋਇੰਦੁਵਾਲੁ ਗਏ। ਉਥੈ ਕੋਈ ਜਗਾ ਰਹਣੈ ਕਉ ਦੇਵੈ ਨਹੀ। ਇਕੁ ਫਕੀਰੁ ਕੋੜੀ ਥਾ ਉਸੁ ਕੀ ਝੁਗੀ ਵਿਚਿ ਰਾਤ ਜਾਇ ਰਹੇ। ਉਨੁ ਫਕੀਰੁ ਅਰਜੁ ਕੀਤੀ, "ਮੇਰੇ ਪਾਸਉ ਜਨਾਉਰ ਭੀ ਨਸਦੇ ਥੇ। ਅਜੁ ਮੇਰੈ ਪੁਰ ਖੁਦਾਇ ਦੀ ਮਿਹਰੁ ਹੋਈ ਹੈ। ਆਦਮੀ ਕਾ ਦੀਦਾਰੁ ਪਾਇਆ ਹੈ।" ਸ੍ਰੀ ਗੁਰੂ ਜੀ ਚਾਰੁ ਪਹਰ ਰਾਤਿ ਬੈਠੇ ਗੁਜਾਰੀ। ਫਕੀਰੁ ਲਗਾ ਬਿਲੀਪਾਤ[3] ਕਰਨੁ। ਸ੍ਰੀ ਗੁਰੂ ਜੀ ਰਾਗੁ ਧਨਾਸਰੀ ਵਿਚਿ ਸਬਦੁ ਉਚਾਰਿਆ :

**ਜੀਉ ਤਪਤੁ ਹੈ ਬਾਰੋ ਬਾਰੁ ॥ ਤਪਿ ਤਪਿ ਖਪੈ ਬਹੁਤੁ ਬੇਕਾਰ ॥**
**ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ॥ ੧ ॥[3]**
**ਬਹੁਤਾ ਬੋਲਣੁ ਝਖਣੁ ਹੋਇ॥ ਵਿਣੁ ਬੋਲੇ ਜਾਣੈ ਸਭੁ ਸੋਇ॥ ੧ ॥ ਰਹਾਉ॥**
**ਜਿਨਿ ਕਨ ਕੀਤੇ ਅਖੀ ਨਾਕੁ ॥ ਜਿਨਿ ਜਿਹਵਾ[4] ਦਿਤੀ ਬੋਲੇ ਤਾਤੁ॥[5]**
**ਜਿਨਿ ਮਨੁ ਰਾਖਿਆ ਅਗਨੀ ਪਾਇ॥ ਵਾਜੈ ਪਵਣੁ ਆਖੈ ਸਭ ਜਾਇ॥ ੨ ॥**
**ਜੇਤਾ ਮੋਹੁ ਪਰੀਤਿ ਸੁਆਦ॥ ਸਭਾ ਕਾਲਖ ਦਾਗਾ ਦਾਗ॥**
**ਦਾਗ ਦੋਸ ਮੁਹਿ ਚਲਿਆ ਲਾਇ॥ ਦਰਗਹ ਬੈਸਣ ਨਾਹੀ ਜਾਇ ॥ ੩ ॥**
**ਕਰਮਿ ਮਿਲੈ ਆਖਣੁ ਤੇਰਾ ਨਾਉ॥ ਜਿਤੁ ਲਗਿ ਤਰਣਾ ਹੋਰੁ ਨਾਹੀ ਥਾਉ॥**
**ਜੇ ਕੋ ਡੂਬੈ ਫਿਰਿ ਹੋਵੈ ਸਾਰ॥ ਨਾਨਕ ਸਾਚਾ ਸਰਬ ਦਾਤਾਰ॥ ੪ ॥ ੫ ॥**

ਸ੍ਰੀ ਬਾਬਾ ਜੀ ਮਿਹਰਬਾਨ ਹੋਏ। ਬਚਨ ਹੋਇਆ : 'ਮਰਦਾਨਿਆ! ਰਬਾਬੁ ਬਜਾਉ।' ਸ੍ਰੀ ਬਾਬੇ ਜੀ ਸਬਦ ਉਚਾਰਿਆ ਰਾਗੁ ਗਉੜੀ ਵਿਚਿ :

**ਕਰਹਲੇ[6] ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ॥**
**ਗੁਰੁ ਭਾਗਿ ਪੂਰੈ ਪਾਇਆ ਗਲਿ ਮਿਲਿਆ ਪਿਆਰਾ ਆਇ॥ ੧ ॥**
**ਮਨ ਕਰਹਲਾ ਸਤਿਗੁਰੁ ਪੁਰਖੁ ਧਿਆਇ॥ ੧ ॥ ਰਹਾਉ॥**
**ਮਨ ਕਰਹਲਾ ਵੀਚਾਰੀਆ ਹਰਿ ਰਾਮ ਨਾਮੁ ਧਿਆਇ॥**
**ਜਿਥੈ ਲੇਖਾ ਮੰਗੀਐ ਹਰਿ ਆਪੇ ਲਏ ਛਡਾਇ॥ ੨ ॥**
**ਮਨ ਕਰਹਲਾ ਅਤਿ ਨਿਰਮਲਾ ਮਲੁ ਲਾਗੀ ਹਉਮੈ ਆਇ॥**
**ਪਰਤਖਿ ਪਿਰੁ ਘਰਿ ਨਾਲਿ ਪਿਆਰਾ ਵਿਛੁੜਿ ਚੋਟਾ ਖਾਇ॥ ੩ ॥**
**ਮਨ ਕਰਹਲਾ ਮੇਰੇ ਪ੍ਰੀਤਮਾ ਹਰਿ ਰਿਦੈ ਭਾਲਿ ਭਾਲਾਇ॥**
**ਉਪਾਇ ਕਿਤੈ ਨ ਲਭਈ ਗੁਰੁ ਹਿਰਦੈ ਹਰਿ ਦੇਖਾਇ॥ ੪ ॥**

---

1. ਨਮਸਕਾਰ, ਪ੍ਰਣਾਮ।
2. ਮਾਲ-ਧਨ (ਵਣਜ-ਵਪਾਰ) ਦਾ ਲਦਾਉ।
3. ਵਿਰਲਾਪ, ਰੋਣ-ਕੁਰਲਾਣ ਦੀ ਕ੍ਰਿਯਾ।
4. ਜੀਭ।
5. ਤਤਕਾਲ, ਤੁਰਤ ਫੁਰਤ।
6. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਨੁਸਾਰ ਇਹ ਸ਼ਬਦ ਸ੍ਰੀ ਗੁਰੂ ਰਾਮਦਾਸ ਜੀ ਚੌਥੀ ਪਾਤਸ਼ਾਹੀ ਦਾ ਮਹਲਾ ੪ ਹੇਠ ਦਰਜ ਹੈ।

ਮਨ ਕਰਹਲਾ ਮੇਰੇ ਪ੍ਰੀਤਮਾ ਦਿਨੁ ਰੈਣਿ ਹਰਿ ਲਿਵ ਲਾਇ॥
ਘਰੁ ਜਾਇ ਪਾਵਹਿ ਰੰਗ ਮਹਲੀ ਗੁਰੁ ਮੇਲੇ ਹਰਿ ਮੇਲਾਇ॥ ੫॥
ਮਨ ਕਰਹਲਾ ਤੂੰ ਮੀਤੁ ਮੇਰਾ ਪਾਖੰਡੁ ਲੋਭੁ ਤਜਾਇ॥
ਪਾਖੰਡਿ ਲੋਭੀ ਮਾਰੀਐ ਜਮ ਡੰਡੁ ਦੇਇ ਸਜਾਇ॥ ੬॥
ਮਨ ਕਰਹਲਾ ਮੇਰੇ ਪ੍ਰਾਨ ਤੂੰ ਮੈਲੁ ਪਾਖੰਡੁ ਭਰਮੁ ਗਵਾਇ॥
ਹਰਿ ਅੰਮ੍ਰਿਤਸਰੁ ਗੁਰਿ ਪੂਰਿਆ ਮਿਲਿ ਸੰਗਤੀ ਮਲੁ ਲਹਿ ਜਾਇ॥ ੭॥
ਮਨ ਕਰਹਲਾ ਮੇਰੇ ਪਿਆਰਿਆ ਇਕ ਗੁਰ ਕੀ ਸਿਖ ਸੁਣਾਇ॥
ਇਹੁ ਮੋਹੁ ਮਾਇਆ ਪਸਰਿਆ ਅੰਤਿ ਸਾਥਿ ਨ ਕੋਈ ਜਾਇ॥ ੮॥
ਮਨ ਕਰਹਲਾ ਮੇਰੇ ਸਾਜਨਾ ਹਰਿ ਖਰਚੁ ਲੀਆ ਪਤਿ ਪਾਇ॥
ਹਰਿ ਦਰਗਹ ਪੈਨਾਇਆ ਹਰਿ ਆਪਿ ਲਇਆ ਗਲਿ ਲਾਇ॥ ੯॥
ਮਨ ਕਰਹਲਾ ਗੁਰਿ ਮੰਨਿਆ ਗੁਰਮੁਖਿ ਕਾਰ ਕਮਾਇ॥
ਗੁਰ ਆਗੈ ਕਰਿ ਜੋਦੜੀ ਜਨ ਨਾਨਕ ਹਰਿ ਮੇਲਾਇ॥ ੧੦॥

ਦਰਸਨ ਕਾ ਸਦਕਾ ਉਸੁ ਫਕੀਰ ਕੀ ਬੁਧੁ ਹੋਰ ਹੋਈ। ਕੋੜ ਭੀ ਦੂਰੁ ਹੋਇਆ। ਦੇਹੀ ਅਛੀ ਹੋਈ। ਆਇ ਪੈਰੀ ਪਇਆ, ਨਾਉਧਰੀਕੁ[1] ਹੋਇਆ ਲਗਾ ਗੁਰੂ ਗੁਰੂ ਜਪਣ। ਸ੍ਰੀ ਬਾਬਾ ਜੀ ਚਲਦੇ ਰਹੇ, ਸਾਖੀ ਪੂਰੀ ਹੋਈ॥

## ੨੮. ਸੈਦੁਪੁਰ ਵਿਚਿ ਪਠਾਣਾਂ ਨਾਲ

ਸ੍ਰੀ ਬਾਬਾ ਜੀ ਸੁਲਤਾਨੁਪੁਰੁ ਵਿਚ ਦੋ, ਵੈਰੋਵਾਲ ਵਿਚ ਦੋ ਕਿੜੀ ਪਠਾਣਾ ਦੀ ਜਾਇ ਨਿਕਲੇ। ਉਥੈ ਪਠਾਣੁ ਮੁਰੀਦੁ ਕੀਤੇ। ਪਠਾਣ ਲੋਕ ਲੈ ਲੈ ਸਰਦੇ[2] ਆਏ। ਆਪੁ ਨਿਦਾਨੁ ਸਾਹੁ ਸ੍ਰੀ ਗੁਰੂ ਜੀ ਮਰਦਾਨੇ ਨੋ ਹੁਕਮ ਹੋਇਆ "ਰਬਾਬੁ ਬਜਾਉ।" ਸ੍ਰੀ ਬਾਬੈ ਜੀ ਸਬਦੁ ਉਠਾਇਆ ਰਾਗ ਤਿਲੰਗੁ ਵਿਚਿ।

ਜਿਨਿ ਕੀਆ ਤਿਨਿ ਦੇਖਿਆ ਕਿਆ ਕਹੀਐ ਰੇ ਭਾਈ॥
ਆਪੇ ਜਾਣੈ ਕਰੇ ਆਪਿ ਜਿਨਿ ਵਾੜੀ ਹੈ ਲਾਈ॥ ੧॥
ਰਾਇਸਾ[3] ਪਿਆਰੇ ਕਾ ਰਾਇਸਾ ਜਿਤੁ ਸਦਾ ਸੁਖੁ ਹੋਈ॥ ਰਹਾਉ॥
ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ॥
ਹਾਥ ਪਛੋੜੈ[4] ਸਿਰੁ ਧੁਣੈ[5] ਜਬ ਰੈਣਿ ਵਿਹਾਣੀ॥ ੨॥
ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ॥[6]
ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ॥ ੩॥
ਕੰਤੁ ਲੀਆ ਸੋਹਾਗਣੀ ਮੈ ਤੇ ਵਧਵੀ ਏਹ॥
ਸੇ ਗੁਣ ਮੁਝੈ ਨ ਆਵਨੀ ਕੈ ਜੀ ਦੋਸੁ ਧਰੇਹ॥ ੪॥
ਜਿਨੀ ਸਖੀ ਸਹੁ ਰਾਵਿਆ ਤਿਨ ਪੂਛਉਗੀ ਜਾਏ॥
ਪਾਇ ਲਗਉ ਬੇਨਤੀ ਕਰਉ, ਲੇਉਗੀ ਪੰਥੁ ਬਤਾਏ॥ ੫॥

---

1. ਸਹਿਜਧਾਰੀ ਸਿੱਖ।
2. ਕਾਬਲੀ ਖ਼ਰਬੂਜ਼ੇ।
3. ਕਥਾ, ਇਤਿਹਾਸਿਕ ਕਹਾਣੀ।
4. ਹੱਥ ਪਛਾੜੇ, ਹੱਥ ਪਟਕਾਵੇ (ਮਾਰੇ)।
5. ਝੂਣੇ।
6. ਬਾਜੀ, ਖੇਡ।

ਹੁਕਮੁ ਪਛਾਣੈ ਨਾਨਕਾ ਭਉ ਚੰਦਨੁ ਲਾਵੈ ॥
ਗੁਣ ਕਾਮਣ ਕਾਮਣਿ[1] ਕਰੈ ਤਉ ਪਿਆਰੇ ਕਉ ਪਾਵੈ ॥ ੬ ॥
ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ ॥
ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ ॥ ੭ ॥
ਮਿਲੈ ਧਾਤੁ[2] ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ ॥
ਗੁਰ ਪਰਸਾਦੀ ਜਾਣੀਐ ਤਉ ਅਨਭਉ ਪਾਵੈ ॥ ੮ ॥
ਪਾਨਾ ਵਾੜੀ ਹੋਇ ਘਰਿ ਖਰੁ[3] ਸਾਰ ਨ ਜਾਣੈ ॥
ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ ॥ ੯ ॥
ਅਪਿਉ[4] ਪੀਵੈ ਜੋ ਨਾਨਕਾ ਭ੍ਰਮੁ ਭ੍ਰਮਿ ਸਮਾਵੈ ॥
ਸਹਜੇ ਸਹਜੇ ਮਿਲਿ ਰਹੈ ਅਮਰਾ ਪਦੁ ਪਾਵੈ ॥ ੧੦ ॥ ੧ ॥

ਤਾਂ ਉਇ ਸ੍ਰੀ ਗੁਰੂ ਜੀ ਕੇ ਮੁਰੀਦੁ[5] ਹੋਏ, ਲਗੇ ਦਮੇਸਾਹੁ[6] ਕਰਨ। ਗੁਰੂ ਜੀ ਉਥੋ ਸਿਧਾਰੇ[7], ਸਾਖੀ ਪੂਰੀ ਹੋਈ।

## ੨੯. ਬਾਬਰ ਨਾਲ

ਸੜੋਐ[8] ਮੀਰ ਬਾਬਰ ਪਾਤੁਸਾਹੁ ਨਾਲਿ। ਸ੍ਰੀ ਬਾਬਾ ਜੀ ਜਾਦੇ ਜਾਦੇ ਸੜੋਐ ਜਾਇ ਨਿਕਲੇ। ਅਗੈ ਪਠਾਣਾਂ ਦੀ ਘਰੀ ਬਿਆਹੁ ਹੁਦੇ ਥੇ। ਪਠਾਣ ਨਚਦੇ ਥੇ। ਸ੍ਰੀ ਬਾਬੇ ਜੀ ਕੇ ਨਾਲਿ ਕਿਛੁ ਫਕੀਰੁ ਭੀ ਲੰਗੋਟ ਬੰਧੁ ਥੇ ਖੁਧਿਆਰਥੀ[9]। ਉਥੈ ਸ੍ਰੀ ਬਾਬਾ ਨਾਨਕ ਜੀ ਟਿਕੇ। ਜਿਉ ਸ੍ਰੀ ਬਾਬਾ ਜੀ ਬੈਠੇ ਤਿਉ ਖਬਰੁ ਕਿਨੈ ਨਾ ਲੀਤੀਆ। ਫਕੀਰਾ ਨੋ ਭੁਖ ਨੈ ਆਜਜ[10] ਕੀਤਾ। ਸ੍ਰੀ ਗੁਰੂ ਜੀ ਉਥੋ ਉਠ ਖੜੇ ਹੋਏ। ਫਕੀਰ ਭੀ ਨਾਲਿ ਲੀਤੇ। ਜਾਇ ਸੁਆਲ ਪਾਇਆ। ਜਿਤਨੀ ਘਰੀ ਫਿਰਿਆ ਸੁਆਲੁ ਕਿਨੈ ਨਾ ਮੰਨਿਆ।

ਸ੍ਰੀ ਬਾਬਾ ਨਾਨਕੁ ਜੀ ਕ੍ਰੋਧੁਵਾਨ ਹੋਏ। ਸ੍ਰੀ ਗੁਰੂ ਜੀ ਕਹਿਆ, "ਮਰਦਾਨਿਆ ਰਬਾਬੁ ਬਜਾਉ।" ਮਰਦਾਨੈ ਰਬਾਬੁ ਬਜਾਇਆ। ਰਾਗ ਤਿਲੰਗੁ ਵਿਚਿ ਸਬਦੁ ਕਹਿਆ। ਐਪਰੁ[11] ਕਹਰੁ ਵਿਚਿ!

**ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ ॥[12]**
**ਪਾਪ ਕੀ ਜੰਞ ਲੈ ਕਾਬਲਹੁ ਧਾਇਆ, ਜੋਰੀ ਮੰਗੈ ਦਾਨੁ ਵੇ ਲਾਲੋ ॥**
**ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥**
**ਕਾਜੀਆਂ ਬਾਮਣਾ ਦੀ ਗਲ ਥਕੀ ਅਗਦੁ[13] ਪੜੈ ਸੈਤਾਨੁ[14] ਵੇ ਲਾਲੋ ॥**

---

1. ਕਾਮ-ਵਤੀ (ਇਸਤ੍ਰੀ)।
2. ਧਾਤ, ਸੁਭਾਉ।
3. ਗਧਾ।
4. ਹਲਕੀ ਗਿਜ਼ਾ, ਨਾਮ ਅੰਮ੍ਰਿਤ।
5. ਸਿੱਖ।
6. ਭਜਨ-ਬੰਦਗੀ।
7. ਚਲੇ ਗਏ।
8. ਸੈਦਪੁਰ ਦਾ ਹੀ ਦੂਜਾ ਨਾਉ ਹੈ।
9. ਭੁੱਖਣਭਾਣੇ।
10. ਤੰਗ।
11. ਪਰ।
12. ਗੁਰੂ ਨਾਨਕ ਦਾ ਇਕ ਸਿੱਖ ਭਾਈ ਲਾਲੋ, ਜੋ ਸੈਦਪੁਰ (ਏਮਨਾਬਾਦ) ਦਾ ਵਸਨੀਕ ਸੀ। ਗੁਰੂ ਜੀ ਨੇ ਰਾਗ ਤਿਲੰਗ ਦਾ ਇਹ ਸ਼ਬਦ ਉਸੇ ਨੂੰ ਸੰਬੋਧਨ ਕਰਕੇ ਕਹਿਆ ਸੀ। (ਦੇਖੋ, ਜਨਮ ਸਾਖੀ ਭਾਈ ਬਾਲਾ ਅਤੇ ਗੁਰੂ ਨਾਨਕ ਪ੍ਰਕਾਸ਼ ਸੰਤੋਖ ਸਿੰਘ)।
13. ਅਕਦ, ਨਕਾਹ (ਮੁਸਲਮਾਨੀ ਸ਼ਰਾ ਅਨੁਸਾਰ ਵਿਆਹ)।
14. ਭਾਵ-ਸ਼ੈਤਾਨ (ਬਦਮਾਸ਼) ਲੋਕ ਧੱਕੇ ਨਾਲ ਪਿਸ਼ਾਚਾਂ ਦੇ ਤਰੀਕੇ ਵਰਤ ਕੇ ਨਕਾਹ ਪੜ੍ਹਨਗੇ।

ਮੁਸਲਮਾਨੀਆ ਪੜਹਿ ਕਤੇਬਾ[1] ਕਸਟ ਮਹਿ ਕਰਹਿ ਖੁਦਾਇ ਵੇ ਲਾਲੋ॥
ਜਾਤਿ ਸਨਾਤੀ[2] ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ॥
ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ[3] ਪਾਇ ਵੇ ਲਾਲੋ॥ ੧॥
ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ[4] ਵਿਚਿ ਆਖੁ ਮਸੋਲਾ॥
ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ ॥
ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥[5]
ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ॥
ਆਵਨਿ ਅਠਤਰੈ ਜਾਨਿ ਸਤਾਨਵੈ[6] ਹੋਰੁ ਭੀ ਉਠਸੀ ਮਰਦ ਕਾ ਚੇਲਾ ॥
ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥ ੨॥ ੩ ॥ ੫॥

ਜਾਂ ਏਹੁ ਸਬਦੁ ਸ੍ਰੀ ਗੁਰੂ ਜੀ ਕਹਿਆ ਇਕੁ ਬਾਮਣੁ ਨੇ ਸੁਣਿਆ। ਉਨ ਕਹਿਆ ਏਹੁ ਸਬਦੁ ਗਜਬ ਦਾ ਫਕੀਰੁ ਨੇ ਕਹਿਆ ਹੈ। ਮੇਵੇ ਦੀ ਚੰਗੇਰੁ ਭਰ ਕਰ ਬਾਮਣ ਨੇ ਆਇ ਮਥਾ ਟੇਕਿਆ ਕਹੈ, "ਜੀ, ਮਿਹਰਵਾਨੁ! ਦਇਆ ਕਰਕੈ ਏਹੁ ਸਬਦੁ ਫੇਰੀਐ ਜੀ।" ਸ੍ਰੀ ਬਾਬੈ ਜੀ ਕਹਿਆ, "ਸੁਆਮੀ! ਹੁਣਿ ਫਿਰਨੇ ਤੇ ਰਹਿ ਪਹੁਤੀ, ਬਗ ਗਈ। ਐਪਰ ਤੂੰ ਆਇ ਮਿਲਿਆ ਤੂੰ ਬਖਸਿਆਂ। ਇਥੋ ਤੇ ਕੋਹਾ ਦੁਹੁ ਪਰੁ ਇਕ ਟੋਬਾ ਹੈ ਤੂੰ ਉਥੇ ਜਾਇ ਰਹੁ। ਆਪੁਣਾ ਟਬਰੁ ਭੀ ਨਾਲਿ ਲੈ ਜਾਈ, ਤੈ ਇਥੈ ਰਹਣਾ ਨਾਹੀ। ਜੇ ਤੂੰ ਇਥੈ ਰਹੈਗਾ ਤਾ ਤੂੰ ਭੀ ਮਾਰਿਆ ਜਾਹਿਗਾ।" ਉਹੁ ਬਾਮਣੁ ਟਬਰੁ ਲੈ ਕਰੁ ਟੋਭੇ ਉਪਰੁ ਜਾਇ ਬੈਠਾ। ਅਤੇ ਸ੍ਰੀ ਬਾਬਾ ਜੀ ਭੀ ਚਲਦੇ ਰਹੇ, ਜਾਇ ਉਜਾੜ ਵਿਚ ਬੈਠੇ।

ਕੁਦਰਤੁ ਨਾਲਿ ਜਿਥੈ ਸਵੇਰੁ ਹੋਈ ਤਿਥੈ ਮੀਰੁ ਬਾਬਰੁ ਪਾਤੁਸਾਹੁ ਜਿਉ ਪਇਆ ਤਿਉ ਸੈਦਪੁਰ ਮਾਰਿਆ। ਆਸੁ ਪਾਸੁਲੇ ਗਿਰਦੇ ਕੇ ਗਿਰਾਉ ਮਾਰੇ। ਹਿੰਦੂ ਮੁਸਲਮਾਨ ਸਭੁ ਕਤਲਾਮੁ ਕੀਤੇ। ਰੰਨਾ ਬੁਢੀਆ ਜੁਆਨਾ ਕੁੜੀਆ ਅਤੇ ਮਰਦੁ ਭੀ ਸਭੁ ਬੰਦੁ ਬਿਚਿ ਆਏ। ਘਰੁ ਘਰੁ ਲੁਟ ਕਰ ਸਭੁ ਬੰਦ ਕਰ ਚਲਾਏ। ਅਜੇਹੀ ਮਾਰੁ ਸ੍ਰੀ ਬਾਬੇ ਜੀ ਕੇ ਸਬਦੁ ਨੇ ਕੀਤੀ। ਪਠਾਣਾ ਨੋ ਮਹਾਪੁਰਖੁ ਕਾ ਗਜਬੁ ਹੋਇਆ। 'ਖੁਦਾਇ ਮੰਨੈ ਫਕੀਰਾ ਨੋ, ਫਕੀਰੁ ਮੰਨੈ ਖੁਦਾਇ ਨੋ। ਫਕੀਰਾਂ ਦਾ ਅਰਾਧਿਆ ਖੁਦਾਇ ਸੁਣਦਾ ਹੈ। ਜੋ ਫਕੀਰਾਂ ਦੈ ਦਿਲਿ ਗੁਜਰਦੀ ਹੈ ਸੋ ਕਰਦਾ ਹੈ। ਪਰ ਸੇ ਫਕੀਰ ਕਉਣ ਹੈ ਜਿਨਾ ਮਿਹਰੁ ਮੁਹਬਤੁ ਕਮੁ ਸੁਆਲੁ। ਸਿਦਕ ਸਬੂਰੀ ਵਿਚਿ ਰਹਦੇ ਹੈ। ਜਿਨਾ ਪੰਜ ਭੂ[7] ਆਤਮਾ ਵਸੁ ਕੀਤਾ ਹੈ। ਦੂਰ ਅੰਦੇਸੀ ਫਿਕਰੁ ਵਾਨੁ ਮੋਮ ਦਿਲ ਸਾਦਿਕ[8] ਦਰਦੁ ਵੰਦੁ ਖੁਦਾਇ ਦੇ ਦਰਵੇਸੁ ਉਇ ਫਕੀਰ ਹਨ। ਪਰੁ ਗ੍ਰਿਹਸਥੀ ਬੰਦੇ ਨੋ ਇਉ ਲੋੜੀਦਾ ਹੈ। ਕੋਈ ਚਹੁ ਵਰਨਾ ਵਿਚਿ ਫਕੀਰੀ ਦਾ ਭੇਸੁ ਕਰੈਗਾ। ਹਿੰਦੂ ਮੁਸਲਮਾਨੁ ਚੋਰੁ ਜਾਰੁ ਬਟਪਾੜ[9] ਤਿਸ ਕੀ ਸੇਵਾ ਕਰਨੀ। ਉਸੁ ਕੇ ਕਰਮ ਨਾਹੀ ਬਿਚਾਰਨੇ। ਸ੍ਰੀ ਬਾਬਾ ਜੀ ਅਤੇ ਮਰਦਾਨਾ ਭੀ ਬੰਦ[10] ਵਿਚਿ ਆਏ ਸੈਦਪੁਰ ਕੀ। ਮੀਰ ਖਾਂ ਮੁਗਲੁ ਕੈ ਹਥੁ ਆਏ ਮੀਰ ਖਾਂ ਕਹਿਆ ਗੋਲਿਆ[11]

---

1. ਕੁਰਾਨ ਸ਼ਰੀਫ਼, ਹਦੀਸਾਂ ਆਦਿ।
2. ਵੱਡੀਆਂ ਛੋਟੀਆਂ ਜਾਤਾਂ, ਜਾਤਾਂ ਦੀਆਂ ਸ਼ਾਖਾਂ ਤੇ ਉਪ-ਸ਼ਾਖਾਂ।
3. ਕੇਸਰ।
4. ਕੱਟੇ-ਵੱਢੇ ਮਾਸ ਦੇ ਲੋਥੜਿਆਂ ਨਾਲ ਪੂਰੀ (ਭਰੀ) ਹੋਈ ਸੈਦ ਪੁਰ (ਏਮਨਾ ਬਾਦ) ਨਗਰੀ।
5. ਮਸਲਾ।
6. ਹਿੰਦੁਸਤਾਨ ਉੱਤੇ ਬਾਬਰ ਦਾ ਹਮਲਾ ਸੰਮਤ ੧੫੭੮ ਬਿ: ਵਿਚ ਹੋਇਆ ਤੇ ਉਸ ਦੇ ਪੁੱਤਰ ਸ਼ਾਹ ਹੁਮਾਯੂੰ ਨੇ ਸੰਮਤ ੧੫੯੮ ਬਿ: ਵਿਚ ਸ਼ੇਰ ਸ਼ਾਹ ਸੂਰੀ ਹੱਥੋਂ ਭਾਂਜ ਖਾ ਕੇ ਹਿੰਦੁਸਤਾਨ ਛੱਡਿਆ ਸੀ। ਏਥੇ ਇਸੇ ਇਤਿਹਾਸਕ ਘਟਨਾ ਵੱਲ ਗੁਰੂ ਜੀ ਦਾ ਰਹੱਸਮਈ ਸੰਕੇਤ ਹੈ।
7. ਪੰਜ ਭੂਤ (ਤਤ੍ਵ)। ਅਪ, ਤੇਜ, ਵਾਯੂ, ਪ੍ਰਿਥਵੀ ਤੇ ਆਕਾਸ਼।
8. ਸਿਦਕ ਵਾਲੇ।
9. ਰਾਹਜ਼ਨ, ਧਾੜਵੀ।
10. ਕੈਦ।
11. ਗ਼ੁਲਾਮਾਂ।

ਨੋ ਜੋ ਇਨਾ ਨੋ ਲੈ ਚਲੋ। ਸ੍ਰੀ ਬਾਬੈ ਜੀ ਕਹਿਆ, "ਮਰਦਾਨਿਆ! ਰਬਾਬੁ ਬਜਾਉ।" ਮਰਦਾਨੈ ਕਹਿਆ, "ਮੇਰੈ ਹਥੁ ਘੋੜਾ ਹੈ ਜੀ।" ਸ੍ਰੀ ਬਾਬੈ ਜੀ ਬਚਨੁ ਕੀਤਾ, ਵਾਹੁਗੁਰੂ ਆਖ ਕੈ ਘੋੜਾ ਹਥੌ ਛਡ ਦਿਤਾ। ਰਬਾਬੁ ਬਜਾਇਆ। ਰਾਗੁ ਤਿਲੰਗ[1] ਵਿਚਿ ਸ੍ਰੀ ਬਾਬੈ ਜੀ ਸਬਦੁ ਕੀਤਾ :

**ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ॥**
**ਬਲਿਹਾਰੀ ਗੁਰ ਆਪਣੇ ਗੁਰ ਕਉ ਬਲਿ ਜਾਈਆ ॥ ੧ ॥**
**ਆਇ ਮਿਲੁ ਗੁਰਸਿਖ ਆਇ ਮਿਲੁ ਤੂ ਮੇਰੇ ਗੁਰੂ ਕੇ ਪਿਆਰੇ ॥ ਰਹਾਉ ॥**
**ਹਰਿ ਕੇ ਗੁਣ ਹਰਿ ਭਾਵਦੇ ਸੇ ਗੁਰੂ ਤੇ ਪਾਏ ॥**
**ਜਿਨ ਗੁਰ ਕਾ ਭਾਣਾ ਮੰਨਿਆ ਤਿਨ ਘੁਮਿ ਘੁਮਿ ਜਾਏ ॥ ੨ ॥**
**ਜਿਨ ਸਤਿਗੁਰੁ ਪਿਆਰਾ ਦੇਖਿਆ ਤਿਨ ਕਉ ਹਉ ਵਾਰੀ ॥**
**ਜਿਨ ਗੁਰ ਕੀ ਕੀਤੀ ਚਾਕਰੀ ਤਿਨ ਸਦ ਬਲਿਹਾਰੀ ॥ ੩ ॥**
**ਹਰਿ ਹਰਿ ਤੇਰਾ ਨਾਮੁ ਹੈ ਦੁਖ ਮੇਟਣਹਾਰਾ ॥**
**ਗੁਰ ਸੇਵਾ ਤੇ ਪਾਈਐ ਗੁਰਮੁਖਿ ਨਿਸਤਾਰਾ ॥ ੪ ॥**
**ਜੋ ਹਰਿ ਨਾਮੁ ਧਿਆਇਦੇ ਤੇ ਜਨ ਪਰਵਾਨਾ ॥**
**ਤਿਨ ਵਿਟਹੁ ਨਾਨਕੁ ਵਾਰਿਆ ਸਦਾ ਸਦਾ ਕੁਰਬਾਨਾ ॥ ੫ ॥**
**ਪਾਨ[2] ਸੁਪਾਰੀ ਖਾਤੀਆ ਮੁਖਿ ਬੀੜੀਆ ਲਾਈਆ॥ ੬॥**
**ਹਰਿ ਹਰਿ ਕਦੇ ਨ ਚੇਤਿਓ ਜਮਿ ਪਕੜਿ ਚਲਾਈਆ॥ ੬॥**

ਮੀਰ ਖਾਂ ਮੁਗਲੁ ਆਇ ਗਇਆ। ਜਾਂ ਦੇਖੈ ਤਾਂ ਪੰਡੁ ਹਥ ਭਰੁ ਸਿਰ ਤੇ ਉਚੀ ਜਾਦੀ ਹੈ। ਅਤੇ ਘੋੜਾ ਭੀ ਮਗਰੁ ਪਿਛੈ ਆਪੇ ਲਗਿਆ ਜਾਦਾ ਹੈ। ਮੀਰੁ ਖਾਨੁ ਜਾਇ ਬਾਬਰ ਪਾਤਸਾਹਿ ਨੋ ਖਬਰੁ ਕੀਤੀ। ਕਹੈ, "ਜੀ ਇਕ ਫਕੀਰੁ ਬੰਦ ਵਿਚਿ ਆਇਆ ਹੈ। ਤਿਸ ਦੇ ਸਿਰ ਤੋ ਹੱਥ ਭਰ ਉਚੀ ਪੰਡੁ ਜਾਂਦੀ ਹੈ। ਅਤੇ ਉਸ ਦੇ ਨਾਲ ਇਕੁ ਡੂਮੁ ਹੈ ਤਿਸੁ ਦੇ ਮਗਰੁ ਪਿਛੈ ਘੋੜਾ ਆਪ ਲਗਿਆ ਜਾਦਾ ਹੈ ਜੀ। ਰਬਾਬੁ ਬਜਾਦਾ ਹੈ ਜੀ ਅਰੁ ਖੁਦਾਇ ਦਾ ਨਾਉ ਯਾਦ ਕਰਦਾ ਜਾਦਾ ਹੈ ਜੀ।" ਪਾਤੁਸਾਹੁ ਕਹਿਆ, "ਐਸੇ ਫਕੀਰ ਹੋਦਿਆ ਸਹਰ ਮਰਣਾ ਨ ਸਾ।" ਮੀਰ ਖਾਨ ਕਹਿਆ, "ਮਿਹਰਬਾਨੀ ਕਰਕੈ ਚਲ ਕੈ ਦੇਖੋ ਜੀ।" ਜਾਂ ਡੇਰੇ ਕੋਹਾ ਦੁਹਿ ਪਰੁ ਜਾਇ ਪਏ। ਸ੍ਰੀ ਬਾਬੇ ਜੀ ਨੋ ਅਰ ਮਰਦਾਨੇ ਨੋ ਚਕੀਆਂ ਮਿਲੀਆਂ। "ਦਾਣਾ ਸਿਰਕਾਰੁ ਦਾ ਦਲੋ।" ਪਠਾਣੀਆਂ ਬਾਮਣੀਆਂ ਖਤ੍ਰਾਣੀਆਂ ਇਕੱਠੀਆਂ ਬਹਾਲੀਆਂ, ਸਭਨਾ ਨੋ ਚਕੀਆਂ ਮਿਲੀਆਂ : "ਦਾਣਾ ਸਿਰਕਾਰੁ ਦਾ ਦਲੋ।" ਸ੍ਰੀ ਗੁਰੂ ਜੀ ਕੀ ਚਕੀ ਆਪੇ ਪਈ ਫਿਰੈ ਸ੍ਰੀ ਗੁਰੂ ਜੀ ਗਲਾ ਹੀ ਪਾਵੈ। ਪਾਤੁਸਾਹੁ ਆਇ ਨਿਕਲਿਆ। ਸ੍ਰੀ ਗੁਰੂ ਜੀ ਸਬਦੁ ਕੀਤਾ ਰਾਗੁ ਆਸਾ (ਅਸਟਪਦੀਆ ਘਰੁ ੩) ਵਿਚਿ :

**ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥**
**ਸੇ ਸਿਰ ਕਾਤੀ[3] ਮੁੰਨੀਅਨਿ੍ ਗਲ ਵਿਚਿ ਆਵੈ ਧੂੜਿ॥**
**ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨਿ੍ ਹਦੂਰਿ॥ ੧॥**
**ਆਦੇਸੁ ਬਾਬਾ ਆਦੇਸੁ॥**
**ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ॥ ੧॥ ਰਹਾਉ॥**
**ਜਦਹੁ ਸੀਆ ਵੀਆਹੀਆ ਲਾੜੇ ਸੋਹਨਿ ਪਾਸਿ॥**

---

1. ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਨੁਸਾਰ "ਮਹਲਾ ੪" ਸਿਰਲੇਖ ਹੇਠ ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮਦਾਸ ਜੀ ਦਾ ਹੈ, ਗੁਰੂ ਨਾਨਕ ਦਾ ਨਹੀਂ ਹੈ।
2. ਇਸ ਤੋਂ ਪਹਿਲਾਂ ੬ ਤੋਂ ੧੨ ਅੰਕ ਤਕ ਦੋ-ਦੋ ਤੁਕਾਂ ਇਸ ਸ਼ਬਦ ਦੀਆਂ ਲਿਖਾਰੀ ਛੱਡ ਗਇਆ ਹੈ ਤੇ ਇਸ ੧੩ਵੇਂ ਅੰਕ ਦੀਆਂ ਦੋ ਤੁਕਾਂ ਦਾ ਕ੍ਰਮ ਅੰਕ ਉਸ ਨੇ ਇਸੇ ਕਾਰਣ ੬ ਲਿਖਿਆ ਹੈ ਜੋ ਗ਼ਲਤੀ ਹੈ।
3. ਕੈਂਚੀ।

ਹੀਡੋਲੀ ਚੜਿ ਆਈਆ ਦੰਦ ਖੰਡ[1] ਕੀਤੇ ਰਾਸਿ ॥
ਉਪਰਹੁ ਪਾਣੀ ਵਾਰੀਐ ਝਲੇ ਝਿਮਕਨਿ ਪਾਸਿ ॥ ੨ ॥
ਇਕੁ ਲਖੁ ਲਹਨਿ੍ ਬਹਿਠੀਆ ਲਖੁ ਲਹਨਿ੍ ਖੜੀਆ ॥
ਗਰੀ ਛੁਹਾਰੇ ਖਾਂਦੀਆ ਮਾਣਨਿ੍ ਸੇਜੜੀਆ ॥
ਤਿਨ੍ ਗਲਿ ਸਿਲਕਾ[2] ਪਾਈਆ ਤੁਟਨਿ੍ ਮੋਤਸਰੀਆ[3] ॥ ੩ ॥
ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ ॥
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ ॥ ੪ ॥
ਤੇੜ[4] ਕੁਤੀਫੇ[5] ਕੀਆ ਸੁਥਣਾ ਕੁੰਜਾ[6] ਪਾਟਵੀਆਂ ॥
ਸੂਰਜ ਚੰਦ ਨ ਦੇਖਿਆ ਪੈਰੀ ਨਾ ਜੁਲੀਆਂ[7] ॥
ਮੁਗਲਾਂ ਬੰਨ੍ਹ ਚਲਾਈਆਂ, ਕਾਬਲ ਬਾਮਣੀਆਂ ॥ ੫ ॥
ਅਗੋ ਦੇ ਜੇ ਚੇਤੀਐ ਤਾਂ ਕਾਇਤੁ[8] ਮਿਲੈ ਸਜਾਇ ॥
ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੇ ਚਾਇ ॥
ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥ ੬ ॥
ਚਉਕੇ ਵਿਣੁ ਹਿੰਦਵਾਣੀਆ ਕਿਉ ਟਿਕੇ ਕਢਹਿ ਨਾਇ ॥
ਰਾਮੁ ਨ ਕਬਹੂ ਚੇਤਿਓ ਹੁਣਿ ਕਹਣਿ ਨ ਮਿਲੈ ਖੁਦਾਇ ॥ ੭ ॥
ਇਕਿ ਘਰਿ ਆਵਹਿ ਆਪਣੈ ਇਕਿ ਮਿਲਿ ਮਿਲਿ ਪੁਛਹਿ ਸੁਖ ॥
ਇਕਨ੍ਹਾ ਏਹੋ ਲਿਖਿਆ ਬਹਿ ਬਹਿ ਰੋਵਹਿ ਦੁਖ ॥
ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ ॥ ੮ ॥

ਪਾਤੁਸਾਹੁ ਏਹੁ ਸਬਦੁ ਸੁਣ ਬਹੁਤੁ ਬਿਸਮਾਦ ਕੈ ਘਰੁ ਆਇਆ। ਫੇਰੁ ਲਗਾ ਕਰਾਮਾਤੁ ਮੰਗਣ੍ਹ। ਸ੍ਰੀ ਗੁਰੂ ਜੀ ਸਬਦ ਕੀਤਾ ਰਾਗੁ ਤਿਲੰਗ ਵਿਚ :

ਜਿਸ[9] ਤੂ ਰਖੈ ਮਿਹਰਵਾਨ, ਤਿਸ ਸਕੈ ਨ ਕੋਈ ਮਾਰੁ ॥
ਤੇਰੀ ਉਪਮਾ ਕਿਆ ਗਨੀ ਤੈ ਅਗਨਤ ਉਧਾਰੇ ॥ ੧ ॥
ਰਾਖ ਲੈ ਪਿਆਰੇ ਰਾਖ ਲੈ ਮੈ ਦਾਸਰਾ ਤੇਰਾ ॥
ਜਲ ਥਲ ਮਹੀਅਲ ਰਵਿ ਰਹਿਆ ਸਚਾ ਠਾਕੁਰ ਮੇਰਾ ॥ ੧ ॥ ਰਹਾਉ ॥
ਜੈਦੇਉ ਨਾਮਾ[10] ਤੈ ਰਾਖ ਲੀਆ ਤੇਰੇ ਭਗਤ ਪਿਆਰੇ ॥
ਜਿਨ ਕਉ ਆਪਣਾ ਨਾਉਂ ਦੀਆ ਸੇ ਤੈ ਪਾਰ ਉਤਾਰੇ ॥ ੨ ॥

---

1. ਹਾਥੀ ਦੰਦ ਦਾ ਟੁਕੜਾ।
2. ਜ਼ੰਜੀਰਾਂ, ਭਾਵ-ਬੰਧਨ।
3. ਮੋਤੀਆਂ ਦੀ ਮਾਲਾ।
4. ਇਹ ਤਿੰਨ ਤੁਕਾਂ ਗੁਰੂ ਜੀ ਦੀ ਕ੍ਰਿਤ ਨਹੀਂ ਹਨ, ਜਿਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਹਨ।
5. ਮਖ਼ਮਲ।
6. ਨੁੱਕਰਾਂ, ਮੋਸ਼ੇ।
7. ਚਲੀਆਂ, ਟੁਰੀਆਂ।
8. ਕਿਉਂ, ਕਿਸ ਵਾਸਤੇ ?
9. ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ ਨਹੀਂ ਹੈ।
10. ਭਗਤ ਨਾਮਦੇਵ।

**ਨਾਮਾ ਸੈਨ ਕਬੀਰ ਤਿਲੋਚਨ ਤੇਰੇ ਨਾਮ ਸੰਗ ਬਣਿਆ॥**
**ਰਵਿਦਾਸੁ ਚਮਾਰ ਤੈ ਰਾਖ ਲੀਆ, ਭਗਤਾਂ ਮੈ ਗਿਣਿਆਂ॥ ੩॥**
**ਨਾਨਕ ਕਰਦਾ ਬੇਨਤੀ, ਕੁਲ ਜਾਤ ਕਾ ਹੀਨਾ॥**
**ਸੰਸਾਰ ਸਾਗਰ ਤੇ ਕਾਢ ਲੀਆ, ਆਪਨਾ ਕਰ ਲੀਨਾ॥ ੪॥ ੧॥**

ਜਾ ਏਹੁ ਸਬਦੁ ਸ੍ਰੀ ਗੁਰੂ ਜੀ ਕਹਿਆ ਤਾ ਪਾਤੁਸਾਹੁ ਨੇ ਆਇ ਪੈਰ ਚੁਮੇ। ਕਹਿਉਸ[1] "ਫਕੀਰੁ ਦੇ ਮੁਹੁ ਵਿਚਿ ਖੁਦਾਇ ਬੋਲਦਾ ਹੈ।" ਹਿੰਦੂ ਮੁਸਲਮਾਨੁ ਸਭੁ ਸਲਾਮੁ ਲਗੇ ਕਰਨ।

ਪਾਤੁਸਾਹੁ ਕਹਿਆ, 'ਏ ਦਰਵੇਸੁ! ਕਿਛੁ ਕਬੂਲੁ ਕਰੁ।'

ਸ੍ਰੀ ਗੁਰੂ ਜੀ ਕਹਿਆ, 'ਅਸਾਂ ਨੂੰ ਕਿਛੁ ਨਾਹੀ ਚਾਹੀਦਾ।'

ਮੀਰ ਬਾਬਰੁ ਜੋ ਪਾਤੁਸਾਹੁ ਥਾ ਸੋ ਕਲੰਦਰੀ[2] ਥਾ। ਦਿਨਿ ਕਉ ਪਾਤਸਾਹੀ ਕਰਦਾ ਥਾ, ਰਾਤੁ ਕਉ ਪੈਰੀ ਸੰਗਲੁ ਪਾਇ ਕਰੁ ਸਿਰ ਤਲਵਾਇਆ ਹੋਇ ਕਰੁ ਬੰਦਗੀ ਸਾਹਿਬੁ ਦੀ ਕਰਦਾ ਥਾ। ਜਾ ਸਵੇਰੁ ਹੋਵੈ ਤਾ ਉਠ ਕੈ ਨਿਵਾਜੁ ਕਰੈ ਫੇਰ ਤੀਹੇ ਸਪਾਰੇ ਕੁਰਾਨ ਕੇ ਪੜੇ ਪਿਛੈ ਤੇ ਭੰਗੁ ਖਾਵੈ। ਜਾਂ ਸ੍ਰੀ ਗੁਰੂ ਜੀ ਸਬਦੁ ਗਾਉਣੁ ਲਗੈ ਤਾ ਬੰਦੀਵਾਨੁ ਭੀ ਪਾਸੇ ਹੋਵਨ। ਬੰਦੀਵਾਨਾ ਵਲੋ ਦੇਖੁ ਕਰੁ ਸ੍ਰੀ ਬਾਬੈ ਜੀ ਕਹਿਆ, "ਮਰਦਾਨਿਆ! ਰਬਾਬੁ ਬਜਾਉ।" ਸ੍ਰੀ ਗੁਰੂ ਜੀ ਰਾਗੁ ਆਸਾ ਵਿਚਿ ਸਬਦੁ ਕਹਿਆ :

**ਖੁਰਾਸਾਨ[3] ਖਸਮਾਨਾ[4] ਕੀਆ ਹਿੰਦੁਸਤਾਨੁ ਡਰਾਇਆ॥**
**ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥**
**ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥ ੧॥**
**ਕਰਤਾ ਤੂੰ ਸਭਨਾ ਕਾ ਸੋਈ॥**
**ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥ ੧॥ ਰਹਾਉ॥**
**ਸਕਤਾ[5] ਸੀਹੁ[6] ਮਾਰੇ ਪੈ ਵਗੈ[7] ਖਸਮੈ ਸਾ ਪੁਰਸਾਈ॥[8]**
**ਰਤਨ ਵਿਗਾੜਿ ਵਿਗੋਏ ਕੁਤੀ ਮੁਇਆ ਸਾਰ ਨ ਕਾਈ॥**
**ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ॥ ੨॥**
**ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ॥**
**ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ॥**
**ਮਰਿ ਮਰਿ ਜੀਵੈ ਤਾ ਕਿਛੁ ਪਾਏ ਨਾਨਕ ਨਾਮੁ ਵਖਾਣੇ॥ ੩॥ ੫॥ ੩੯॥**

ਜਾ ਏਹੁ ਸਬਦੁ ਮੀਰ ਬਾਬਰੁ ਸਨਿਆ ਤਾ ਕਹਿਆ, 'ਇਸ ਫਕੀਰੁ ਕਉ ਅੰਦਰ ਲੇ ਆਵੋ।' ਸ੍ਰੀ ਗੁਰੂ ਜੀ ਕਉ ਅੰਦਰ ਲੈ ਗਏ। ਬਾਬਰੁ ਕਹਿਆ, 'ਏ ਦਰਵੇਸ਼! ਏਹੁ ਆਵਾਜੁ ਫੇਰੁ ਭੀ ਕਹੁ।' ਸ੍ਰੀ ਗੁਰੂ ਜੀ ਤੇ ਸਬਦੁ ਸੁਣਿਆ ਬਾਬਰੁ ਕੇ ਕਪਾਟ ਖੁਲੁ ਗਏ। ਬਾਬਰ ਕਹਿਆ, 'ਯਾਰੋ! ਏਹੁ ਫਕੀਰੁ ਭਲਾ ਹੈ।' ਫੇਰੁ ਡਬਾ ਭੰਗੁ ਕਾ ਖੋਲਿ ਅਗੈ ਰਖਿਆ। ਕਹਿਆ, 'ਏ ਦਰਵੇਸੁ! ਭੰਗੁ ਖਾਹੁ।' ਸ੍ਰੀ ਗੁਰੂ ਜੀ ਕਹਿਆ, 'ਮੀਰ ਜੀ! ਮੈ ਭੰਗੁ ਖਾਧੀ ਹੈ। ਐਸੀ ਜਿਸ ਕਾ ਕਦੀ ਖੁਮਾਰੁ ਨਾਹੀ ਉਤਰਦਾ।' ਬਾਬਰ ਕਹਿਆ, 'ਏ ਦਰਵੇਸ, ਫਕੀਰ ਜੀ! ਉਹੁ ਭੰਗੁ ਕੈਸੀ ਹੈ ਜਿਸ ਕਾ

1. ਉਸ ਨੇ ਕਹਿਆ।
2. ਫ਼ਕੀਰਾਂ ਵਰਗੇ ਸੁਭਾਉ ਦਾ।
3. ਈਰਾਨ ਤੇ ਅਫ਼ਗਾਨਿਸਤਾਨ ਦੇ ਨਾਲ ਲਗਦਾ ਇਕ ਦੇਸ਼। ਉਸ ਦੇਸ਼ ਤੋਂ ਬਾਬਰ ਚੜ੍ਹ ਕੇ ਆਇਆ।
4. ਮਾਲਕੀ ਦਾ ਹੱਕ ਦੱਸਣਾ।
5. ਸ਼ਕਤੀ ਵਾਲਾ।
6. ਸ਼ੇਰ।
7. ਵੱਗ (ਚੌਣੇ) ਨੂੰ।
8. ਪੁਰਖਤ੍ਵ, ਮਰਦਾਨਗੀ

ਅਮੁਲ ਕਦੇ ਨਾਹੀ ਉਤਰਦਾ?" ਸ੍ਰੀ ਗੁਰੂ ਜੀ ਕਹਿਆ, "ਮਰਦਾਨਿਆ! ਰਬਾਬੁ ਬਜਾਉ।" ਸ੍ਰੀ ਗੁਰੂ ਜੀ ਤਿਲੰਗ ਵਿਚਿ ਸਬਦੁ ਕਹਿਆ :

**ਭਉ ਤੇਰਾ ਭਾਂਗ ਖਲੜੀ ਮੇਰਾ ਚੀਤੁ ॥ ਮੈ ਦੇਵਾਨਾ ਭਇਆ ਅਤੀਤੁ ॥[1]**
**ਕਰ ਕਾਸਾ ਦਰਸਨ ਕੀ ਭੂਖ ॥ ਮੈ ਦਰਿ ਮਾਗਉ ਨੀਤਾ ਨੀਤ ॥ ੧ ॥**
**ਤਉ ਦਰਸਨੁ ਕੀ ਕਰਉ ਸਮਾਇ ॥**
**ਮੈ ਦਰਿ ਮਾਗਤੁ ਭੀਖਿਆ ਪਾਇ ॥ ੧ ॥ ਰਹਾਉ ॥**
**ਕੇਸਰਿ ਕੁਸਮ ਮਿਰਗਮੈ[2] ਹਰਣਾ[3] ਸਰਬ ਸਰੀਰੀ ਚੜ੍ਹਣਾ ॥**
**ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ[4] ਕਰਣਾ ॥ ੨ ॥**
**ਘਿਅ ਪਟ ਭਾਂਡਾ ਕਹੈ ਨ ਕੋਇ ॥**
**ਐਸਾ ਭਗਤੁ ਵਰਨ ਮਹਿ ਹੋਇ ॥**
**ਤੇਰੈ ਨਾਮਿ ਨਿਵੇ ਰਹੇ ਲਿਵ ਲਾਇ ॥**
**ਨਾਨਕ ਤਿਨ ਦਰਿ ਭੀਖਿਆ ਪਾਇ ॥ ੩ ॥ ੧ ॥ ੨ ॥**

ਜਾ ਏਹੁ ਸਬਦੁ ਸ੍ਰੀ ਬਾਬੇ ਜੀ ਕਹਿਆ ਤਾ ਮੀਰੁ ਬਾਬਰੁ ਬਹੁਤੁ ਖੁਸੀ ਹੋਇਆ। ਕਹੈ, 'ਏ ਫਕੀਰ! ਤੂੰ ਏਥੇ ਹੀ ਰਹੁ।' ਸ੍ਰੀ ਗੁਰੂ ਜੀ ਕਹਿਆ, 'ਇਕੁ ਦਿਨੁ ਰਹਾਗਾ।' ਫੇਰ ਬਾਬਰੁ ਕਹਿਆ, 'ਤਿਨ ਦਿਨ ਰਹਣਾ ਜੀ।' ਸ੍ਰੀ ਬਾਬੈ ਜੀ ਕਹਿਆ, 'ਰਹਾਗਾ' ਪਰ ਸ੍ਰੀ ਗੁਰੂ ਜੀ ਬੰਦੀਵਾਨਾਂ ਵਲੁ ਦੇਖ ਬਹੁਤੁ ਗਮ ਖਾਵੈ।

ਫੇਰ ਸ੍ਰੀ ਗੁਰੂ ਜੀ ਆਲਤੁ[5] ਵਿਚਿ ਆਇ ਕੈ ਪੈ ਰਹੈ। ਉਸੁ ਹਾਲਤੁ ਵਿਚਿ ਸ੍ਰੀ ਗੁਰੂ ਜੀ ਸਚੀ ਦਰਗਾਹੁ ਵਿਚਿ ਗਇਆ। ਹੁਕਮੁ ਹੋਆ, 'ਨਾਨਕ ਜੀ!' ਤੂ ਕਿਉ ਆਇਆ ਹੈ, ਕਿਛੁ ਕਹੈਗਾ?" ਕਹੈ, 'ਯਾ ਪਰਵਰਦਗਾਰੁ! ਪਾਕੀ ਨਾਈ[6] ਪਾਕੁ ਜੀ। ਮੈ ਕਿਆ ਕਹਾ ਤੂੰ ਸਭਿ ਕਿਛੁ ਜਾਣਦਾ ਹੈ ਜੀ।' ਆਵਾਜ ਆਈ, 'ਜਾਹਿ ਨਾਨਕ! ਤੇਰੇ ਆਉਣੇ ਨਾਲਿ ਮੈ ਬੰਦੁ ਸਭਿ ਖਲਾਸੁ ਕੀਤੀ। ਤੇਰੇ ਦਰਦੁ ਦੈ ਵਾਸਤੈ। ਜਾਹਿ ਤੂੰ ਬੰਦ ਖਲਾਸੁ ਕਰਾਉ।' ਦਰਗਾਹਉ ਸ੍ਰੀ ਬਾਬਾ ਨਾਨਕ ਜੀ ਮਿਹਰੁ ਵਡਿਆਈ ਕਾ ਦਗਲਾ[7] ਪੈਨਾਇ ਕਰੁ ਬਿਦਿਆ ਕੀਤਾ। ਪਾਤੁਸਾਹੁ ਉਪਰੁ ਆਇ ਖੜਾ ਹੋਇਆ। ਕਹੈ : 'ਇਸੁ ਫਕੀਰੁ ਕਉ ਕਿਆ ਹੋਇਆ ਹੈ?' ਲੋਕਾ ਕਹਿਆ, 'ਜੀ, ਫਕੀਰੁ ਬਹੁਤੁ ਦਰਦੁਵੰਦੁ ਹੈ, ਏਹੁ ਬੰਦੀਵਾਨਾ ਬਲੋ। ਦੇਖ ਕਰ ਹਾਲਤੁ ਵਿਚਿ ਆਇ ਗਇਆ ਹੈ ਜੀ' ਪਾਤਸਾਹੁ ਕਹਿਆ : 'ਯਾਰੋ ਖੁਦਾਇ ਅਗੈ ਹਥ ਜੋੜੋ, ਫਕੀਰ ਉਠੁ ਖੜਾ ਹੋਵੈ।' ਸ੍ਰੀ ਬਾਬਾ ਜੀ ਉਠੁ ਬੈਠੇ। ਸ੍ਰੀ ਗੁਰੂ ਜੀ ਕੇ ਉਠ ਬੈਠਣੇ ਨਾਲਿ ਜਾਣੀਐ ਕੋਟੁ ਸੂਰਜੁ ਚੜੇ ਹੈ।

ਸ੍ਰੀ ਗੁਰੂ ਜੀ ਕਾ ਤੇਜੁ ਪਾਤੁਸਾਹੁ ਸਹਿ ਨਾ ਸਕਿਆ। ਫੇਰੁ ਪਾਤੁਸਾਹੁ ਕਦਮੀ ਜਾਇ ਲਗਾ। ਬਚਨੁ ਹੋਇਆ 'ਪਾਤੁਸਾਹੁ!' ਤੂੰ ਨਿਹਾਲੁ ਹੋਇਆ' ਪਾਤੁਸਾਹੁ ਨੇ ਤਸਲੀਮੁ[8] ਕੀਤੀ। ਕਹੈ, 'ਜੀ, ਮਿਹਰਵਾਨ ਹੋਹੁ।" ਸ੍ਰੀ ਗੁਰੂ ਜੀ ਕਹਿਆ, "ਜੇ ਤੂੰ ਮਿਹਰ ਚਾਹਦਾ ਹੈ ਤਾਂ ਬੰਦ[9] ਅਗਲੀ ਪਿਛਲੀ ਸਭੁ ਛੋਡੁ ਦੇਹੁ। ਅਰੁ ਇਨਾ ਦੀ ਜੋ ਕਿਛੁ ਵਸਤੂ ਲੁਟੀ ਹੈ ਸੋ ਇਨਾ ਦੈ ਹਵਾਲੈ ਕਰ ਦੇਹ।" ਤਾ ਪਾਤੁਸਾਹੁ ਕਹਿਆ, 'ਜੀ, ਛੋਡੁ ਦੇਦਾ ਹਾਂ। ਪਰੁ ਇਕੁ ਅਰਜੁ ਹੈ ਜੀ, ਜੇ ਕਹੋ ਤਾ ਕਹਾ ਜੀ!' ਸ੍ਰੀ ਗੁਰੂ ਜੀ ਕਹਿਆ, 'ਕਿਛੁ ਮਾਗੁ ਲੇਹੁ।' ਪਾਤਸਾਹੁ ਕਹਿਆ, 'ਜੀ

---

1. ਫ਼ਕੀਰ।
2. ਮ੍ਰਿਗਮਦ, ਕਸਤੂਰੀ।
3. ਹਿਰਣਯ, ਸੋਨਾ।
4. ਸੁਗੰਧਿਤ।
5. ਹਾਲਤ, ਮਸਤੀ।
6. ਪਵਿੱਤ੍ਰ ਹੈ ਨਾਮ ਜਿਸ ਦਾ।
7. ਰੂੰ ਦਾਰ ਕੋਟ, ਫ਼ਕੀਰਾਂ ਵਾਲੀ ਖ਼ਫਨੀ।
8. ਬੰਦਗੀ, ਨਮਸਕਾਰ।
9. ਕੈਦੀ।

ਮੇਰੀ ਪਾਤਸਾਹੀ ਕੁਰਸੀ ਬਰ ਕੁਰਸੀ ਤਾਈ ਚਲੀ ਜਾਇ ਜੀ!" ਬਚਨ ਹੋਇਆ, 'ਤੇਰੀ ਪਾਤਸਾਹੀ ਚਿਰੁ ਤਾਈ ਚਲੈਗੀ। ਜਾ ਤਾਂਈ ਨਿਆਉ ਤੇਰੇ ਘਰੁ ਵਿਚਿ ਰਹੈਗਾ।' ਪਾਤੁਸਾਹਿ ਨੇ ਸਲਾਮੁ ਕੀਤਾ। ਫੇਰੁ ਬਾਬਰੁ ਕਹਿਆ, 'ਜੀ, ਤੂੰ ਆਪੁਣੇ ਕਹਣੇ ਕਾ ਬਚਨੁ ਦੇਹੁ, ਪਾਤਸਾਹੀ ਮੇਰੀ ਚਿਰੁ ਤਾਈ ਚਲੈ ਜੀ।" ਬਚਨੁ ਹੋਇਆ : 'ਚਿਰ ਤਾਈ ਚਲੈਗੀ' ਪਾਤੁਸਾਹੁ ਫਿਰ ਸਤ ਸਲਾਮਾ ਕੀਤੀਆਂ। ਸਗਲੇ ਬੰਦੀਵਾਨੁ ਪੈਨਾਇ ਕੈ ਬਿਦਿਆ ਕੀਤੇ। ਅਰੁ ਬਸਤੁ ਸਭੁ ਉਨਾ ਦੀ ਉਨਾ ਨੋ ਦਿਤੀ। ਸ੍ਰੀ ਬਾਬਾ ਜੀ ਬਹੁਤੁ ਖੁਸੀ ਹੋਏ। ਸੈਦਪੁਰ ਕੇ ਬੰਦੀ ਵਾਨ ਸ੍ਰੀ ਬਾਬੇ ਜੀ ਬਿਨਾ ਜਾਨ ਨਾਹੀ। ਤਾਂ ਸ੍ਰੀ ਗੁਰੂ ਜੀ ਬਾਬਰੁ ਪਾਤੁਸਾਹੁ ਨਾਲੋ ਬਿਦਿਆ ਹੋਇਆ। ਸ੍ਰੀ ਗੁਰੂ ਜੀ ਸਭੁ ਬੰਦੁ ਖਲਾਸੁ ਕਰਾਇ ਕਰ ਚਉਥੇ ਦਿਨ ਸੈਦ ਪੁਰ ਵਿਚਿ ਆਇਆ। ਜਾਂ ਦੇਖੈ ਤਾ ਸਭੁ ਕਤਲਾਮੁ ਪਈ ਹੈ। ਸ੍ਰੀ ਗੁਰੂ ਜੀ ਬਚਨੁ ਕੀਤਾ; 'ਮਰਦਾਨਿਆ! ਏਹੁ ਕਿਆ ਵਰਤੀ'? ਮਰਦਾਨੈ ਕਹਿਆ; 'ਜੋ ਤੈ ਭਾਣਾ ਸੋ ਵਰਤੀ।' ਸ੍ਰੀ ਗੁਰੂ ਜੀ ਕਹਿਆ, 'ਮਰਦਾਨਿਆ! ਰਬਾਬੁ ਬਜਾਉ।" ਰਾਗੁ ਆਸਾ ਵਿਚਿ ਸ੍ਰੀ ਗੁਰੂ ਜੀ ਸਬਦੁ ਕਹਿਆ :

**ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ॥**
**ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ॥**
**ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ॥ ੧॥**
**ਇਹੁ ਜਗੁ ਤੇਰਾ ਤੂ ਗੋਸਾਈ॥**
**ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ॥ ੧॥ ਰਹਾਉ॥**
**ਕਹਾ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ॥**
**ਕਹਾ ਸੁ ਸੇਜ ਸੁਖਾਲੀ ਕਾਮਣਿ ਜਿਸੁ ਵੇਖਿ ਨੀਦ ਨ ਪਾਈ॥**
**ਕਹਾ ਸੁ ਪਾਨ ਤੰਬੋਲੀ ਹਰਮਾ[1] ਹੋਈਆ ਛਾਈ ਮਾਈ॥ ੨॥**
**ਇਸੁ ਜਰ[2] ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥**
**ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥**
**ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥ ੩॥**
**ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ[3] ਸੁਣਿਆ ਧਾਇਆ॥**
**ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥**
**ਕੋਈ ਮੁਗਲੁ ਨ ਹੋਆ ਅੰਧਾ, ਕਿਨੈ ਨ ਪਰਚਾ ਲਾਇਆ॥ ੪॥**
**ਮੁਗਲ[4] ਪਠਾਣਾ[5] ਭਈ ਲੜਾਈ ਰਣ ਮਹਿ ਤੇਗ ਵਗਾਈ॥**
**ਓਨੀ ਤੁਪਕ[6] ਤਾਣਿ ਚਲਾਈ ਓਨੀ ਹਸਤਿ[7] ਚਿੜਾਈ॥**
**ਜਿਨ੍ ਕੀ ਚੀਰੀ[8] ਦਰਗਹ ਪਾਟੀ ਤਿਨ੍ਾ ਮਰਣਾ ਭਾਈ॥ ੫॥**
**ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ॥**
**ਇਕਨ੍ਾ ਪੇਰਣ[9] ਸਿਰ ਖੁਰ[10] ਪਾਟੇ ਇਕਨ੍ਾ ਵਾਸੁ ਮਸਾਣੀ॥**

---

1. ਹਰਮ ਸਰਾਂ, ਰਣਵਾਸ।
2. ਸੋਨਾ, ਅਰਥਾਤ-ਧਨ ਦੌਲਤ।
3. ਮੀਰ ਬਾਬਰ।
4. ਮੁਗ਼ਲ (ਬਾਬਰ ਦੀ ਫ਼ੌਜ)।
5. ਪਠਾਣ (ਸੁਲਤਾਨ ਇਬਰਾਹੀਮ ਲੋਧੀ ਦੀ ਅਫ਼ਗਾਨ ਫ਼ੌਜ)।
6. ਛੋਟੀ ਤੋਪ ਅਥਵਾ ਬੰਦੂਕ।
7. ਹਾਥੀ।
8. ਚਿੱਠੀ (ਵਾਂਗ ਲਿਖੀ ਹੋਈ ਲਿਖਤ) ਅਥਵਾ ਕਿਸਮਤ।
9. ਪਹਿਰਾਵੇ।
10. ਸਿਰ ਤੋਂ ਲੈ ਕੇ ਖੁਰ (ਪੈਰਾਂ) ਤੱਕ।

ਜਿਨ੍ ਕੇ ਬੰਕੇ[1] ਘਰੀ ਨ ਆਇਆ ਤਿਨ੍ ਕਿਉ ਰੈਣਿ ਵਿਹਾਣੀ॥ ੬॥
ਆਪੇ ਕਰੇ ਕਰਾਏ ਕਰਤਾ ਕਿਸ ਨੋ ਆਖਿ ਸੁਣਾਈਐ॥
ਦੁਖੁ ਸੁਖੁ ਤੇਰੈ ਭਾਣੈ ਹੋਵੈ ਕਿਸ ਥੈ ਜਾਇ ਰੂਆਈਐ[2]॥
ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ॥ ੭॥ ੧੨॥

ਬਾਬਰ ਬਾਣੀ ਪੂਰੀ ਹੋਈ, ਬੰਦੁ ਲੇ ਕਰੁ ਘਰੁ ਆਇਆ। ਤਿਤੁ ਮਹਲੁ ਸ੍ਰੀ ਗੁਰੂ ਜੀ ਸਬਦੁ ਕਹਿਆ ਰਾਗੁ ਸੋਰਠੁ ਵਿਚਿ॥

ਗਈ[3] ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ॥
ਕਰਮੁ ਨ ਜਾਣਾ, ਧਰਮੁ ਨ ਜਾਣਾ, ਲੋਭੀ ਮਾਇਆ ਧਾਰੀ॥
ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ॥ ੧॥

ਸ੍ਰੀ ਗੁਰੂ ਜੀ ਸੈਦਪੁਰ ਕੀ ਬੰਦੁ ਖਲਾਸੁ ਕਰਾਇਕੈ ਜਾਂ ਸੈਦਪੁਰ ਵਿਚਿ ਆਏ ਤਾਂ ਹਿੰਦੂ ਮੁਸਲਮਾਨੁ ਲਗੇ ਮੁਰਦੇ ਜਾਲਣੁ ਅਤੇ ਦਬਣੁ। ਘਰੁ ਘਰੁ ਲਗੇ ਰੋਵਣੁ ਪਿਟਣੁ ਓਹ ਓਹ ਲਗੇ ਕਰਨ। ਸ੍ਰੀ ਬਾਬਾ ਜੀ ਵਿਸਮਾਦੁ ਵਿਚਿ ਹੋਏ। ਤਿਤੁ ਮਹਲੁ ਰਾਗੁ ਆਸਾ ਵਿਚਿ ਸਬਦੁ ਕਹਿਆ :

ਜੈਸੇ ਗੋਇਲਿ ਗੋਇਲੀ ਤੈਸੇ ਸੰਸਾਰਾ॥
ਕੂੜੁ ਕਮਾਵਹਿ ਆਦਮੀ ਬਾਂਧਹਿ ਘਰ ਬਾਰਾ॥ ੧॥
ਜਾਗਹੁ ਜਾਗਹੁ ਸੂਤਿਹੋ ਚਲਿਆ ਵਣਜਾਰਾ॥ ੧॥ ਰਹਾਉ॥
ਨੀਤ ਨੀਤ ਘਰ ਬਾਂਧੀਅਹਿ ਜੇ ਰਹਣਾ ਹੋਈ॥
ਪਿੰਡੁ ਪਵੈ ਜੀਉ ਚਲਸੀ ਜੇ ਜਾਣੈ ਕੋਈ॥ ੨॥
ਓਹੀ ਓਹੀ ਕਿਆ ਕਰਹੁ ਹੈ ਹੋਸੀ ਸੋਈ॥
ਤੁਮ ਰੋਵਹੁਗੇ ਓਸ ਨੋ ਤੁਮ ਕਉ ਕਉਣੁ ਰੋਈ॥ ੩॥
ਧੰਧਾ, ਪਿਟਿਹੁ ਭਾਈਹੋ ਤੁਮ੍ ਕੂੜੁ ਕਮਾਵਹੁ॥
ਓਹੁ ਨ ਸੁਣਈ ਕਤਹੀ ਤੁਮ੍ ਲੋਕ ਸੁਣਾਵਹੁ॥ ੪॥
ਜਿਸ ਤੇ ਸੁਤਾ ਨਾਨਕਾ ਜਾਗਾਏ ਸੋਈ॥
ਜੇ ਘਰੁ ਬੂਝੈ ਆਪਣਾ ਤਾਂ ਨੀਦ ਨ ਹੋਈ॥ ੫॥
ਜੇ ਚਲਦਾ ਲੈ ਚਲਿਆ ਕਿਛੁ ਸੰਪੈ ਨਾਲੇ॥
ਤਾ ਧਨ ਸੰਚਹੁ ਦੇਖਿ ਕੈ ਬੂਝਹੁ ਬੀਚਾਰੇ॥ ੬॥
ਵਣਜੁ ਕਰਹੁ ਮਖਸੂਦੁ ਲੈਹੁ ਮਤ ਪਛੋਤਾਵਹੁ॥
ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ॥ ੭॥
ਧਰਮੁ ਭੂਮਿ ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ॥
ਤਾਂ ਵਾਪਾਰੀ ਜਾਣੀਅਹੁ ਲਾਹਾ ਲੈ ਜਾਵਹੁ॥ ੮॥
ਕਰਮੁ ਹੋਵੈ ਸਤਿਗੁਰੁ ਮਿਲੈ ਬੂਝੈ ਬੀਚਾਰਾ॥
ਨਾਮੁ ਵਖਾਣੈ ਸੁਣੈ ਨਾਮੁ ਨਾਮੇ ਬਿਉਹਾਰਾ॥ ੯॥
ਜਿਉ ਲਾਹਾ ਤੋਟਾ ਤਿਵੈ ਵਾਟ ਚਲਦੀ ਆਈ॥
ਜੋ ਤਿਸੁ ਭਾਵੈ ਨਾਨਕਾ ਸਾਈ ਵਡਿਆਈ॥ ੧੦॥

1. ਪਤੀ, ਭਰਤੇ।
2. ਰੋਈਏ।
3. ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਹਲਾ ੫ ਸਿਰਲੇਖ ਹੇਠ ਸ੍ਰੀ ਗੁਰੂ ਅਰਜਨ ਦੇਵ ਜੀ ਪੰਜਵੇਂ ਪਾਤਸ਼ਾਹ ਦਾ ਹੈ, ਗੁਰੂ ਨਾਨਕ ਦੇਵ ਜੀ ਦਾ ਨਹੀਂ ਹੈ।

ਇਕੁ ਦਿਨ ਮਰਦਾਨੈ ਅਰਦਾਸ ਕੀਤੀ, 'ਇਕਸੁ ਨੈ ਬਿਗਾੜੀ ਥੀ ਇਤਨੇ ਕਉ ਮਾਰੇ ਜੀ!' ਸ੍ਰੀ ਗੁਰੂ ਜੀ ਬਚਨੁ ਕੀਤਾ, 'ਮਰਦਾਨਿਆ! ਇਸੁ ਦਰਖਤੁ ਕੈ ਤਲੈ ਤੂੰ ਜਾਇ ਸਉ, ਜਾ ਸੁਤਾ ਉਠੈਂਗਾ ਤਾ ਜਬਾਬੁ ਦੇਹਿਗੇ।" ਮਰਦਾਨਾ ਮਥਾ ਟੇਕ ਕੈ ਜਾਇ ਸੁਤਾ। ਇਕੁ ਬੂੰਦੁ ਚਿਕਣਾਈ ਕੀ ਸੀਨੇ ਉਪਰੁ ਪਈ। ਜਿਉ ਸੁਤਾ ਥਾ ਤਿਉ ਕੀੜੀਆ ਆਇ ਲਗੀਆ। ਇਕ ਜੋ ਕੋਈ ਕੀੜੀ ਲੜੀ, ਸੁਤੈ ਸਭੇ ਹਥ ਨਾਲ ਮਲ ਸਿਟੀਆ।

ਸ੍ਰੀ ਗੁਰੂ ਜੀ ਬਚਨੁ ਕੀਤਾ, "ਮਰਦਾਨਿਆ! ਏਹੁ ਕਿਆ ਕੀਤਾ!" ਮਰਦਾਨੈ ਅਰਦਾਸੁ ਕੀਤੀ, "ਇਕੁ ਜੋ ਕੋਈ ਕੀੜੀ ਲੜੀ ਸਭੇ ਹਥ ਨਾਲਿ ਮਲੁ ਸਿਟੀਆ।" ਤਾ ਆਪ ਹਸ ਕੈ ਕਹਿਆ, 'ਮਰਦਾਨਿਆ! ਇਸੇ ਤਰੈ ਮਰਦੀਆ ਹੈ।' ਮਰਦਾਨਾ ਉਠੁ ਪੈਰੀ ਪਇਆ। ਸੈਦ ਪੁਰੁ ਕੇ ਲੋਕੁ ਬਹੁਤੁ ਨਾਉ ਧਰੀਕੁ ਹੋਏ। ਅਰੁ ਹਾਡੂ ਕਲਾਲ ਭੀ ਬੰਦੁ ਵਿਚਿ ਆਇਆ ਥਾ, ਉਨ ਲਿਖਿ ਲੈਆ ਥਾ। ਸਾਖੀ ਪੂਰੀ ਹੋਈ।

## ੩੦. ਕਰੋੜੀਆ[1]

### ਕਰੋੜੀਏ ਜਿਮੀਦਾਰੁ ਨਾਲਿ ਹੋਈ।

ਸ੍ਰੀ ਬਾਬਾ ਨਾਨਕ ਜੀ ਰਾਵੀ ਚਨਾਉ ਪਟੀ ਜੰਗਲੁ ਦੇਸੁ ਪਰਦੇਸੁ ਦੇਖੁ ਕਰੁ ਪੰਜਾਬੁ ਕੀ ਧਰਤੀ ਨੂੰ ਟਿਕਣੇ ਪਰੁ ਆਤਮਾ ਕਰ ਚਲਿਆ। ਆਉਂਦੇ ਆਉਂਦੇ ਇਕਤੁ ਠਉਰ ਦਰੀਆਉ ਦੈ ਕਿਨਾਰੇ ਬੈਠ ਗਏ। ਉਥੈ ਬਹੁਤੁ ਗੁਲ ਗਲ[2] ਚਲ ਪਇਆ। ਜਿ ਕੋਈ ਸੁਣੈ ਸਭੁ ਆਇ ਪੈਰੀ ਪਵੈ। ਲੋਕ ਕਹੈ, "ਇਹੁ ਕੋਈ ਖੁਦਾਇ ਦਾ ਬਹੁਤੁ ਪਿਆਰਾ ਹੈ। ਫਕੀਰੁ ਦਮੁ ਹੈ ਨਾਨਕ ਨਾਮੁ ਹੈ। ਆਪੁਣੇ ਖੁਦਾਇ ਨਾਲ ਰਤਾ ਹੋਇਆ ਹੈ।"

ਲੋਕੁ ਬਹੁਤੁ ਮਿਲਦੇ ਚਲੇ, ਸਿਖੁ ਅਤੇ ਮੁਰੀਦੁ ਹੋਦੇ ਜਾਣ। ਜੋ ਆਵੈ ਸੋ ਪਰਚੁ ਜਾਵੈ। ਜੋ ਜੋ ਸ੍ਰੀ ਬਾਬਾ ਜੀ ਸਲੋਕੁ ਕਹੈ ਸੋਈ ਸੋਈ ਹੋਵੈ। ਏਹੁ ਸਲੋਕੁ ਫਕੀਰੁ ਕਿ ਗੁਰਾਂ ਨਾਲਿ ਗਾਉਦੇ ਥੇ। "ਕੂੜ ਨਿਖੁਟੇ ਨਾਨਕਾ ਓੜਕੁ ਸਚੁ ਰਹੀ॥" "ਨਾਨਕ ਦੈ ਘਰੁ ਇਕੋ ਨਾਮੁ ਵਖਾਣੀਐ।" ਬਹੁਤੁ ਉਸਤਤੁ ਲਗੀ ਹੋਣੁ। ਬਹੁਤੁ ਖਰਾ ਗੁਲਗੁਲਾ[2] ਚਲ ਪਇਆ। ਜਿ ਕੋਈ ਹਿੰਦੂ ਮੁਸਲਮਾਨੁ ਜੋਗੀ ਸੰਨਿਆਸੀ ਬ੍ਰਹਮੁਚਾਰੀ ਤਪੀਸਰੁ ਦਿਗੰਬਰੁ[3] ਬੈਸਨੋ ਉਦਾਸੀ ਗ੍ਰਿਹਸਥੀ ਬੈਰਾਗੀ ਮਾਨੁਖੁ ਮੀਠੁ। ਉਮਰਾ[4] ਕਰੋੜੀ ਜਿਮੀਦਾਰੁ ਭੋਮੀਏ[5] ਜੋ ਕੋਈ ਆਵੈ ਸੋ ਸਭੁ ਪਰਚੁ ਜਾਵੈ। ਜੋ ਸਲੋਕੁ ਕਹੀਐ ਸੋਈ ਪਰਗਟੁ ਹੋਨੁ। ਸਭੇ ਲੋਕੁ ਲਗੇ ਉਸਤਤੁ ਕਰਨ। ਜਿਥੈ ਸ੍ਰੀ ਬਾਬਾ ਜੀ ਰਹਦਾ ਥਾ ਉਸ ਗਿਰਾਉ ਪਾਸੁ ਇਕੁ ਕਰੋੜੀਆ ਰਹਦਾ ਥਾ। ਉਨੁ ਕਹਿਆ, "ਕਉਣੁ ਪੈਦੇ ਹੋਇਆ ਹੈ! ਸਭੁ ਕੋਈ ਇਸ ਦਾ ਨਾਉ ਲੈਦੇ ਹੈ। ਹਿੰਦੂ ਤਾ ਖਰਾਬੁ ਕੀਤੇ ਥੇ ਪਰ ਮੁਸਲਮਾਨਾ ਕਾ ਭੀ ਈਮਾਨੁ ਖੋਇਆ। ਮੁਸਲਮਾਨਾ ਕਾ ਭੀ ਕਿਆ ਈਮਾਨ ਹੈ ਜੋ ਹਿੰਦੂ ਪਰੁ ਈਮਾਨੁ ਰਖਦੇ ਹੈ ਪਰੁ ਚਲੋ ਉਸੁ ਨੋ ਅਸੀ ਬੰਨ ਲਿਆਵੈਗੇ।" ਬੰਨਣ ਦੀ ਮਨਸਾ ਕਰ ਕਰੋੜੀਆ ਚਲਿਆ।

ਜਾ ਲਗਾ ਘੋੜੇ ਪਰੁ ਚੜਨ ਤਾ ਹੇਠਉ ਘੋੜਾ ਫੁਰਕੁ[6] ਗਇਆ। ਉਸੁ ਦਿਨੁ ਨਾ ਚੜਿਆ। ਫੇਰੁ ਅਗਲੈ ਦਿਨੁ ਚੜਿਆ। ਆਉਦਾ ਆਉਦਾ ਰਾਹ ਵਿਚਿ ਅੰਨਾ ਹੋਇ ਗਇਆ। ਤਾ ਰਾਹੁ ਵਿਚਿ ਬੈਠਿ ਰਹਿਆ, ਸੁਝੈ ਕਿਛੁ ਨਾਹੀ। ਲੋਕੀ ਕਹਿਆ : 'ਅਸੀ ਤਾ ਆਖ ਨਾਹੀ ਸਕਦੇ ਪਰੁ ਨਾਨਕ ਬਡਾ ਪੀਰੁ ਹੈ। ਤੂੰ ਉਸਦੀ ਬੰਦਗੀ ਸਿਮਰਨ ਕਰਦਾ ਚਲੁ।' ਤਾ ਕਰੋੜੀਆ ਲਗਾ ਸ੍ਰੀ ਬਾਬੈ ਨਾਨਕ ਜੀ ਦੀ ਸਿਫਤਿ ਕਰਨੁ ਅਤੇ ਪਾਸਲੇ ਲੋਕ ਭੀ ਲਗੇ ਸ੍ਰੀ ਬਾਬੈ ਜੀ ਬਲ ਸਿਜਦਾ[7] ਕਰਨ। ਲੋਕੀ ਕਹਿਆ, "ਨਾਨਕ ਬਡਾ ਪੀਰੁ ਹੈ। ਤੂੰ ਪਿਆਦਾ ਹੋਇ ਕੈ ਚਲੁ। ਤਾਂ ਤੂੰ ਬਖਸਿਆ ਜਾਹਿਗਾ।" ਕਰੋੜੀਆ ਪਿਆਦਾ ਹੋਇ ਚਲਿਆ। ਜਿਥੈ ਤੇ ਸ੍ਰੀ ਬਾਬੇ ਜੀ ਕਾ ਦੇਹੁਰਾ ਨਜਰੀ ਆਇਆ ਤਾ ਲਗਾ ਖੜਾ ਹੋਇ ਕੈ ਸਿਜਦਾ ਕਰਨੁ। ਜਾ ਨੇੜੇ ਆਇਆ ਤਾ ਆਇ ਪੈਰੀ ਪਇਆ।

---

1. ਇਕ ਕਰੋੜ ਰੁਪਏ ਦੀ ਸਾਲਾਨਾ ਆਮਦਨ ਦੇ ਸ਼ਾਹੀ ਇਲਾਕੇ ਦਾ ਅਮੀਨ (ਪ੍ਰਮੁੱਖ ਅਧਿਕਾਰੀ)।
2. ਗ਼ਲਗ਼ਲਾ, ਸ਼ੋਰ।
3. ਇਕ (ਦਿਸ਼ਾ) ਦੇ ਅੰਬਰ (ਕੱਪੜੇ) ਹਨ ਜਿਨ੍ਹਾਂ ਦੇ, ਅਜਿਹੇ ਨਾਂਗੇ ਸਾਧੂ।
4. ਅਮੀਰ।
5. ਭੂਮੀ ਦੇ ਮਾਲਕ, ਇਕ ਪ੍ਰਕਾਰ ਦੇ ਰਈਸ।
   'ਭੂਮੀਆ ਭੂਮਿ ਊਪਰਿ ਨਿਤ ਲੁਝੈ॥ ਛੋਡਿ ਚਲੈ ਤ੍ਰਿਸਨਾ ਨਹੀ ਬੁਝੈ॥" *(ਗਉੜੀ ਮਹਲਾ ੪)*
6. ਟੱਪ ਗਿਆ।
7. ਨਮਸਕਾਰ।

ਸ੍ਰੀ ਬਾਬੈ ਜੀ ਬਹੁਤ ਖੁਸੀ ਦਿਤੀ। ਤਿਨਿ ਦਿਨਿ ਰਖਿਆ। ਸ੍ਰੀ ਬਾਬਾ ਜੀ ਖਰੇ ਮਿਹਰੁਵਾਨੁ ਹੋਏ। ਕਰੋੜੀਆ ਬਹੁਤੁ ਖੁਸੀ ਹੋਇਆ। ਕਰੋੜੀਐ ਅਰਜੁ ਕੀਤੀ, "ਜੀ, ਤੁਮਾਰੀ ਆਗਿਆ ਹੋਵੈ ਤਾਂ ਮੈ ਤੁਮਾਰੇ ਨਾਮ ਕਾ ਚਕ ਬਨਾਵਾ ਜੀ। ਅਰੁ ਨਾਉ ਉਸਕਾ ਕਰਤਾਰੁਪੁਰ[1] ਰਖੀਐ ਜੀ। ਅਰ ਜੋ ਕਿਛੁ ਉਥੇ ਪੈਦੈ ਹੋਵੈ ਜੀ ਸੋ ਆਨ ਧਰਮੁਸਾਲਾ[2] ਪਾਈਐ ਜੀ।" ਕਰੋੜੀਆ ਭੇਟੁ ਦੇ ਕੈ ਬਿਦਿਆ ਹੋਇਆ। ਸਾਖੀ ਪੂਰੀ ਹੋਈ॥

## ੩੧. ਭਾਈ ਭਗੀਰਥ

ਕਾਲੂ ਨੇ ਸੁਣਿਆ, ਨਾਨਕ ਨੇ ਨਵਾ ਚਕੁ ਬਧਾ ਹੈ। ਕਾਲੂ ਆਪਣੇ ਆਦਮੀ ਲੈ ਕਰੁ ਆਇਆ। ਸ੍ਰੀ ਨਾਨਕ ਜੀ ਨੂੰ ਆਇ ਮਿਲਿਆ।

ਸ੍ਰੀ ਨਾਨਕ ਜੀ ਨੇ ਜਾਇ ਮਥਾ ਟੇਕਿਆ। ਸ੍ਰੀ ਨਾਨਕ ਜੀ ਟਿਕੇ, ਸੰਗਤੁ ਸਿਖ ਲਗੇ ਮਿਲਦੇ ਜਾਨੁ। ਸ੍ਰੀ ਗੁਰੂ ਜੀ ਉਹੁ ਭੇਸੁ ਉਤਾਰਿਆ। ਇਕੁ ਚਾਦਰੁ ਤੇੜ, ਇਕੁ ਚਾਦਰੁ ਉਪਰੁ। ਇਕ ਪਟੁਕਾ ਸਿਰ, ਸ੍ਰੀ ਨਿਰੰਕਾਰੁ ਜੀ ਕਾ ਰੂਪ ਧਾਰਿਆ। ਜਗਤ ਕੇ ਨਿਸਤਾਰਣੇ ਨੋ ਜਗਤ ਵਿਚਿ ਆਇਆ। ਜਗਤੁ ਵਿਚਿ ਡੌਰੀ ਉਭਰੁ ਰਹੀ[3]। ਸਾਰੈ ਸ੍ਰੀ ਵਾਹਿ[4] ਨਾਨਕ ਵਾਹਿ ਨਾਨਕ ਜੀ ਹੋਇ ਰਹਿਆ।

ਇਕੁ ਖਤ੍ਰੀ ਖਰਾ ਗਰੀਬੁ ਥਾ, ਘਰ ਤੇ ਬਹੁਤੁ ਨਿਰਧਨੁ ਥਾ। ਉਸ ਦੈ ਘਰੁ ਇਕ ਕੁੜੀ ਥੀ। ਉਸਨੇ ਇਕੁ ਦਿਨਿ ਅਰਦਾਸੁ ਕੀਤੀ, "ਜੀ ਗਰੀਬੁ ਨਿਵਾਜੁ, ਮੈ ਤੇ ਸਰੁ ਕਿਛੁ ਨਾਹੀ ਆਉਦਾ। ਪੁਤ੍ਰੀ ਮੇਰੀ ਕੁਆਰੀ ਹੈ ਜੀ। ਕਿਛੁ ਸ੍ਰੀ ਪਰਮੇਸਰੁ ਕੈ ਨਾਇ ਮੇਰੇ ਪਰ ਖਸਮਾਨਾ[5] ਕਰੀਐ ਜੀ।" ਸ੍ਰੀ ਗੁਰੂ ਜੀ ਬਚਨੁ ਕੀਤਾ। "ਜੋ ਕਿਛੁ ਤੈਨੂੰ ਬਸਤੁ ਬਿਆਹੁ ਕੀ ਚਾਹੀਦੀ ਹੈ ਸੋ ਤੂੰ ਲਿਖੁ ਲਿਆਉ ਅਸੀ ਤੈਨੂੰ ਅਣਾਇ[6] ਦੇਹਿਗੇ।" ਉਨੁ ਖਤ੍ਰੀ ਸਭੁ ਵਸਤੂ ਲਿਖ ਕੈ ਆਣ ਸ੍ਰੀ ਗੁਰੂ ਜੀ ਕੈ ਅਗੈ ਰਖੀਆ।

ਸ੍ਰੀ ਗੁਰੂ ਜੀ ਬਚਨੁ ਕੀਤਾ, ਭਗੀਰਥੁ ਆਨਦ ਨੋ, "ਭਗੀਰਥ! ਤੂੰ ਲਹਉਰਉ ਜਾਇ ਕੈ ਬਿਆਹੁ ਦੀਆ ਵਸਤੂ ਸਭੁ ਲੇ ਆਉ, ਪਰੁ ਜੇ ਭਲਕੇ ਰਹੈਗਾ ਤਾ ਜਨਮੁ ਬਿਗੜੈਗਾ।" ਉਹ ਭੈ ਮਾਨੁ ਹੋਦਾ ਲਹ-ਉਰ ਨੋ ਉਠੁ ਦਉੜਿਆ। ਇਕ ਸਾਹਿ ਬਾਣੀਐ ਨੋ ਜਾਇ ਮਿਲਿਆ। ਕਹੈ : 'ਮੈਨੂੰ ਇਤਨੀਆ ਬਸਤੂ ਲੋੜੀਦੀਆ ਹੈ, ਅਣਾਇ ਦੇਹੁ'। ਬਾਣੀਐ ਕਹਿਆ : 'ਤੂੰ ਅਜੁ ਰਹੁ ਭਲਕੇ ਨੂੰ ਸਭੈ ਵਸਤੂ ਹੋਇ ਆਵਨਗੀਆ'। ਭਗੀਰਥੁ ਕਹਿਆ : 'ਮੈ ਅਜੁ ਜਾਣਾ ਹੈ, ਰਹਿਣਾ ਨਾਹੀ।'

ਬਾਣੀਐ ਕਹਿਆ : ਹੋਰੁ ਸਭੇ ਵੰਸਤੂ ਹੋਇ ਆਵਨਗੀਆ ਪਰੁ ਇਕੁ ਚੂੜਾ ਰੰਗੀ ਦੇ ਨੂੰ ਰਾਤਿ ਪੈ ਜਾਇਗੀ।' ਭਗੀਰਥ ਕਹਿਆ : 'ਮੈ ਅਜੁ ਤਿਨੁ ਕਾਲ ਨਾਹੀ ਰਹਣਾ।' ਬਾਣੀਐ ਕਹਿਆ : 'ਅਜੁ ਤੂੰ ਜਰੂਰੁ ਰਹੁ। ਅਜੁ ਰਹੇ ਬਿਨਾ ਕੰਮੁ ਹੋਦਾ ਨਾਹੀਂ ਜੇ ਤੈ ਚੂੜੇ ਦਾ ਕੰਮੁ ਕਰਾਉਣਾ ਹੈ ਤਾ ਅਜੁ ਰਹੁ।' ਭਗੀਰਥ ਕਹਿਆ : 'ਜੇ ਤਾਂ ਅਜੁ ਕੰਮ ਨਾਹੀ ਹੋਦਾ ਅਤੇ ਮੈ ਹੁਕਮੁ ਸਿਰਿ ਨਾ ਜਾਵਾ ਤਾ ਮੇਰਾ ਜਨਮੁ ਬਿਗੜੈਗਾ।'

ਬਾਣੀਐ ਕਹਿਆ; "ਭਾਈ ਕਿਸੀ ਦਾ ਸਾਹਿਬੁ ਹੋਦਾ ਹੈ ਖਰਾ ਕਰੜਾ ਤਾਂ ਉਸੁ ਦਾ ਨਫਰੁ ਆਖਦਾ ਹੈ ਜੇ ਮੈ ਹੁਕਮੁ ਸਿਰਿ ਨ ਜਾਵਾ ਤਾਂ ਮੇਰੈ ਪਰੁ ਖਿਝੈਗਾ। ਮੇਰਾ ਬਜਉ[7] ਕਟੈਗਾ। ਤੂੰ ਜੋ ਕਹਦਾ ਹੈ ਜੇ ਹੁਕਮੁ ਸਿਰਿ ਨਾ ਜਾਵਾਂਗਾ ਤਾ ਮੇਰਾ ਜਨਮੁ ਬਿਗੜੈਗਾ। ਉਹੁ ਤੇਰਾ ਸਾਹਿਬ ਕੈਸਾ ਹੈ ਜਿਸੁ ਕੇ ਕਹੇ ਤੇ ਤੇਰਾ ਜਨਮੁ ਬਿਗੜੇਗਾ।"

ਭਗੀਰਥੁ ਕਹਿਆ "ਮੇਰਾ ਸਾਹਿਬੁ ਸਤਿਗੁਰੂ ਮਹਾ ਪੁਰਖੁ ਹੈ, ਜੇ ਉਸੁ ਕੇ ਕਹੇ ਸਿਰਿ ਨਾ ਜਾਵਾਂਗਾ ਤਾ ਮੇਰਾ

---

1. ਰਾਵੀਓਂ ਪਾਰ ਸ੍ਰੀ ਕਰਤਾਰਪੁਰ ਨਗਰ (ਜ਼ਿਲ੍ਹਾ ਗੁਰਦਾਸਪੁਰ) ਜੋ ਸੰਨ ੧੯੪੭ ਤੋਂ ਦੇਸ਼ ਦਾ ਵੰਡਾਰਾ ਹੋਣ 'ਤੇ ਪਾਕਿਸਤਾਨ ਦੇ ਹਿੱਸੇ ਵਿਚ ਚਲਾ ਗਿਆ ਹੈ, ਉਸੇ ਸਮੇਂ ਤੋਂ ਗੁਰੂ ਨਾਨਕ ਦੇਵ ਜੀ ਦਾ ਯਾਦਗਾਰੀ ਸਥਾਨ ਚਲਾ ਆ ਰਿਹਾ ਹੈ।
2. ਅਰਥਾਤ ਗੁਰਦੁਆਰੇ।
3. ਭਾਵ ਸੋਭਾ ਹੋਣ ਲੱਗੀ।
4. ਧੰਨ।
5. ਖ਼ਸਮ ਵਜੋਂ ਬਖ਼ਸ਼ਿਸ਼।
6. ਮੰਗਵਾਇ।
7. ਤਨਖ਼ਾਹ।

ਜਨਮੁ ਬਿਗੜੇਗਾ।" ਬਾਣੀਐ ਕਹਿਆ : 'ਭਾਈ ਅਬ ਕਲੀ ਕਾਲੁ ਕੇ ਪਹਰੇ ਵਿਚਿ ਮਹਾ ਪੁਰਖੁ ਕਿਥੈ ਹੈ ? ਅਤੇ ਹੁਣ ਕੇ ਪਹਰੇ ਕੇ ਗੁਰੂ ਭੀ ਕਿਆ ਹੈ ? ਜਿਨਿ ਕੇ ਕਹੇ ਤੇਰਾ ਜਨਮੁ ਬਿਗੜੈਗਾ।' ਭਗੀਰਥੁ ਕਹਿਆ : 'ਮੇਰਾ ਸਤਿਗੁਰੂ ਮਹਾਪੁਰਖੁ ਹੈ।' ਬਾਣੀਏ ਕਹਿਆ, "ਰੇ ਘਰੁ ਬੂਡੈ[1] ਅਬ ਕੇ ਕਲੀ ਕਾਲ ਕੇ ਮਹਾ ਪੁਰਖੁ ਕਿਆ ਹੈ ?" ਭਗੀਰਥੁ ਕਹਿਆ : 'ਮੇਰਾ ਗੁਰੂ ਪੂਰਨੁ ਮਹਾ ਪੁਰਖੁ ਹੈ, ਸ੍ਰੀ ਨਿਰੰਕਾਰੁ ਕਾ ਰੂਪੁ ਹੈ।' ਬਾਣੀਐ ਕਹਿਆ, "ਚਲੁ ਪਿਸੁ, ਮੈ ਤੇਰੇ ਨਾਲ ਚਲਦਾ ਹਾ। ਇਕੁ ਚੂੜਾ ਮੇਰੇ ਘਰੁ ਰੰਗਿਆ ਹੋਇਆ ਹੈ ਤੂੰ ਆਪਣੈ ਪਾਸੁ ਲੈ ਕਪੁ। ਜੇ ਤਾ ਤੇਰਾ ਗੁਰੂ ਮਹਾਂਪੁਰਖੁ ਹੋਇਗਾ ਤਾਂ ਮੇਰਾ ਭੀ ਗੁਰੂ ਅਤੇ ਤੇਰਾ ਭੀ ਗੁਰੂ। ਜੇ ਮਹਾਪੁਰਖੁ ਨਾ ਹੋਇਗਾ ਤਾ ਬਸਤੂ ਦੇ ਆਵਾਗਾ। ਮੁਲੁ ਲੈ ਆਵਾਗਾ। ਜੇ ਮਹਾ ਪੁਰਖੁ ਹੋਇਗਾ ਤਾ ਚੂੜਾ ਦੇ ਆਵਾਂਗਾ।"

ਭਗੀਰਥ ਅਰੁ ਬਾਣੀਆ ਦੋਵੈ ਚਲੇ ਚਲੇ ਸ੍ਰੀ ਗੁਰੂ ਜੀ ਪਾਸੁ ਆਏ, ਸ੍ਰੀ ਗੁਰੂ ਜੀ ਆਗੈ ਹੀ ਕਹਿਆ, "ਭਗੀਰਥਾ! ਤੂੰ ਜਿਧਰੁ ਭਜਦਾ ਹੈ ਤਿਧਰੁ ਹੀ ਬਹ ਰਹਦਾ ਹੈ। ਜਬਾਬ ਸਤਾਬੀ ਨਾਹੀ ਲਿਆਉਦਾ।" ਅਜਾ ਉਇ ਆਉਦੇ ਥੇ। ਰਾਹਿ ਵਿਚਿ ਉਨੀ ਵਾਕ ਸੁਣ ਪਾਇਆ। ਉਸੁ ਬਾਣੀਏ ਕੇ ਕਪਾਟੁ ਖੁਲ੍ਹ ਗਏ। ਕਹੈ : "ਏਹੁ ਤਾਂ ਅੰਤਰਜਾਮੀ ਹੈ, ਏਹੁ ਤਾਂ ਸ੍ਰੀ ਪ੍ਰਮੇਸਰੁ ਜੀ ਪਰਤਖ ਹੈ।" ਦੋਵੈ ਜਣੇ ਆਇ ਪੈਰੀ ਪਏ। ਉਸੁ ਬਾਣੀਏ ਕੀ ਨਿਸਾ ਹੋਈ ਦਰਸਨੁ ਦੇਖਣੁ ਨਾਲਿ, ਪੈਰੀ ਪਉਦਾ ਹੀ ਨਿਹਾਲੁ ਹੋਇਆ। ਤਿਨਿ ਬਰਸਾਂ ਤਾਈ ਬਾਣੀਆ ਸ੍ਰੀ ਗੁਰੂ ਜੀ ਪਾਸੁ ਰਹਿਆ ਫੇਰੁ ਸ੍ਰੀ ਗੁਰੂ ਜੀ ਬਿਦਿਆ ਕੀਤਾ। ਸ੍ਰੀ ਗੁਰੂ ਜੀ ਕੀ ਬਾਣੀ ਬਹੁਤੁ ਲਿਖ ਲੀਤੀ। ਜਾਂ ਸ੍ਰੀ ਗੁਰੂ ਜੀ ਪਾਸੋਂ ਬਿਦਿਆ ਹੋਇਆ ਥਾ ਤਾਂ ਘਰੁ ਆਇਆ। ਉਨੁ ਬਾਣੀਐ ਸਾਹਿ ਬੈਪਾਰੀ ਬੁਲਾਏ, ਹਟ ਦੀ ਵਸਤੁ ਸਭੋ ਸਉਪੀ। ਆਪ ਸਮੁੰਦਰ ਨੌ ਜਹਾਜੁ ਭਰ ਕੈ ਲੈ ਚਲਿਆ, ਜਿਥੈ ਰਾਜਾ ਸਿਉਨਾਭੁ ਰਹਦਾ ਥਾ, ਉਸੁ ਨਗਰੀ ਜਾਇ ਬੈਪਾਰ ਲਗਾ ਕਰਨ।

ਨਿਤਾ ਪ੍ਰਤਿ ਰਾਤਿ ਤਾਈ ਕੀਰਤਨੁ ਕਰੈ। ਜਿਥੈ ਤੇ ਪਹਰੁ ਰਾਤੁ ਪਿਛਲੀ ਰਹੈ ਤਾਂ ਨਾਵੈ, ਸ੍ਰੀ ਗੁਰੂ ਕਾ ਜਪੁ ਪੜੈ। ਜਿ ਕੋਈ ਉਸੁ ਸਮੈ ਠੰਢੈ ਪਾਣੀ ਨਾਇ ਕਰ ਸ੍ਰੀ ਗੁਰੂ ਜੀ ਕਾ ਜਪੁ ਪੜੈਗਾ ਤਿਸੁ ਕਉ ਸ੍ਰੀ ਪਰਮੇਸਰੁ ਜੀ ਕੈ ਦਰੁ ਅੰਮ੍ਰਿਤੁ ਪਿਲਾਈਐਗਾ। ਅਜੂਨੀ ਸੈਭੰ ਸੋ ਸਮਾਵੈਗਾ। ਜਹਾ ਸ੍ਰੀ ਗੁਰੂ ਕਾ ਨਿਵਾਸੁ ਹੈ ਤਹਾ ਉਇ ਸਿਖੁ ਰਖੀਐਗੇ। ਅਰੁ ਬੇਦ ਭੀ ਕਹਦਾ ਹੈ, ਜਿ ਕੋਈ ਸਵਾ ਪਹਰੁ ਰਾਤਿ ਪਿਛਲੀ ਰਹਦੀ ਨਾਵੈਗਾ ਤਿਸੁ ਕਉ ਸਵਾ ਮਣੁ ਸਿਉਨੇ ਕਾ ਪੁੰਨੁ ਹੋਵੈਗਾ। ਜੋ ਚਾਰੁ ਘੜੀ ਰਾਤ ਰਹਦੀ ਨਾਵੈਗਾ ਤਿਸੁ ਕਉ ਸਵਾ ਮਣੁ ਰੁਪੇ[2] ਕਾ ਪੁੰਨੁ ਹੋਵੈਗਾ। ਜੇ ਘੜੀ ਰਾਤੁ ਰਹਦੀ ਨਾਵੈਗਾ ਤਿਸ ਨੌ ਸਵਾ ਮਣੁ ਦੁਧੁ ਕਾ ਪੁੰਨ ਹੋਵੈਗਾ। ਜਿ ਕੋਈ ਪ੍ਰਾਤਹ-ਕਾਲੁ[3] ਨਾਵੈਗਾ ਤਿਸ ਕਉ ਸਵਾ ਮਨੁ ਪਾਣੀ ਕਾ ਪੁੰਨੁ ਹੋਵੈਗਾ। ਜਿ ਕੋਈ ਦਿਨੁ ਚੜੈ ਨਾਵੈਗਾ ਤਿਸੁ ਕਉ ਨ ਪਾਪੁ ਹੈ ਨ ਪੁੰਨੁ ਹੈ। ਏਹੁ ਤੌ ਬੇਦੁ ਨੇ ਭੀ ਕਹਿਆ ਹੈ।

ਅਰੁ ਸਿਰੀ ਗੁਰੂ ਜੀ ਕੀ ਆਗਿਆ ਹੈ, "ਜੇ ਕੋਈ ਮੇਰਾ ਸਿਖੁ ਪ੍ਰਾਤਹਕਾਲੁ ਨਾਵੈਗਾ ਠੰਢਾ ਪਾਣੀ ਸਿਰੁ ਪਾਵੈਗਾ ਤਿਸੁ ਕੀ ਪਰਮੁ ਗਤਿ[4] ਹੋਵੈਗੀ। ਉਹੁ ਜੀਵਦਾ ਭੀ ਮੁਕਤਾ ਮੁਇਆ ਭੀ ਮੁਕਤਾ। ਜੋ ਅੰਮ੍ਰਿਤੁ ਵੇਲੇ ਨਾਇ ਕਰ ਨਾਮ ਜਪੈਗਾ ਉਹੁ ਮੇਰੈ ਹਜੂਰੁ ਰਖੀਐਗਾ।" ਉਹੁ ਬਾਣੀਆ ਪਹਰੁ ਰਾਤਿ ਰਹਦੀ ਠੰਢੇ ਪਾਣੀ ਨਾਵੈ, ਜਪੁ[5] ਪੜੈ। ਸਬਦ ਪੋਥੀ ਪੜ ਕਰੁ ਪ੍ਰਾਤਹਿਕਾਲ ਹੋਦੀ ਨੋ ਪ੍ਰਸਾਦ ਪਾਇ ਕਰੁ[6] ਜਾਇ ਸੰਸਾਰੁ ਦੀ ਕਿਰਤੁ ਕਰੈ।

ਜਾ ਰਾਤੀ ਆਵੈ ਤਾਂ ਸਤਿਗੁਰੂ ਕਾ ਸਬਦੁ ਗਾਵੈ। ਫੇਰੁ ਕੀਰਤੁ[7] ਪੜ ਕਰੁ ਸਵੈ। ਉਸੁ ਬਲ ਕੇ ਲੋਕੁ ਦਿਨਿ ਚੜੈ ਤੇ ਨਾਵੈ ਅਰੁ ਦੁਆਦਸੁ ਟਿਕੇ[8] ਲਾਵੈ। ਆਇਤਵਾਰੁ ਕਾਦਸੀ ਕਾ ਮਾਉਸੁ[9] ਬਰਤੁ ਕਰੈ। ਦੇਹਰੇ ਕੀ ਪੂਜਾ

1. ਡੁੱਬੇ।
2. ਚਾਂਦੀ।
3. ਸਵੇਰੇ, ਵੱਡੇ ਤੜਕੇ।
4. ਮੁਕਤੀ।
5. ਜਪੁ ਜੀ, ਗੁਰੂ ਨਾਨਕ ਦੇਵ ਜੀ ਦੀ ਪ੍ਰਸਿੱਧ ਬਾਣੀ।
6. ਅਰਥਾਤ—ਰੋਟੀ ਖਾ ਕੇ।
7. ਕੀਰਤਨ ਸੋਹਿਲਾ।
8. ੧੨ ਤਿਲਕ।
9. ਅਮਾਵਸ

ਕਰੇ। ਠਾਕੁਰੁ ਦੁਆਰੈ ਜਾਵੈ।

ਅਤੇ ਉਹੁ ਬਾਣੀਆ ਨਾ ਬਰਤੁ, ਨਾ ਮਾਉਸੁ, ਨਾ ਆਇਤ ਉਨਾ ਦੀ ਪਰਕਿਰਤੁ ਕੋਈ ਨਾ ਕਰੈ। ਉਸੁ ਬਲੁ ਕੇ ਹਿੰਦੂ ਉਸੁ ਬਾਣੀਐ ਨੂੰ ਭ੍ਰਿਸਟ ਕਰ ਕਹੈ। ਉਨਾ ਲੋਕਾ ਨੇ ਉਸੁ ਬਾਣੀਏ ਕੀ ਬਹੁਤੁ ਚਰਚਾ ਚਲਾਈ। ਚਲੀ ਚਲੀ ਬਾਤ ਰਾਜੇ ਸਿਉਨਾਭੁ ਤਾਈ ਚਲੁ ਪਈ। "ਇਕ ਬਾਣੀਆ ਹਿੰਦੂ ਕਹਾਉਦਾ ਹੈ ਜੀ, ਬਰਤੁ ਨੇਮੁ ਪੂਜਾ ਕਿਛੁ ਨਾਹੀ ਕਰਦਾ ਜੀ।" ਰਾਜੇ ਕਹਿਆ, "ਉਸ ਬਾਣੀਏ ਕਉ ਬੁਲਾਇ ਲਿਆਵੋ।" ਰਾਜੇ ਕੇ ਆਦਮੀ ਬੁਲਾਇ ਲੇ ਗਏ।

ਬਾਣੀਆ ਜਾਇ ਰਾਮੁ ਰਾਮੁ ਕਰਕੈ ਸਿਰ ਨਿਵਾਇ ਕੈ ਨਲੇਰੁ ਰੁਪਈਆ ਲੈ ਮਿਲਿਆ। ਰਾਜੈ ਪੁਛਿਆ, "ਰੇ ਬਾਣੀਏ! ਤੂੰ ਹਿੰਦੂ ਜਨਮੁ ਹੋਇ ਕਰੁ ਭ੍ਰਿਸਟੁ ਕਿਉ ਰਹਦਾ ਹੈ? ਨਾਉਣਾ ਬਰਤ ਪੂਜਾ ਕਿਉ ਨਾਂਹੀ ਕਰਦਾ?"

ਬਾਣੀਐ ਕਹਿਆ, "ਜਿਸ ਕਾਰਣੁ ਤੁਮ੍ਹ ਬਰਤੁ ਨੇਮੁ ਪੂਜਾ ਸੰਜਮੁ ਕਰਦੇ ਹੋ ਸੋ ਮੈ ਬਸਤੁ ਪਾਈ ਹੈ ਜੀ। ਕਿਆ ਬਰਤ ਨੇਮ ਕਰਾ ਜੀ?"

ਰਾਜੇ ਕਹਿਆ, "ਉਹੁ ਕਉਣੁ ਬਸਤੁ ਤੈ ਪਾਈ ਹੈ ਜਿਸੁ ਤੇ ਤੇਰੀ ਨਿਸਾ ਹੋਈ ਹੈ?" ਕਹੈ, "ਜੀ, ਮੈ ਮਹਾਪੁਰਖੁ ਕਾ ਦਰਸਨੁ ਪਾਇਆ ਹੈ ਜੀ। ਉਸੁ ਕੇ ਦਰਸਨੁ ਤੇ ਮੈ ਮੁਕਤੁ ਪਾਈ ਹੈ।" ਰਾਜੈ ਕਹਿਆ, "ਤੇਰੀ ਨਿਸਾ ਹੋਈ ਹੈ ਉਸੁ ਕੇ ਦਰਸਨੁ ਲਗੇ ਤੇ?" ਬਾਣੀਏ ਕਹਿਆ, "ਜੀ, ਜਾਂ ਸ੍ਰੀ ਪ੍ਰਮੇਸਰੁ ਜੀ ਮਿਲਿਆ ਤਾਂ ਨਿਸਾ ਕੀ ਕਿਆ ਚਲੀ ਹੈ ਜੀ।" ਰਾਜੈ ਕਹਿਆ : "ਬਾਣੀਏ, ਕਲਜੁਗੁ ਮੈ ਐਸਾ ਕਉਣੁ ਮਹਾਪੁਰਖੁ ਹੈ ਜਿਸੁ ਕੇ ਦਰਸਨੁ ਲਗੇ ਤੇ ਮੁਕਤੁ ਪਾਈਐ ਜੀ!' ਕਹੈ : 'ਜੀ ਐਸਾ ਸ੍ਰੀ ਗੁਰੂ ਬਾਬਾ ਨਾਨਕ ਜੀ ਹੈ। ਜਿਸੁ ਕੇ ਨਾਇ ਲਈਐ ਤੇ ਮੁਕਤੁ ਪਾਈਐ ਜੀ।"

ਰਾਜੈ ਕਹਿਆ, 'ਉਸੁ ਕੇ ਬਾਕੁ ਮੈਨੂੰ ਸੁਣਾਉ, ਜੈਸਾ ਹੋਵੈਗਾ ਤੈਸਾ ਬਚਨਾ ਤੇ ਪਛਾਣੀਐਗਾ।' ਬਾਣੀਐ ਸ੍ਰੀ ਗੁਰੂ ਬਾਬੇ ਨਾਨਕੁ ਜੀ ਕੀ ਬਾਣੀ ਉਥੈ ਪ੍ਰਗਟੁ ਕਰੀ। ਰਾਜਾ ਸਿਉਨਾਭੁ ਸ੍ਰੀ ਗੁਰੂ ਬਾਬੈ ਨਾਨਕੁ ਜੀ ਕੀ ਬਾਣੀ ਸੁਣ ਕਰੁ ਬਹੁਤੁ ਤ੍ਰਿਪਤੁ ਹੋਇਆ। ਰੋਮੁ ਰੋਮੁ ਮਗਨੁ ਹੋਇਆ। ਸ੍ਰੀ ਗੁਰੂ ਜੀ ਕੀ ਬਾਣੀ ਰਾਜੇ ਨੇ ਜੋ ਸੁਣੀ ਸਮਝੀ। ਕਹੈ, 'ਰੇ ਬਾਣੀਏ! ਜਿਸ ਕੇ ਏਹੁ ਵਾਕੁ ਹੈ ਉਹੁ ਮੇਰਾ ਗੁਰੂ ਹੋਇ ਪਹੁਚਿਆ।" ਰਾਜਾ ਸਿਉਨਾਭੁ ਮਨਸਾ ਕਰਕੈ ਸਿਖੁ ਸ੍ਰੀ ਗੁਰੂ ਜੀ ਕਾ ਹੋਇਆ। ਰਾਜੇ ਕਹਿਆ, "ਰੇ ਭਾਈ ਬਾਣੀਏ! ਤੂੰ ਮੈਨੂੰ ਆਪਣੈ ਨਾਲਿ ਲੈ ਚਲੁ ਜਿਥੈ ਸ੍ਰੀ ਗੁਰੂ ਜੀ ਬਾਬਾ ਨਾਨਕ ਜੀ ਰਹਦਾ ਹੈ। ਮੈ ਭੀ ਦਰਸਨੁ ਕਰਾਗਾ ਤੇਰੈ ਪਿਛੈ।" ਬਾਣੀਐ ਕਹਿਆ, "ਇਉ ਚਲ ਕੈ ਕਿਆ ਜਾਣੀਐ ਤੂੰ ਪਹੁਚੁ ਸਿਕੈਗਾ ਯਾ ਨਾਹੀ। ਪਰੁ ਤੂੰ ਆਪਣੇ ਜੀਅ ਵਿਚਿ ਐਥੈ ਹੀ ਆਰਾਧੁ, ਤੈਨੂੰ ਐਥੈ ਹੀ ਮਿਲੈਗਾ। ਉਹੁ ਅੰਤਰਜਾਮੀ ਹੈ।"

ਰਾਜੈ ਸਿਉਨਾਭੁ ਕਹਿਆ, "ਜਿਸੁ ਧਰਤੀ ਸ੍ਰੀ ਗੁਰੂ ਬਾਬਾ ਨਾਨਕ ਜੀ ਰਹਦਾ ਹੈ ਸੋ ਦਸੁ।" ਕਹੈ, "ਜੀ, ਉਹੁ ਲਹਉਰੁ ਤੇ ਕੋਹਾਂ ਪੰਦਰਾ ਸੋਲਾ ਪਾਸੁ ਦਰੀਆਉ ਕੈ ਕਿਨਾਰੈ ਕਰਤਾਰਪੁਰ ਨਗਰ ਬੰਧਿਆ ਹੈ ਜੀ, ਜਿਥੈ ਸ੍ਰੀ ਗੁਰੂ ਬਾਬਾ ਨਾਨਕੁ ਜੀ ਰਹਦਾ ਹੈ। ਉਹੁ ਸਭਨੀ ਥਾਈ ਹਾਜਰੁ ਹੈ ਜਿਥੈ ਅਰਾਧੀਐ ਤਿਥੈ ਹੀ ਹਾਜਰੁ ਹੈ।"

ਰਾਜੈ ਕਹਿਆ, 'ਲਹਉਰੁ ਕਉ ਚਲੋ, ਜਾਇ ਦਰਸਨੁ ਕਰੀਐ।' ਉਨੁ ਬਾਣੀਐ ਕਹਿਆ, "ਜੀ, ਮਹਾ ਪੁਰਖੁ ਕਾ ਸੁਭਾਉ ਹੈ ਆਪੁ ਤੇ ਚਲ ਕੈ ਕੋਈ ਨਾਹੀ ਪਹੁਚੁ ਸਿਕਿਆ ਜੀ। ਪਰ ਤੂੰ ਆਪਣੇ ਆਤਮੈ ਬਿਖੈ ਐਥੈ ਹੀ ਅਰਾਧੁ। ਸ੍ਰੀ ਗੁਰੂ ਬਾਬਾ ਨਾਨਕੁ ਜੀ ਅੰਤਰੁਜਾਮੀ ਹੈ। ਤੈਨਉ ਇਥੈ ਹੀ ਦਰਸਨੁ ਦੇਹਗੇ।" ਰਾਜੈ ਏਹੁ ਬਾਤੁ ਮੰਨੁ ਲੀਤੀ। ਬਾਣੀਆ ਰਾਜੇ ਤੇ ਬਿਦਿਆ ਹੋਇਆ।

ਬਾਣੀਐ ਚਲਦੀ ਬਾਰ ਕਹਿਆ, "ਰਾਜੇ! ਤੂੰ ਧੰਨੁ ਹੈ, ਸ੍ਰੀ ਗੁਰੂ ਬਾਬਾ ਨਾਨਕੁ ਤੇਰੀ ਭਾਉਨੀ ਕਾ ਸਦਕਾ ਤੈਨਉ ਇਥੈ ਹੀ ਦਰਸਨ ਦੇਹਗੇ।" ਰਾਜੈ ਏਤੁ ਬਾਤੁ ਮੰਨ ਲੀਤੀ। ਕਿ ਜਾਪੈ ਕਿਤੁ ਰੂਪੁ ਤੈਨਉ ਦਰਸਨੁ ਦੇਹਗੇ। ਜੋਗੀ ਕੈ ਰੂਪੁ ਯਾ ਬ੍ਰਾਹਮਣ ਕੈ ਰੂਪੁ ਡੰਡਧਾਰੀ ਕੈ ਰੂਪੁ ਕਿ ਜਾਪੈ ਕਿਤੁ ਰੂਪੁ ਤੁਝ ਕਉ ਦਰਸਨੁ ਦੇਹਗੇ। ਉਹੁ ਅਬਿਨਾਸੀ ਪੁਰਖੁ ਹੈ। ਤੂੰ ਹੁਸੀਆਰੁ ਰਹੀਉ।" ਉਹੁ ਬਾਣੀਆ ਉਥੈ ਤੇ ਜਹਾਜੁ ਭਰ ਕੈ ਪਛਮੁ ਕਉ ਚਲਿਆ, ਰਾਜੇ ਕਉ ਪਿਛੈ ਬਹੁਤੁ ਉਦਾਸੀ ਲਗੀ ਰਹੀ ਸ੍ਰੀ ਗੁਰੂ ਬਾਬੇ ਨਾਨਕ ਜੀ ਕੇ ਦਰਸਨੁ ਕੀ।

ਤਿਤੁ[1] ਦਿਨ ਤੇ ਬੈਠੇ ਉਠਦੇ ਜਾਗਦੇ ਅਠੋ ਪਹਰੁ ਸ੍ਰੀ ਗੁਰੂ ਜੀ ਕੇ ਧਿਆਨ ਵਿਚਿ ਰਹੈ। ਰਾਜੈ ਸ੍ਰੀ ਗੁਰੂ

1. ਉਸ (ਦਿਨ)।

ਜੀ ਕੇ ਦਰਸਨੁ ਕਰਨ ਕੀ ਨਮਿਤ ਇਕ ਉਪਾਉ ਕੀਤਾ। ਰਾਜੈ ਭਲੀਆਂ ਭਲੀਆਂ ਚੇਰੀਆਂ ਸਰੂਪਵੰਤੁ ਪੈਦੈ[1] ਕਰੀਆਂ। ਉਨੁ ਕਉ ਰਾਜੈ ਕਹਿਆ : 'ਜਿ ਕੋਈ ਆਵੈ ਤਿਸੁ ਕੀ ਤੁਮ ਸੇਵਾ ਕਰਿਆ ਕਰੋ, ਸੰਨਿਆਸੀ ਦਿਗੰਬਰੁ ਬ੍ਰਹਮਚਾਰੀ ਜੋਗੀ ਬੈਸਨੋ ਹਿੰਦੂ ਮੁਸਲਮਾਨੁ ਜਿਸੁ ਕੀ ਸੇਵਾ ਕਰਨੀ, ਐਸੀ ਸੇਵਾ ਕਰੋ ਉਸ ਕਾ ਧਰਮੁ ਛੁਟੁ ਜਾਵੈ।" ਰਾਜੈ ਮਨ ਮੈ ਕਹਿਆ, "ਜਿ ਕੋਈ ਪੂਰਨ ਮਹਾ ਪੁਰਖੁ ਹੋਇਗਾ ਤਿਸੀ ਕਾ ਧਰਮੁ ਰਹੈਗਾ। ਜਿ ਕੋਈ ਇਸੁ ਕਲੀ ਕਾਲ ਕਾ ਹੋਇਗਾ ਤਿਸ ਕਾ ਧਰਮੁ ਜਾਏਗਾ।" ਰਾਜੈ ਦੇਖਿਆ, "ਐਸੇ ਪਹਰੇ ਵਿਚਿ ਮਹਾਪੁਰਖੁ ਪੂਰਾ ਇਕ ਸ੍ਰੀ ਗੁਰੂ ਬਾਬਾ ਨਾਨਕ ਜੀ ਹੈ, ਹੋਰ ਕੋਈ ਨਾਹੀ। ਜੇ ਪਾਈਐ ਤਾਂ ਇਤੀ[2] ਜੁਗਤੁ ਪਾਈਐ ਨਾਹੀ ਤਾ ਹੋਰੁ ਉਪਾਉ ਕੋਈ ਨਾਹੀ ਪਾਉਣੇ ਕਾ।" ਸ੍ਰੀ ਗੁਰੂ ਬਾਬਾ ਨਾਨਕ ਜੀ ਅੰਤਰੁ ਜਾਮੀ ਪੂਰਨੁ ਪੁਰਖੁ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, ਰਾਜੇ ਸਿਉਨਾਭੁ ਕਉ ਮੇਰੇ ਦਰਸਨੁ ਕੀ ਬਹੁਤੁ ਪਿਆਸੁ ਹੈ, ਉਸੁ ਕੀ ਇਛਾ ਪੂਰੀ ਕਰੀ ਚਾਹੀਐ। ਉਸੁ ਨੇ ਘਾਲੁ ਬਹੁਤੁ ਘਾਲੀ ਹੈ।

ਤਾਂ ਸਿੰਗਲਾਦੀਪੁ[3] ਕੀ ਸੁਰਤੁ ਕਰ ਚਲੇ ਜਾਇ ਬਡੇ ਅਸਗਾਹਿ[4] ਸਮੁਦ੍ਰ ਵਿਚਿ ਖੜੇ ਹੋਏ। ਸ੍ਰੀ ਗੁਰੂ ਜੀ ਬਚਨੁ ਕੀਤਾ 'ਏਹਾ ਅਸਗਾਹੁ ਸਮੁੰਦ੍ਰ ਕਿਉ ਕਰ ਲੰਘੀਐ ? ਸੈਦੋ ਅਰੁ ਘੇਹੋ ਬੇਨਤੀ ਕੀਤੀ, ਕਹੈ, 'ਜੀ, ਮਿਹਰਵਾਨੁ! ਤੇਰੇ ਬਚਨੁ ਕਾ ਸਦਕਾ ਪਹਾੜੁ ਤਰਨਾ ਜੀ।" ਸ੍ਰੀ ਗੁਰੂ ਜੀ ਬਚਨੁ ਕੀਤਾ : 'ਏਹੁ ਸਲੋਕੁ ਤੁਸੀ ਪੜਦੇ ਜਾਵੋ। ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲੁ ਮੂਰਤੁ ਅਜੂਨੀ ਸੈਭੰ ਗੁਰ ਪ੍ਰਸਾਦਿ॥ ਸ੍ਰੀ ਗੁਰੂ ਜੀ ਬਚਨ ਕੀਤਾ : 'ਜਿਸੁ ਸਿਖ ਦੇ ਮੁਹੁ ਵਿਚਿ ਏਹੁ ਸਲੋਕੁ ਹੋਵੈਗਾ, ਉਹੁ ਪੜਦਾ ਜਾਵੈਗਾ ਅਰੁ ਉਸੁ ਦੈ ਪਿਛੈ ਜਿਤਨੀ ਸੁਣੈਗੀ ਤਿਤਨੀ ਹੀ ਭਉਜਲੁ[5] ਪਾਰ ਲੰਘੈਗੀ।'

ਸਿਖੁ ਪੈਰੀ ਪਏ, ਅਰਦਾਸ ਕੀਤੀ, 'ਜੀ ਮਿਹਰਵਾਨੁ, ਜਿਸ ਨੋ ਤੈ ਭਾਵੈਗਾ ਤਿਸੁ ਨੋ ਪਾਰੁ ਲੰਘਾਵੇਗਾ ਜੀ।" ਪਾਰੁ ਸਿੰਗਲਾਦੀਪੁ ਗਏ। ਰਾਜੇ ਕੇ ਅਰਾਧਨੇ ਕਰੁ ਜਾਇ ਉਥੈ ਪ੍ਰਗਟੇ। ਇਕੁ ਬਾਗੁ ਨਉਲਖਾ ਰਾਜੇ ਕਾ ਉਹੁ ਬਾਰਾ ਬਰਸਾ ਕਾ ਸੁੱਕਾ ਥਾ। ਉਸੁ ਕਾ ਦਰਵਾਜਾ ਚਿਣਿਆ ਹੋਇਆ ਥਾ। ਨਾ ਕੋਈ ਉਸੁ ਬਾਗੁ ਵਿਚਿ ਆਵੇ ਨਾ ਕੋਈ ਜਾਵੇ। ਸ੍ਰੀ ਗੁਰੂ ਜੀ ਉਸੁ ਬਾਗੁ ਵਿਚਿ ਜਾਇ ਬੈਠੇ। ਸ੍ਰੀ ਗੁਰੂ ਜੀ ਕੇ ਚਰਨ ਪਉਣੇ ਨਾਲਿ ਬਾਗੁ ਸੁਕੇ ਤੇ ਹਰਿਆ ਹੋਇਆ। ਪਤੁ ਵਾਲੇ ਪਤੁ ਪਏ, ਫੁਲ ਵਾਲੇ ਫੁਲੁ ਪਏ। ਲੋਕੁ ਬਾਗੁ ਦੀਆਂ ਕਲੀਆਂ ਦੇਖੁ ਕਰੁ ਬਹੁਤੁ ਹੈਰਾਨੁ ਹੋਇ ਰਹੇ।

ਲੋਕੀ ਜਾਇ ਬਾਗਵਾਨ ਨੋ ਖਬਰੁ ਕੀਤੀ। ਕਹੈ, 'ਤੂੰ ਕਿਆ ਬੈਠਾ ਹੈ, ਤੇਰੇ ਬਾਗੁ ਵਿਚਿ ਇਕੁ ਫਕੀਰੁ ਦੇ ਚਰਨ ਪਾਉਣੇ ਨਾਲਿ ਹਰਿਆ ਹੋਇਆ ਹੈ।" ਜਾਂ ਬਾਗੁਵਾਨੁ ਜਾਇ ਕਰੁ ਦੇਖੈ ਤਾ ਠੀਕੁ ਹਰਿਆ ਹੋਇਆ ਹੈ ਅਰੁ ਫਕੀਰੁ ਬੈਠਾ ਹੈ। ਬਾਗੁਵਾਨੁ ਨੇ ਜਾਇ ਰਾਜੇ ਨੋ ਕਹਿਆ : 'ਤੂੰ ਕਿਆ ਬੈਠਾ ਹੈ, ਇਕੁ ਫਕੀਰੁ ਦੇ ਪੈਰੁ ਬਾਗੁ ਵਿਚ ਪਉਣੇ ਨਾਲ ਬਾਗੁ ਤੇਰਾ ਹਰਿਆ ਹੋਇਆ ਹੈ ਜੀ।'

ਰਾਜੇ ਨੈ ਪਦਮਣੀਆਂ[6] ਚੇਰੀਆਂ ਭੇਜ ਦਿਤੀਆਂ, 'ਤੁਸੀ ਜਾਇ ਕੈ ਉਸ ਨੋ ਦੇਖ ਆਵੋ, ਉਹ ਕੇਹਾ ਕੁ ਹੈ।" ਉਇ ਚੇਰੀਆ ਜਿ ਕੋਈ ਆਉਦਾ ਥਾ ਤਿਸ ਨੋ ਦੇਖ ਜਾਦੀਆਂ ਥੀਆਂ, ਉਨੀ ਜਾਣਿਆ ਉਹੋ ਜੇਹਾ ਕੋਈ ਏਹੁ ਭੀ ਹੋਵੈਗਾ।

ਚੇਰੀਆ ਆਈਆਂ, ਆਇ ਸ੍ਰੀ ਗੁਰੂ ਜੀ ਪਾਸੁ ਬੈਠੀਆਂ। ਲਗੀਆਂ ਬੁਲਾਵਣ, ਫੇਰੁ ਨੈਣ ਮਟਕਾਉਣ ਲਗੀਆਂ, ਫੇਰੁ ਭਲੇ ਭਲੇ ਮਿਠੇ ਰਸੁ ਕਸੁ ਆਗੈ ਰਖੇ। ਫੇਰੁ ਸੰਗੀਤ ਲਗੀਆਂ ਸੁਣਾਉਣ। ਸ੍ਰੀ ਬਾਬੇ ਜੀ ਕੀ ਲਗੀਆਂ ਸੇਵਾ ਕਰਨੁ। ਕੋਈ ਬਾਰਾ ਬਰਸਾ ਕੀ, ਕੋਈ ਸੋਲਾ ਬਰਸੁ ਕੀ, ਕੋਈ ਬੀਹਾ ਬਰਸਾ ਕੀ। ਕਾਮੁ ਕੰਦਲਾ ਸਰੂਪ। ਮਾਨੋ ਰਾਜੇ ਇੰਦ੍ਰ ਕੀ ਮੋਹਣੀਆ ਹੈ, ਬੈਕੁੰਠ ਪੁਰੀ ਤੇ ਆਈਆ ਹੈ ਚਤੁਰ ਨਾਇਕਾ। ਜਿਨ ਕੇ ਦੇਖੈ ਤੇ ਸੁਰ ਨਰ ਮੁਨ ਜਨ

1. ਭਾਲੀਆਂ।
2. ਇਸੇ।
3. ਲੰਕਾ ਦਾ ਹੀ ਦੂਜਾ ਨਾਮ।
4. ਡੂੰਘਾ।
5. ਭਿਆਨਕ ਸੰਸਾਰ ਸਾਗਰ।
6. ਪਦਮਣੀਆਂ ਜੇਹੀਆਂ ਖੂਬਸੂਰਤ ਔਰਤਾਂ।

ਸਨਕਾਦਕਾ ਬ੍ਰਹਮਾਦਕਾ ਤਪੀ ਤਪੀਸਰੁ ਸਿਫ਼ੀ ਰਿਖੁ ਸਾਰਖੇ[1] ਜੈਸੇ ਕਾ ਧਿਆਨ ਛੁਟ ਜਾਇ। ਸ੍ਰੀ ਗੁਰੂ ਜੀ ਕਉ ਕਹੈ, "ਕਿਛੁ ਖਾਉ ਜੀ, ਕਿਛੁ ਪੀਵੋ ਜੀ, ਕਿਛੁ ਹਮ ਸਿਉ ਖੁਸੀਆ ਮਾਣੋ ਜੀ; ਕਿਛੁ ਮਨ ਕਾ ਬਿਲਾਸੁ ਕਰੋ ਜੀ; ਜੋ ਕਿਛੁ ਇਛਿਆ ਹੈ ਸੋ ਹਮ ਸਿਉ ਕਰੀਐ ਜੀ; ਹਮਾਰੀ ਸਰਧਾ ਪੂਰੀਐ ਜੀ।" ਸ੍ਰੀ ਗੁਰੂ ਜੀ ਬੋਲੇ ਰਾਗੁ ਬਸੰਤ ਵਿਚਿ ਸਬਦ ਕੀਤਾ :

ਜਗੁ ਕਊਆ[2] ਨਾਮੁ ਨਹੀ ਚੀਤਿ॥ ਨਾਮੁ ਬਿਸਾਰਿ ਗਿਰੈ ਦੇਖੁ ਭੀਤਿ॥
ਮਨੂਆ ਡੋਲੈ ਚੀਤਿ ਅਨੀਤਿ॥ ਜਗ ਸਿਉ ਤੂਟੀ ਝੂਠ ਪਰੀਤਿ॥ ੧॥
ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ॥ ਨਾਮ ਬਿਨਾ ਕੈਸੇ ਗੁਨ ਚਾਰੁ॥ ੧॥ ਰਹਾਉ॥
ਘਰੁ ਬਾਲੂ[3] ਕਾ ਘੂਮਨ ਘੇਰਿ॥ ਬਰਖਸਿ ਬਾਣੀ ਬੁਦਬੁਦਾ ਹੇਰਿ॥
ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ॥ ਸਰਬ ਜੋਤਿ ਨਾਮੈ ਕੀ ਚੇਰਿ॥ ੨॥
ਸਰਬ ਉਪਾਇ ਗੁਰੂ ਸਿਰਿ ਮੋਰੁ॥ ਭਗਤਿ ਕਰਉ ਪਗ ਲਾਗਉ ਤੋਰ॥
ਨਾਮਿ ਰਤੋ ਚਾਹਉ ਤੁਝ ਓਰੁ॥ ਨਾਮੁ ਦੁਰਾਇ[4] ਚਲੈ ਸੋ ਚੋਰੁ॥ ੩॥
ਪਤਿ ਖੋਈ ਬਿਖੁ ਅੰਚਲਿ[5] ਪਾਇ॥ ਸਾਚ ਨਾਮਿ ਰਤੋ ਪਤਿ ਸਿਉ ਘਰਿ ਜਾਇ॥
ਕਾਮਨਿ ਚਾਹੈ ਸੁੰਦਰਿ ਭੋਗੁ॥ ਪਾਨ ਫੂਲ ਮੀਠੇ ਰਸ ਰੋਗ॥
ਜੋ ਕਿਛੁ ਕੀਨ੍ਸਿ ਪ੍ਰਭੁ ਰਜਾਇ॥ ਭੈ ਮਾਨੈ ਨਿਰਭਉ ਮੇਰੀ ਮਾਇ॥ ੪॥
ਖੀਲੈ ਬਿਗਸੈ ਤੇਤੋ ਸੋਗ॥ ਪ੍ਰਭ ਸਰਣਾਗਤਿ ਕੀਨ੍ਸਿ ਹੋਗ॥ ੫ ॥
ਕਾਪੜੁ ਪਹਿਰਸਿ ਅਧਿਕੁ ਸੀਗਾਰੁ॥ ਮਾਟੀ ਫੂਲੀ ਰੂਪੁ ਬਿਕਾਰੁ॥
ਆਸਾ ਮਨਸਾ ਬਾਂਧੋ ਬਾਰੁ॥[6] ਨਾਮ ਬਿਨਾ ਸੂਨਾ ਘਰੁ ਬਾਰੁ॥ ੬॥
ਗਾਛਹੁ[7] ਪੁਤ੍ਰੀ ਰਾਜ ਕੁਆਰਿ॥ ਨਾਮੁ ਭਣਹੁ[8] ਸਚੁ ਦੋਤੁ ਸਵਾਰਿ॥
ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ॥ ਗੁਰ ਸਬਦੀ ਬਿਖੁ ਤਿਆਸ[9] ਨਿਵਾਰਿ॥ ੭॥
ਮੋਹਨਿ ਮੋਹਿ ਲੀਆ ਮਨੁ ਮੋਹਿ॥ ਗੁਰ ਕੈ ਸਬਦਿ ਪਛਾਨਾ ਤੋਹਿ॥
ਨਾਨਕ ਚਾਹਹਿ ਪ੍ਰਭੁ ਦੁਆਰਿ॥ ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ॥ ੮॥ ੧॥

ਅਸਟਪਦੀ ਉਨਾ ਚੇਰੀਆ ਕੈ ਪਰਥਾਇ ਹੋਰੁ ਹੋਈ। ਸ੍ਰੀ ਬਾਬੈ ਜੀ ਕਹਿਆ,"ਬਿਨਾ ਸ੍ਰੀ ਪਰਮੇਸਰੁ ਜੀ ਕੇ ਨਾਮੁ ਅਉਰ ਸਭ ਮਿਥਿਆ[10] ਹੈ, ਪਰਮੇਸਰੁ ਸਿਮਰਿਆ ਕਰੋ।" ਇਕ ਸਬਦੁ ਉਨਾ ਕੇ ਪਰਥਾਇ ਹੋਰੁ ਹੋਇਆ ਰਾਗ ਆਸਾ ਵਿਚਿ। ਉਨਾ ਕਉ ਸੰਤੋਖ ਕੇ ਅਭਰਣ[11] ਭੂਖਣ ਸੀਗਾਰੁ ਬਖਸੀਦੇ ਹੈਨ ਅਰੁ ਨਾਮੁ ਦਿੜਾਈਦਾ ਹੈ :

ਮਨੁ ਮੋਤੀ ਜੇ ਗਹਣਾ ਹੋਵੈ ਪਉਣੁ[12] ਹੋਵੈ ਸੂਤ ਧਾਰੀ[13]॥

1. ਜੇਹੇ, ਵਰਗੇ।
2. ਕਾਂ।
3. ਰੇਤਾ।
4. ਲੁਕਾਇ, ਛੁਪਾਇ।
5. ਪੱਲੇ ਵਿਚ।
6. ਭਾਰ।
7. ਗੱਛੋ, ਜਾਓ।
8. ਜਪੋ।
9. ਤ੍ਰਿਖਾ, ਪਿਆਸ।
10. ਝੂਠ।
11. ਗਹਿਣੇ ਗੱਟੇ।
12. ਸ੍ਵਾਸ।
13. ਸੂਤ ਦੀ ਡੋਰ।

ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ ਰਾਵੈ ਲਾਲ[1] ਪਿਆਰੀ॥ ੧॥
ਲਾਲ ਬਹੁ ਗੁਣਿ ਕਾਮਣਿ ਮੋਹੀ॥ ਤੇਰੇ ਗੁਣ ਹੋਹਿ ਨ ਅਵਰੀ॥ ੧॥ ਰਹਾਉ॥
ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ ਦੰਤੁ[2] ਲੇਈ॥
ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ॥ ੨॥
ਮਧੁਸੂਦਨੁ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ॥
ਧੀਰਜੁ ਧੜੀ[3] ਬੰਧਾਵੈ ਕਾਮਣਿ ਸ੍ਰੀ ਰੰਗੁ[4] ਸੁਰਮਾ ਦੇਈ॥ ੩॥
ਮਨ ਮੰਦਰਿ ਜੇ ਦੀਪਕੁ[5] ਜਾਲੇ ਕਾਇਆ ਸੇਜ ਕਰੇਈ॥
ਗਿਆਨ ਰਾਉ[6] ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ॥ ੪॥ ੧॥

ਤਾਂ ਉਨਾ ਚੇਰੀਆਂ ਕਉ ਸੰਤੋਖੁ ਹੋਇਆ। ਅੰਤਰ ਕੀ ਅਗਨੁ ਨਿਵਰਤੁ ਹੋਈ। ਸ੍ਰੀ ਗੁਰੂ ਜੀ ਕੇ ਉਪਦੇਸੁ ਕਰੁ ਦਰਸਨੁ ਕਰਦੀਆ ਹੀ ਸੀਤਲ ਹੋਈਆ ਉਨੁ ਕਉ ਬ੍ਰਹਮੁ ਗਿਆਨੁ ਉਪਜਿ ਆਇਆ। ਉਨੁ ਕੀ ਅਗਿਆਨੁ ਬੁਧੁ ਮਿਟਿ ਗਈ। ਸਾਂਤ ਕੇ ਘਰ ਵਿਚਿ ਆਇ ਗਈਆਂ। ਗੁਰੂ ਗੁਰੂ ਲਗੀਆਂ ਜਪਣ, ਮਹਾ ਪੁਰਖੁ ਕੇ ਉਪਦੇਸੁ ਕਰੁ ਖੁਸੀ ਕਰੁ ਕੋਰੁ ਸਾਧੁ ਕੀ। ਅਮ੍ਰਿਤ ਦ੍ਰਿਸਟਿ ਬੀਚੁ ਜੋ ਆਈਆਂ। ਭ੍ਰਿਗੀ ਕੀਟੁ ਕੀ ਨਿਆਈ ਰੰਗੀਨੁ ਹੋਇ ਗਈਆਂ। ਜੈਸੇ ਚਕੋਰੁ ਚੰਦੁ ਨਾਲਿ ਉਰਝਾਇ ਰਹਦਾ ਹੈ, ਤੈਸੇ ਹੀ ਸ੍ਰੀ ਗੁਰੂ ਜੀ ਕੇ ਦਰਸਨੁ ਨਾਲ ਉਰਝ ਰਹੀਆਂ। ਅਲਮਸਤੁ ਦਿਵਾਨੀਆ ਪ੍ਰੇਮ ਕੇ ਪਿਆਲੇ ਪੀਉਣੇ ਨਾਲ ਮਗਨੁ ਹੋਇ ਰਹੀਆ, ਜੈਸੇ ਜਲ ਸਿਉ ਜਲ ਮਿਲ ਜਾਂਦਾ ਹੈ ਤੈਸੇ ਹੀ ਪ੍ਰੇਮ ਭਗਤੁ ਸਿਉ ਲੀਨੁ ਹੋਇ ਗਈਆ। ਰਾਜੇ ਪਾਸੁ ਆਈਆ। ਰਾਜਾ ਜਿਉ ਆਗੈ ਬੁਲਾਉਦਾ ਥਾ ਤਿਵੀ ਲਗਾ ਬੁਲਾਉਣ। ਤਾਂ ਉਨਾਂ ਚੇਰੀਆ ਕਹਿਆ : 'ਰਾਜਾ ਜੀ! ਅਬ ਹਮ ਕਉ ਤੁਮੇ ਹਾਸੀ ਕੀ ਬਾਤ ਨਾ ਕਰਿਆ ਕਰੋ ਜੀ ਅਬਿ ਤੂ ਹਮਾਰਾ ਪਿਤਾ ਹੈ।' ਰਾਜਾ ਹੈਰਾਨੁ ਹੋਇ ਰਹਿਆ, ਕਹੈ, 'ਏ ਪਰਮੇਸਰੁ ਜੀ, ਏ ਤਾਂ ਮੈਨਉ ਏਕ ਘੜੀ ਭੀ ਨ ਥੇ ਛਡਦੀਆਂ ਅਬਿ ਜੋ ਪਿਤਾ ਕਹਿਦੀਆ ਹੈ ਅਬਿ ਇਨਿ ਕਉ ਮਹਾ ਪੁਰਖੁ ਮਿਲਿਆ ਹੈ।" ਤਬ ਰਾਜੇ ਪੁਛਿਆ 'ਰੀ[7] ਤੁਮ ਕਉ ਕਿਆ ਹੋਇਆ ਹੈ?' ਚੇਰੀਆ ਕਹਿਆ, 'ਰਾਜਾ ਜੀ, ਹਮ ਕਉ ਸਾਧੂ ਨੇ ਨਰਕ ਤੇ ਕਢ ਕਰ ਸੁਰਗੁ ਮੈ ਪਾਇਆ ਹੈ। ਮਹਾ ਪੁਰਖੁ ਕਾ ਜੋ ਹਮ ਕਉ ਦਰਸਨੁ ਹੋਇਆ ਹੈ, ਹਮਾਰੇ ਕੋਈ ਅੰਕੁਰੁ ਪਿਛਲੇ ਭਾਗ ਥੇ ਸਾਧੁ ਭੇਟਿਆ ਹੈ ਜੀ।" ਤਬ ਰਾਜੈ ਬੁਝਿਆ, ਸਹੀ ਉਹੋ ਮਹਾਪੁਰਖੁ ਆਇਆ ਹੈ।

ਤਾਂ ਰਾਜਾ ਦਉੜਿਆ। ਜਾ ਰਾਜਾ ਆਇ ਕੈ ਦੇਖੈ, ਅਗੈ ਮਹਾ ਪੁਰਖੁ ਮਗਰੁ[8] ਦਿਤੀ ਖੜਾ ਹੈ। ਰਾਜਾ ਜਾਇ ਖੜਾ ਹੋਇਆ। ਸ੍ਰੀ ਗੁਰੂ ਜੀ ਬੂਟੇ ਕੈ ਤਲੇ ਖੜੇ ਥੇ, ਪਿਛੈ ਲਗਾ ਰਾਜਾ ਭੀ ਖੜਾ ਹੋਇ ਰਹਿਆ। ਕਈ ਦਿਨਿ ਰਾਜਾ ਸ੍ਰੀ ਗੁਰੂ ਜੀ ਕੈ ਪਿਛੈ ਲਗਾ ਫਿਰਿਆ। ਜਾ ਕਈ ਕੁ ਦਿਨ ਗੁਜਰੇ ਤਾਂ ਸ੍ਰੀ ਗੁਰੂ ਜੀ ਫੇਰ ਉਸੇ ਸਿੰਘਾਸਣੁ ਆਇ ਬੈਠੇ। ਸ੍ਰੀ ਗੁਰੂ ਜੀ ਕਹਿਆ, 'ਰਾਜਾ ਜੀ! ਚੰਗਾ ਭਲਾ ਹੈ?' ਰਾਜੈ ਕਹਿਆ, 'ਜੀ, ਤੇਰੇ ਆਜੁ ਦਰਸਨੁ ਕਰਨੈ ਨਾਲ ਬਹੁਤੁ ਚੰਗੇ ਭਲੇ ਹਾ ਜੀ।' ਫੇਰ ਬਚਨੁ ਹੋਇਆ, 'ਰਾਜਾ! ਅਨੰਦ ਹੈ?' ਰਾਜੇ ਕਹਿਆ। ਜੀ ਤੇਰੇ ਪਰਸਾਦੁ[9] ਕਰੁ ਬਹੁਤੁ ਅਨੰਦ ਹੈ ਜੀ।'

ਸ੍ਰੀ ਗੁਰੂ ਜੀ ਕਹਿਆ : 'ਰਾਜਾ, ਕਿਛੁ ਸਹੀ ਕਰ ਸਿਕੈ ਨਾਹੀ, ਏਹੁ ਸ੍ਰੀ ਗੁਰੂ ਜੀ ਹੈ ਜਾ ਕੋਈ ਅਉਰੁ ਹੈ।' ਰਾਜੈ ਅਗੈ ਉਸੁ ਬਾਣੀਏ ਤੇ ਲਿਖ ਲਇਆ ਥਾ। ਨਾਉ ਸ੍ਰੀ ਗੁਰੂ ਬਾਬਾ ਨਾਨਕ ਜੀ ਹੈ। ਜਾਤ ਖਤ੍ਰੀ ਬੇਦੀ ਕੈ

---

1. ਲਲਨ, ਲਲਾ, ਪ੍ਰਿਯ, ਪ੍ਰੀਤਮ, ਪਿਆਰਾ (ਵਾਹਿਗੁਰੂ)।
2. ਦਾਮੋਦਰ (ਈਸ਼ਰ) ਦਾ ਨਾਮ ਰੂਪ ਦੰਦ ਖੰਡ।
3. ਧੀਰਜ ਰੂਪ ਧੜੀ (ਮਾਂਗ)।
4. ਸ੍ਰੀ (ਲੱਛਮੀ) ਤੋਂ ਰੰਗ (ਨਾਚ ਕਰਾਉਣ ਵਾਲਾ) ਪਰਮੇਸ਼ਰ।
5. ਦੀਵਾ।
6. ਗਿਆਨ ਰੂਪ ਰਾਜਾ।
7. ਨੀ।
8. ਪਿੱਠ।
9. ਕਿਰਪਾ ਕਰਕੇ।

ਘਰੁ ਜਨਮੁ ਹੈ, ਘਰ ਕਰਤਾਰਪੁਰ ਹਨ। ਜਨਮ ਸੁਥਾਨੁ ਤਲਵੰਡੀ ਰਾਇ ਭੋਇ ਭੱਟੀ ਦੀ ਵਸਦੀ[1] ਵਿਚਿ ਵਸਦਾ ਹੈ। ਰਾਜੈ ਕੈ ਜੀਅ ਬਸੀ ਮੈ ਪੁਛਾਂ।

ਰਾਜੈ ਪੁਛਿਆ, "ਏ ਗੁਸਾਂਈ ਜੀ! ਤੁਮਾਰਾ ਨਾਉ ਕਿਆ ਹੈ? ਅਰੁ ਜਾਤੁ ਕਿਆ ਹੈ?" ਸ੍ਰੀ ਗੁਰੂ ਬਾਬਾ ਕਹਿਆ, **'ਜਾਤਉ ਭੀਤਰਿ[2] ਮਹਲਿ ਬੁਲਾਵਹਿ ਪੁਛਉ ਬਾਤ ਨਿਰੰਤੀ[3] ॥ ੧॥ ਰਹਾਉ॥"**

ਰਾਜੈ ਕਹਿਆ, "ਗੁਸਾਂਈ, ਤੁਮ ਜੋਗੀ ਹੋ ਜੀ?" ਸ੍ਰੀ ਗੁਰੂ ਜੀ ਕਹਿਆ : **'ਜੋਗੀ ਜੁਗਤਿ ਨਾਮੁ ਨਿਰਮਾਇਲੁ ਤਾ ਕੈ ਮੈਲੁ ਨ ਰਾਤੀ॥ ਪ੍ਰੀਤਮ ਨਾਥੁ ਸਦਾ ਸਚੁ ਸੰਗੇ ਜਨਮ ਮਰਨ ਗਤਿ ਬੀਤੀ[4] ॥ ੧॥'**

ਰਾਜੈ ਕਹਿਆ, "ਗੁਸਾਂਈ ਜੀ! ਤੁਮ ਬ੍ਰਾਹਮਣ ਹੋ ਜੀ?" ਸ੍ਰੀ ਗੁਰੂ ਜੀ ਕਹਿਆ : **'ਬ੍ਰਹਮਣੁ ਬ੍ਰਹਮੁ ਗਿਆਨ ਇਸਨਾਨੀ, ਹਰਿ ਗੁਣ ਪੂਜੈ ਪਾਤੀ॥ ਏਕੋ ਨਾਮੁ ਏਕੁ ਨਾਰਾਇਣੁ ਤ੍ਰਿਭਵਣ ਏਕਾ ਜੋਤੀ'** ॥ ੨॥

ਰਾਜੇ ਕਹਿਆ, "ਗੁਸਾਈ ਜੀ! ਤੁਮ ਖਤ੍ਰੀ ਹੋ?" ਸ੍ਰੀ ਗੁਰੂ ਜੀ ਕਹਿਆ **"ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ॥ ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ॥ ੩॥'**

ਰਾਜੈ ਕਹਿਆ, "ਜੀ, ਮੈਨਉ ਇਕ ਸਿਰਾ ਬਤਾਵੋ ਜੀ ਤਾ ਮੈ ਸਮਝਾ ਜੀ, ਅਰੁ ਮਹਾ ਪੁਰਖੁ ਕੀ ਬੋਲੀ ਮਹਾ ਪੁਰਖੁ ਹੀ ਸਮਝੈ ਜੀ।" ਸ੍ਰੀ ਗੁਰੂ ਜੀ ਕਹਿਆ **'ਦੋਵੈ ਸਿਰੇ ਸਤਿਗੁਰੂ ਨਿਬੇੜੇ, ਸੋ ਬੂਝੈ ਜਿਸੁ ਏਕ ਲਿਵ ਲਾਗੀ ਜੀਅਹੁ ਰਹੈ ਨਿਭਰਾਤੀ॥[5] ਸਬਦੁ ਵਸਾਏ ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ॥ ੪॥**

ਰਾਜੈ ਕਹਿਆ, "ਜੇ ਤੁਮ ਜਾਤ ਜਨਮ ਬਤਾਵੋ ਜੀ ਤਾ ਮੈ ਸਮਝਾ ਜੀ ਅਰੁ ਅਪਨਾ ਘਰੁ ਦਸੋ ਜੀ। ਤੁਮ ਕਰਤਾਰਪੁਰ ਯਾ ਤਲਵੰਡੀ ਕਾ ਨਾਉ ਲੇਵੈ ਤਾ ਮੈ ਸਮਝਾ।" ਰਾਜੈ ਕਹਿਆ, "ਜੀ, ਗੁਸਾਂਈ! ਤੁਮਾਰਾ ਘਰ ਕਿਸ ਧਰਤੀ ਮੈ ਹੈ ਜੀ?" ਸ੍ਰੀ ਗੁਰੂ ਜੀ ਕਹਿਆ **"ਊਪਰਿ ਗਗਨੁ[6] ਗਗਨ ਪਰਿ ਗੋਰਖੁ[7] ਤਾ ਕਾ ਅਗਮ ਗੁਰੂ ਪੁਨਿ ਵਾਸੀ। ਗੁਰ ਬਚਨੀ ਬਾਹਰਿ ਘਰਿ ਏਕੋ, ਨਾਨਕੁ ਭਇਆ ਉਦਾਸੀ[8] ॥ ੫॥ ੧੧॥**

ਜਬ ਕਹਿਆ, 'ਨਾਨਕ ਭਇਆ ਉਦਾਸੀ' ਤਾ ਰਾਜੈ ਕਹਿਆ, "ਸਹੀ ਏਹੋ ਸ੍ਰੀ ਬਾਬਾ ਨਾਨਕ ਜੀ ਹੈ।" ਰਾਜਾ ਬਹੁਤੁ ਹਰਖੁਮਾਨੁ[9] ਹੋਇਆ। ਕਹੈ : 'ਭਾਈ ਅਜੁ ਮੇਰੇ ਬੜੇ ਧਨ ਭਾਗ ਹੋਏ, ਐਸਾ ਪੂਰਾ ਸਤਿਗੁਰੂ ਮੈਨਉ[10] ਮਿਲਿਆ ਹੈ।"

ਰਾਜਾ ਪਰਦਖਣਾ ਦੇ ਕਰੁ[11] ਆਇ ਪੈਰੀ ਪਇਆ। ਰਾਜੈ ਕਹਿਆ, "ਜੀ ਪਾਤੁਸਾਹੁ ਜੋ ਕਿਛੁ ਹੈ ਸੋ ਤੁਮ ਕਉ ਮਲੂਮੁ ਹੈ ਜੀ। ਮੇਰੇ ਜੀਅ ਕੇ ਤੁਮ ਅੰਤਰੁਜਾਮੀ[12] ਹੋ ਜੀ। ਤੁਮ ਸ੍ਰੀ ਪਰਮੇਸਰੁ ਪੂਰਨੁ ਹੋ ਜੀ ਮੇਰੇ ਮਨੁ ਬਿਖੈ ਏਹੁ ਮਤੁ ਨਾਹੀ ਜੀ, ਤੁਮ ਕਉ ਸਹੀ ਕਰ ਸਕਉ ਜੀ। ਜਿਹਬਾ ਬਿਖੈ ਏਹੁ ਪਹੁਚ ਨਾਹੀ ਤੁਮਾਰੀ ਉਸਤਤੁ ਕਰ ਸਿਕਾ ਜੀ। ਨੇਤ੍ਰਾ ਬਿਖੈ ਏਹੁ ਜੋਤੁ ਨਾਹੀ ਅਉਰੁ ਕਿਛੁ ਦੇਖ ਸਿਕਾ ਜੀ। ਚਰਨਾ ਬਿਖੈ ਏਹੁ ਪਹੁਚੁ ਨਾਹੀ ਰਹੀ ਅਉਰੁ ਕਿਸੀ ਕੀ ਸੇਵਾ ਕਰ ਸਕਾ ਜੀ। ਜੀ, ਮਿਹਰਵਾਨੁ! ਹੇ ਦੀਨ ਦਿਆਲੁ ਜੀ! ਅਨਾਥਾ ਕੇ ਨਾਥੁ ਜੀ! ਮਨਸਾ ਕੇ ਦਾਤੇ ਜੀ। ਹੇ ਗੁਰ ਦੇਉ ਜੀ! ਕਿਰਪਾਲ ਹੋਈਐ ਜੀ ਆਪੁਨੇ ਚੇਰੇ ਪਰੁ ਜੀ, ਜੇ ਤੁਮ ਭਾਵ ਤੁਮ ਅੰਤਰਜਾਮੀ ਹੋ ਜੀ।"

---

1. ਬਸਤੀ, ਆਬਾਦੀ।
2. ਅੰਦਰ।
3. ਨਿਰੰਤਰ, ਬਿਨਾਂ ਅੰਤਰ (ਫ਼ਰਕ) ਦੇ।
4. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਾਰੂ ਮਹਲਾ ੧ ਸਿਰਲੇਖ ਹੇਠ ਇਹ ਦੋ ਤੁਕਾਂ ਪਹਿਲਾਂ ਤੇ ਬਾਕੀ ਕੁਝ ਅੱਗੇ-ਪਿੱਛੇ ਹੋ ਕੇ ਆਈਆਂ ਹਨ। ਏਥੇ ਲਿਖਾਰੀ ਨੇ ਉਸ ਕ੍ਰਮ ਵਲੋਂ ਕੁਝ ਬੇਪਰਵਾਹੀ ਵਰਤੀ ਹੈ।
5. ਭ੍ਰਾਂਤਿ (ਭ੍ਰਮ-ਭੁਲੇਖੇ) ਤੋਂ ਰਹਿਤ।
6. ਦਸਮ ਦੁਆਰਾ।
7. ਗੋ ਰੂਪ ਇੰਦ੍ਰੀਆਂ ਦੀ ਰਖ (ਰੱਖਿਆ) ਕਰਨ ਵਾਲਾ ਪਰਮਾਤਮਾ।
8. ਇਹ ਸ਼ਬਦ ਮਾਰੂ ਮਹਲਾ ੧ ਦਾ ਹੈ।
9. ਪ੍ਰਸੰਨ।
10. ਮੈਨੂੰ।
11. ਚੁਫੇਰੇ ਪਰਿਕ੍ਰਮਾ ਕਰਕੇ।
12. ਅੰਦਰਲੀਆਂ ਗੱਲਾਂ ਜਾਣਨ ਵਾਲੇ।

ਸ੍ਰੀ ਗੁਰੂ ਜੀ ਕਹਿਆ, "ਰਾਜਾ! ਤੂ ਜਾਇ ਕਰੁ ਧਰਮਸਾਲਾ ਕੀ ਠਉਰੁ ਕਰਾਉ ਤਾ ਹਮ ਚਲੈਗੇ।' ਰਾਜੇ ਕਉ ਆਗਿਆ ਹੋਈ। ਰਾਜੈ ਮਥਾ ਟੇਕੁ ਕੈ ਜਾਇ ਧਰਮਸਾਲਾ ਕੀ ਠਉਰੁ ਅਛੀ ਕਰਾਈ। ਅਗਰ ਚੰਦਨੁ ਨਾਲ ਲੇਪਨੁ ਕਰਾਇਆ। ਅਛੇ ਬਿਛਾਵਣੇ ਬਿਛਾਏ। ਰਾਜਾ ਫੇਰ ਸ੍ਰੀ ਗੁਰੂ ਜੀ ਪਾਸੁ ਆਇਆ। ਕਹੈ : ਸ੍ਰੀ ਗੁਰੂ ਜੀ ਕਉ ਲੈ ਆਵਾ। ਜਾਂ ਰਾਜਾ ਆਇ ਕਰੁ ਦੇਖੈ ਸ੍ਰੀ ਗੁਰੂ ਜੀ ਉਥੈ ਨਾਹੀ। ਤਾ ਰਾਜਾ ਇਉ ਗਿਰ ਪਇਆ ਜਿਉ ਬਗੁਲਾ ਭਉ ਕੈ ਗਿਰ ਪਉਦਾ ਹੈ। ਤਾਂ ਰਾਜੇ ਕੇ ਲੋਕੁ ਹੈਰਾਨ ਹੋਇ ਰਹੇ। ਕਹੈ, "ਰਾਜੇ ਕਉ ਕਿਆ ਹੋਇਆ ਹੈ ਜੋ ਆਉਦਾ ਹੀ ਗਿਰ ਪੈਇਆ ਹੈ।" ਤਾਂ ਉਨਾ ਨੈ ਪੰਕੜ ਕੈ ਬੈਠਾਇਆ। ਰਾਜਾ ਨੰਗਾ ਹੀ ਸ੍ਰੀ ਗੁਰੂ ਗੁਰੂ ਕਰਦਾ ਫਿਰੈ ਉਦਿਆਨ[1] ਮੈ।

ਸ੍ਰੀ ਗੁਰੂ ਜੀ ਅੰਤਰਜਾਮੀ ਕਹਿਆ ਰਾਜੇ ਕੀ ਪ੍ਰੀਤ ਐਸੀ ਹੀ ਹੈ ਮੇਰੇ ਦਰਸਨੁ ਨਾਲਿ। ਸ੍ਰੀ ਗੁਰੂ ਜੀ ਫੇਰ ਆਇ ਦਰਸਨੁ ਦਿਤਾ। ਤਾ ਰਾਜੇ ਕਉ ਸੁਧੁ ਹੋਈ, ਆਇ ਚਰਨੀ ਲਗਿਆ। ਰਾਜੈ ਹਥੁ ਜੋੜ ਕੈ ਅਰਦਾਸ ਕੀਤੀ ਕਹੈ, 'ਜੀ, ਮਿਹਰਵਾਨੁ! ਦੈਇਆ ਕਰਕੈ ਧਰਮਸਾਲਾ ਵਿਚਿ ਅਪੁਨੈ ਚਰਨ ਪਾਈਐ ਜੀ।' ਸ੍ਰੀ ਗੁਰੂ ਜੀ ਰਾਜੈ ਕੇ ਡੇਰੇ ਆਏ।

ਰਾਣੀ ਚੰਦ੍ਰਕਲਾ ਅਤੇ ਰਾਜਾ ਦੋਵੈ ਜਣੇ ਹਥ ਬੰਧੁ ਖੜੇ ਹੋਏ। ਮਥਾ ਟੇਕ ਕੈ ਅਰਦਾਸ ਕੀਤੀ : 'ਜੀ ਮਿਹਰਵਾਨ! ਅਸਾਡਾ ਕਿਉ ਕਰੁ ਭਲਾ ਹੋਵੈ ਜੀ। ਤੁਸੀ ਮੁਹ ਨਾਹੀ ਕਿਛੁ ਪਾਉਦੇ ਜੀ।'

ਰਾਜਾ ਚਰਨੀ ਲਾਇਆ। ਜਨਮ ਮਰਨ ਰਾਜੇ ਕਾ ਕਟਿਆ। ਸਿਖ ਹੋਇਆ। ਸੈਦੋ ਘੇਹੋ ਬਚਨੁ ਮਾਫਕੁ ਪਾਹੁਲ ਦਿਤੀ। ਸਾਰਾ ਸਿੰਗਲਾਦੀਪੁ ਰਾਜੇ ਨੇ ਬਖਸਿਆ। ਸ੍ਰੀ ਗੁਰੂ ਜੀ ਬਹੁਤ ਮਿਹਰਵਾਨੁ ਹੋਏ, ਬਹੁਤੇ ਦਿਨੁ ਰਹੇ, ਉਥੈ ਬਾਣੀ ਪਰਗਟੁ ਕੀਤੀ। ਸਾਰਾ ਦੇਸੁ ਸਿਖੁ ਹੋਇਆ ਅਰੁ ਜਿਤਨੀ ਧਰਤੀ ਸੁਮੰਦ੍ਰ ਤੇ ਉਰੈ ਹੈ ਤੈਸੀ ਹੀ ਧਰਤੀ ਸਮੁੰਦਰ ਤੈ ਪਰੈ ਭੀ, ਸਤਾਰਾ ਰਾਜੇ ਉਥੈ ਰਾਜੁ ਕਰਦੇ ਥੇ। ਸ੍ਰੀ ਗੁਰੂ ਜੀ ਕੇ ਬਚਨੁ ਕਰੁ ਇਕੁ ਰਾਜਾ ਸਿਉਨਾਭੁ ਹੀ ਰਾਜੁ ਲਗਾ ਕਰਨ। ਉਸ ਧਰਤੀ ਕੀ ਬਡਿਆਈ ਰਾਜੇ ਸਿਉਨਾਭੁ ਕਉ ਦਿਤੀ, ਸਾਰਾ ਸਿੰਘਲਾਦੀਪੁ ਰਾਜੇ ਨੋ ਸਉਪਿਆ। ਉਹੁ ਮੁਲਖੁ ਗੁਰੂ ਗੁਰੂ ਲਗਾ ਜਪਣੁ।

ਉਥੈ ਧਰਮਸਾਲ[2] ਬਧੀ, ਸਬਦ ਦਿੜਾਇਆ। ਇਕੀ ਮਣੁ ਲੂਣ ਰਾਜੇ ਸਿਉਨਾਭੁ ਕੀ ਰਸੋਈ ਵਿਚਿ ਲਗਾ ਪਉਣ[3] । ਉਥੈ ਪ੍ਰਾਨ ਸੰਗਲੀ[4] ਕੀ ਪੋਥੀ ਛੋਡਿ ਆਏ। ਬਚਨੁ ਕੀਤਾ 'ਰਾਜਾ ਹਮਾਰੈ ਮੁਲਖ ਤੇ ਜੋ ਸਿਖੁ ਆਵੈਗਾ ਤਿਸੁ ਕਉ ਏਹੋ ਪੋਥੀ ਦੇਣੀ[5], ਰਾਜੇ ਕਉ ਸਾਰਾ ਖੰਡੁ ਬਖਸਿਆ। ਗੁਰੂ ਗੁਰੂ ਲਗੇ ਜਪਣ।

ਸੰਗਤ ਬੋਲਹ ਭਾਈ ਵਾਹਿਗੁਰੂ ਜੀ। ਸਿੰਘੁਲਾਦੀਪ ਕੀ ਸੰਗਤੁ ਕੀ ਰਹਰਾਸੁ ਸੁਣੋ। ਜਾਂ ਰਾਤੁ ਪਵੈ ਧਰਮਸਾਲਾ ਵਿਚਿ ਇਕਠੇ ਆਇ ਬਹਨ, ਕੀਰਤਨੁ ਕਰਨੁ। ਜਾ ਕੀਰਤੁ ਪੜ ਪਹੁਚਨ ਤਾ ਇਕ ਸਿਖੁ ਪਰਸਾਦ ਕਹ ਜਾਵੈ। ਅਗਲੈ ਦਿਨੁ ਇਕਠੇ ਬਹ ਖਾਨੁ। ਇਕੀ ਮਣੁ ਲੂਣ ਵਿਚਿ ਨਿਤਿ ਪਉਣ ਲਗਾ।

ਤਿਤੁ ਮਹਲੁ ਗੁਹਸੁ[6] ਬਾਣੀ ਪਰਗਟੁ ਹੋਈ। ੧ੳ ਸਤਿਗੁਰ ਪ੍ਰਸਾਦਿ। ਲਿਖੰਤ ਪ੍ਰਾਣ ਸੰਗਲੀ ਸੁੰਨ ਮਹਲੁ ਕੀ ਕਥਾ। ਸ੍ਰੀ ਨਿਰੰਕਾਰ ਜੀ ਕਾ ਗੁਹਜੁ ਧਿਆਨੁ। ਗੁਹਜ ਬਾਣੀ ਸ੍ਰੀ ਬਾਬੇ ਨਾਨਕ ਜੀ ਕਾ ਬੋਲਣਾ ਪ੍ਰਾਣ ਪਿੰਡ ਕਾ ਮਥੰਤੁ[7] ਤਦਉ ਸ੍ਰੀ ਗੁਰੂ ਬਾਬਾ ਨਾਨਕ ਜੀ ਪਉਣ ਅਹਾਰੁ ਕਰਦੇ ਥੇ। ਸਮੁੰਦ੍ਰ ਪਰੁ ਸਿੰਗਲਾਦੀਪੁ ਰਾਜੇ ਸਿਉਨਾਭ ਕੀ ਧਰਤੀ ਹੋਈ। ਧਿਆਉ ਪਹਲਾ। ਰਾਗੁ ਆਸਾ ਮਹਲਾ ਪਹਲਾ।

1. ਜੰਗਲ, ਰੋਹੀ।
2. ਗੁਰ-ਸਥਾਨ, ਗੁਰਦੁਆਰਾ।
3. ਪੁਰਾਤਨ ਖਾਰੀ ਬੀੜਾਂ ਵਿਚ ਸੰਗਲਾ ਦੀਪ ਰਾਜੇ ਸਿਵਨਾਭ ਦੀ ਸਾਖੀ ਦੇ ਸਿਰਲੇਖ ਹੇਠ ਇਹੋ ਜ਼ਿਕਰ ਆਉਂਦਾ ਹੈ।
4. ਪ੍ਰਾਣ ਸੰਗਲੀ ਪੋਥੀ, ਜੋ ਯੋਗ ਦਰਸ਼ਨ ਦੇ ਸਬੰਧ ਵਿਚ ਹੈ ਤੇ ਛਪੀ ਹੋਈ ਵੀ ਮਿਲਦੀ ਹੈ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਅਧਿਆਤਮਕ ਕ੍ਰਿਤ ਮੰਨੀ ਜਾਂਦੀ ਹੈ, ਪਰ ਗੁਰੂ ਅਰਜਨ ਦੇਵ ਜੀ ਨੇ ਇਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਥਾਨ ਨਹੀਂ ਦਿੱਤਾ।
5. ਸੰਮਤ ੧੬੬੧ ਬਿ. ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਨ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਪੈੜਾ ਮੋਖਾ ਨੂੰ ਪ੍ਰਾਣ ਸੰਗਲੀ ਲੈਣ ਵਾਸਤੇ ਸੰਗਲਾਦੀਪ ਭੇਜਿਆ ਸੀ।
6. ਗੁਪਤ।
7. ਪ੍ਰਾਣਾਯਾਮ ਆਦਿ।

**ਉਨਮਨ[1] ਸੁੰਨੁ ਸੁੰਨੁ[2] ਸਭੁ ਕਹੀਐ॥ ਉਨਮਨੁ[3] ਹਰਖ ਸੋਗੁ ਨਹ ਰਹੀਐ॥**
**ਉਨਮਨੁ ਆਸਾ ਅੰਦੇਸਾ ਨਹੀ ਬਿਆਪਤੁ॥ ਉਨਮਨੁ ਵਰਨ ਚਿਹਨ ਨਹ ਜਾਪਤੁ॥**
**ਉਨਮਨੁ ਕਾ ਧਿਆਨੁ ਕੀਰਤਨੁ ਅਰੁ ਬਾਣੀ॥ ਉਨਮਨੁ ਰਹਤਾ ਸੁੰਨੁ ਧਿਆਨੀ॥**

ਅਗੈ ਧਿਆਉ ਸੰਪੂਰਨੁ ਹੈ ਪਰੁ ਐਥੈ ਲਿਖਿਆ ਨਾਹੀ। ਤਿਤ ਮਹਲ ਪ੍ਰਾਨ ਸੰਗਲੀ ਹੋਈ ਦੇਹੀ ਕਾ ਮਥੰਤ ਕੀਤਾ ਪਰੁ ਲੈ ਕਿਨੈ ਨ ਸਕੀਆਂ। ਉਥੈ ਹੀ ਛਡੀ, ਸੈਦੋ ਘੇਹੋ ਲਿਖੀ। ਚਰਨ ਮਛੁਰੁ ਗੋਰਖੁ ਹਟੜੀ ਪਾਸੁ ਇਕ ਚਕੁ ਹੈ। ਉਸੁ ਮੜੀ ਤੇ ਚਾਰ ਕੋਹਾ ਹੈ, ਤਿਸੁ ਵਿਚਿ ਅਲਿਪਤੁ ਲਗਾ ਰਹਣੁ। ਪਰਗਟੁ ਕੀਤੀ ਅਨਾਹਦੁ ਬਾਣੀ। ਪਰ ਆਪ ਵਿਚਿ ਨ ਪਾਈਐਗੀ। ਰਾਜੈ ਸਿਉਨਾਭੁ ਪਾਸੁ ਮਿਲੀ, ਬਿਦਿਆ ਹੋਇਆ। ਕਹਿਆ, ਇਕ ਆਦਮੀ ਜੰਬੂ ਦੇਸੁ ਤੇ ਆਵੈਗਾ ਤਿਸੁ ਜੋਗੁ ਲਿਖ ਦੇਣੀ। ਸੈਦੋ ਘੇਹੋ ਪਾਸੁ ਸੰਪੂਰਨੁ ਸੀ ਉਦਾਸੀ ਬਾਬੇ ਜੀ ਨਾਲ ਰਖੇ। ਰਾਜੇ ਸਿਉਨਾਭੁ ਨੋ ਇਕੁ ਮੰਜੀ ਬਖਸੀ। ਰਾਜੇ ਪਰੁ ਖੁਸੀ ਹੋਈ। ਉਥੋ ਚਲਦੇ ਰਹੇ।

## ੩੨. ਕੀੜ ਨਗਰ

### ਅਗੈ ਸਾਖੀ ਕੀੜੀਆਂ ਨਾਲ ਹੋਈ।

ਜਾਂਦੇ ਜਾਂਦੇ ਗੁਰੂ ਜੀ ਕੀੜੀ ਨਗਰ ਜਾਇ ਪ੍ਰਗਟੇ। ਦੇਖਨੁ ਤਾਂ ਰੁਖ ਬਿਰਖੁ ਸਭ ਧਰਤੀ ਸਿਆਮ ਹੀ ਨਦਰ ਆਉਂਦੀ ਹੈ। ਮਰਦਾਨਾ ਦੇਖ ਕੈ ਖਰਾ ਬਹੁਤੁ ਭੈਮਾਨੁ ਹੋਇਆ। ਕਹੈ, 'ਜੀ ਇਥੋ ਛੇਤੀ ਚਲੋ ਜੀ।' ਸ੍ਰੀ ਗੁਰੂ ਜੀ ਕਹਿਆ, "ਮਰਦਾਨਿਆ! ਇਥੇ ਇਨਾ ਦੀ ਪਾਤਸਾਹੀ ਹੈ, ਭਾਵੈ ਕਈ ਸੈ ਜੰਗਲਾ ਕੋਈ ਕਿਉ ਨਾ ਜਾਵੈ, ਜਨਾਉਰੁ ਦਾ ਬਚਾ ਯਾ ਸਪੁ ਪੰਛੀ ਦਾ ਬਚਾ ਤਾ ਭੀ ਕੀੜੀਆ ਖਾ ਜਾਨ। ਪਰੁ ਤੇਰੈ ਨੇੜੈ ਕਿਛੁ ਨਾਹੀ ਆਉਦਾ।" ਮਰਦਾਨੈ ਅਰਦਾਸੁ ਕੀਤੀ, "ਜੀ, ਇਥੈ ਕੋਈ ਆਗੈ ਭੀ ਆਇਆ ਹੈ ਯਾ ਅਸੀ ਹੀ ਆਏ ਹੈ ਜੀ?"

ਸ੍ਰੀ ਗੁਰੂ ਜੀ ਕਹਿਆ, "ਮਰਦਾਨਿਆ, ਇਕੁ ਦਿਨੁ ਇਥੇ ਇਕੁ ਰਾਜਾ ਆਇਆ ਥਾ। ਬਵੰਜਾ ਖੂਹਣੀ ਲਸਕਰੁ ਉਸ ਕੈ ਨਾਲਿ ਥਾ। ਇਸੁ ਧਰਤੀ ਆਇ ਨਿਕਲਿਆ ਤਬ ਸਿਰਦਾਰੁ ਕੀੜੀ ਜਾਇ ਮਿਲੀ। ਕਹੈ, 'ਰਾਜਾ ਇਤੁ ਰਾਹ ਨਾ ਚਲ, ਜੇ ਚਲਦਾ ਹੈ ਤਾ ਮੇਰੀ ਰਜਾਇ ਵਿਚਿ ਚਲ'। ਰਾਜੇ ਕਹਿਆ, 'ਤੇਰੀ ਕਿਆ ਰਜਾਇ ਹੈ?' ਕੀੜੀ ਕਹਿਆ, 'ਮੇਰੀ ਏਹੁ ਰਜਾਇ ਹੈ ਮੇਰੈ ਰੋਟੀ ਖਾਹਿ ਕੈ ਜਾਹਿ।' ਰਾਜੈ ਕਹਿਆ! 'ਬਵੰਜਾ ਖੂਹਣੀ ਕਾ ਰਾਜਾ ਤੇਰੈ ਰੋਟੀ ਕਿਉ ਕਰੁ ਖਾਏਗਾ?' ਕੀੜੀ ਕਹਿਆ, 'ਨਾਹੀ ਮੇਰੈ ਨਾਲ ਜੁਧੁ ਕਰੁ।' ਰਾਜੈ ਕਹਿਆ, 'ਭਲਾ ਮੈ ਜੁਧੁ ਕਰਾਂਗਾ।' ਨਉ ਖੂਹਣੀ ਲਸਕਰ ਲੈ ਕੇ ਕੀੜੀ ਨਾਲਿ ਲਗਾ ਜੁਧੁ ਕਰਨੁ। ਸਿਰਦਾਰੁ ਕੀੜੀ ਕਹਿਆ ਕੀੜੀਆਂ ਨੂੰ, "ਤੁਸੀ ਜਾਇ ਕੈ ਪਤਾਲ ਤੇ ਬਿਖੁ ਲੇ ਆਵੋ।" ਕੀੜੀਆ ਗਈਆ, ਪਤਾਲੁ ਤੇ ਬਿਖੁ ਲੇ ਆਈਆ। ਜਿਸ ਨੋ ਲਾਵਨੁ ਸੋ ਸੁਆਹੁ ਹੋਇ ਜਾਵੈ।

ਸ੍ਰੀ ਗੁਰੂ ਜੀ ਕਹਿਆ, "ਮਰਦਾਨਿਆ! ਬਵੰਜਾ ਖੂਹਣੀ ਲਸਕਰੁ ਸਭੋ ਮਾਰਿਆ, ਇਕ ਰਾਜਾ ਛਡਿਆ।" ਕੀੜੀ ਫੇਰੁ ਗਈ। ਕਹਿਆ, "ਰਾਜਾ! ਹੁਣ ਮੇਰੀ ਰੋਟੀ ਮਨੁ।" ਰਾਜਾ ਹਥ ਜੋੜ ਖੜਾ ਹੋਇਆ। ਫੇਰੁ ਸਿਰਦਾਰੁ ਕੀੜੀ ਨੇ ਕੀੜੀਆਂ ਨੂੰ ਕਹਿਆ, ਜਾਇ ਕੈ ਪਤਾਲ ਤੇ ਅੰਮ੍ਰਿਤ ਲੇ ਆਵੋ। ਗੁਰੂ ਜੀ ਕਹਿਆ, ਮਰਦਾਨਿਆ, 'ਸਤਿ ਕੁੰਡ ਹੈ ਪਤਾਲ ਬਿਖੈ ਬਿਖੁ ਕੇ ਅਤੇ ਸਤ ਕੁੰਡ ਹੈ ਅੰਮ੍ਰਿਤ ਕੇ।' ਉਇ ਕੀੜੀਆ ਗਈਆਂ ਪਤਾਲੁ ਤੇ ਆਪੁਣੇ ਮੁਖ ਮੈ ਅੰਮ੍ਰਿਤੁ ਭਰ ਲੇ ਆਈਆ। ਜਿਸੁ ਨੋ ਲਾਵਨੁ ਸੋ ਉਠੁ ਖੜਾ ਹੋਵੈ। ਫਿਰੁ ਬਵੰਜਾ ਖੂਹਣੀ ਲਸਕਰੁ ਜੀਵਾਲਿਆ। ਰਾਜਾ ਬਵੰਜਾ ਖੂਹਣੀ ਲਸਕਰੁ ਲੈ ਕਰੁ ਕੀੜੀ ਦੇ ਰੋਟੀ ਖਾਣ ਗਇਆ। ਰੋਟੀਆਂ ਮਿਲੀਆਂ ਠੰਢੀਆਂ ਅਤੇ ਦਾਣਾ ਚਿਥਿਆ ਹੋਇਆ, ਘਾਹੁ ਭਿਨਾ ਹੋਇਆ। ਰਾਜੈ ਪੁਛਿਆ, "ਐਸੀਆ ਰੋਟੀਆਂ ਠੰਢੀਆਂ, ਦਾਣਾ ਚਿਥਿਆ ਹੋਇਆ, ਘਾਹੁ ਭਿਨਾ ਕਿਉ ਮਿਲਿਆ ਹੈ ਜੀ?'

ਕੀੜੀ ਕਹਿਆ, "ਰਾਜਾ! ਇਕੁ ਰਾਜਾ ਇਥੈ ਹੋਰੁ ਆਇਆ ਥਾ ਤਿਸ ਨੋ ਮੈ ਮਿਜਮਾਨੀ[4], ਕੀਤੀ ਥੀ। ਉਸ

1. 'ਓ ਨਮੋ' ਦਾ ਸੰਖੇਪ (ਇਹ ਗੁਰਬਾਣੀ ਨਹੀਂ ਹੈ।)
2. ਆਕਾਸ਼ (ਦਸਮ ਦ੍ਵਾਰ)।
3. ਗਿਆਨ-ਅਵਸਥਾ।
4. ਪ੍ਰਾਹੁਣਚਾਰੀ।

ਕੇ ਲਸਕਰੁ ਤੇ ਜੋ ਬਚ ਰਹਿਆ ਹੈ ਸੋ ਤੇਰੇ ਲਸਕਰੁ ਤਾਈ ਪਰੋਸਿਆ ਹੈ।" ਜਾਂ ਰਾਜਾ ਕੀੜੀ ਕੈ ਅੰਦਰੁ ਜਾਇ ਕੈ ਦੇਖੈ ਅਜਾ ਅੰਬਾਰ[1] ਹੀ ਭਰੇ ਪਏ ਹੈ। ਰਾਜੇ ਕਾ ਭਰਮੁ ਦੂਰੁ ਹੋਇ ਗਇਆ। ਰਾਜੇ ਕਹਿਆ, "ਏ ਸ੍ਰੀ ਪ੍ਰਮੇਸਰੁ ਜੀ! ਧਨ ਤੂੰ ਹੈ, ਏਹੁ ਕੁਦਰਤੁ ਤੈ ਦਿਖਾਈ ਹੈ।" ਰਾਜਾ ਕੀੜੀ ਤੇ ਬਿਦਿਆ ਹੋਇਆ। ਬੋਲੋ ਭਾਈ ਵਾਹਿਗੁਰੂ ਜੀ ਸ੍ਰੀ ਗੁਰੂ ਜੀ ਸਲੋਕ ਕਹਿਆ :

**ਸੀਹਾ ਬਾਜਾ ਚਰਗਾ ਕੁਹੀਆ[2] ਏਨਾ ਖਵਾਲੇ ਘਾਹ॥**
**ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹੁ॥**
**ਨਦੀਆਂ ਵਿਚਿ ਟਿਬੇ ਦੇਖਾਲੇ, ਥਲੀ ਕਰੇ ਅਸਗਾਹ॥**
**ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥**
**ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ॥**
**ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ[3] ॥ ੨॥**

ਮਰਦਾਨੈ ਮਥਾ ਟੇਕਿਆ ਉਥੋ ਚਲਦੇ ਰਹੇ। ਬੋਲੋ ਭਾਈ ਵਾਹਗੁਰੂ ਜੀ। ਸਾਖੀ ਪੂਰੀ ਹੋਈ।

## ੩੩. ਲਾਹੌਰ ਵਿਚ

ਲਹਉਰੁ[4] ਵਿਚਿ ਇਕੁ ਸਿਖੁ ਥਾ, ਉਹੁ ਆਉਦਿਆਂ ਜਾਦਿਆਂ ਸਿਖਾਂ ਦੀ ਬਹੁਤੁ ਸੇਵਾ ਪ੍ਰੀਤ ਭਾਉ ਨਾਲਿ ਕਰਦਾ ਥਾ ਜਾਂ ਸਿਖ ਨੋ ਬਿਦਿਆ ਕਰਦਾ ਥਾ, ਅਧ ਕੋਹੁ ਤਾਂਈ ਨਾਲਿ ਜਾਂਦਾ ਥਾ। ਜਾਂ ਖੁਸੀ ਲਗਦਾ ਲੇਣ ਤਾਂ ਏਹੋ ਕਹੈ, 'ਜੀ ਮੈ ਅਚਰਜੁ ਦੇਖਿਆ ਚਾਹਦਾ ਹਾ। ਅਚਰਜੁ ਕਿਆ ਵਸਤੂ ਹੁੰਦੀ ਹੈ ਜੀ?' ਕੋਈ ਕਿਛੁ ਕਹੈ, ਕੋਈ ਕਿਛੁ ਕਹੈ। ਉਸੁ ਸਿਖ ਕੀ ਨਿਸਾ ਹੋਵੈ ਨਾਹੀ। ਪਰੁ ਸਿਖੁ ਕੀ ਆਵਾਜ ਮੰਨੁ ਲੇਵੇ। ਮੰਨੁ ਭੰਗੁ ਕਿਸੀ ਦਾ ਕਰੈ ਨਾਹੀ। ਉਸੁ ਸਿਖੁ ਨੋ ਬਾਰਾ ਬਰਸਾਂ ਇਸੀ ਤਰਾ ਤੜਫ ਕਰਦੇ ਨੋ ਗੁਜਰੀਆਂ। ਪਰੁ ਉਸੁ ਕੀ ਨਿਸਾ ਹੋਵੈ ਨਾਹੀ।

ਸ੍ਰੀ ਗੁਰੂ ਜੀ ਅੰਤਰੁ ਜਾਮੀ ਇਕੁ ਦਿਨਿ ਕਹਿਆ, "ਮਰਦਾਨਿਆ! ਸਿਖ ਨੇ ਬਹੁਤੁ ਘਾਲ ਕੀਤੀ ਹੈ। ਚਲੁ ਉਸੁ ਕੀ ਮਨਸਾ ਪੂਰੀ ਕਰ ਆਈਏ।" ਸ੍ਰੀ ਗੁਰੂ ਜੀ ਆਉਦੇ ਆਉਦੇ ਉਸੁ ਦੇ ਘਰੁ ਆਇ ਬੈਠੇ। ਸਿਖ ਨੇ ਬਹੁਤੁ ਪ੍ਰੀਤੁ ਭਾਉਨੀ ਲਾਇ ਕੈ ਸੇਵਾ ਕੀਤੀ। ਜਾਂ ਸਵੇਰੁ ਹੋਈ ਤਾਂ ਸ੍ਰੀ ਗੁਰੂ ਜੀ ਉਠ ਚਲੈ। ਸਿਖ ਬਿਦਿਆ ਕਰਨੇ ਕਉ ਅਧ ਕੋਹ ਤਾਈ ਆਇਆ, ਹਥ ਜੋੜ ਕੈ ਅਰਦਾਸੁ ਕੀਤੀ। ਕਹੈ, "ਜੀ, ਮਿਹਰਵਾਨ! ਅਚਰਜੁ ਕਿਸ ਨੂੰ ਕਹੀਦਾ ਹੈ ਜੀ?" ਸ੍ਰੀ ਗੁਰੂ ਜੀ ਕਹਿਆ, "ਭਾਈ ਸਿਖਾ! ਗੁਰੂ ਤੇਰੀ ਭਾਉਨੀ[5] ਪੂਰੀ ਕਰੈਗਾ।" ਸਿਖ ਮਥਾ ਟੇਕ ਕੈ ਖੁਸੀ ਲੈ ਕੇ ਬਿਦਿਆ ਹੋਇਆ।

ਉਹੁ ਸਿਖੁ ਨਿਤਾ ਪ੍ਰਤੁ ਕਿਆ ਕਰਦਾ ਥਾ, ਜਾ ਚਾਰ ਘੜੀਆ ਰਾਤਿ ਪਿਛਲੀ ਰਹਦੀ ਤਾ ਦਰੀਆਉ ਨਾਉਣੂ ਜਾਦਾ ਥਾ। ਪਿਛੈ ਸਿਖਣੀ ਨੋ ਕਹਿ ਜਾਦਾ ਥਾ, ਪ੍ਰਸਾਦੁ ਤੂੰ ਤਿਆਰੁ ਕਰ ਲੇਆ ਕਰ ਸਵੇਰੁ ਹੁੰਦੀ ਤਾਈ। ਸਿਖਣੀ ਸਵੇਰੁ ਹੋਦੀ ਨੋ ਪ੍ਰਸਾਦੁ ਕਰੁ ਲੇਵੈ। ਪ੍ਰਸ਼ਾਦ ਕਰਕੇ ਸਵੇਰ ਹੋਦੀ ਨੋ ਸਿਖੁ ਜਾਇ ਆਪੁਣੀ ਸੰਸਾਰੁ ਦੀ ਕਿਰਤੁ ਕਰੇ। ਨਿਤਾ ਪ੍ਰਤੁ ਉਸ ਦਾ ਏਹੋ ਚਲਣ ਥਾ। ਇਕੁ ਦਿਨੁ ਸਿਖੁ ਜਿਉ ਨਾਵਨੁ ਦਰੀਆਉ ਬੜਿਆ, ਤਉ ਸ੍ਰੀ ਗੁਰੂ ਜੀ ਕੀ ਆਗਿਆ ਨਾਲਿ ਮਛੀ ਸਿਖ ਨੋ ਨਿਗਲੁ ਗਈ।

ਜਾਂਦੀ ਜਾਂਦੀ ਕਿਤਨੇ ਕੁ ਮਹੀਨਿਆ ਪਿਛਉ ਮੁਲਤਾਨੁ ਜਾਇ ਨਿਕਲੀ। ਜਿਉ ਤਾਰੀਆਂ ਲੇਦੀ ਥੀ, ਇਕ ਝੀਉਰੁ ਨੇ ਜਾਲੁ ਵਿਚਿ ਮਛੀ ਪਕੜੀ। ਜਾਂ ਦੇਖੈ ਤਾ ਬਡੀ ਮਛੀ ਹੈ। ਉਹੁ ਝੀਉਰੁ ਉਸੀ ਮਛੀ ਨੋ ਇਕ ਸਾਹੂਕਾਰ ਪਾਸੁ ਬੇਚੁ ਆਇਆ। ਸਾਹੂਕਾਰੁ ਮਛੀ ਖਾਧੀ, ਜਾ ਦਸ ਮਹੀਨੇ ਗੁਜਰੇ ਤਾ ਸਾਹੂਕਾਰ ਕੈ ਘਰੁ ਉਸੀ ਸਿਖ ਨੇ ਜਾਇ

1. ਢੇਰ।
2. ਬਾਜ ਦੀ ਕਿਸਮ ਦੇ ਸ਼ਿਕਾਰੀ ਜਾਨਵਰ।
3. ਰਾਗ ਆਸਾ ਸਲੋਕ ਮਹਲਾ ੧।
4. ਲਾਹੌਰ।
5. ਭਾਵਨੀ, ਇੱਛਾ।

ਜਨਮੁ ਲਇਆ। ਸਾਹੂਕਾਰ ਨੇ ਬਹੁਤੁ ਕਿਛੁ ਬੰਡਿਆ, ਬਡੀ ਸਾਦੀ ਕੀਤੀ ਬਾਲਕੁ ਜਨਮੇ ਕੀ। ਜਾਂ ਬਡਾ ਹੋਇਆ ਤਾਂ ਬਿਆਹਿਆ। ਤਾਂ ਪੁਤੁ ਧੀਉ ਉਸ ਦੈ ਹੋਏ। ਸਵਾ ਲਾਖ ਰੁਪਏ ਕਾ ਬਣਜੁ ਕਰਨ ਲਗਾ। ਜਿਉ ਲਹਉਰੁ ਵਿਚਿ ਕਰਦਾ ਸੀ ਤਿਉ ਹੀ ਮੁਲਤਾਨੁ ਵਿਚਿ ਭੀ ਕਰਣ ਲਗਾ। ਸਿਖਾਂ ਦੀ ਸੇਵਾ ਭਾਉ ਨਾਲੁ ਕਰੈ। ਜਾਂ ਚਾਰੁ ਘੜੀਆ ਰਾਤਿ ਪਿਛਲੀ ਰਹੈ ਤਾਂ ਇਕਲਾ ਹੀ ਨਾਉਣ ਜਾਵੇ ਅਰੁ ਸਿਖਣੀ ਨੌ ਕਹਿ ਜਾਵੈ ਮੈ ਆਉਦੇ ਨੋ ਪ੍ਰਸਾਦੁ ਕਰ ਲੇਆ ਕਰੁ। ਸਿਖਣੀ ਸਵੇਰ ਹੋਦੀ ਨੋ ਪ੍ਰਸਾਦੁ ਕਰ ਲੇਵੈ। ਸਿਖ ਪ੍ਰਸਾਦੁ ਖਾਇ ਕਰ ਸੰਸਾਰੁ ਦੀ ਕਿਰਤੁ ਕਰੈ। ਜਿਉ ਲਹਉਰੁ ਵਿਚਿ ਰਹਦਾ ਥਾ ਤਿਉ ਮੁਲਤਾਨੁ ਵਿਚ ਭੀ ਕਰੈ। ਜਾ ਕਿਤਨੇ ਕੁ ਹੀ ਬਰਸੁ ਗੁਦਰੇ[1] ਉਸੁ ਕੈ ਕੁਲੁ ਕੁਟੰਬੁ ਬਹੁਤੁ ਹੋਇਆ, ਜੇਹਾ ਲਹਉਰ ਵਿਚਿ ਬਣਾਉ ਥਾ, ਤੇਹਾ ਹੀ ਬਣਾਉ ਮੁਲਤਾਨੁ ਵਿਚਿ ਹੋਇਆ।

ਇਕੁ ਦਿਨਿ ਚਾਰੁ ਫਕੀਰ ਉਦਾਸੀ ਆਏ, ਸਿਖ ਨੇ ਬਹੁਤ ਉਨਾ ਦੀ ਸੇਵਾ ਕੀਤੀ। ਜਾਂ ਬਿਦਿਆ ਲਗੇ ਹੋਣ ਤਾ ਸਿਖ ਨੋ ਕਹਿਆ, "ਚਾਰ ਲਾਲੁ ਅਸਾਡੀ ਅਮਾਨਤੁ ਰਖੁ। ਜਾਂ ਅਸੀ ਤੀਰਥੁ ਕਰੁ ਆਵੈਗੇ ਤਾਂ ਤੋਰੈ ਤੇ ਲੇਵੈਗੇ।" ਸਿਖੁ ਕਹਿਆ, "ਜੀ, ਤੁਸੀ ਅਤੀਤੁ ਫਕੀਰੁ ਹੋ, ਕਿ ਜਾਪੈ ਕਦ ਆਵੋਗੇ। ਸਾਸਾ ਦਾ ਕਿਛੁ ਇਤਬਾਰੁ ਨਾਹੀ, ਮੈ ਨਾਹੀ ਰਖਦਾ।" ਉਨੀ ਕਹਿਆ, "ਅਸੀ ਤੇਰੈ ਹੀ ਪਾਸੁ ਅਮਾਨਤੁ ਰਖਣੀ ਹੈ।" ਜਾ ਉਹੁ ਬਹੁਤੁ ਖਿਆਲ ਪਏ ਤਾ ਸਿਖੁ ਕਹੈ, "ਮੈ ਨਾਹੀ ਰਖਦਾ, ਮੇਰੇ ਪਿਤਾ ਪਾਸੁ ਰਖ ਦੇਵੋ।" ਤਾ ਪਿਤਾ ਪਾਸ ਰਖਾਏ ਚਾਰੇ ਲਾਲੁ। ਕਹਿਆ, "ਪਿਤਾ ਜੀ, ਜਾਂ ਏ ਤੀਰਥਾਂ ਤੇ ਆਵੈਗੇ ਤਾ ਚਾਰੇ ਲਾਲੁ ਦੇਣੇ।" ਉਹ ਅਮਾਨਤੁ ਰਖ ਕੈ ਚਲਦੇ ਰਹੇ। ਜਾਂ ਕਿਤਨੇ ਕੁ ਬਰਸੁ ਗੁਦਰੇ ਤਾਂ ਇਕੁ ਦਿਨੁ ਇਕਲਾ ਹੀ ਜਿ ਨਾਵਣ ਬੜਿਆ ਤਉ ਮਛੀ ਨਿਗਲ ਗਈ। ਮਛੀ ਤਰਦੀ ਤਰਦੀ ਕਿਤਨੀ ਕੁ ਮਹੀਨੀ ਲਹਉਰੁ ਵਿਚਿ ਫੇਰੁ ਆਇ ਨਿਕਲੀ। ਸਿਖ ਨੌ ਮੁਹੁ ਤੇ ਉਗਲਛਿਆ, ਸਿਖ ਦਰੀਆਉ ਤੇ ਬਾਹਰੁ ਨਿਕਲਿਆ। ਜਪੁ ਪੜ ਕਰੁ ਮਥਾ ਟੇਕਿਆ। ਘਰੁ ਆਇਆ ਤਾ ਸਿਖਣੀ ਕਹਿਆ, "ਜੀ, ਅਜੁ ਤੂ ਸਵੇਰੈ ਆਇਆ?" ਕਹੈ, "ਹਾਂ, ਅਜੁ ਮੈਨੂ ਕਿਛੁ ਛੇਤੀ ਦਾ ਕੰਮੁ ਥਾ।" ਫੇਰੁ ਸਿਖਣੀ ਤੇ ਪੁਛਿਆ, "ਤੈ ਕਿਉ ਕਰ ਜਾਤਾ?" ਕਹੈ, "ਜੀ ਅਗੈ ਤੂੰ ਤਾ ਆਉਦਾ ਥਾ ਜਾ ਮੈ ਰਸੋਈ ਤਈਆਰੁ ਕਰਦੀ ਥੀ। ਅਜੁ ਮੈ ਅਜਾ ਚਾਉਲੁ ਰਿਨਦੀ ਹਾਂ।" ਸਿਖ ਚੁਪੁ ਕਰ ਰਹਿਆ, ਸ੍ਰੀ ਪਰਮੇਸਰ ਜੀ ਕੀ ਕੁਦਰਤੁ ਮੁਲਤਾਨੁ ਵਿਚਿ ਸਿਖੁ ਨੂ ਓਤਨ੍ਹੀਆ ਬਰਸਾ ਦਿਖਾਈਆਂ ਅਰ ਲਹਉਰੁ ਵਿਚਿ ਸਿਖਣੀ ਨੋ ਇਕੁ ਘੜੀ ਕਰ ਦਿਖਾਈ। ਸਿਖੁ ਪ੍ਰਸਾਦੁ ਪਾਇ ਕਰੁ ਆਪਣੀ ਜਾਇ ਸੰਸਾਰੁ ਦੀ ਕਿਰਤੁ ਕਰਨੁ ਲਗਾ। ਜਾ ਕਿਤਨੀਆਂ ਕੁ ਬਰਸਾ ਗੁਦਰੀਆਂ ਤਾਂ ਉਈ ਚਾਰੇ ਫਕੀਰੁ ਤੀਰਥੁ ਕਰਕੈ ਸੋ ਲਹਉਰੁ ਵਿਚਿ ਆਏ। ਤਾ ਕਿਆ ਦੇਖੈ, ਉਹੋ ਸਿਖੁ ਜੋ ਮੁਲਤਾਨੁ ਵਿਚਿ ਥਾ ਸੋਈ ਲਹਉਰੁ ਵਿਚਿ ਹੈ, ਦੁਕਾਨੁ ਪਰੁ ਬੈਠਾ ਹੈ। ਫਕੀਰੁ ਜਾਇ ਉਸ ਦੈ ਪਾਸੁ ਵਾਹੁਗੁਰੂ ਕਰਕੈ ਬੈਠ ਗਏ ਤਾਂ ਸਿਖ ਨੇ ਉਨਾ ਦੀ ਬਹੁਤੁ ਸੇਵਾ ਕੀਤੀ। ਜਾਂ ਸਵੇਰੁ ਹੋਈ ਤਾਂ ਉਨੀ ਫਕੀਰੀ ਕਹਿਆ, "ਸਿਖਾ! ਤੂੰ ਤਾ ਮੁਲਤਾਨੁ ਵਿਚਿ ਥਾ ਐਥੈ ਕਿਉ ਕਰ ਆਇਆ ਹੈ?" ਕਹੈ, "ਜੀ, ਹੁਣੁ ਅਸਾਡਾ ਦਾਨਾ ਪਾਣੀ ਗੁਰੂ ਬਾਬਾ ਐਥੇ ਹੀ ਚੁਗਾਉਦਾ ਹੈ।" ਉਨੀ ਫਕੀਰੀ ਕਹਿਆ, "ਭਾਈ, ਅਸਾਡੀ ਅਮਾਨਤੁ ਦੇਹੁ।" ਸਿਖੁ ਕਹਿਆ, "ਕੇਹੀ ਅਮਾਨਤੁ?" ਉਨੀ ਕਹਿਆ, "ਚਾਰ ਲਾਲੁ ਤੇਰੈ ਪਾਸ ਅਸੀ ਤੀਰਥੀ ਜਾਂਦੇ ਹੋਏ ਰਖ ਗਏ ਥੇ ਅਮਾਨਤੁ।" ਤਾਂ ਸਿਖੁ ਕਹਿਆ, "ਚਾਰੇ ਲਾਲੁ ਤੁਸਾਡੇ ਮੁਲਤਾਨੁ ਵਿਚਿ ਮੇਰੇ ਪਿਤਾ ਪਾਸੁ ਹੈ। ਤੁਸੀ ਉਥੈ ਹੀ ਤੇ ਜਾਇ ਲੇਵੋ ਮੈ ਉਥੈ ਆਣੇ ਨਾਹੀ।" ਉਇ ਚੁਪ ਕਰ ਰਹੇ।

ਜਾ ਕਿਤਨੇ ਕੁ ਮਹੀਨੇ ਗੁਦਰੇ ਤਾਂ ਉਇ ਚਾਰੋ ਫਕੀਰੁ ਮੁਲਤਾਨੁ ਗਏ, ਜਾਇ ਉਸੀ ਸਾਹੂਕਾਰੁ ਦੀ ਦੂਕਾਨੁ ਪਰੁ ਬੈਠੇ। ਉਨ ਬਹੁਤੁ ਸੇਵਾ ਉਨਾ ਦੀ ਕੀਤੀ। ਜਾ ਸਵੇਰੈ ਬਿਦਿਆ ਹੋਣੁ ਲਗੇ ਤਾ ਉਨੀ ਕਹਿਆ, "ਅਸਾਡੀ ਅਮਾਨਤੁ ਚਾਰੇ ਲਾਲੁ ਦੇਹੁ ਜੀ।" ਤਾ ਉਨ ਕਹਿਆ, "ਮੇਰਾ ਹੀ ਲਾਲੁ[2] ਮਰ ਗਇਆ ਜੀ। ਮੈ ਕਿਆ ਜਾਣਾ ਤੁਮਾਰੇ ਲਾਲੁ ਕੇਹੇ ਹੈ?' ਏਹੁ ਗਲੁ ਸੁਣ ਕੇ ਉਇ ਬਹੁਤ ਹੈਰਾਨੁ ਹੋਇ ਰਹੇ। ਤਾ ਉਨੀ ਕਹਿਆ, "ਭਾਈ, ਅਸਾਡੀ ਅਮਾਨਤੁ ਦੇਹੁ, ਕਿਉ ਪਚਾਇਆ ਚਾਹਦਾ ਹੈ?" ਤਾ ਉਨੁ ਕਹਿਆ, "ਜੀ ਮੇਰਾ ਇਕੋ ਪੁਤ੍ਰ ਥਾ ਸੋ ਮਰ ਗਇਆ ਦਰੀਆਉ ਵਿਚਿ ਡੁਬੁ ਮੁਆ ਜੀ। ਤੁਸੀ ਅਉਰਾ ਨੌ ਪੁਛੁ ਦੇਖੋ ਜੀ।" ਤਾ ਉਇ ਹੈਰਾਨੁ ਹੋਇ ਰਹੇ।

ਉਨੀ ਆਸ ਪੜੋਸੁ[3] ਨੋ ਪੁਛਿਆ, ਲੋਕੀ ਕਹਿਆ, "ਇਸ ਕਾ ਪੁਤੁ ਡੁਬੁ ਮੁਆ ਦਰੀਆਉ ਵਿਚਿ।" ਸੁਣਿ

1. ਗੁਜ਼ਰੇ।

2. ਪੁਤ੍ਰ।

3. ਗਵਾਂਢ।

ਕੈ ਉਇ ਹੈਰਾਨੁ ਹੋਇ ਰਹੇ। ਫੇਰੁ ਉਨੀ ਕਹਿਆ, "ਭਾਈ, ਜੋ ਤੇਰੇ ਪੁਤੁ ਨੂ ਅਸੀ ਮਿਲਾਵੈ ਤਾਂ ਤੂੰ ਅਸਾਡੇ ਚਾਰੇ ਲਾਲੁ ਦੇਵੈ?" ਕਹੈ 'ਜੀ, ਮੁਏ ਕਿਉ ਜੀਵੇ ਹੈ?" ਉਨੀ ਕਹਿਆ, "ਭਾਈ ਤੇਰਾ ਪੁਤੁ ਲਹਉਰੁ ਵਿਚਿ ਬੈਠਾ ਵਣਜੁ ਕਰਦਾ ਹੈ। ਅਸੀ ਉਸ ਕੈ ਪ੍ਰਸਾਦ ਕਰ ਆਏ ਹੈ। ਉਨੀ ਅਸਾਨੋ ਤੇਰੈ ਪਾਸੁ ਭੇਜਿਆ ਹੈ। ਅਸੀ ਅਮਾਨਤੁ ਮੰਗੀ ਥੀ, ਉਨੁ ਕਹਿਆ ਮੇਰ੍ਹੇ ਪਿਤਾ ਪਾਸੁ ਚਾਰੇ ਲਾਲੁ ਹੈ, ਤੁਸੀ ਜਾਇ ਲੇਵੋ।" ਕਹੈ, "ਜੀ, ਤੁਸੀ ਸਚੁ ਕਹਦੇ ਹੋ ਯਾ ਝੂਠ?" ਕਹੈ, "ਅਸੀ ਸਚੁ ਕਹਦੇ ਹਾ।" ਕਹੈ, "ਮੈਨੂ ਤੁਸੀ ਮਿਲਾਵੋ ਤਾਂ ਮੈ ਤੁਸਾਨੋ ਪੰਜ ਲਾਲੁ ਦੇਵਾਂਗਾ।"

ਉਨੀ ਕਹਿਆ 'ਚਲੋ ਲਹਉਰੁ ਵਿਚਿ, ਅਸੀ ਮਿਲਾਉਦੇ ਹੈ।' ਉਸੁ ਸਿਖੁ ਦੇ ਮੁਲਤਾਨੁ ਦੇ ਮਾਤਾ ਪਿਤਾ ਇਸਤ੍ਰੀ ਸਸੁ ਸਹੁਰਾ ਪੁਤੁ ਧੀਆ ਸਭ ਕੁਟੰਬੁ ਲਹਉਰੁ ਆਏ, ਉਨੀ ਫਕੀਰੀ ਕਹਿਆ, "ਤੁਸੀ ਐਥੇ ਦਰੀਆਉ ਦੈ ਕਿਨਾਰੈ ਬੈਠੋ, ਅਸੀ ਉਸ ਨੋ ਮਿਲ ਆਵੈ। ਦੇਖੈ ਏਹੁ ਕਿਆ ਅਚੰਭਾ ਹੈ।" ਤਾਂ ਦੁਇ ਫਕੀਰੁ ਸਿਖੁ ਪਾਸੁ ਆਏ। ਦੋਇ ਫਕੀਰੁ ਬੈਠੇ ਰਹੇ ਉਸੁ ਕੁਟੰਬੁ ਪਾਸੁ।

ਜਾਂ ਉਇ ਜਾਇ ਕੈ ਦੇਖੈ ਤਾਂ ਸਿਖੁ ਹਟੁ ਪਰੁ ਬੈਠਾ ਹੈ। ਜਾਇ ਮਿਲੇ। ਉਨੀ ਕਹਿਆ, "ਭਾਈ ਸਿਖਾ! ਤੇਰੇ ਮੁਲਤਾਨੁ ਤੇ ਮਾਤ ਪਿਤਾ ਸਭ ਆਏ ਹੈ।" ਉਨੁ ਕਹਿਆ, "ਤੁਸੀ ਉਨਾ ਨੋ ਲੈ ਆਏ ਹੋ?' ਕਹੈ, 'ਲੈ ਆਏ।' ਤਾਂ ਸਿਖੁ ਕਹਿਆ, "ਤੁਸੀ ਕਿਸੀ ਪਾਸੁ ਏਹੁ ਬਾਤ ਜਾਹਰ ਨਹੀ ਕਰਨੀ।" ਸਿਖੁ ਨੇ ਪੰਜਾ ਰੁਪਈਆ ਦੀ ਮਿਠਿਆਈ ਲੇ ਕਰਿ ਆਇ ਦਰੀਆਉ ਪਰੁ ਮੁਲਤਾਨੁ ਦੇ ਮਾਤਾ ਪਿਤਾ ਨੋ ਮਿਲਿਆ। ਪ੍ਰਸਾਦੁ ਅਗੈ ਰਖਿਆ। ਉਇ ਉਠ ਕੈ ਗਲੁ ਨੋ ਚਿਮੜੇ। ਕਹੈ, 'ਤੁਸੀ ਚੁਪੁ ਕਰ ਰਹੋ ਕਿਸੀ ਪਾਸੁ ਜਾਹਰੁ ਨਾਹੀ ਕਰਨੀ।' ਫੇਰੁ ਸਿਖੁ ਨੇ ਹਵੇਲੀ ਇਕੁ ਭਾੜੇ ਨੋ ਲੀਤੀ, ਉਸੁ ਵਿਚਿ ਜਾਇ ਬਸਾਏ।

ਫੇਰੁ ਸਿਖੁ ਨੇ ਕਿਆ ਕੀਤਾ, ਬਰਸੁ ਦਿਨਾ ਦਾ ਖਰਚੁ ਮੁਲਤਾਨੁ ਦੇ ਕੁਟੰਬੁ ਨੋ ਪਾਇ ਦਿਤਾ। ਫੇਰੁ ਸਿਖੁ ਨੇ ਕਿਆ ਜੁਗਤੁ ਪਕੜੀ, ਦਿਨ ਨੋ ਪ੍ਰਸਾਦ ਕਰੈ ਲਹਉਰੁ ਕੇ ਮਾਤਾ ਪਿਤਾ ਕੈ, ਅਰੁ ਰਾਤੁ ਨੋ ਰਹੈ ਮੁਲਤਾਨੁ ਦੇ ਮਾਤਾ ਪਿਤਾ ਪਾਸੁ। ਜਾ ਕਿਤਨੇ ਕੁ ਮਹੀਨੇ ਗੁਜਰੇ ਤਾ ਇਕ ਦਿਨੁ ਇਸਤ੍ਰੀ ਕਹਿਆ, "ਜੀ! ਤੂੰ ਘਰੁ ਕਿਉ ਨਾਹੀ ਸਉਦਾ?" ਕਹੈ, "ਮੈ ਡਰਦਾ ਚੋਰੀ ਤੇ ਹਟੁ ਕੀ ਰਾਖੀ ਕਰਦਾ ਹਾਂ।' ਸਿਖਣੀ ਚੁਪੁ ਕਰ ਰਹੀ। ਜਾਂ ਫੇਰੁ ਕਿਤਨੇ ਕੁ ਦਿਨੁ ਬੀਤੇ ਤਾਂ ਇਕ ਦਿਨਿ ਸਿਖਣੀ ਨੇ ਲਉਡੀ ਨੋ ਕਹਿਆ, "ਤੂੰ ਇਸ ਕੀ ਅਜੁ ਖਬਰੁ ਲਿਆਉ, ਏਹੁ ਕਿਥੈ ਸਉਦਾ ਹੈ।" ਜਾਂ ਦੁਇ ਘੜੀਆਂ ਰਾਤੁ ਗਈ ਤਾਂ ਲਉਡੀ ਸਿਖ ਦੀ ਹਟ ਕੈ ਦਰ ਜਾਇ ਖੜੀ ਹੋਈ। ਜਾਂ ਚਾਰ ਘੜੀਆਂ ਰਾਤੁ ਗਈ ਤਾ ਸਿਖ ਨੇ ਹਟ ਸਾਂਭੀ ਫੇਰ ਉਠੁ ਚਲਿਆ। ਲਉਡੀ ਭੀ ਪਿਛੈ ਲਗ ਚਲੀ।

ਸਿਖ ਜਾਦਾ ਜਾਂਦਾ ਮੁਲਤਾਨੁ ਦੇ ਕੁਟੰਬੁ ਦੀ ਹਵੇਲੀ ਜਾਇ ਬੜਿਆ, ਲਉਡੀ ਉਠਿ ਘਰ ਆਈ। ਸਿਖਣੀ ਪਾਸ ਹਕੀਕਤੁ ਸਭ ਕਹਿ ਸੁਣਾਈ। ਕਹੈ, "ਜੀ, ਉਹੁ ਹੋਰਸੁ[1] ਦੀ ਹਵੇਲੀ ਜਾਇ ਸਉਦਾ ਹੈ।"

ਸਿਖਣੀ ਕਹਿਆ, "ਆਪਣੀ ਅਖੀ ਦੇਖਾ।" ਜਾਂ ਰਾਤੁ ਪਈ ਤਾ ਸਿਖਣੀ ਨੇ ਮਰਦਾਨੇ ਕਪੜੇ ਪੈਨ ਕਰੁ ਸਿਖੁ ਦੀ ਦੁਕਾਨੁ ਦੈ ਦੂਰ ਜਾਇ ਖੜੀ ਹੋਈ। ਜਾਂ ਚਾਰ ਘੜੀਆ ਰਾਤੁ ਗਈ ਤਾ ਸਿਖ ਨੇ ਹਟੁ ਸਾਂਭੀ। ਉਠੁ ਚਲਿਆ, ਪਿਛੈ ਸਿਖਣੀ ਲਗੁ ਚਲੀ। ਸਿਖ ਜਾਂਦਾ ਜਾਂਦਾ ਮੁਲਤਾਨੁ ਦੇ ਮਾਤਾ ਪਿਤਾ ਕੈ ਅੰਦਰੁ ਜਾਇ ਬੜਿਆ। ਪਿਛੈ ਲਗੀ ਸਿਖਣੀ ਭੀ ਦਹਲੀਜੁ[2] ਵਿਚਿ ਜਾਇ ਖੜੀ ਹੋਈ। ਤਾ ਸਿਖੁ ਨੇ ਕਹਿਆ, "ਤੂੰ ਕੌਣ ਹੈ?" ਕਹੈ, "ਜੀ, ਮੈ ਫਲਾਨੇ ਸਾਹੂਕਾਰ ਦਾ ਆਦਮੀ ਹਾਂ। ਕੰਮ ਨੋ ਅਗੈ ਚਲਿਆ ਹਾਂ, ਮੈ ਪਾਣੀ ਪੀਣਾ ਹੈ ਤਾ ਮੈ ਇਥੈ ਆਇਆ ਹਾਂ।"

ਸਿਖ ਅੰਦਰੁ ਜਾਇ ਬੜਿਆ। ਤਾਂ ਮੁਲਤਾਨੁ ਦੀ ਇਸਤ੍ਰੀ ਅਰੁ ਪੁਤ੍ਰ ਆਇ ਗਲ ਨੋ ਚਿਮੜੇ। ਫੇਰੁ ਮਾਤਾ ਨੇ ਕਹਿਆ, "ਪੁਤ! ਤੂ ਆਇਆ ਹੈ?" ਕਹੈ, 'ਜੀ ਆਇਆ ਹਾਂ।' ਫੇਰੁ ਸਿਖ ਨੇ ਮੁਲਤਾਨੁ ਦੀ ਸਿਖਣੀ ਨੋ ਕਹਿਆ, "ਇਸੁ ਮੁਸਾਫਰ ਨੋ ਪਾਣੀ ਪਿਲਾਇ ਆਉ।"

ਮੁਲਤਾਨੁ ਦੀ ਸਿਖਣੀ ਪਾਣੀ ਲੈ ਆਈ। ਪਾਣੀ ਪੀ ਕੈ ਸਿਖਣੀ ਆਇ ਸਸ ਨੋ ਕਹਿਆ, 'ਤੇਰੇ ਘਰ ਨੋ ਸੁਰੰਗੁ ਲਗੀ ਹੈ।" ਕਹੈ, "ਕਿਛੁ ਰਹਿਆ ਭੀ ਯਾ ਸਭੁ ਗਇਆ?" ਕਹੈ, "ਹੋਰੁ ਸਭੁ ਗਇਆ ਇਕੁ ਤੇਰੈ ਪੁਤੁ ਨੋ ਸੁਰੰਗੁ ਲਗੀ ਹੈ।" ਫੇਰੁ ਸਾਰੀ ਹਕੀਕਤੁ ਕਹ ਸੁਣਾਈ। ਮਾਤਾ ਨੈ ਪਿਤਾ ਪਾਸੁ ਕਹਿਆ, "ਤੇਰੇ ਪੁਤੁ ਦੇ ਮਾਤਾ

1. ਕਿਸੇ ਹੋਰ (ਪਰਾਏ) ਦੀ।

2. ਦਰਵਾਜ਼ੇ ਦੀ ਚੁਗਾਠ ਦਾ ਹੇਠਲਾ ਹਿੱਸਾ।

ਪਿਤਾ ਹੋਰੁ ਭੀ ਹੈ ? ਇਹੁ ਕਿਆ ਆਚਰਜ ਹੈ ?" ਕਹੈ, 'ਕਿਸ ਤੇ ਸੁਣਿਆ ਹੈ ?' ਕਹੈ, "ਤੇਰੀ ਨੂਹੁ ਅਖੀ ਦੇਖ ਆਈ ਹੈ।"

ਅਗਲੈ ਦਿਨ ਲਹਉਰੁ ਕੇ ਮਾਤਾ ਪਿਤਾ ਸਸੁ ਸਹੁਰਾ ਦੋਇ ਘੜੀਆ ਰਾਤੁ ਗਈ ਤੇ ਸਿਖ ਕੀ ਦੁਕਾਨ ਤੇ ਦੂਰ ਜਾਇ ਖੜੇ ਹੋਏ। ਜਾਂ ਚਾਰ ਘੜੀ ਰਾਤੁ ਗਈ, ਸਿਖ ਹਟ ਸਾਂਭ ਕੈ ਮਥਾ ਟੇਕ ਕੈ ਉਠ ਚਲਿਆ। ਪਿਛੋਂ ਪਿਛੀ ਲਹਉਰੁ ਵਾਲੇ ਕੁਟੰਬ ਕੇ ਲੋਕ ਭੀ ਗੈਲੁ[1] ਲਗੁ ਚਲੇ। ਸਿਖੁ ਜਾਇ ਹਵੇਲੀ ਵਿਚਿ ਬੜਿਆ। ਪਿਛੈ ਤੇ ਲਹਉਰੁ ਤੇ ਕੁਟੰਬੁ ਕੇ ਲੋਕ ਭੀ ਜਾਇ ਬੜੇ।

ਜਾਂ ਸਿਖ ਨੇ ਦੇਖੇ ਮੇਰੇ ਮਾਪੇ ਆਏ ਹੈ। ਕਹਿਆ, 'ਤੁਸੀ ਇਥੈ ਹੀ ਬੈਠੋ।' ਫੇਰੁ ਆਪੁ ਅੰਦਰੁ ਗਇਆ ਤਾਂ ਮੁਲਤਾਨੁ ਦੇ ਪੁਤੁ ਇਸਤ੍ਰੀ ਪਾਸੁ ਆਣ ਖੜੇ ਹੋਏ। ਉਪਰੁ ਤੇ ਮਾਤਾ ਕਹਿਆ, "ਪੁਤਾ! ਤੂੰ ਆਇਆ ਹੈ ?" ਕਹੈ, 'ਜੀ, ਆਇਆ ਹਾਂ।' ਜਾਂ ਘੜੀ ਕੁ ਗੁਜਰੀ ਤਾ ਲਹਉਰੁ ਕੇ ਕੁਟੰਬੁ ਕੇ ਲੋਕੁ ਦੇਖ ਕਰ ਹੈਰਾਨੁ ਹੋਏ। ਫੇਰੁ ਮੁਲਤਾਨ ਦੇ ਕੁਟੰਬੁ ਕੇ ਲੋਕਾ ਨੇ ਪੁਛਿਆ 'ਏ ਕਉਣੁ ਹੈ ?' ਕਹੈ, "ਇਹ ਮੇਰੇ ਮਿਲਾਪੀ ਹੈ, ਅਜੁ ਮੈ ਇਨਾ ਨੋ ਰਖਿਆ ਹੈ।" ਰਾਤੁ ਨੋ ਸੇਵਾ ਭਲੀ ਕੀਤੀ। ਜਾਂ ਸਵੇਰੁ ਹੋਈ ਤਾ ਲਹਉਰੁ ਵਾਲੇ ਕੁਟੰਬੁ ਕੇ ਲੋਕਾਂ ਕਹਿਆ, "ਏਹੁ ਪੁਤੁ ਅਸਾਡਾ ਹੈ।" ਮੁਲਤਾਨ ਕੇ ਕੁਟੰਬੁ ਕੇ ਲੋਕਾ ਨੇ ਕਹਿਆ, "ਇਹੁ ਪੁਤੁ ਅਸਾਡਾ ਹੈ।" ਫੇਰੁ ਆਪਸੁ ਵਿਚਿ ਝਗੜਾ ਪਇਆ, ਝਗੜਦੇ ਝਗੜਦੇ ਕੁਤਵਾਲੁ ਪਾਸੁ ਗਏ।

ਲਹਉਰੁ ਦੇ ਮਾਪੇ ਕਹੈ, "ਪੁਤੁ ਅਸਾਡਾ ਹੈ।" ਕੁਤਵਾਲੁ ਸੁਣ ਕੈ ਬਹੁਤੁ ਹੈਰਾਨੁ ਹੋਇ ਰਹਿਆ। ਸੂਬੇ ਨੋ ਜਾਇ ਖਬਰੁ ਕੀਤੀ। ਕਹੈ, "ਜੀ, ਇਕੁ ਏਹ ਝਗੜਾ ਪਇਆ ਹੈ।" ਸੂਬੇ ਨੇ ਮੁਲਤਾਨੁ ਵਾਲੇ ਕੁਟੰਬੁ ਨੋ ਪੁਛਿਆ, "ਏਹੁ ਤਾ ਇਨਾ ਦਾ ਪੁਤੁ ਹੈ।" ਉਨੀ ਕਹਿਆ, 'ਅਸਾਡਾ ਹੈ।' ਕਈ ਦਿਨੁ ਝਗੜਾ ਪਇਆ ਰਹਿਆ, ਝਗੜਾ ਚੁਕੇ ਨਾਹੀ।

ਸੂਬੇ ਨੋ ਮੁਲਤਾਨੁ ਦੇ ਕੁਟੰਬੁ ਨੇ ਕਹਿਆ, "ਜੀ, ਤੁਸੀਂ ਮੁਲਤਾਨੁ ਦੇ ਸੂਬੇ ਕਾਜੀ ਨੋ ਲਿਖ ਭੇਜੋ, ਫਲਾਨੇ ਸਾਹੁ ਦਾ ਪੁਤੁ ਫਲਾਨਾ ਹੈ ਯਾ ਨਹੀ। ਜੇ ਤਾ ਉਥੈ ਦੇ ਹਾਕਮੁ ਲਿਖੁ ਭੇਜੈ, ਅਸਾਡਾ ਨਾਹੀ ਤਾਂ ਇਨਾ ਦਾ ਹੈ। ਅਸੀ ਝੂਠੇ ਹੋਵਨਗੇ।" ਏਹੁ ਬਾਤੁ ਸੂਬੇ ਨੇ ਮੰਨੀ। ਫੇਰੁ ਸੂਬੇ ਨੇ ਸਾਂਢਨੀ ਊਠਣੀ ਦਉੜਾਈ। ਇਸੁ ਬਾਤੁ ਕਾ ਜਬਾਬੁ ਸੂਬੇ ਅਰੁ ਕਾਜੀ ਤੇ ਲਿਖਾਇ ਲਿਆਉ। ਮੁਲਤਾਨ ਤੇ ਜਾਇ ਕੈ ਸਤਾਬੀ। ਉਹੁ ਆਦਮੀ ਮੁਲਤਾਨੁ ਜਾਇ ਸੂਬੇ ਨੂੰ ਕਾਗਤੁ ਦਿਤੇ। ਉਥੈ ਦੇ ਸੂਬੇ ਅਰੁ ਕਾਜੀ ਨੇ ਲੋਕਾਂ ਦੀ ਸਾਹਦੀ ਸਮੇਤੁ ਲਿਖਵਾਇ ਭੇਜਿਆ। ਫਲਾਨੇ ਸਾਹੁ ਦਾ ਪੁਤੁ ਫਲਾਨਾ ਨਾਉ ਫਲਾਨੀ ਜਗਾ ਬਿਆਹਿਆ, ਇਤਨੇ ਉਸ ਕੈ ਪੁਤੁ ਹੈ। ਉਹ ਆਦਮੀ ਜਬਾਬੁ ਲੇ ਕਰੁ ਆਇ ਲਹਉਰੁ ਕੇ ਸੂਬੇ ਨੋ ਦਿਤੇ।

ਜਬਾਬੁ ਪੜ ਕੈ ਸੂਬਾ ਅਰੁ ਕਾਜੀ ਚੁਪ ਕਰ ਰਹੇ, ਹੈਰਾਨਗੀ ਲਗੀ ਰਹੀ, ਨਿਆਉ ਉਨਾ ਤੇ ਕਿਛੁ ਚੁਕੈ ਨਾਹੀ, ਇਸ ਬਾਤ ਕੀ ਸਾਰੇ ਲਹਉਰੁ ਵਿਚਿ ਹੈਰਾਨਗੀ ਲਗੁ ਰਹੀ। ਫੇਰੁ ਉਨੀ ਕਹਿਆ, 'ਜੀ, ਅਸਾਡਾ ਕਿਛੁ ਨਿਆਉ ਕਰੋ ਜੀ।" ਸੂਬੈ ਕਹਿਆ, "ਮੈ ਸੂਬੇਦਾਰੀ ਛਡੀ।" ਕਾਜੀ ਕਹਿਆ, "ਮੈ ਰਜਾਇ[2] ਛਡੀ। ਏਹ ਨਿਆਉ ਮਾਨੁਖੁ ਦੇ ਕਰਣੇ ਦਾ ਨਾਹੀ। ਇਸੁ ਨਿਆਉ ਨੋ ਖੁਦਾਇ ਹੀ ਕਰੈਗਾ।"

ਫੇਰੁ ਕਾਜੀ ਕਹਿਆ ਸਿਖ ਨੋ, "ਤੂ ਮੁਰੀਦੁ ਕਿਸੁ ਦਾ ਹੈ ?" ਸਿਖ ਕਹਿਆ, "ਮੈ ਮੁਰੀਦ ਨਾਨਕ ਦਾ ਹਾਂ।" ਕਾਜੀ ਕਹਿਆ, "ਏਹੁ ਨਿਆਉ ਤੇਰੇ ਪੀਰੁ ਤੇ ਹੋਵੈਗਾ। ਤੂੰ ਉਸੀ ਪਾਸੁ ਜਾਹਿ।" ਤਾਂ ਸਿਖੁ ਅਰੁ ਲਹਉਰ ਕੇ ਮਾਪੇ ਅਰੁ ਮੁਲਤਾਨੁ ਕੇ ਮਾਪੇ ਸ੍ਰੀ ਗੁਰੂ ਜੀ ਪਾਸੁ ਆਏ। ਆਪੁਣੀ ਹਕੀਕਤ ਕਹ ਸੁਣਾਈ। ਏਹੁ ਨਿਆਉ ਗੁਰੂ ਪੂਰਾ ਹੀ ਕਰੈਗਾ। ਸ੍ਰੀ ਗੁਰੂ ਜੀ ਅਰੁ ਸੰਗਤੁ ਲਹਉਰੁ ਆਏ, ਰੀਜ ਤੇ ਬਾਹਰ ਡੇਰਾ ਕੀਤਾ। ਸਾਰੇ ਸਹਰ ਵਿਚਿ ਧੁਮੁ ਪਈ, ਗੁਰੂ ਪੂਰਾ ਨਿਆਉ ਕਰਣੁ ਆਇਆ ਹੈ। ਦੇਖੀਐ ਕਿਉ ਕਰੁ ਨਿਆਉ ਕਰੈ।

ਜਾਂ ਸਵੇਰੁ ਹੋਈ ਤਾਂ ਹਜੂਮੁ[3] ਸੂਬਾ ਕਾਜੀ ਮੁਫਤੀ ਸਭੁ ਆਨ ਇਕਠੇ ਹੋਏ। ਇਕ ਲਹਉਰੁ ਤੇ ਸੋਲਾ ਲਹਉਰੁ ਜੁੜੇ। ਲੋਕੁ ਕਹੈ, "ਦੇਖੈ ਕਿਆ ਅਚਰਜੁ ਹੋਇਗਾ।" ਸ੍ਰੀ ਗੁਰੂ ਜੀ ਸਿਖ ਨੋ ਕਹਿਆ : "ਸਿਖਾ! ਤੂੰ ਨਾਇ ਲੇਹੁ, ਜਪੁ ਪੜੁ।" ਸਿਖ ਨਾਇ ਕੈ ਜਪੁ ਪੜਿਆ, ਮਥਾ ਟੇਕਿਆ। ਫੇਰੁ ਬਚਨੁ ਹੋਇਆ। "ਲਹਉਰੁ ਵਾਲੇ ਜੋ ਮਾਪੇ ਹੈ,

---

1. ਪਿੱਛੇ ਪਿੱਛੇ, ਮਗਰ।
2. ਮੁਨਸਿਫ਼ੀ, ਮੁਨਸਿਫ਼ ਦਾ ਅਹੁਦਾ।
3. ਇਕੱਠ, ਭੀੜ।

ਤੁਸੀ ਸਿਖ ਦੀ ਸਜੀ ਬਾਹ ਪਕੜੋ, ਅਰੁ ਮੁਲਤਾਨੁ ਵਾਲੇ ਜੋ ਮਾਪੇ ਹੈ ਤੁਸੀ ਸਿਖ ਦੀ ਖਬੀ ਬਾਹੁ ਪਕੜੋ।" ਬਿਚੁ ਸਿਖ ਖੜਾ ਕੀਤਾ। ਅਖੀ ਮੀਟੁ ਕੈ ਉਨੀ ਜਾਇ ਬਾਹਾ ਪਕੜੀਆ। ਬਚਨੁ ਹੋਇਆ, "ਆਪੁਣੀ ਆਪੁਣੀ ਬਲ ਨੋ ਖਿੰਜੋ।' ਜਾਂ ਅਖੀ ਮੀਟ ਕੈ ਖਿਜੈ ਤਾ ਕਿਛੁ ਨਾਹੀ। ਜਾਂ ਅਖੀ ਉਘਾੜ ਕੈ ਦੇਖੈ ਤਾ ਨਾ ਸ੍ਰੀ ਗੁਰੂ ਜੀ ਹੈ ਨਾ ਸੰਗਤੁ ਹੈ, ਨਾ ਉਹੁ ਸਿਖ ਹੈ। ਸਿਖੁ ਸਚੇ ਖੰਡੁ ਵਿਚਿ ਲੈ ਜਾਇ ਬਹਾਲਿਆ। ਸਭਨਾ ਲੋਕਾ ਨੋ ਹੈਰਾਨਗੀ ਲਗ ਰਹੀ। ਸਾਖੀ ਪੂਰੀ ਹੋਈ। ਬੋਲੋ ਭਾਈ ਵਾਹੁ ਗੁਰੂ ਜੀ। ਉਸੁ ਦੀ ਗਤ[1] ਉਹੋ ਜਾਣੈ। ਭਨਣ ਘੜਨ ਸਮਰਥੁ ਹੈ। ਉਹੁ ਭਾਣੇ ਦਾ ਖਸਮੁ ਹੈ, ਚਾਹੈ ਸੋ ਕਰੈ। ਜੋ ਸਿਖੁ ਅਚਰਜੁ ਮੰਗਦਾ ਥਾ ਸੋ ਅਚਰਜੁ ਹੀ ਉਸ ਨੋ ਦਿਖਾਇਆ॥

## ੩੪. ਸਾਖੀ ਇਕ ਸਿਖ ਨਾਲ

ਇਕੁ ਸਿਖ ਥਾ, ਉਸ ਨੋ ਗੁਰੂ ਕਾ ਬਚਨੁ ਥਾ, "ਤੂੰ ਲੋਕਾ ਨੋ ਨਾਮੁ ਸੁਣਾਇਆ ਕਰੁ ਅਰੁ ਲੋਕਾ ਤੇ ਸੁਣਿਆ ਭੀ ਕਰੁ।" ਸ੍ਰੀ ਗੁਰੂ ਜੀ ਜਾਦੇ ਜਾਦੇ ਭੇਹਰੇ ਤੇ, ਕੋਹਾ ਦੁਹੁ ਪਰ ਇਕ ਗਿਰਾਉ ਥਾ, ਉਥੈ ਰਾਤਿ ਜਾਇ ਰਹੈ। ਉਥੈ ਕੋਈ ਜਾਗਾ ਦੇਵੈ ਨਾਹੀ। ਬਹੁਤੁ ਨਿਰਦੇਇਆ[2] ਲੋਕੁ ਥੇ। ਉਥੈ ਇਕ ਖਤ੍ਰੀ ਥਾ, ਮਾਇਆ ਵਿਚ ਗਲਤਾਨੁ ਰਹਦਾ ਥਾ। ਉਸ ਦਾ ਭਲਾ ਹੋਣਾ ਗੁਰੂ ਜੀ ਕਾ ਉਸ ਨੋ ਦਰਸਨੁ ਹੋਇਆ। ਦਰਸਨੁ ਕਰਦੇ ਹੀ ਉਸ ਨੋ ਸਭੁ ਕਿਛੁ ਜਹਰੁ ਲਗਾ ਲਗਣ। ਮਾਇਆ ਘਰ ਬਾਰ ਪੁਤੁ ਧੀਅ ਇਸਤਰੀ ਸਭੁ ਕਿਛੁ ਬੁਰਾ ਹੀ ਦਿਸਿ ਆਵੈ। ਅਗਾ[3] ਉਸ ਨੋ ਨਜਰੀ ਆਇਆ। ਸ੍ਰੀ ਗੁਰੂ ਜੀ ਕੀ ਸੇਵਾ ਉਨੁ ਕੀਤੀ। ਜਾਂ ਸਵੇਰੁ ਹੋਈ ਤਾਂ ਬਚਨੁ ਹੋਇਆ : "ਕਿਉ ਭਾਈ ?" ਕਹੈ : 'ਹੁਣ ਮੈਨੋ ਸਭੁ ਕਿਛੁ ਜਹਰੁ ਨਜਰੀ ਆਉਦਾ ਹੈ ਜੀ।' ਫੇਰ ਬਚਨੁ ਹੋਇਆ, 'ਹੁਣ ਤੇਰਾ ਆਤਮਾ ਕਿਆ ਕਹਦਾ ਹੈ ?' ਕਹੈ, "ਜੀ ਜੋ ਬਚਨੁ ਕਰੋ ਤਾਂ ਮਾਇਆ ਲੁਟਾਇ ਦੇਵਾਂ।' ਬਚਨੁ ਹੋਇਆ, "ਲੁਟਾਇ ਦੇਹੁ।" ਉਨ ਮਾਇਆ[4] ਸਭੁ ਲੁਟਾਇ ਦਿਤੀ। ਸਾਰੇ ਕੁਟੰਬ ਨੋ ਕਹਿਆ, "ਤੁਸੀ ਮੇਰੇ ਨਾਹੀ, ਮੈ ਤੁਸਾਡਾ ਨਾਹੀ।" ਉਸੁ ਦਾ ਕੁਟੰਬੁ ਉਸੁ ਤੇ ਨਿਆਰਾ ਹੋਇ ਬੈਠਾ।

ਸ੍ਰੀ ਗੁਰੂ ਜੀ ਬਚਨੁ ਕੀਤਾ, "ਤੂੰ ਕਿਰਤੁ ਕਰਕੈ ਮਜੂਰੀ ਜੋ ਕਿਛੁ ਹਥ ਲਗੈ ਸੋ ਵੰਡ ਕੈ ਖਾਇਆ ਕਰੁ ਅਰੁ ਲੋਕਾ ਨੋ ਭੀ ਨਾਮੁ ਦਿੜਾਇਆ ਕਰੁ।" ਉਸ ਨੋ ਸਿਖੁ ਕੀਤਾ, ਤਾਰ ਕੈ ਸ੍ਰੀ ਗੁਰੂ ਜੀ ਉਥੋ ਬਿਦਿਆ ਹੋਏ, ਜਾਂ ਕਿਤਨੇ ਕੁ ਮਹੀਨੇ ਗੁਜਰੇ ਤਾਂ ਉਸ ਦਾ ਕੁਟੰਬੁ ਸਾਰਾ ਚਲੁ ਗਇਆ। ਹੁਕਮੁ ਨਾਲ ਇਕ ਸਿਖੁ ਹੀ ਰਹਿਆ। ਬੰਧਨੁ ਉਸ ਕੇ ਗੁਰੂ ਨੇ ਸਭੁ ਦੂਰੁ ਕੀਤੇ।

ਉਹੁ ਸਿਖੁ ਕਿਆ ਕਰੈ, ਮਜੂਰੀ ਗੁਜਰਾਨੁ ਕਰੈ। ਕੇਹੀ ਮਜੂਰੀ ਕਰੈ, ਜਿਸਕੈ ਮਜੂਰੀ ਲਗੈ, ਤਿਸਨੋ ਕਹੈ, "ਭਾਈ! ਮੈ ਚਾਰ ਟਕੇ ਲੇਆਗਾ। ਭਾਵੈ ਮੈ ਤੇ ਚਾਰੁ ਪਹਰੁ ਕਿਰਤ ਕਰਾਉ ਭਾਵੈ ਚਾਰ ਘੜੀਆ ਕਰਾਉ।" ਅਰੁ ਦੂਸਰਾ ਕਰਾਰੁ ਹੋਰੁ ਕਰੈ, ਜਿਸਕੈ ਮਜੂਰੀ ਕਰੈ ਤਿਸਨੋ ਕਹੈ, "ਭਾਈ! ਇਕੁ ਦੋਇ ਘੜੀਆ ਮੇਰੈ ਪਾਸੁ ਬੈਠੁ ਕੈ ਹਰ ਜਸੁ ਸੁਣ ਯਾ ਮੈਨਉ ਸੁਣਾਉ।" ਸੋਈ ਕਰੈ ਜਿਸੁ ਵਿਚਿ ਅਗਲੇ ਦਾ ਭਲਾ ਹੋਵੇ। ਮਜੂਰੀ ਕੇ ਚਾਰ ਟਕੇ ਲਿਆਵੈ ਸਿਖਾ ਨਾਲਿ ਖੰਡੁ ਕੈ ਖਾਵੈ। ਅਗਲੇ ਦਿਨ ਨੋ ਕਛੁ ਰਖੈ ਨਾਹੀ। ਇਮੀ[5] ਉਸ ਕੀ ਗੁਜਰਾਨੁ ਹੋਵੈ।

ਜਿਸੁ ਗਿਰਾਉ ਵਿਚਿ ਉਹੁ ਰਹਦਾ ਥਾ ਉਸੁ ਗਿਰਾਉ ਵਿਚਿ ਇਕੁ ਸਾਹੁ ਹਰਿ ਫਸਲ ਆਵੈ। ਉਸੁ ਗਿਰਾਉ ਕੇ ਟਕੇ ਸਿਰਕਾਰ ਵਿਚਿ ਭਰ ਦੇਦਾ ਥਾ। ਅੰਨੁ ਉਥੇ ਦਾ ਸਾਰਾ ਆਪੁ ਲੈਦਾ ਥਾ।

ਇਕੁ ਫਸਲੁ ਨੋ ਸਾਹੁ ਉਥੇ ਆਇ ਕਿਰਸਾਣ ਦੈ ਡੇਰਾ ਕੀਤਾ ਜਾਂ ਪੰਜ ਦਿਨੁ ਗੁਜਰੇ ਤਾਂ ਦੋਇ ਘੜੀ ਰਾਤਿ ਗਈ ਤੇ ਸਾਹੁ ਕੇ ਘਰ ਤੇ ਆਦਮੀ ਆਇ ਕਾਗਤੁ ਦਿਤਾ। ਜਾ ਸਾਹੁ ਨੇ ਚੀਰੀ[6] ਪੜੀ, ਚੀਰੀ ਵਿਚਿ ਲਿਖਿਆ ਥਾ, "ਤੈ ਚੀਰੀ ਦਰਸਨੀ[7] ਘਰ ਨੋ ਆਉਣਾ, ਜੇ ਪਾਣੀ ਪੀਦਾ ਹੈ ਤਾ ਦੂਸਰਾ ਘੁਟੁ ਰਾਹੁ ਵਿਚਿ ਪੀਵੀ। ਜਰੂਰ

---

1. ਚਾਲ-ਢਾਲ, ਅਵਸਥਾ।
2. ਬੇਰਹਿਮ।
3. ਕਾਲ, ਮੌਤ।
4. ਧਨ-ਦੌਲਤ।
5. ਇਸੇ ਤਰ੍ਹਾਂ।
6. ਚਿੱਠੀ।
7. ਭਾਵ—ਦੇਖਦਿਆਂ ਹੀ।

ਤੈ ਆਉਣਾ।"

ਤਾ ਸਾਹੁ ਨੇ ਕਿਰਸਾਣੁ ਨੋ ਕਹਿਆ, "ਭਾਈ! ਦੋਇ ਆਦਮੀ ਤੂੰ ਕਰ ਦੇਹੁ, ਮੈ ਘਰ ਜਾਣਾ ਹੈ ਜਰੂਰੁ।" ਕਿਰਸਾਣੁ ਕਹਿਆ, "ਸਾਹੁ ਜੀ! ਸਵੇਰੈ ਤੇਰੈ ਨਾਲਿ ਦੋਇ ਆਦਮੀ ਕਰ ਦੇਹਿਗੇ।" ਸਾਹ ਕਹਿਆ, "ਮੈ ਹੁਣ ਜਾਣਾ ਹੈ।" ਉਨੁ ਕਹਿਆ 'ਸਾਹਿ ਜੀ, ਇਸੁ ਰਾਹੁ ਦਿਨੁ ਨੋ ਆਦਮੀ ਨਾਹੀ ਜਾਇ ਸਿਕਦੇ, ਤੂੰ ਰਾਤ ਨੋ ਕਿਉ ਕਰੁ ਜਾਹਿਗਾ? ਤੈਨਉ[1] ਜੀਉ[2] ਆਪੁਣਾ ਨਾਹੀ ਚਾਹੀਦਾ, ਦਰੀਆਉ ਦਾ ਬੇਲਾ[3] ਹੈ, ਚਉਦਾ ਕੋਹੁ ਤੇਰੇ ਘਰ ਹੈ।" ਕਹੈ, "ਭਾਈ! ਮੈਂ ਹੁਣੁ ਜਾਣਾ ਹੈ।" ਸਾਹੁ ਰਹੈ ਨਾਹੀ। ਕਿਰਸਾਣੁ ਬਹੁਤੇਰਾ ਕਰ ਰਹਿਆ। ਸਾਹੁ ਆਪੇ ਇਕਲਾ ਉਠਿ ਚਲਿਆ। ਤਾ ਕਿਰਸਾਣੁ ਕਹਿਆ, "ਇਕ ਆਦਮੀ ਤੇਰੈ ਨਾਲਿ ਕਰ ਦੇਦੇ ਹੈ।"

ਕਿਰਸਾਣੁ ਉਸੁ ਸਿਖ ਨੋ ਜਾਇ ਕਹਿਆ, 'ਸਿਖਾ ਆਉ, ਮਜੂਰੀ ਕਰ।" ਸਿਖ ਵਾਹੁਗੁਰੂ ਕਰਕੈ ਉਨੁ ਨਾਲਿ ਆਇਆ। ਸਾਹੁ ਕਹਿਆ, 'ਮੇਰਾ ਬੁਗਚਾ ਚਕ ਲੇਹੁ।' ਸਿਖ ਕਹਿਆ, 'ਜੀ, ਮੈ ਚਾਰ ਟਕੇ ਲੇਵਾਗਾ।' ਕਹੈ, 'ਚਾਰ ਹੀ ਲੇਵੇ।' ਉਠਿ ਚਲੇ। ਜਾਦੇ ਜਾਦੇ ਜਾ ਪਹਰੁ ਰਾਤਿ ਪਿਛਲੀ ਰਹੀ ਅਰੁ ਦੋਇ ਕੋਹਾ ਸਾਹੁ ਕਾ ਘਰੁ ਭੀ ਰਹਿਆ ਤਾਂ ਸਿਖ ਨੋ ਦੂਸਰਾ ਕਰਾਰੁ ਯਾਦੁ ਆਇਆ। ਕਹੈ, 'ਧ੍ਰਿਗੁ ਮੇਰਾ ਜਨਮੁ ਹੈ ਜੋ ਮੇਰੈ ਨਾਲਿ ਨਾਮੁ ਹੋਣਾ ਥਾ ਸੋ ਮੈ ਇਸ ਕੈ ਨਾਲਿ ਕਰਾਰੁ ਨਾ ਕੀਤਾ।' ਸਿਖ ਕਹਿਆ, 'ਭਾਈ! ਤੂੰ ਆਪੁਣਾ ਬੁਗਚਾ ਲੈਹੁ, ਮੈ ਆਪੁਣੈ ਘਰੁ ਜਾਦਾ ਹਾਂ।' ਸਾਹਿ ਕਹਿਆ, 'ਭਾਈ! ਤੂੰ ਕਾਹੇ ਤੇ ਦੁਖਿਆ ਹੈ?' ਸਿਖ ਕਹਿਆ, 'ਭਾਈ! ਇਕੁ ਮੇਰਾ ਕਰਾਰੁ ਹੋਰੁ ਹੈ। ਜੇ ਤੂੰ ਉਹੁ ਦੇਵੈ ਤਾ ਤੇਰੈ ਨਾਲ ਚਲਾ।' ਸਾਹਿ ਕਹਿਆ, 'ਕਹੁ ਤੇਰਾ ਹੋਰੁ ਕਿਆ ਕਰਾਰੁ ਹੈ?' ਕਹੈ, 'ਜੀ, ਜੇ ਕੋਈ ਤੂੰ ਸ੍ਰੀ ਪਰਮੇਸਰੁ ਜੀ ਕੀ ਗਲ ਜਾਣਦਾ ਹੈ ਤਾਂ ਮੈਨੂ ਸੁਣਾਉ। ਜੇ ਨਾਹੀ ਤਾ ਮੈ ਤੇ ਸੁਣਦਾ ਚਲੁ।' ਸਾਹੁ ਕਹਿਆ, 'ਮੈ ਤੈਨਉ ਪਰਮੇਸਰੁ ਕੀ ਗਲੁ ਸੁਣਾਉਦਾ ਹਾਂ।' ਸਾਹੁ ਕਹਿਦਾ ਗਇਆ ਸਿਖੁ ਸੁਣਦਾ ਚਲਿਆ।

ਜਾਂ ਗਲ ਪੂਰੀ ਹੋਈ ਤਾਂ ਸਾਹੁ ਆਪੁਣੀ ਘਰੀ ਜਾਇ ਬੜਿਆ। ਸਿਖ ਨੋ ਦਹਲੀਜੁ[4] ਵਿਚਿ ਮੰਜਾ ਡਾਹਿ ਦਿੱਤਾ। ਸਿਖ ਭੀ ਪੈ ਸੁਤਾ। ਜਾ ਸਵੇਰੁ ਹੋਈ ਤਾਂ ਸਿਖੁ ਕਹਿਆ 'ਸਾਹੁ ਜੀ, ਮੈ ਘਰੀ ਜਾਦਾ ਹਾ,' ਸਾਹਿ ਕਹਿਆ, 'ਪ੍ਰਸਾਦਿ ਕਰ ਕੈ ਜਾਈ।' ਫੇਰੁ ਪ੍ਰਸਾਦੁ ਖਾਧਾ। ਤਿਆਰੁ ਹੋਇਆ। ਸਾਹਿ ਕਹਿਆ, 'ਪੁਤਾ, ਇਸ ਨੋ ਚਾਰੁ ਟਕੇ ਲਿਆਇ ਦੇਹ।' ਟਕੇ ਚਾਰੁ ਦਿਤੇ ਤੇ ਸਿਖ ਲੈ ਕੇ ਚਲਿਆ।

ਜਾਂ ਤੀਰ ਕੁ[5] ਗਇਆ, ਸਿਖ ਕਹਿਆ, 'ਹਾ, ਹਾ, ਇਸ ਕਾ ਜਨਮੁ ਬਿਰਥਾ ਜਾਦਾ ਹੈ ਇਸ ਕਾ ਭਲਾ ਕਰਕੈ ਚਲੀਐ।' ਸਿਖ ਫੇਰੁ ਹਟ ਕੈ ਆਇਆ। ਸਾਹੁ ਕਹਿਆ, 'ਸਿਖਾ! ਫੇਰੁ ਕਿਉ ਆਇਆ?' ਸਿਖ ਕਹੈ, 'ਉਹੁ ਜੋ ਰਾਤਿ ਤੈ ਮੈਨਉ ਸ੍ਰੀ ਪ੍ਰਮੇਸੁਰ ਜੀ ਕੀ ਗਲ ਸੁਣਾਈ ਥੀ ਕਿਛੁ ਤੈਨਉ ਭੀ ਉਸੁ ਗਲ ਦਾ ਖੁਮਾਰੁ[6] ਹੈ?' ਕਹੈ, 'ਨਾਹੀ।' ਸਿਖ ਕਹਿਆ, 'ਉਰੈ ਆਉ, ਇਕੁ ਗਲ ਸੁਣ।' ਸਿਖ ਪੁਛਿਆ, 'ਤੇਰੀ ਉਮਰ ਕਿਤਨੇ ਕੁ ਬਰਸਾ ਕੀ ਹੋਈ ਹੈ?' ਸਾਹੁ ਕਹਿਆ, 'ਮੇਰੀ ਉਮਰੁ ਸਠਾਂ ਬਰਸਾਂ ਦੀ ਹੋਈ ਹੈ।' ਸਿਖੁ ਕਹਿਆ, 'ਸਾਹਿ ਤੂੰ ਕਹਦਾ ਹੈ ਮੇਰੀ ਸਠਾ ਬਰਸਾ ਦੀ ਉਮਰੁ ਹੋਈ ਹੈ ਐਪਰ ਸਾਹਿਬੁ ਦੈ ਦਰਬਾਰੁ ਵਿਚਿ ਤੇਰੀ ਸਭੁ ਗੈਰ ਹਾਜਰੀ ਲਿਖੀ ਹੈ। ਏਹੁ ਜੁ ਰਾਤਿ ਇਕੁ ਘੜੀ ਤੈ ਮੈਨਉ ਜੋ ਨਾਮੁ ਸ੍ਰੀ ਪ੍ਰਮੇਸਰੁ ਜੀ ਕਾ ਸੁਣਾਇਆ ਹੈ, ਏਹੁ ਘੜੀ ਤੇਰੀ ਸਚੇ ਸਾਹਿਬੁ ਕੈ ਦਰਬਾਰੁ ਕਬੂਲੁ ਪਈ ਹੈ। ਹੋਰੁ ਸਭੁ ਤੇਰੀ ਉਮਰੁ ਅਕਾਰਥੀ ਗਈ ਹੈ। ਅਗੈ ਤੂੰ ਗੈਰ ਹਾਜਰੁ ਹੈ।" ਏਹੁ ਗਲ ਸੁਣ ਕੈ ਸਾਹੁ ਬਹੁਤੁ ਪਛੁਤਾਇਆ।

ਫੇਰੁ ਸਿਖ ਕਹਿਆ, 'ਹੋਰੁ ਭੀ ਇਕੁ ਗਲ ਸੁਣ ਲੇਹ, ਅਜ ਤੇ ਸਤਵੈ ਦਿਨੁ ਤੇਰਾ ਚਲਾਣਾ ਭੀ ਹੋਣਾ ਹੈ। ਜਾ ਤੂੰ ਲੈ ਜਾਈਐਗਾ ਰਾਜੇ ਧਰਮੁ ਕੈ ਪਾਸੁ, ਤਾ ਰਾਜਾ ਧਰਮੁ ਕਹੈਗਾ, 'ਇਸ ਨੋ ਚਿਤ੍ਰ ਗੁਪਤ[7] ਪਾਸ ਲੇ ਜਾਵੋ,

---

1. ਤੈਨੂੰ।
2. ਪ੍ਰਾਣ, ਜਾਨ।
3. ਜੰਗਲ, ਝੱਲ।
4. ਦਿਹਲੀ।
5. ਥੋੜ੍ਹੀ ਕੁ ਦੂਰ ਦੀ ਵਿੱਥ ਤੇ।
6. ਨਸ਼ਾ, ਭਾਵ—ਅਸਰ।
7. ਪਰਲੋਕ ਵਿਚ ਜੀਵਾਂ ਦੇ ਪਾਪਾਂ ਤੇ ਪੁੰਨਾਂ ਦਾ ਲੇਖਾ ਲਾਉਣ ਵਾਲਾ ਧਰਮ ਰਾਜ ਦਾ ਇਕ ਪ੍ਰਸਿੱਧ ਕਰਮਚਾਰੀ।

ਇਸੁ ਕਾ ਪਾਪੁ-ਪੁੰਨ ਕਾ ਲੇਖਾ ਕਰ ਲੇਵੋ।' ਫੇਰ ਤੈਨਉ ਉਥੈ ਚਿਤ੍ਰ ਗੁਪਤੁ ਪਾਸ ਲੇ ਜਾਈਐਗਾ। ਜਾਂ ਤੇਰਾ ਕਾਗਤ ਦੇਖੈਗੇ ਤਾਂ ਸਭੁ ਤੇਰੀ ਉਥੈ ਗੈਰ ਹਾਜਰੀ ਹੋਣੀ ਹੈ। ਚਿਤ੍ਰ ਗੁਪਤੁ ਧਰਮੁ ਪਾਸ ਕਹੈਗੇ ਜੀ, 'ਏਹੁ ਗੈਰ ਹਾਜਰਾਂ ਵਿਚਿ ਹੈ ਜੀ।' ਤਾਂ ਧਰਮੁ ਏਹੁ ਗਲ ਸੁਣ ਕਰ ਬਹੁਤੁ ਸਿਰੁ ਫੇਰੈਗਾ। ਕਹੈਗਾ, 'ਰੇ ਧ੍ਰਿਗੁ ਹੈ ਤੇਰੇ ਜਨਮੁ ਨੋ। ਤੂੰ ਚਉਰਾਸੀ ਲਖ ਜੂਨਾਂ ਭੋਗਦਾ ਭੋਗਦਾ ਹੁਣ ਤੈ ਮਾਨੁਖੁ ਦੇਹੁ ਪਾਈ ਥੀ, ਫੇਰ ਭੀ ਤੂੰ ਗੈਰ ਹਾਜਰ ਹੀ ਰਹਿਆ।"

ਫੇਰੁ ਰਾਜੇ ਧਰਮੁ ਕਹਿਆ, 'ਰੇ ਕੋਈ ਘੜੀ ਭੀ ਇਸੁ ਕੀ ਹਾਜਰੁ ਆਈ ਹੈ ਯਾ ਨਾਹੀ?' ਕਹੈ, 'ਜੀ, ਇਕੁ ਘੜੀ ਨਾਮੁ ਪ੍ਰਮੇਸਰੁ ਕਾ ਇਨ ਰਾਹੁ ਵਿਚਿ ਇਕ ਸਿਖ ਨੋ ਸੁਣਾਇਆ ਥਾ, ਉਹੁ ਘੜੀ ਇਸ ਕੀ ਕਬੂਲ ਪਈ ਹੈ।'

ਤਾ ਰਾਜਾ ਧਰਮੁ ਕਹੈਗਾ, 'ਪਹਿਲਾ ਇਸੁ ਨੋ ਪਹਿਲਾਂ ਘੜੀ ਦਾ ਸੁਖੁ ਭੁਗਾਇ ਲੇਵੋ, ਫੇਰੁ ਇਸ ਨੋ ਨਰਕੁ ਕੁੰਭੀ ਵਿਚਿ ਪਾਇ ਦੇਵੋ। ਫੇਰੁ ਚਿਤ੍ਰ ਗੁਪਤੁ ਤੈਨਉ ਕਹੈਗੇ, 'ਰੇ, ਤੇਰੀ ਇਕੁ ਘੜੀ ਕਬੂਲੁ ਪਈ ਹੈ ਹੋਰੁ ਸਭੁ ਤੂੰ ਗੈਰੁ ਹਾਜਰੁ ਹੈ। ਜੋ ਕਿਛੁ ਤੇਰੀ ਇਛਿਆ ਹੈ ਸੋ ਸੁਖੁ ਤੂੰ ਇਕ ਘੜੀ ਭੋਗ ਲੇਹੁ। ਮ੍ਰਿਤੁ ਮੰਡਲ ਕਾ ਰਾਜੁ ਲੇਣਾ ਹੈ ਸੋ ਲੇਹੁ, ਸੁਰਗੁ ਕਾ ਰਾਜ ਲੇਣਾ ਹੈ, ਸੁਰਗੁ ਕਾ ਰਾਜੁ ਲੇਹੁ। ਹੋਰੁ ਜੋ ਕਿਛੁ ਤੇਰੀ ਇਛਿਆ ਹੈ ਸੋ ਭੋਗ ਲੇਹੁ ਰਿਧਿ ਸਿਧਿ ਲੇਹੁ। ਏ ਤੈਨਉ ਬਸਤੂ ਮਿਲੈਗੀ, ਏਕ ਘੜੀ। ਫੇਰੁ ਤੂੰ ਨਰਕੁ ਬਿਖੈ ਪਾਈਐਗਾ।' 'ਏ ਸਾਹ! ਜੇ ਤਾਂ ਤੂੰ ਰਾਜ ਕਾ ਸੁਖੁ ਲੇਹਿਗਾ ਯਾ ਰਿਧਿ ਸਿਧਿ ਕਾ ਸੁਖੁ ਲੇਹਿਗਾ ਤਾਂ ਇਕੁ ਘੜੀ ਬੀਤ੍ਰਦੇ ਕਿਆ ਲਗਦਾ ਹੈ? ਤੂੰ ਸੁਖੁ ਨਾ ਮੰਗੇ, ਤੂੰ ਸਚੇ ਖੰਡ ਮੈ ਸਾਧੂ ਕਾ ਦਰਸਨੁ ਮੰਗੈ ਤਾਂ ਤੂੰ ਸਚੇ ਖੰਡੁ ਨੋ ਲੈ ਜਾਈਐਗਾ।? ਜਾਂ ਤੂੰ ਓਥੈ ਜਾਹਿਗਾ ਤਾਂ ਸ੍ਰੀ ਪ੍ਰਮੇਸਰੁ ਜੀ ਕੇ ਨਾਮੁ ਸੁਣਾਏ ਕਾ ਫਲ ਤੈਨਉ ਉਥੈ ਹਥ ਲਗੈਗਾ।" ਇਹੁ ਬਾਤ ਕਹਿ ਕੇ ਸਿਖ ਚਲਦਾ ਰਹਿਆ।

ਪਿਛੈ ਸਾਹੁ ਨੋ ਏਹੁ ਗਲ ਸੁਣ ਕੈ ਬਹੁਤੁ ਭੈ ਉਪਜਿਆ। ਸਾਹੁ ਨੇ ਆਪੁਣਾ ਕੁਟੰਬੁ ਬੁਲਾਇਆ ਕਹੈ, 'ਅਠ ਦਿਨਾ ਤਿਕੁ[1] ਨਾ ਤੁਸੀ ਮੇਰੇ ਹੋ ਨਾ ਮੈ ਤੁਸਾਡਾ ਹੈ। ਜੇ ਮੈ ਅਠਵੇ ਦਿਨਿ ਤੇ ਬਚਿਆ ਤਾਂ ਤੁਸੀਂ ਮੇਰੇ, ਮੈਂ ਤੁਸਾਡਾ।' ਸਾਹਿ ਕੇ ਕੁਟੰਬੁ ਕੇ ਲੋਕਾਂ ਕਹਿਆ, 'ਤੈਨਉ ਕਿਆ ਹੋਇਆ ਹੈ? ਜਿੰਨੁ ਭੂਤ ਲਗਾ ਹੈ?' ਫੇਰੁ ਸਾਹੁ ਉਨਾ ਤੇ ਇਕੰਤੁ ਹੋਇ ਬੈਠਾ, ਕਿਛੁ ਦਇਆ ਧਰਮੁ ਲਗਾ ਚੀਨਣੁ।[2] ਜਾ ਸਤਵਾ ਦਿਨੁ ਹੋਇਆ ਤਾਂ ਉਸੁ ਕਾ ਚਲਾਣਾ ਹੋਇਆ ਜਮ ਕੰਕਰੁ[3] ਉਸ ਨੋ ਬੁਰੇ ਹਾਲੁ ਮਾਰਦੇ ਲੈ ਗਏ, ਹਜੂਰੁ ਲੈ ਜਾਇ ਖੜਾ ਕੀਤਾ। ਕਹੈ, 'ਜੀ ਫਲਾਣਾ ਸਖਸੁ ਹਾਜਰੁ ਹੈ।' ਧਰਮੁ ਰਾਜੈ ਕਹਿਆ, 'ਇਸ ਨੋ ਚਿਤ੍ਰਗੁਪਤਾਂ ਪਾਸੁ ਲੈ ਜਾਵੋ, ਇਸੁ ਕਾ ਲੇਖਾ ਕਰਿ ਲਿਆਵੋ।'

ਜਾਂ ਚਿਤ੍ਰ ਗੁਪਤੁ ਇਸ ਕਾ ਕਾਗਤੁ ਦੇਖੈ ਤਾਂ ਸਾਰੀ ਗੈਰ ਹਾਜਰੀ ਪਈ ਹੈ, ਏਕ ਘੜੀ ਸਹੀ ਪਈ। ਚਿਤ੍ਰ ਗੁਪਤੁ ਕਹਿਆ, 'ਇਸ ਪਾਪੀ ਕੀ ਅਸੀ ਕਿਆ ਅੰਰਜ ਕਰੈ ਜੀ। ਇਸੁ ਕੀ ਸਭੁ ਗੈਰ ਹਾਜਰੀ ਪਈ ਹੈ ਜੀ।' ਰਾਜੈ ਕਹਿਆ, 'ਕੋਈ ਘੜੀ ਆਈ ਹੈ ਯਾ ਨਹੀ?" ਕਹੈ, 'ਜੀ, ਇਕੁ ਘੜੀ ਰਾਹੁ ਚਲਦੇ ਸ੍ਰੀ ਪ੍ਰਮੇਸਰ ਜੀ ਕਾ ਨਾਮੁ ਇਕ ਸਿਖ ਨੋ ਸੁਣਾਇਆ ਥਾ ਜੀ।'

ਰਾਜੈ ਕਹਿਆ, 'ਜਾਹੋ ਪਹਲਾ ਇਸ ਨੋ ਸਿਮਰਨੁ ਕਾ ਫਲੁ ਸੁਖੁ ਭੁਗਾਇ ਲੇਵੋ, ਫੇਰੁ ਕੁੰਭੀ ਨਰਕ ਮੈ ਪਾਇ ਦੇਵੋ।' ਫੇਰੁ ਚਿਤ੍ਰ ਗੁਪਤਾਂ ਆਇ ਕਹਿਆ, 'ਰੇ, ਤੇਰੀ ਇਕ ਘੜੀ ਸਹੀ ਇਛਿਆ ਹੈ ਸੋ ਇਕ ਘੜੀ ਤੂੰ ਸੁਖੁ ਮੰਗੁ ਲੇਹੁ, ਫੇਰੁ ਤੈਨੋ ਨਰਕ ਵਿਚਿ ਪਾਵੈਗੇ।' ਜਾ ਏਹੁ ਬਾਤੁ ਚਿਤ੍ਰ ਗੁਪਤਾਂ ਤੇ ਸੁਣੀ ਤਾਂ ਸਾਹੁ ਬਹੁਤੁ ਪਛੋਤਾਵਣੁ ਲਗਾ, 'ਕਹੈ ਜੇ ਮੈ ਜਾਣਦਾ ਸ੍ਰੀ ਪ੍ਰਮੇਸਰੁ ਜੀ ਕਾ ਨਾਮੁ ਐਸੀ ਵਸਤੁ ਹੈ ਤਾਂ ਮੈਂ ਸਾਰੀ ਉਮਰੁ ਹੀ ਸ੍ਰੀ ਪ੍ਰਮੇਸਰੁ ਜੀ ਕਾ ਨਾਮੁ ਹੀ ਸਿਮਰਦਾ।'

ਫੇਰੁ ਸਾਹੁ ਕਹਿਆ, 'ਭਾਈ ਜੋ ਜੋ ਸਿਖ ਨੈ ਕਹੀ ਥੀ ਸੋਈ ਸੋਈ ਮੈ ਦੇਖਿਆ, 'ਫੇਰੁ ਸਿਖ ਨੇ ਕਹਿਆ ਥਾ 'ਤੂੰ ਸਚੇ ਖੰਡ ਵਿਚਿ ਸਾਧੂ ਕਾ ਦਰਸਨੁ ਮੰਗ ਲੇਵੈ, ਭਾਈ ਮੈ ਉਹੋ ਮੰਗ ਲੇਵਾ।' ਤਾਂ ਸਾਹੁ ਕਹਿਆ, 'ਜੀ, ਮੈਨਉ ਹੋਰੁ ਕਿਛੁ ਨਾਹੀ ਚਾਹੀਦਾ, ਮੈਨਉ ਇਕ ਘੜੀ ਸਚੇ ਖੰਡੁ[4] ਵਿਚਿ ਸਾਧੂ ਕਾ ਦਰਸਨੁ ਕਰਾਵੋ ਜੀ।'

---

1. ਤਕ।
2. ਜਾਣਨ।
3. ਜਮਦੂਤ।
4. ਸੁਰਗ ਲੋਕ।

ਚਿਤ੍ਰ ਗੁਪਤੁ ਨੇ ਰਾਜੇ ਧਰਮੁ ਕਉ ਕਹਿਆ, 'ਜੀ, ਉਹ ਸਚੇ ਖੰਡੁ ਵਿਚਿ ਸਾਧੂ ਕਾ ਦਰਸਨੁ ਮੰਗਦਾ ਹੈ।' ਰਾਜੇ ਕਹਿਆ, 'ਜਾਹੋ ਉਸ ਨੋ ਸਚੇ ਖੰਡੁ ਵਿਚਿ ਲੈ ਜਾਵੋ ਇਸ ਨੇ ਸ੍ਰੀ ਪ੍ਰਮੇਸਰੁ ਜੀ ਕਾ ਨਾਮੁ ਸੁਣਾਇਆ ਹੈ।' ਤਾਂ ਉਇ ਚਿਤ੍ਰ ਗੁਪਤੁ ਉਸ ਨੋ ਸਚੇ ਖੰਡ ਕੰਉ ਲੇ ਚਲੇ।

ਜਾ ਕੋਹੁ ਭਰੁ ਸਚਾ ਖੰਡ ਰਹਿਆ ਤਾ ਉਸ ਕੇ ਪੈਰਾ ਤੇ ਬੇੜੀਆ, ਹਥਾ ਤੇ ਹਥੋਕੜੀਆਂ, ਗਲ ਤੇ ਸੰਗਲ ਦੂਰ ਕੀਤੇ ਅਰ ਕਹਿਆ 'ਅਸੀ ਇਥੈ ਹੀ ਬੈਠੇ ਹੈ, ਤੇਰਾ ਰਾਹੁ ਉਡੀਕਦੇ ਹੈ, ਤੂੰ ਇਕੁ ਘੜੀ ਸਾਧੂ ਕਾ ਦਰਸਨੁ ਕਰਕੈ ਆਉ ਫੇਰ ਤੈਨਉ ਨਰਕ ਕਉ ਲੇ ਚਲੈਗੇ।' ਸਾਹੁ ਕਹਿਆ, "ਸਾਧੂ ਕੀ ਸਰਨੁ ਆਉਦਿਆ ਹੀ ਮੇਰੇ ਬੰਧਿਨੁ ਦੂਰੁ ਹੋਏ।" ਸਾਹੁ ਸਚੇ ਖੰਡੁ ਵਿਚਿ ਜਾਇ ਬੜਿਆ। ਜਾ ਅਗੈ ਜਾਵੈ ਤਾ ਕਿਆ ਦੇਖੈ, ਬਹੁਤ ਸੁੰਦਰੁ ਠਉੜੈ[1] ਹੈ ਅਰੁ ਸਾਧ ਸੰਗਤੁ ਬੈਠੀ ਹੈ, ਕੀਰਤਨ ਹੁੰਦਾ ਹੈ ਚਾਰ ਚਮਨੁ[2] ਹੈ। ਇਕੁ ਬੰਗੁਲਾ ਹੈ, ਉਸ ਬੰਗੁਲੇ ਵਿਚਿ ਕੋਈ ਬੈਠਾ ਹੈ। ਜਾਇ ਬੰਗੁਲੇ ਅਗੈ ਮਥਾ ਟੇਕਿਆ। ਜਾਂ ਦਰਸਨੁ ਕਰੈ ਤਾਂ ਕਿਆ ਦੇਖੈ ਉਹੋ ਸਿਖ ਬੈਠਾ ਹੈ। ਸਿਖ ਨੇ ਪਛਾਤਾ, ਉਹੋ ਸਾਹੁ ਆਇਆ ਹੈ। ਸਿਖ ਕਹਿਆ, 'ਆਉ ਸਾਹੁ, ਬੈਠੁ' ਸਾਹੁ ਮਥਾ ਟੇਕ ਕੈ ਜਾਇ ਬੈਠਾ, ਫੇਰੁ ਕੜਾਹੀ[3] ਕੀ ਬਾਸਨਾ ਆਈ, ਸਾਹੁ ਅਘਾਇਆ[4] ਜਾਂ ਇਕੁ ਘੜੀ ਗੁਜਰੀ ਤਾਂ ਸਾਹੁ ਉਠੁ ਚਲਿਆ। ਤਾਂ ਸਿਖੁ ਕਹਿਆ 'ਤੂੰ ਕਿਥੈ ਜਾਦਾ ਹੈ?' ਕਹੈ, 'ਜੀ, ਇਥੈ ਤੇ ਕੋਹੁ ਭਰੁ ਜਮ ਕੰਕਰੁ[5] ਬੈਠੇ ਹੈ। ਉਨਾ ਦਾ ਮੇਰਾ ਇਕ ਘੜੀ ਦਾ ਕਰਾਰੁ ਹੈ ਜੀ, ਮੈ ਆਪੁਨੀ ਇਜਤ ਆਪੇ ਲੈ ਮਿਲਾ ਜੀ।" ਸਿਖ ਕਹਿਆ, 'ਅਜਾ ਤੈਨਉ ਪਰਤੀਤੁ ਨਾਹੀ ਆਈ, ਉਨਾ ਦੀ ਇਥੈ ਸਕਤੁ ਨਾਹੀ ਆਇ ਸਿਕੈਨ, ਉਇ ਉਥੋ ਚਲਦੇ ਰਹੇ ਹੈ, ਤੇਰਾ ਜਮਣੁ ਮਰਣੁ ਕਟਿਆ ਗਇਆ ਹੈ। ਹੁਣ ਤੂ ਬੈਠਾ. ਗੁਰੂ ਗੁਰੂ ਜਪੁ।" ਸਾਖੀ ਪੂਰੀ ਹੋਈ।

## ੩੫. ਸਾਖੀ ਚੋਰ ਨਾਲ ਹੋਈ

ਇਕੁ ਚੋਰੁ ਚੋਰੀ ਕਰਕੈ ਜੀਉਨਾ ਆਪੁਨੀ ਕਰਦਾ ਥਾ। ਉਹੁ ਚੋਰੁ ਚਲੁ ਗਇਆ। ਉਸੁ ਕਾ ਇਕੁ ਪੁਤੁ ਥਾ ਬਰਸਾਂ ਦਸਾਂ ਕਾ, ਉਸ ਨੇ ਮਾਤਾ ਨੋ ਕਹਿਆ 'ਏ ਮਾਤਾ! ਮੇਰਾ ਪਿਤਾ ਕਿਆ ਕਿਰਤੁ ਕਰਦਾ ਥਾ? ਮੈ ਭੀ ਕਰਾ।' ਮਾਤਾ ਉਸ ਕੀ ਸਿਆਣੀ ਥੀ। ਉਸੁ ਕੀ ਮਾਤਾ ਕਹਿਆ, 'ਏਹੁ ਅਜਾ ਇਆਣਾ ਹੈ। ਜੋ ਮੈ ਹੁਣੀ ਇਸਨੋ ਦਸਦੀ ਹਾਂ—ਤੇਰਾ ਪਿਤਾ ਚੋਰੀ ਕਰਦਾ ਥਾ—ਏਹੁ ਜੋ ਚੋਰੀ ਕਰੈ ਤਾ ਪਕੜਿਆ ਜਾਇ ਤਾਂ ਦਸ ਦੇਵੈਗਾ। ਮੈਂ ਭੀ ਮਾਰੀਐਗੀ[6] ਏਹੁ ਭੀ ਮਾਰੀਐਗਾ। ਜਾਂ ਏਹੁ ਬਡਾ ਹੋਵੈਗਾ ਤਾ ਦਸਾਂਗੀ।'

ਜਾਂ ਬਡਾ ਹੋਇਆ ਤਾਂ ਇਕ ਦਿਨਿ ਉਨੁ ਫੇਰੁ ਕਹਿਆ, 'ਮੇਰਾ ਪਿਤਾ ਕਿਆ ਕਿਰਤੁ ਕਰਦਾ ਥਾ?' ਮਾਤਾ ਕਹਿਆ, 'ਜੇ ਤੂੰ ਮੈਨਉ ਦੋਇ ਬਚਨੁ ਦੇਹਿ, ਜੋ ਮੈ ਕਹਾ ਸੋ ਤੂੰ ਕਰੈ ਤਾਂ ਮੈਂ ਦਸਾਂਗੀ।' ਤਾਂ ਉਨ ਕਹਿਆ, 'ਏਹੁ ਧਰਮ ਦੇ ਦੋ ਬਚਨੁ ਹੈ ਜੋ ਤੂੰ ਕਹੈਗੀ ਸੋਈ ਮੈ ਮੰਨਾਗਾ।' ਤਾਂ ਦੋਇ ਬਚਨ ਦਿਤੇ। ਮਾਤਾ ਕਹਿਆ, 'ਇਕੁ ਤਾਂ ਏਹੁ ਹੈ, ਜੇ ਤੂੰ ਕਦੀ ਚੋਰੀ ਤੇ ਪਕੜਿਆ ਜਾਹਿ ਤਾਂ ਤੈ ਚੋਰੀ ਮੰਨਣੀ ਨਾਹੀ। ਮਰਣਾ ਕਬੂਲੁ ਕਰੀ, ਪਰ ਚੋਰੀ ਮੰਨੀ ਨਾਹੀ। ਜੇ ਤੂੰ ਚੋਰੀ ਮੰਨੇਗਾ ਤਾਂ ਤੂੰ ਭੀ ਮਾਰਿਆ ਜਾਵੈਗਾ, ਮੈ ਭੀ ਮਾਰੀ ਜਾਹਿਗੀ। ਅਰੁ ਦੂਸਰਾ ਬਚਨੁ ਏਹ ਹੈ, ਤੇਰੇ ਘਰੁ ਦੇ ਪਿਛੈ ਹੈ ਧਰਮੁਸਾਲਾ, ਤੈ ਕਦੀ ਧਰਮੁਸਾਲਾ ਵਿਚਿ ਜਾਇਕੈ ਬੈਠਣਾ ਨਾਹੀ, ਉਥੈ ਦੀ ਕਿਛੁ ਗਲੁ ਨਾ ਸੁਣੀ।' ਕਹੈ, 'ਭਲਾ'।

ਤਾ ਏਹੁ ਲਗਾ ਚੋਰੀ ਕਰਨ। ਇਕੁ ਦਿਨੁ ਜਿਉ ਚੋਰੀ ਨੋ ਜਾਦਾ ਥਾ ਰਾਹਿ ਵਿਚਿ ਸ੍ਰੀ ਗੁਰੂ ਜੀ ਕਾ ਦਰਸਨ ਹੋਇਆ। ਦਰਸਨੁ ਕਾ ਫਲ ਉਸਨੋ ਲਗਣਾ ਥਾ। ਇਕੁ ਦਿਨੁ ਰਾਜੇ ਦੇ ਘਰ ਕਾ ਭੰਡਾਰੁ[6] ਜਾਇ ਭੰਨਿਆ, ਘਰ ਲੈ ਆਇਆ, ਜਾ ਸਵੇਰੁ ਹੋਈ ਤਾ ਸਹਰੁ ਵਿਚਿ ਧੁਮ ਪਈ, ਰਾਜੇ ਕਾ ਭੰਡਾਰੁ ਭੰਨਾ। ਰਾਜੇ ਨੇ ਲੋਕੁ ਪਕੜੇ ਪਰ

1. ਸਥਾਨ।
2. ਸੁੰਦਰ ਬਾਗ।
3. ਕੜਾਹ ਪ੍ਰਸ਼ਾਦ।
4. ਰੱਜਿਆ, ਪ੍ਰਸੰਨ ਹੋਇਆ।
5. ਜਮਦੂਤ।
6. ਮਾਰੀ ਜਾਵਾਂਗੀ।
7. ਤੋਸ਼ੇ ਖਾਨਾ।

ਸਹੀ ਕਿਛੁ ਹੋਵੈ ਨਾਹੀ। ਰਾਜੇ ਨੇ ਫਫੇ ਕੁਟਣੀ ਨੋ ਕਹਿਆ, 'ਜੋ ਤੂੰ ਚੋਰ ਨੋ ਪੈਦੈ ਕਰੈ ਤਾ ਤੈਨਉ ਬਹੁਤੁ ਕਿਛੁ ਦੇਵਾਗਾ।' ਫਫੇ ਕੁਟਣੀ ਲਗੀ ਚੋਰ ਨੋ ਢੂੰਢਣ। ਫਕੀਰਨੀ ਕਾ ਭੇਖ ਕਰ ਕੈ ਘਰ ਘਰ ਟੁਕੜਿਆ ਦੈ ਬਹਾਨੈ ਲਗੀ ਦੇਖਣ। ਜਾਂ ਇਸ ਕੈ ਘਰੁ ਜਾਇ ਕਿਆ ਦੇਖੈ, ਮਾਤਾ ਪੁਤਰੁ ਬੈਠੇ ਹੀ ਰਹਦੇ ਹੈ, ਕਿਰਤੁ ਕਿਛੁ ਨਾਹੀ ਕਰਦੇ। ਜਾਂ ਕਿਤਨੇ ਕੁ ਦਿਨ ਗੁਜਰੇ ਤਾਂ ਇਕ ਦਿਨੁ ਮਾਤਾ ਕਹਿਆ, 'ਅੰਨੁ ਨਾਹੀ ਖਾਣੇ ਨੋ।' ਕਹੈ, 'ਭਲਾ ਲਿਆਉਦਾ ਹਾ।' ਰਾਤੁ ਨੋ ਮਣ ਚਾਰ ਕੁ ਕਣਕ ਲੈਈ ਆਉਦਾ ਥਾ। ਜਾ ਘਰ ਕੈ ਨਜੀਕੁ ਆਇਆ ਤਾ ਅਗੈ ਚਉਕੀਦਾਰੁ ਸਾਮਣੇ ਨੋ ਆਉਦੇ ਥੇ। ਚੋਰ ਕਹਿਆ, 'ਹੁਣ ਬੁਰੀ ਬਣੀ, ਜੋ ਅਗੈ ਜਾਦਾ ਹਾਂ ਤਾ ਏ ਪਕੜਦੇ ਹੈ। ਜੇ ਮੈ ਪਿਛੇ ਹਟਦਾ ਹਾ ਤਾ ਧਰਮੁਸਾਲਾ ਹੈ। ਕਿਆ ਕਰਾਂ?' ਤਾ ਤਾਈ ਚਉਕੀ ਨਜੀਕੁ ਆਈ ਤਾਂ ਚੋਰੁ ਪਿਛੈ ਹੀ ਨੋ ਹਟਿਆ। ਜਾਂ ਧਰਮੁਸਾਲਾ ਦੇ ਨਜੀਕੁ ਆਇਆ ਤਾਂ ਕੰਨਾ ਵਿਚਿ ਉਂਗਲੀਆਂ ਦੇ ਲੀਤੀਆ। ਕਹੈ, 'ਮੈ ਇਥੈ ਦੀ ਗਲ ਨਾਹੀ ਸੁਣਨੀ।' ਤਾਂ ਹੁਕਮੁ ਨਾਲ ਪੈਰੀ ਕੰਡਾ ਚੁਭਿਆ ਤਾਂ ਉਨੁ ਸਜੇ ਕੰਨ ਦੀ ਉਗਲੀ ਕਢ ਕੈ ਕੰਡਾ ਲਗਾ ਕਢਣ। ਜਿਉ ਕੰਡਾ ਕਢਦਾ ਥਾ, ਅਗੈ ਧਰਮੁਸਾਲਾ ਵਿਚਿ ਸਬਦੁ ਕਾ ਅਰਥੁ ਸਿਖ ਬੈਠੇ ਕਰਦੇ ਥੇ। ਜੋ ਸ੍ਰੀ ਪ੍ਰਮੇਸਰੁ ਜੀ ਕੇ ਭਜਨੀਕੁ ਦੇਉਤੇ ਹੈ ਤਿਨਕੀ ਪਲਕ ਨਾਹੀ ਲਗਦੀ। ਏਹੁ ਆਵਾਜੁ ਉਸੁ ਚੋਰੁ ਦੇ ਕੰਨ ਵਿਚਿ ਜਾਇ ਪਈ। ਚੋਰੁ ਕਹੈ, 'ਮੈ ਜਾਣ ਕੈ ਏਹੁ ਗਲ ਨਾਹੀ ਸੁਣੀ, ਸਹਜੇ ਹੀ ਮੇਰੇ ਕੰਨ ਵਿਚਿ ਆਣ ਬਲੇਲੁ[1] ਪਈ ਹੈ।'

ਤਾ ਤਾਈ ਨਜੀਕੁ ਚਉਕੀ ਭੀ ਆਈ। ਚੋਰੁ ਨਠ ਕੇ ਪਿਛਵਾੜ ਕੈ ਰਾਹੁ ਘਰੁ ਜਾਇ ਬੜਿਆ। ਚਉਕੀ ਭੀ ਚਲਦੀ ਰਹੀ। ਉਇ ਆਪੁਣੈ ਅੰਨੁ ਲਗੇ ਖਾਣ। ਜਾ ਹੋਰੁ ਕਈਕੁ ਦਿਨ ਗੁਜਰੇ ਤਾਂ ਫਫੇ ਕੁਟਣੀ ਫੇਰੁੰ ਆਈ। ਕਿਆ ਦੇਖੈ, ਮਾ ਪੁਤੁ ਬੈਠੇ ਹੀ ਰਹਦੇ ਹੈ। ਜਾ ਕਿਤਨੇ ਕੁ ਮਹੀਨੇ ਉਨਾ ਨੋ ਬੈਠਿਆ ਹੀ ਦੇਖੈ, ਤਾਂ ਇਕ ਦਿਨੁ ਮਨੁ ਵਿਚਿ ਬੀਚਾਰੁ ਕੀਤਾ, 'ਏ ਜੋ ਬੈਠੇ ਹੀ ਖਾਦੇ ਹੈ? ਤੀਮਤੁਮਾਣੀ[2] ਹੋਇਕੈ ਆਪੁਣਾ ਚਰਖਾ ਪੂਣੀ ਨਾਹੀ ਕਰਦੀ ਅਰੁ ਮਰਦੁ ਹੋਇ ਕੈ ਅਪੁਣਾ ਰੁਜਗਾਰ ਨਾਹੀ ਕਰਦਾ। ਏਨਾ ਦੀ ਕਿਉ ਕਰ ਗੁਜਰਾਨ ਚਲਦੀ ਹੈ? ਚੋਰੁ ਏਈ ਹੈ ਤਾਂ ਬੈਠੇ ਖਾਦੇ ਹੈ।'

ਉਨੁ ਜਾਇ ਰਾਜੇ ਨੋ ਕਹਿਆ, 'ਜੀ, ਚੋਰੁ ਤੇਰਾ ਮੈ ਸਹੀ ਕਰਿਆ ਹੈ ਜੀ।' ਰਾਜੇ ਨੈ ਪਿਆਦੇ ਨਾਲਿ ਦਿਤੇ, ਚੋਰੁ ਨੋ ਪਕੜੁ ਲੈ ਗਏ, ਲਗੇ ਮਾਰਣੁ। ਪਰੁ ਚੋਰੁ ਆਪੁਣੇ ਮੁਹੁ ਤੇ ਕਹੈ ਨਾਹੀ, ਮੈ ਚੋਰੀ ਕਰੀ ਹੈ। ਦਿਨ ਨੋ ਚੋਰੁ ਨੋ ਮਾਰੀਐ, ਰਾਤ ਨੋ ਬੰਦੀ ਖਾਨੈ ਰਖੀਐ। ਜਾਂ ਕਿਤਨੇ ਕੁ ਮਹੀਨੇ ਮਾਰਿਆ ਤਾਂ ਇਕ ਦਿਨਿ ਰਾਜੇ ਕੇ ਮਨ ਮੈ ਦਇਆ ਉਪਜੀ।

ਕਹੈ, 'ਮੈ ਇਸਨੋ ਇਤਨੀ ਮਾਰੁ ਕਰੀ ਹੈ। ਅਰੁ ਏਹੁ ਅਜਾ ਬਾਲਕੁ ਹੈ। ਜੇ ਤਾਂ ਇਨ ਚੋਰੀ ਕਰੀ ਹੁੰਦੀ, ਕਦੀ ਨਾ ਕਦੀ ਕਹਦਾ। ਏਹੁ ਚੋਰੁ ਨਾਹੀ। ਇਸ ਨੋ ਇਮੀ[3] ਮਾਰ ਕਰਾਉਦੀ ਹੈ।' ਤਾ ਰਾਜੈ ਇਕ ਦਿਨਿ ਫਫੇ ਕੁਟਣੀ ਨੋ ਕਹਿਆ, 'ਏਹੁ ਚੋਰੁ ਨਾਹੀ, ਚੋਰੁ ਕੋਈ ਹੋਰੁ ਹੋਵੈਗਾ। ਤੂੰ ਇਸ ਨੋ ਇਮੀ[4] ਮਾਰ ਕਰਾਉਦੀ ਹੈ।'

ਫਫੇ ਕੁਟਣੀ ਕਹਿਆ, 'ਜੀ ਜੇ ਏਹੁ ਆਪੁਣੇ ਮੁਹੁ ਤੇ ਮੰਨੈ ਮੈ ਚੋਰੀ ਕੀਤੀ ਹੈ ਤਾਂ ਤੂੰ ਸਚੁ ਕਰ ਜਾਣੈ। ਕਿਉਂ?' ਰਾਜਾ ਕਹੈ 'ਹਾ ਜੇ ਏਹੁ ਆਪੁਣੇ ਮੁਹੁ ਤੇ ਕਹੈ ਤਾ ਮੈ ਜਾਣਾ।' ਫਫੇ ਕੁਟਣੀ ਕਹਿਆ ਰਾਜੇ ਨੋ, 'ਜਾਂ ਤੁਸੀ ਕਲ ਮਾਰਨੇ ਨੋ ਇਸ ਨੋ ਕਢੋ ਤਾ ਕਹੋ ਪੁਕਾਰੁ ਕੈ ਇਸਨੋ ਕਲ ਫਾਸੀ ਦੇ ਛਡੋ, ਨਿਤਿ ਨਿਤਿ ਕੇ ਮਾਰਣੇ ਤੇ। ਅਰੁ ਏਹੁ ਗਲੁ ਚੋਰੁ ਭੀ ਸੁਣੈ। ਕਹੈ ਮੈਨੋ ਹੁਕਮੁ ਕਲ੍ਹ ਮਾਰਣੇ ਕਾ ਹੋਇਆ ਹੈ ਅਰੁ ਦਰਵਾਨਾ ਨੋ ਕੰਨ ਵਿਚਿ ਕਹ ਛਡੋ ਹੋਰਤੁ ਦਿਨਿ ਕੀ ਨਿਆਈ ਕਲ ਕੀ ਰਾਤੁ ਤੁਸੀ ਬੰਦੀਖਾਨੇ ਕੇ ਤਖਤੇ ਓੜਕ ਛਡਣੇ। ਜੰਦਾ ਕੁੰਡਾ ਨਾਹੀ ਮਾਰਣਾ।' ਏਹੁ ਗਲ ਕਹ ਕੈ ਫਫੇ ਕੁਟਣੀ ਉਠੁ ਗਈ।

ਜਾਂ ਅਗਲੀ ਸਵੇਰੁ ਹੋਈ ਤਾ ਚੋਰੁ ਨੋ ਕਢ ਕੇ ਮਾਰ ਕੈ ਕਹਿਆ, 'ਕਲ ਇਸੁ ਨੋ ਫਾਹੀ ਦੇ ਛਡੋ ਨਿਤ ਨਿਤ ਕੇ ਮਾਰਣੇ ਤੇ।' ਏਹੁ ਗਲੁ ਚੋਰੁ ਨੇ ਭੀ ਸੁਣੀ। ਕਹੈ, 'ਭਾਈ, ਹੁਣ ਮੈ ਕਲ ਮਾਰੀਆਗਾ।' ਫੇਰੁ ਦਰਵਾਨਾ ਨੋ ਕਹਿਆ, 'ਤੁਸੀ ਰਾਤ ਨੂੰ ਜੰਦਾ ਕੁੰਡਾ ਨਾਹੀ ਮਾਰਣਾ, ਤਖਤੇ ਓੜਕ ਛਡਣੇ। ਐਪਰੁ ਏਹੁ ਜਾਣੈ ਨਾਹੀ।' ਚੋਰ ਨੋ ਜਾਇ

1. ਬੋਲ ਦੀ ਆਵਾਜ਼।
2. ਤੀਵੀਂ ਮਾਨੀ।
3. ਐਵੇਂ ਵਾਧੂ।
4. ਐਵੇਂ।

ਬੰਦੀਖਾਨੈ ਰਖਿਆ। ਜਾਂ ਅਧੀ ਰਾਤ ਬੀਤੀ ਤਾ ਫਫੇ ਕੁਟਣੀ ਨੇ ਭਵਾਨੀ ਕਾ ਰੂਪੁ ਧਾਰਿਆ। ਇਕ ਕਾਠੁ ਕਾ ਸਿੰਘੁ ਬਣਾਇਆ। ਅਰੁ ਆਪ ਇਸਤਰੀਆ ਕੇ ਸੂਹੇ ਬਸਤ੍ਰ ਪੈਨੇ। ਅਰੁ ਦੋਇ ਬਾਹਾ ਕਾਠ ਕੀਆ ਲਾਇ ਲੀਤੀਆ ਚਹੁ ਹਥਾ ਵਿਚਿ ਚਾਰੇ ਮਸਾਲਾ ਬਾਲ ਕੈ ਅਰੁ ਸਿੰਘ ਕੀ ਸਵਾਰੀ ਕਰ ਕੈ ਜਾਇ ਦਰਵਾਜੈ ਨੌ ਜਾਇ ਧਕਾ ਦਿਤਾ, ਦਰਵਾਜਾ ਖੁਲ ਗਇਆ। ਚੋਰੁ ਕੇ ਟੰਗੁ ਵਿਚ ਕਾਠ ਥਾ। ਜਾ ਮਸਾਲਾ ਕਾ ਚਾਨਣੁ ਹੋਇਆ ਤਾ ਚੋਰੁ ਦੇਖੈ ਤਾ ਭਵਾਨੀ ਆਈ ਹੈ, ਸਿੰਘ ਕੀ ਅਸਵਾਰੀ ਅਰੁ ਚਾਰੁ ਭੁਜਾਂ ਹੈ। ਚੋਰੁ ਨੈ ਨਮਸੁਕਾਰ ਕੀਤਾ? ਫਫੇ ਕੁਟਣੀ ਕਹਿਆ, 'ਪੁਤਾ! ਤੂੰ ਮੇਰਾ ਪਿਆਰਾ ਭਗਤੁ ਹੈ। ਮੈ ਤੇਰੈ ਪਾਸੁ ਆਈ ਹਾ। ਕਲ ਤੈਨਉ ਰਾਜੈ ਨੈ ਮਾਰਣਾ ਹੈ? ਰਾਜਾ ਤੇਰਾ ਦੋਖੀ ਹੈ। ਅਰੁ ਤੂ ਮੇਰਾ ਭਗਤੁ ਹੈ। ਜੇ ਤੂੰ ਕਹੈ ਤਾ ਰਾਜੇ ਨੂੰ ਮੈ ਮਾਰਾ। ਕਹੈ ਰਾਜਾ ਦਾ ਸਿਰ ਲਿਆਵਾ। ਜੇ ਕਹੈ ਸਾਰੇ ਦੇਸ਼ ਨੋ ਪੈਮਾਲ[1] ਕਰਾ। ਰਾਜਾ ਤੇਰਾ ਬੁਰਾ ਬਾਂਛਦਾ[2] ਹੈ। ਐਪਰ ਬਚਾ ਤੂੰ ਮੇਰੇ ਪਾਸੁ ਆਪੁਣਾ ਸਚੁ ਦਸ, ਤੈ ਰਾਜੈ ਕੈ ਚੋਰੀ ਕਰੀ ਹੈ ਯਾ ਨਾਹੀ। ਮੈ ਤੇ ਦੇਖੀ ਲੁਕਾਉ ਰਖਦਾ?' ਚੋਰ ਨੇ ਜਾਤਾ, ਏਹੁ ਸਚੁ ਭਵਾਨੀ ਹੀ ਹੈ। ਇਸੁ ਪਾਸੁ ਮੈ ਆਪਣੀ ਸਚੁ ਦਸਾ। ਅਜਾਂ ਇਤਨਾ ਹੀ ਉਸ ਕੇ ਮਨੁ ਵਿਚਿ ਬੀਚਾਰੁ ਹੀ ਥਾ ਕਰਣੇ ਕਾ ਤਾ ਤਾਈ ਉਸ ਕੀ ਦਿਸਟਿ ਫਫੇ ਕੁਟਣੀ ਕੇ ਨੇਤ੍ਰਾ ਨੋ ਜਾਇ ਲਗੀ। ਕਿਆ ਦੇਖੈ ਉਹੁ ਅਖੀਆਂ ਝਮਕਦੀ ਹੈ। ਤਾਂ ਚੋਰੁ ਨੇ ਧਰਮੁਸਾਲਾ ਕੇ ਬੋਲੁ ਸਬਦੁ ਕਾ ਯਾਦੁ ਕੀਤਾ। ਭਾਈ ਧਰਮੁਸਾਲਾ ਵਿਚਿ ਤਾਂ ਸਿਖ ਕਹਦੇ ਥੇ, ਸ੍ਰੀ ਪਰਮੇਸਰੁ ਜੀ ਕੇ ਜੋ ਦੇਉਤੇ ਹੈ ਤਿਨ ਕੀ ਪਲਕ ਨਾਹੀ ਲਗਦੀ। ਇਸੁ ਕੀ ਤਾ ਪਲਕ ਲਗਦੀ ਹੈ। ਏਹੁ ਭਵਾਨੀ ਨਾਹੀ, ਏਹੁ ਕੋਈ ਛਲੁ ਹੈ। ਤਾ ਚੋਰੁ ਆਪੁਣਾ ਸਚੁ ਕਹਣੇ ਤੇ ਫੇਰੁ ਫਿਰੁ ਗਇਆ। ਕਹੈ, 'ਮਾਤਾ! ਤੂ ਤਾ ਮੇਰੇ ਅੰਤਰੁ ਕੀ ਜਾਣਨਹਾਰੀ ਹੈ। ਜੇ ਮੈ ਚੋਰੀ ਕੀਤੀ ਹੁੰਦੀ ਤਾ ਤੈਨੂੰ ਮਾਲੂਮੁ ਨਾ ਹੋਂਦੀ। ਮੈ ਚੋਰੀ ਨਾਹੀ ਕਰੀ, ਰਾਜਾ ਮੈਨਉ ਇਉ ਹੀ ਅਨਹਕੁ ਮਾਰਦਾ ਹੈ।'

ਜਾ ਏਹੁ ਬਾਤੁ ਚੋਰੁ ਕਹੀ, ਚਾਰੇ ਮਸਾਲਾ ਭੀ ਬੁਝ ਗਈਆ ਪਰੁ ਕਾਠ ਕਾ ਸਿੰਘੁ ਭੀ ਫੁਟ ਗਇਆ ਅਰੁ ਕਾਠ ਕੀਆ ਬਾਹਾ ਭੀ ਝੜ ਪਈਆਂ। ਦਰਵਾਨਾ ਨੇ ਏਹੁ ਬਚਨੁ ਸੁਣ ਲੈਆ। ਉਹੁ ਫਫੇ ਕੁਟਣੀ ਪਕੜ ਲੀਤੀ। ਜਾ ਸਵੇਰੁ ਹੋਈ ਤਾ ਆਨ ਰਾਜੇ ਨੋ ਕਹਿਆ, 'ਜੀ, ਰਾਤ ਏਹੁ ਗਲੁ ਹੋਈ।' ਤਾ ਰਾਜੇ ਨੇ ਉਸੁ ਫਫੇ ਕੁਟਣੀ ਨੋ ਝੂਠ ਕਰਕੈ ਫਾਹੈ ਦਿਤੀ, ਚੋਰੁ ਨੂੰ ਛਡੁ ਦਿਤਾ। ਗੁਰੂ ਜੀ ਕਾ ਸਬਦੁ ਕੀ ਤੁਕੁ ਸੁਣਨੇ ਕਾ ਸਦਕਾ ਅਰੁ ਦਰਸਨ ਕਾ ਸਦਕਾ ਉਸੁ ਕਾ ਛੁਟਕਾਰਾ ਹੋਇਆ। ਸਾਖੀ ਪੂਰੀ ਹੋਈ।

## ੩੬. ਅਗੈ ਸਾਖੀ ਸਿਖ ਨਾਲ ਹੋਈ

ਇਕੁ ਗੁਰੂ ਕਾ ਸਿਖ ਥਾ ਉਹੁ ਦਰਸਨੁ ਨੋ ਛਿਮਾਹੀ ਪਿਛਉ ਆਉਦਾ ਥਾ। ਇਕੁ ਉਸੁ ਸਿਖੁ ਕਾ ਪੜੋਸੀ ਥਾ। ਉਹੁ ਸਾਕਤੁ[3] ਥਾ, ਉਨੁ ਕਹਿਆ, 'ਭਾਈ! ਮੈਨੂੰ ਭੀ ਤੂ ਦਰਸਨੁ ਲੈ ਚਲੁ।' ਉਹੁ ਭੀ ਆਇਆ ਐਪਰੁ ਉਸ ਕੀ ਭਾਉਨੀ[4] ਸੁਧੁ ਨਾ ਥੀ। ਉਨੁ ਕਹਿਆ, 'ਜੀ, ਮੈਨਉ ਭੀ ਸਿਖੁ ਕਰੋ।' ਸ੍ਰੀ ਗੁਰੂ ਜੀ ਅੰਤਰਜਾਮੀ[5]। ਉਹੁ ਬਾਹਰਲੇ ਚਿਤੁ ਕਹੈ। ਇਕ ਦਿਨ ਫੇਰੁ ਅਰਦਾਸੁ ਕੀਤੀ। ਕਹੈ, 'ਜੀ, ਸਿਖੁ ਕਰੋ।' ਬਚਨੁ ਹੋਇਆ, 'ਸਿਖੀ ਦੂਰ ਹੈ ਤੈ ਸਿਖੀ ਨਾਹੀ ਹੋਇ ਆਉਣੇ ਕੀ। ਸਿਖੀ ਤੇ ਤੈ ਕਿਆ ਲੇਣਾ ਹੈ?' ਉਹੁ ਘੜੀ ਘੜੀ ਸ੍ਰੀ ਗੁਰੂ ਜੀ ਨੌ ਕਹਿਆ ਕਰੈ। ਬਚਨੁ ਹੋਇਆ, 'ਜੰਗਲੁ ਵਿਚਿ ਇਕ ਚਿਖਾ ਹੈ ਬਲਦੀ, ਉਸੁ ਵਿਚਿ ਤੂ ਜਾਇ ਪਉ, ਜਾ ਤੂੰ ਓਥੋ ਆਵੈਗਾ ਤਾ ਤੈਨੂੰ ਸਿਖੀ ਦਸੈਗੇ।' ਉਹ ਮਥਾ ਟੇਕ ਕੈ ਉਠ ਚਲਿਆ।

ਆਗੈ ਚਿਖਾ ਬਲਦੀ ਹੈ, ਏਹੁ ਚਿਖਾ ਕੈ ਚਉਫੇਰੈ ਪੈਆ ਫਿਰੈ ਪਰੁ ਉਸੁ ਤੇ ਵਿਚਿ ਪਇਆ ਜਾਇ ਨਾਹੀ। ਇਕੁ ਚੋਰੁ ਚੋਰੀ ਕਰਕੈ ਦੋਇ ਥੈਲੀਆਂ ਮੁਹਰਾ ਦੀਆ ਲੈਈ ਆਉਦਾ ਥਾ ਅਰੁ ਉਸਕਾ ਖੋਜ ਲੈਈ ਪਿਛੈ ਆਦਮੀ ਚਲੇ ਆਉਦੇ ਥੇ। ਇਕ ਕੋਹੁ ਕਾ, ਚੋਰੁ ਅਰੁ ਆਦਮੀਆ ਕਾ ਬਿਚ ਥਾ। ਜਾ ਚੋਰੁ ਚਿਖਾ ਕੈ ਨਿਜੀਕੁ[6] ਆਇਆ

1. ਬਰਬਾਦ।
2. ਚਾਹੁੰਦਾ।
3. ਸ਼ਕਤੀ (ਦੇਵੀ) ਨੂੰ ਨਾ ਮੰਨਣ ਵਾਲਾ, ਨਾਸਤਿਕ।
4. ਮਨ ਦੀ ਭਾਵਨਾ (ਇੱਛਾ)।
5. ਅੰਤਰ-ਆਤਮੇ ਦੀ ਗੱਲ ਜਾਣਨ ਵਾਲੇ।
6. ਨਜ਼ਦੀਕ, ਨੇੜੇ।

ਤਾ ਕਿਆ ਦੇਖੈ, ਆਦਮੀ ਚਿਖਾ ਕੈ ਚਉਫੇਰੈ ਫਿਰਦਾ ਹੈ। ਚੋਰੁ ਕਹਿਆ, 'ਭਾਈ! ਤੂ ਕਿਆ ਕਰਦਾ ਹੈ?' ਕਹੈ, ਜੀ, ਮੈਨਉ ਗੁਰੂ ਕਾ ਬਚਨੁ ਹੈ ਜਾਂ ਤੂ ਇਸੁ ਚਿਖਾ ਵਿਚਉ ਪੈ ਕੈ ਨਿਕਲੈਗਾ ਤਾ ਤੈਨਉ ਸਿਖੀ ਦਸੈਗੇ। ਮੈ ਤੇ ਅਗ ਵਿਚ ਪਇਆ ਨਾਹੀ ਜਾਦਾ।'

ਚੋਰੁ ਕਾ ਜੋ ਭਲਾ ਹੋਣਾ, ਪਿਛਲਾ ਸੰਸਕਾਰੁ ਉਸ ਕਾ ਜਾਗੁ ਉਠਿਆ। ਚੋਰੁ ਕਹਿਆ, 'ਭਾਈ! ਤੂ ਬਚਨੁ ਗੁਰੂ ਕਾ ਮੈਨਉ ਦੇਹੁ ਅਰੁ ਏਹੁ ਦੋਇ ਥੈਲੀਆਂ ਮੁਹਰਾਂ ਦੀਆਂ ਤੂੰ ਲੈ।' ਉਸ ਕੇ ਅਭਾਗੁ[1], ਉਨੁ ਕਹਿਆ, ਮੇਰਾ ਜੀਉ ਭੀ ਬਚਦਾ ਹੈ ਅਰੁ ਮਾਇਆ ਭੀ ਹਥ ਲਗਦੀ ਹੈ। ਉਨੁ ਕਹਿਆ, 'ਭਾਈ, ਗੁਰੂ ਕਾ ਬਾਕੁ ਮੈ ਤੈਨਉ ਦਿਤਾ।'

ਤਾਂ ਚੋਰੁ ਮਥਾ ਟੇਕਦਾ ਹੀ ਵਾਹਿਗੁਰੂ ਕਹਦਾ ਹੀ ਚਿਖਾ ਬਲਦੀ ਵਿਚਿ ਛਾਲੁ ਮਾਰ ਪੈਆ ਪ੍ਰਤੀਤੁ ਰਖ ਕੈ। ਤਾ ਆਗਿਆ ਸ੍ਰੀ ਨਿਰੰਕਾਰੁ ਕੀ ਨਾਲ, ਗੋਬਿੰਦੁ ਲੋਕੁ ਬਿਬਾਣ[2] ਲੈਕਰੁ ਆਏ। ਕਹੈ, 'ਜੀ, ਤੁਸਾਨੋ ਆਗਿਆ ਹੈ. ਤੁਸੀ ਸਚੇ ਖੰਡ[3] ਨੋ ਚਲੋ ਜੀ' ਉਸ ਨੋ ਸਚੇ ਖੰਡ ਨੋ ਲੈ ਗਏ। ਏਹੁ ਕੁਦਰਤ ਉਨੁ ਸਾਕਤ ਨੇ ਅਖੀ ਦੇਖੀ। ਪਛਤਾਉਣ ਲਗਾ। ਕਹੈ, 'ਜੇ ਮੈ ਜਾਣਦਾ ਇਉ ਹੋਣਾ ਹੈ ਤਾ ਮੈ ਹੀ ਛਾਲੁ ਮਾਰਦਾ।'

ਤਾਂ ਤਾਈ ਚੋਰੁ ਨੂੰ ਢੂਢਦੇ ਆਦਮੀ ਭੀ ਆਏ। ਦੇਖੈ ਤਾ ਏਹੁ ਖੜਾ ਹੈ ਅਰੁ ਦੋਨੋ ਥੈਲੀਆਂ ਮੁਹਰਾਂ ਦੀਆਂ ਪਾਸੁ ਹੈ। ਉਨੀ ਉਸਨੋ ਪਕੜ ਲੈਆ, ਰਾਜੇ ਪਾਸ ਲੈ ਆਏ। ਰਾਜੈ ਕਹਿਆ, 'ਇਸ ਨੋ ਫਾਸੀ ਦੇਹੁ, ਐਪਰੁ ਦਰਸਨੁ ਜੋ ਉਨ ਪੂਰੇ ਗੁਰੂ ਕਾ ਕੀਤਾ ਥਾ, ਤਿਸੁਕਾ ਸਦਕਾ ਉਸੁ ਕਾ ਛੁਟਕਾਰਾ ਹੋਇਆ।' ਜਾ ਉਸਨੋ ਫਾਸੀ ਨੋ ਲੈ ਚਲੇ ਤਾ ਉਨੁ ਕਹਿਆ, 'ਜੀ, ਮੇਰੈ ਵਿਚਿ ਗੁਨਾਹੁ ਕਿਆ ਹੈ ਮੈਨਉ ਫਾਸੀ ਦੇਈਦਾ ਹੈ।' ਰਾਜੈ ਕਹਿਆ, 'ਤੂ ਚੋਰੁ ਹੈ।' ਉਨੁ ਕਹਿਆ, 'ਜੀ ਮੇਰੀ ਹਕੀਕਤੁ ਸੁਣ ਲੇਵੋ।' ਰਾਜੈ ਕਹਿਆ, 'ਸਚੁ ਕਹੀ, ਦੇਖੀ ਝੂਠੁ ਕਹਦਾ।' ਉਨੁ ਜਿਉ ਜਿਉ ਹਕੀਕਤੁ ਹੋਈ, ਮੁਢ ਤੇ ਲੇ ਕਰੁ ਸਭ ਸਚੋ ਸਚੁ ਕਹੀ। ਰਾਜੇ ਕੇ ਦਿਲ ਵਿਚਿ ਬਸੀ, 'ਏਹੁ ਕੋਈ ਭਲਾ ਆਦਮੀ ਹੈ। ਇਸਨੋ ਛੋਡੁ ਦੇਵੋ' ਉਸਨੋ ਛੋਡ ਦਿਤਾ।

ਸ੍ਰੀ ਗੁਰੂ ਜੀ ਕੀ ਆਇ ਪੈਰੀ ਪਇਆ। ਕਹੈ, 'ਸਿਖੀ ਪਰੇ ਤੇ ਪਰੈ ਤੇਰੀ ਤੂ ਹੀ ਜਾਣੈ ਜੀ।' ਉਨੁ ਭੁਲ ਬਖਸਾਈ। ਬਚਨੁ ਹੋਇਆ, 'ਤੂੰ ਜਾਇਕੈ ਘਰੁ ਸਿਖਾ ਦੀ ਸੇਵਾ ਕਰਿਆ ਕਰੁ। ਤੇਰਾ ਭਲਾ ਹੋਵੈਗਾ।' ਉਹੁ ਭੀ ਨਾਉ ਧਰੀਕੁ ਹੋਇਆ, ਸਾਖੀ ਪੂਰੀ ਹੋਈ।

## ੩੭. ਇਕ ਗਿਰਾਉ[4] ਵਿਚਿ

ਸ੍ਰੀ ਗੁਰੂ ਜੀ ਜਾਦੇ ਜਾਦੇ ਇਕੁ ਗਿਰਾਉ ਵਿਚਿ ਜਾਇ ਬੈਠੇ। ਉਥੈ ਕੋਈ ਬੈਠਣ ਦੇਵੈ ਨਾਹੀ, ਲਗੇ ਮਸਕਰੀਆ ਕਰਨ। ਸ੍ਰੀ ਗੁਰੂ ਜੀ ਸਲੋਕੁ ਕਹਿਆ :—

***'ਏਸੁ ਕਲੀਓ ਪੰਜ ਭੀਤੀਓ[5] ਕਿਉ ਕਰਿ ਰਖਾ ਪਤੁ॥**
**ਚੁਪ ਕਰਾ ਤਾ ਆਖੀਐ ਇਤੁ ਘਟਿ ਨਾਹੀ ਮਤੁ॥**
**ਜੇ ਬੋਲਾ ਤਾ ਆਖੀਐ ਬੜ ਬੜ ਕਰੇ ਬਹੁਤ॥**
**ਬੈਠ ਰਹਾ ਤਾ ਆਖੀਐ ਬੈਠਾ ਸਥਰੁ ਘਤਿ॥**
**ਉਠਿ ਚਲਾ ਤਾ ਆਖੀਐ ਛਾਰੁ ਗਇਆ ਸਿਰਿ ਘਤਿ॥**
**ਨਿਉ ਚਲਾ ਤਾ ਆਖੀਐ ਡਰਦਾ ਕਰੇ ਭਗਤਿ॥**
**ਕਾਈ ਗਲੀ ਨ ਮੇਹਣੀ ਜਿਤ ਬਹਿ ਕਢਾਂ ਝਤ॥**
**ਐਥੇ ਓਥੈ ਨਾਨਕਾ ਕਰਤਾ ਰਖੈ ਪਤ॥ ੧॥'**

1. ਮੰਦੇ ਭਾਗ।
2. ਬਿਬਾਨ, ਇਕ ਪ੍ਰਕਾਰ ਦੇ ਹਵਾਈ ਜਹਾਜ਼, ਜੋ ਪੁਰਾਣਿਕ ਖ਼ਿਆਲਾਂ ਦੇ ਅਨੁਸਾਰ ਦੇਵ-ਲੋਕ ਵਿਚ ਇਧਰ-ਉਧਰ ਆਉਣ-ਜਾਣ ਦੇ ਵਸੀਲੇ ਹਨ।
3. ਸੁਰਗ ਲੋਕ।
4. ਗ੍ਰਾਮ, ਪਿੰਡ।
5. ਪੰਜ ਭੈ, ਪੰਜ ਡਰ।

* ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ। ਭਾਈ ਬੰਨੋ ਦੀ ਬੀੜ ਵਿਚ ਹੈ।

ਓਥੈ ਕੋਈ ਘੜੀ ਨਾ ਟਿਕੇ। ਮਰਦਾਨੈ ਕਹਿਆ, 'ਜੀ ਇਨਾ ਦੈ ਬਾਬ ਕਿਆ ਬਰਤੀ ਜੀ ?' ਗੁਰੂ ਜੀ ਕਹਿਆ, 'ਮਰਦਾਨਿਆ! ਏਹੁ ਸਹਰੁ ਵਸਦਾ ਰਹੈਗਾ।' ਫੇਰੁ ਅਗਲੈ ਸਹਰੁ ਗਏ। ਉਨਾ ਸੇਵਾ ਬਹੁਤੁ ਕਰੀ ਉਥੈ ਰਾਤੁ ਰਹੇ। ਅਗਲੈ ਭਲਕੇ ਉਠੁ ਚਲੇ। ਸ੍ਰੀ ਗੁਰੂ ਜੀ ਕਹਿਆ, 'ਏਹੁ ਸਹਰੁ ਉਜੜੇਗਾ।' ਮਰਦਾਨੈ ਕਹਿਆ, 'ਜੀ, ਮਿਹਰਵਾਨੁ! ਤੇਰੇ ਦਰ ਭਲਾ ਨਿਆਉ ਡਿਠਾ ਜੀ। ਜਿਥੈ ਬੈਠਣੇ ਭੀ ਨਾ ਮਿਲੈ ਸੋ ਸਹਰੁ ਵਸਾਇਆ ਜੀ ਅਰੁ ਜਿਨਾ ਸੇਵਾ ਬੰਦਗੀ ਬਹੁੰਤੁ ਕੀਤੀ, ਸੋ ਸਹਰੁ ਉਜਾੜਿਆ ਜੀ।' ਸ੍ਰੀ ਗੁਰੂ ਜੀ ਕਹਿਆ, 'ਮਰਦਾਨਿਆ, ਉਸੁ ਸਹਰੁ ਦਾ ਆਦਮੀ ਜੇ ਹੋਰਤੁ ਸਹਰੁ ਜਾਵੈਗਾ ਤਾ ਹੋਰੁਨਾ ਨੋ ਭੀ ਬਿਗਾੜੈਗਾ ਅਤੇ ਜੇ ਇਤੁ ਸਹਰੁ ਦਾ ਆਦਮੀ ਹੋਰਤੁ ਸਹਰੁ ਜਾਇਗਾ ਤਾ ਉਨਾ ਨੋ ਭੀ ਸੁਮਤਿ ਦਿੜਾਵੈਗਾ। ਉਨਾ ਦੀ ਭੀ ਗਤਿ ਕਰੈਗਾ।' ਮਰਦਾਨੇ ਕਹਿਆ, 'ਜੀ, ਜੇ ਤੈ ਭਾਵੈ ਤਾ ਉਨਾਂ ਦੀ ਭੀ ਗਤਿ ਕਰੈਗਾ ਜੀ।' ਸ੍ਰੀ ਗੁਰੂ ਜੀ ਸਬਦੁ ਕੀਤਾ ਰਾਗੁ ਮਲਾਰੁ (ਚਉਪਦੇ ਮਹਲਾ ੧, ਘਰ ੧) ਵਿਚ।

**ਖਾਣਾ ਪੀਣਾ ਹਸਣਾ ਸਉਣਾ, ਵਿਸਰਿ ਗਇਆ ਹੈ ਮਰਣਾ॥**
**ਖਸਮੁ ਵਿਸਾਰਿ ਖੁਆਰੀ ਕੀਨੀ, ਧ੍ਰਿਗੁ ਜੀਵਣੁ ਨਹੀ ਰਹਣਾ ॥ ੧॥**
**ਪ੍ਰਾਣੀ ਏਕੋ ਨਾਮੁ ਧਿਆਵਹੁ॥ ਅਪਨੀ ਪਤਿ ਸੇਤੀ ਘਰਿ ਜਾਵਹੁ॥ ੧॥ ਰਹਾਉ॥**
**ਤੁਧ ਨੋ ਸੇਵਹਿ ਤੁਝੁ ਕਿਆ ਦੇਵਹਿ ਮਾਂਗਹਿ ਲੇਵਹਿ ਰਹਹਿ ਨਹੀ॥**
**ਤੂ ਦਾਤਾ ਜੀਆ ਸਭਨਾ ਕਾ, ਜੀਆ ਅੰਦਰਿ ਜੀਉ ਤੁਹੀ॥ ੨॥**
**ਗੁਰਮੁਖਿ ਧਿਆਵਹਿ ਸਿ ਅੰਮ੍ਰਿਤੁ ਪਾਵਹਿ ਸੇਈ ਸੂਚੇ ਹੋਹੀ॥**
**ਅਹਿਨਿਸਿ ਨਾਮੁ ਜਪਹੁ ਰੇ ਪ੍ਰਾਣੀ ਮੈਲੇ ਹਛੇ ਹੋਹੀ॥ ੩॥**
**ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ॥**
**ਨਾਨਕ ਰੁਤਿ ਸੁਹਾਵੀ ਸਾਈ[1] ਬਿਨੁ ਨਾਵੈ ਰੁਤਿ ਕੇਹੀ॥ ੪॥ ੧॥**

ਉਥੋ ਉਠੁ ਚਲੇ, ਅਗੈ ਸਾਖੀ ਹੋਰੁ ਚਲੀ।

## ੩੮. ਸ਼ੇਖ ਫਰੀਦ ਨਾਲ ਗੋਸ਼ਟ

### ਅਗੈ ਸਾਖੀ ਫਰੀਦ ਨਾਲ ਹੋਈ

ਜਾਦੇ ਜਾਦੇ ਆਸਾ ਦੇਸੁ ਕਉ ਆਏ। ਅਗੈ ਜੰਗਲੁ ਵਿਚਿ ਸੇਖੁ ਫਰੀਦੁ ਬੈਠਾ ਥਾ, ਉਥੈ ਗੁਰੂ ਜੀ ਭੀ ਜਾਇ ਬੈਠੇ। ਸੇਖ ਫਰੀਦੁ ਕਹਿਆ, 'ਅਲਾ ਅਲਾ ਆਉ ਦਰਵੇਸੁ।' ਸ੍ਰੀ ਗੁਰੂ ਜੀ ਜਬਾਬੁ ਦਿਤਾ, 'ਅਉ ਫਰੀਦੁ ਜ਼ੁਹਦੀ[2]! ਅਲਾ, ਅਲਾ।' ਆਪਸੁ ਮੈ ਦਸਤੁ ਪੰਜਾ[3] ਲੈ ਕੈ ਬਹਿ ਗਏ।

ਸੇਖੁ ਫਰੀਦੁ ਸ੍ਰੀ ਗੁਰੂ ਜੀ ਕਾ ਰੂਪੁ ਦੇਖ ਕਰੁ ਗੋਸਟੁ ਕੀਤੀ। ਸਲੋਕ ਕਹਿਆ :

****ਅਕੈ[4] ਤੁ ਲੋੜ ਮੁਕਦਮੀ[5], ਅਕੈ ਤ ਅਲਾ ਲੋੜ॥**
**ਦੁਹੁ ਬੇੜੀ ਨਾ ਲਤੁ ਧਰ ਮਤੁ ਵੰਞੈ[6] ਵਖਰੁ ਬੋੜ॥ ੧॥**

ਸ੍ਰੀ ਗੁਰੂ ਜੀ ਜਬਾਬੁ ਦਿਤਾ :

**ਕੋਈ ਬੇੜੀ ਡੁਬਸੀ, ਕੋਈ ਲੰਘੈ ਪਾਰ॥**
**ਨਾ ਪਾਣੀ ਨਾ ਬੇੜੀਆ ਨਾ ਡੁਬੈ ਨ ਜਾਇ॥**
**ਜਾਂ ਵਖਰੁ ਹੈ ਸਚੁ ਧਨੁ ਸਹਿਜੇ ਰਹਿਆ ਸਮਾਇ॥ ੧॥**

---

1. ਸੋਈ, ਉਹੀ।
2. ਜ਼ੁਹਦ ਵ ਰਿਆਸਤ (ਭਗਤੀ ਤੇ ਤਪੱਸਿਆ) ਕਰਨ ਵਾਲਾ ਭਗਤ।
3. ਭਾਵ—ਹੱਥ ਮਿਲਾ ਕੇ।
4. ਜਾਂ, ਯਾ, ਅਥਵਾ।
5. ਮੁਕੱਦਮ (ਸਰਦਾਰ ਅਥਵਾ ਚੌਧਰੀ) ਦਾ ਰੁਤਬਾ।
6. ਜਾਵੇ।

** ਸ਼ੇਖ ਫ਼ਰੀਦ ਜੀ ਦੇ ਇਹ ਸਲੋਕ ਅਤੇ ਗੁਰੂ ਜੀ ਦੇ ਜਵਾਬ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਹਨ।

ਸੇਖ ਫਰੀਦੁ ਕਹਿਆ :

ਫਰੀਦਾ ਚੁੜੇਲੀ[1] ਸਿਉ ਰਤਿਆ, ਦੁਨੀਆ ਕੂੜਾ ਭੇਤੁ॥
ਇਨੀ ਅਖੀ ਦੇਖਦਿਆ ਉਜੜੁ ਵੰਞੈ[2] ਖੇਤ॥ ੧॥

ਸ੍ਰੀ ਗੁਰੂ ਜੀ ਜਬਾਬੁ ਦਿਤਾ। ਸਲੋਕ :

ਫਰੀਦਾ ਧੁਰਹੁ ਧੁਰਾਹਉ ਹੁਦਾ ਆਇਆ, ਚੁੜੇਲੀ ਸਿਉ ਹੇਤੁ॥
ਨਾਨਕ ਖੇਤੁ ਨ ਉਜੜੈ ਜੇ ਰਾਖਾ ਰਹੇ ਸੁਚੇਤੁ॥ ੧॥

ਫੇਰੁ ਸੇਖ ਫਰੀਦੁ ਕਹਿਆ ਸਲੋਕ :

ਫਰੀਦਾ ਤਨੁ ਰਹਿਆ ਮਨੁ ਫਟਿਆ, ਤਾਕਤੁ ਰਹੀ ਨਾ ਕਾਇ॥
ਉਠੁ ਪਿਰੁ[3] ਤਬੀਬੁ[4] ਥੀਉ[5], ਕਾਰੀ ਦਾਰੂ ਲਾਇ॥ ੧॥

ਸ੍ਰੀ ਗੁਰੂ ਜੀ ਜਬਾਬੁ ਦਿਤਾ* ਸਲੋਕੁ ਕਹਿਆ :

ਸਜਣ ਸਚ ਪਰਖ, ਮੁਖ ਅਲਾਵਣ ਥੋਥਰਾ[6]॥
ਮੰਨ ਮਝਾਹੂ ਲਖਿ ਤੁਧਹੁ ਦੂਰਿ ਨ ਸੁ ਪਿਰੀ[7]॥ ੧॥

ਸੇਖ ਫਰੀਦੁ ਸਬਦੁ ਕਹਿਆ ਰਾਗ ਸੂਹੀ ਵਿਚਿ :

*ਬੇੜਾ ਬੰਧਿ ਨ ਸਕਿਓ, ਬੰਧਨ ਕੀ ਵੇਲਾ॥
ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ[8]॥ ੧॥
ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥ ੧॥ ਰਹਾਉ॥
ਇਕ ਆਪੀਨੈ੍ ਪਤਲੀ ਸਹ ਕੇਰੇ ਬੋਲਾ॥
ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ॥ ੨॥
ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ॥
ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ॥ ੩॥ ੨॥

ਸ੍ਰੀ ਗੁਰੂ ਜੀ ਜਬਾਬੁ ਦਿਤਾ ਰਾਗ ਸੂਹੀ ਵਿਚਿ :

*ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ॥
ਨ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ॥ ੧॥
ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ ਸਦ ਰੰਗ ਢੋਲਾ॥ ੧॥ ਰਹਾਉ॥
ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ॥
ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ॥ ੨॥
ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ॥
ਆਵਾਗਉਣੁ ਨਿਵਾਰਿਆ ਹੈ ਸਾਚਾ ਸੋਈ॥ ੩॥

---

1. ਮਾਇਆ ਰੂਪ ਚੁੜੇਲ (ਭੂਤਨੀ ਅਥਵਾ ਡਾਇਣ)।
2. ਉੱਜੜ ਜਾਵੇ।
3. ਪਿਆਰੇ।
4. ਵੈਦ।
5. ਹੋਵੋ।
6. ਥੋਥਾ।
7. ਇਹ ਸਲੋਕ ਗੁਰੂ ਅਰਜਨ ਦੇਵ ਜੀ ਦਾ ਹੈ।
8. ਔਖਾ, ਮੁਸ਼ਕਿਲ।

* ਇਹ ਗੁਰਬਾਣੀ ਵਿਚੋਂ ਹੈ।

ਹਉਮੈ ਮਾਰਿ ਨਿਵਾਰਿਆ ਸੀਤਾ ਹੈ ਚੋਲਾ॥
ਗੁਰ ਬਚਨੀ ਫਲੁ ਪਾਇਆ ਸਹ ਕੇ ਅੰਮ੍ਰਿਤ ਬੋਲਾ॥ ੪॥
ਨਾਨਕੁ ਕਹੈ ਸਹੇਲੀਹੋ ਸਹੁ ਖਰਾ ਪਿਆਰਾ॥
ਹਮ ਸਹ ਕੇਰੀਆ[1] ਦਾਸੀਆ ਸਾਚਾ ਖਸਮੁ ਹਮਾਰਾ॥ ੫॥ ੨ ॥ ੪॥

ਸੇਖ ਫਰੀਦੁ ਸਬਦੁ ਕਹਿਆ ਰਾਗ ਆਸਾ ਵਿਚਿ :

*ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥
ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ[2] ਕਚਿਆ॥ ੧॥
ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥
ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ॥ ੧॥ ਰਹਾਉ॥
ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ॥
ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥ ੨॥
ਪਰਵਦਗਾਰ ਅਪਾਰ ਅਗਮ ਬੇਅੰਤ ਤੂ॥
ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ[3]॥ ੩॥
ਤੇਰੀ ਪਨਹ[4] ਖੁਦਾਇ ਤੂ ਬਖਸੰਦਗੀ॥
ਸੇਖ ਫਰੀਦੈ ਖੈਰੁ ਦੀਜੈ ਬੰਦਗੀ॥ ੪॥ ੧॥

ਸ੍ਰੀ ਗੁਰੂ ਜੀ ਜਬਾਬੁ ਦਿਤਾ। ਰਾਗੁ ਸੂਹੀ ਵਿਚਿ ਸਬਦੁ ਕਹਿਆ :

"*ਜਾ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ[5] ਜੀਉ॥
ਤੁਧੁ ਅੰਤਰਿ ਹਉ ਸੁਖਿ ਵਸਾ ਤੂੰ ਅੰਤਰਿ ਸਾਬਾਸਿ ਜੀਉ॥
ਭਾਣੈ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ॥
ਭਾਣੈ ਥਲ ਸਿਰਿ ਸਰੁ[6] ਵਹੈ ਕਮਲੁ ਫੁਲੈ ਆਕਾਸਿ ਜੀਉ॥
ਭਾਣੈ ਭਵਜਲੁ ਲੰਘੀਐ ਭਾਣੈ ਮੰਝਿ ਭਰੀਆਸਿ ਜੀਉ॥
ਭਾਣੈ ਸੋ ਸਹੁ ਰੰਗੁਲਾ ਸਿਫਤਿ ਰਤਾ ਗੁਣਤਾਸਿ ਜੀਉ॥
ਭਾਣੈ ਸਹੁ ਭੀਹਾਵਲਾ[7] ਹਉ ਆਵਣਿ ਜਾਣਿ ਮੁਈਆਸਿ ਜੀਉ॥
ਤੂ ਸਹੁ ਅਗਮੁ ਅਤੋਲਵਾ ਹਉ ਕਹਿ ਕਹਿ ਢਹਿ ਪਈਆਸਿ ਜੀਉ॥
ਕਿਆ ਮਾਗਉ ਕਿਆ ਕਹਿ ਸੁਣੀ ਮੈ ਦਰਸਨ ਭੂਖ ਪਿਆਸਿ ਜੀਉ॥
ਗੁਰ ਸਬਦੀ ਸਹੁ ਪਾਇਆ ਸਚੁ ਨਾਨਕ ਕੀ ਅਰਦਾਸਿ[8] ਜੀਉ॥ ੨॥

ਸ੍ਰੀ ਗੁਰੂ ਜੀ ਅਰੁ ਸੇਖ ਫਰੀਦੁ ਇਕੁ ਰਾਤਿ ਜੰਗਲੁ ਵਿਚਿ ਰਹੇ। ਇਕ ਬੰਦਾ ਖੁਦਾਇ ਕਾ ਉਥੈ ਆਇ ਨਿਕਲਿਆ।

---

1. ਦੀਆਂ।
2. ਕਹੀਦੇ ਹਨ।
3. ਮੈਂ।
4. ਪਨਾਹ, ਸ਼ਰਨ।
5. ਪੂੰਜੀ।
6. ਸਰੋਵਰ।
7. ਭਯਾਨਕ।
8. ਪ੍ਰਾਰਥਨਾ।

* ਇਹ ਗੁਰਬਾਣੀ ਵਿਚੋਂ ਹੈ।

ਦੇਖ ਕੈ ਘਰੁ ਉਠ ਗਇਆ। ਇਕੁ ਤਬਲਬਾਜੁ[1] ਦੁਧੁ ਕਾ ਭਰ ਕੈ ਚਾਰ ਮੁਹਰਾਂ ਵਿਚਿ ਪਾਇ ਕੈ ਲੇ ਆਇਆ। ਪਿਛਲੀ ਰਾਤਿ ਸੇਖ ਫਰੀਦੁ ਨੇ ਆਪੁਨਾ ਬਖਰਾ ਕਢਿ ਲੀਤਾ। ਅਰੁ ਸ੍ਰੀ ਗੁਰੂ ਜੀ ਕਾ ਬਖਰਾ ਰਖ ਛਡਿਆ। ਫੇਰੁ ਸੇਖੁ ਫਰੀਦੁ ਨੇ ਸਲੋਕੁ ਕਹਿਆ :

**ਪਹਿਲੇ ਪਹਿਰੈ ਫੁਲੜਾ, ਫਲੁ ਭੀ ਪਛਾ ਰਾਤਿ॥**
**ਜੋ ਜਾਗੰਨਿ ਲਹੰਨਿ ਸੇ, ਸਾਈ ਕੰਨੋ[2] ਦਾਤਿ॥ ੧੧੨॥**

ਸ੍ਰੀ ਗੁਰੂ ਜੀ ਜਬਾਬੁ ਦਿਤਾ। ਸਲੋਕ :

**ਦਾਤੀ[3] ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥**
**ਇਕਿ ਜਾਗੰਦੇ ਨਾ ਲਹਨਿ[4] ਇਕਨਾ ਸੁਤਿਆ ਦੇਇ ਉਠਾਲਿ॥ ੧੧੩॥**

ਸ੍ਰੀ ਗੁਰੂ ਜੀ ਬਚਨੁ ਕੀਤਾ, 'ਸੇਖ ਫਰੀਦੁ! ਇਸੁ ਦੁਧੁ ਵਿਚਿ ਹਥੁ ਪਾਇ ਕੈ ਦੇਖ ਤਾਂ ਕਿਆ ਹੈ।' ਜਾਂ ਸੇਖੁ ਫਰੀਦੁ ਹਥੁ ਪਾਇ ਕੈ ਦੇਖੈ ਤਾ ਚਾਰੁ ਮੁਹਰਾਂ ਹੈ। ਤਬਲਬਾਜੁ ਛਡਿ ਕੈ ਚਲਦੇ ਰਹੇ।

ਸ੍ਰੀ ਗੁਰੂ ਜੀ ਰਾਗੁ ਤੁਖਾਰੀ ਵਿਚਿ ਸਬਦੁ ਕਹਿਆ :

**ਪਹਿਲੈ ਪਹਰੈ ਨੈਣ ਸਲੋਨੜੀਏ[5] ਰੈਣਿ ਅੰਧਿਆਰੀ ਰਾਮ॥**
**ਵਖਰੁ ਰਾਖੁ ਮੁਈਏ ਆਵੈ ਵਾਰੀ ਰਾਮ॥**
**ਵਾਰੀ ਆਵੈ ਕਵਣੁ ਜਗਾਵੈ ਸੂਤੀ ਜਮ ਰਸੁ ਚੂਸਏ॥**
**ਰੈਣਿ ਅੰਧੇਰੀ ਕਿਆ ਪਤਿ ਤੇਰੀ ਚੋਰੁ ਪੜੈ ਘਰੁ ਮੂਸਏ[6]॥**
**ਰਾਖਣਹਾਰਾ ਅਗਮ ਅਪਾਰਾ ਸੁਣਿ ਬੇਨੰਤੀ ਮੇਰੀਆ॥**
**ਨਾਨਕ ਮੂਰਖੁ ਕਬਹਿ ਨ ਚੇਤੈ ਕਿਆ ਸੂਝੈ ਰੈਣਿ ਅੰਧੇਰੀਆ॥ ੧॥**
**ਦੂਜਾ ਪਹਰੁ ਭਇਆ ਜਾਗੁ ਅਚੇਤੀ ਰਾਮ॥**
**ਵਖਰੁ ਰਾਖੁ ਮੁਈਏ ਖਾਜੈ ਖੇਤੀ ਰਾਮ॥**
**ਰਾਖਹੁ ਖੇਤੀ ਹਰਿ ਗੁਰ ਹੇਤੀ ਜਾਗਤ ਚੋਰੁ ਨ ਲਾਗੈ॥**
**ਜਮ ਮਗਿ[7] ਨ ਜਾਵਹੁ ਨਾ ਦੁਖੁ ਪਾਵਹੁ ਜਮ ਕਾ ਡਰੁ ਭਉ ਭਾਗੈ॥**
**ਰਵਿ ਸਸਿ ਦੀਪਕ ਗੁਰਮਤਿ ਦੁਆਰੈ ਮਨਿ ਸਾਚਾ ਮੁਖਿ ਧਿਆਵਏ॥**
**ਨਾਨਕ ਮੂਰਖੁ ਅਜਹੁ ਨ ਚੇਤੈ ਕਿਵ ਦੂਜੈ ਸੁਖੁ ਪਾਵਏ॥ ੨॥**
**ਤੀਜਾ ਪਹਰੁ ਭਇਆ ਨੀਦ ਵਿਆਪੀ ਰਾਮ॥**
**ਮਾਇਆ ਸੁਤ ਦਾਰਾ[8] ਦੂਖਿ ਸੰਤਾਪੀ ਰਾਮ॥**
**ਮਾਇਆ ਸੁਤ ਦਾਰਾ ਜਗਤ ਪਿਆਰਾ ਚੋਗ ਚੁਗੈ ਨਿਤ ਫਾਸੈ॥**
**ਨਾਮੁ ਧਿਆਵੈ ਤਾ ਸੁਖੁ ਪਾਵੈ ਗੁਰਮਤਿ ਕਾਲੁ ਨ ਗ੍ਰਾਸੈ॥**
**ਜੰਮਣੁ ਮਰਣੁ ਕਾਲੁ ਨਹੀ ਛੋਡੈ ਵਿਣੁ ਨਾਵੈ ਸੰਤਾਪੀ॥**
**ਨਾਨਕ ਤੀਜੈ ਤ੍ਰਿਬਿਧਿ[9] ਲੋਕਾ ਮਾਇਆ ਮੋਹਿ ਵਿਆਪੀ॥ ੩ ॥**

---

1. ਤਬਲ (ਨਗਾਰੇ) ਦੀ ਸ਼ਕਲ ਦਾ ਕਟੋਰਾ।
2. ਵਲੋਂ।
3. ਸਲੋਕ ਸੇਖ ਫਰੀਦ ਜੀਉ ਕੇ।
4. ਪ੍ਰਾਪਤ ਨਹੀਂ ਕਰ ਸਕਦੇ।
5. ਸੁੰਦਰ, ਸੋਹਣੀ, ਚੰਗੇ ਨੈਣਾਂ ਵਾਲੀ।
6. ਲੁੱਟੇ।
7. ਜਮ ਦੇ ਮਾਰਗ (ਪੰਧ)।
8. ਪੁਤ੍ਰ—ਇਸਤ੍ਰੀ
9. ਸਤੋ, ਰਜੋ, ਤਮੋ ਗੁਣ ਵਾਲੇ

ਚਉਥਾ ਪਹਰੁ[1] ਭਇਆ ਦਉਤੁ ਬਿਹਾਗੈ[2] ਰਾਮ॥
ਤਿਨ ਘਰੁ ਰਾਖਿਅੜਾ ਜੁ ਅਨਦਿਨੁ[3] ਜਾਗੈ ਰਾਮ॥
ਗੁਰ ਪੂਛਿ ਜਾਗੇ ਨਾਮਿ ਲਾਗੇ ਤਿਨਾ ਰੈਣਿ ਸੁਹੇਲੀਆ[4]॥
ਗੁਰ ਸਬਦੁ ਕਮਾਵਹਿ ਜਨਮਿ ਨ ਆਵਹਿ ਤਿਨਾ ਹਰਿ ਪ੍ਰਭੁ ਬੇਲੀਆ[5]॥
ਕਰ ਕੰਪਿ[6] ਚਰਣ ਸਰੀਰੁ ਕੰਪੈ ਨੈਣ ਅੰਧੁਲੇ ਤਨੁ ਭਸਮ ਸੇ॥
ਨਾਨਕ ਦੁਖੀਆ ਜੁਗ ਚਾਰੇ ਬਿਨੁ ਨਾਮ ਹਰਿ ਕੇ ਮਨਿ ਵਸੇ॥ ੪॥
ਖੂਲੀ ਗੰਠਿ ਉਠੋ ਲਿਖਿਆ ਆਇਆ ਰਾਮ॥
ਰਸ ਕਸ ਸੁਖ ਠਾਕੇ[7] ਬੰਧਿ ਚਲਾਇਆ ਰਾਮ॥
ਬੰਧਿ ਚਲਾਇਆ ਜਾ ਪ੍ਰਭ ਭਾਇਆ ਨਾ ਦੀਸੈ ਨਾ ਸੁਣੀਐ॥
ਆਪਣ ਵਾਰੀ ਸਭਸੈ ਆਵੈ ਪਕੀ ਖੇਤੀ ਲੁਣੀਐ[8]॥
ਘੜੀ ਚਸੇ[9] ਕਾ ਲੇਖਾ ਲੀਜੈ ਬੁਰਾ ਭਲਾ ਸਹੁ ਜੀਆ॥
ਨਾਨਕ ਸੁਰਿ ਨਰ ਸਬਦਿ ਮਿਲਾਏ ਤਿਨਿ ਪ੍ਰਭਿ ਕਾਰਣੁ ਕੀਆ॥ ੫ ॥ ੨॥

ਸ੍ਰੀ ਗੁਰੂ ਜੀ ਅਤੇਂ ਸੇਖ ਫਰੀਦੁ ਉਥੋ ਚਲਦੇ ਰਹੇ। ਜਾ ਉਹੁ ਸਾਧੁ ਦੁਧੁ ਵਾਲਾ ਆਇ ਕੈ ਦੇਖੈ ਤਾ ਤਬਲੁਬਾਜੁ ਪਇਆ ਹੈ। ਚਕੈ ਤਾ ਸਿਉਨੇ ਦਾ ਹੈ ਅਰੁ ਮੁਹਰਾ ਨਾਲਿ ਭਰਿਆ ਹੋਇਆ ਹੈ। ਉਹੁ ਲਗਾ ਪਛੋਤਾਉਣੁ। ਕਹੈ, 'ਉਇ ਦੁਨੀਆਦਾਰੁ ਫਕੀਰੁ ਨ ਥੇ। ਜਾਂ ਮੈ ਦੂਨੀ ਆ ਮਿਲੀ। ਉਹੁ ਤਬਲੁਬਾਜੂ ਲੈ ਕੈ ਚਲਦਾ ਰਹਿਆ। ਬੋਲੋ ਭਾਈ ਵਾਹੁਗੁਰੂ ਜੀ।

## ੩੯. ਸਾਖੀ ਆਸਾ ਦੇਸ

ਸ੍ਰੀ ਗੁਰੂ ਜੀ, ਸੇਖ ਫਰੀਦੁ ਆਸਾ ਦੇਸੁ ਕਉ ਆਏ। ਆਸਾ ਦੇਸ ਕਾ ਰਾਜਾ ਸੂਮੁ ਸੁੰਦਰੁ ਥਾ। ਉਹ ਰਾਜਾ ਕਾਲੁ ਵਸੁ ਹੋਇਆ ਥਾ। ਉਸੁ ਕੀ ਖੋਪਰੀ ਜਲੈ ਨਾਹੀ। ਜਤਨ ਬਹੁਤੇਰੇ ਕਰ ਰਹੇ ਥੇ, ਹੋਵੈ ਕਿਛੁ ਨਾਹੀ। ਜੋਤਕੀ ਪੁਛੇ। ਜੋਤਕੀ[10] ਕਹਿਆ, 'ਇਸ ਨੇ ਇਕ ਬਾਰੀ ਝੂਠੁ ਕਹਿਆ ਥਾ, ਤਿਸ ਕਾ ਸਦਕਾ ਇਸੁ ਕੀ ਖੋਪਰੀ ਜਲਦੀ ਨਾਹੀ।' ਫੇਰੁ ਪੁਛਿਆ, 'ਇਸ ਕੀ ਕਿਮੀ ਮੁਕਤੁ ਭੀ ਹੋਵੈ ?' ਜੋਤਕੀ ਕਹਿਆ, 'ਇਸਕੀ ਮੁਕਤੁ ਤਾਂ ਹੋਵੈ ਜਾਂ ਕਿਸੀ ਸਾਧੂ ਕੈ ਚਰਨ ਲਗੈ।' ਆਸਾ ਦੇਸ ਕੇ ਲੋਕੁ ਸਤਬਾਦੀ[11] ਥੇ। ਦਿਨ ਕਉ ਬੀਜਦੇ ਥੇ, ਰਾਤ ਕਉ ਲੁਣਦੇ[12] ਥੇ। ਆਸਾ ਦੇਸੁ ਕੇ ਲੋਕ ਲਗੇ ਹਾਇ ਹਾਇ ਕਰਨ। ਆਸਾ ਦੇਸੁ ਕੇ ਲੋਕਾ ਆਖਿਆ, 'ਰਾਹੁ ਬੰਦੂ ਕਰੀਐ, ਇਕ ਰਾਹੁ ਰਖੀਐ। ਇਕੋ ਰਾਹੁ ਰਖਿਆ ਜਿ ਕੋਈ ਆਵੈ ਉਸੀ ਦਰਵਾਜੈ ਕਢੀਐ।' ਸ੍ਰੀ ਗੁਰੂ ਜੀ ਅਤੇ ਸੇਖ ਫਰੀਦੁ ਭੀ ਜਾਇ ਨਿਕਲੇ। ਜਾ ਨੇੜੇ ਗਏ, ਸ੍ਰੀ ਗੁਰੂ ਜੀ ਕਹਿਆ, 'ਸੇਖ ਫਰੀਦੁ! ਤੂੰ ਪੈਰੁ ਧਰੁ।' ਸੇਖ ਫਰੀਦੂ ਕਹਿਆ, 'ਗੁਰੂ ਜੀ!

---

1. ਭਾਵ—ਬ੍ਰਿਧ ਅਵਸਥਾ।
2. ਦਯੋਤ (ਪ੍ਰਕਾਸ਼) ਬਿਹਾਗ (ਪੰਛੀ) ਵਾਂਗ ਉਡ ਗਇਆ, ਅਰਥਾਤ—ਬੁਢੇਪਾ ਆ ਗਿਆ।
3. ਪ੍ਰਤਿ ਦਿਨ, ਰੋਜ਼।
4. ਸੁਖਾਵੀਂ
5. ਮਿਤ੍ਰ, ਸਹਾਇਕ।
6. ਕੰਬ ਕੇ।
7. ਰੁਕ ਗਏ।
8. ਚੁਣੀਦੀ ਹੈ, ਕੱਟੀ ਜਾਂਦੀ ਹੈ।
9. ਪਲ।
10. ਜੋਤਿਸ਼ੀ।
11. ਹਮੇਸ਼ਾ ਸੱਚ ਬੋਲਣ ਵਾਲੇ।
12. ਚੁਗਦੇ, ਵੱਢਦੇ।

ਮੇਰੀ ਕਿਆ ਮਜਾਲੁ ਹੈ ਤੁਸਾ ਤੇ ਮੈ ਅਗੈ ਪੈਰੁ ਧਰਾ ਜੀ।' ਸ੍ਰੀ ਗੁਰੂ ਜੀ ਪੈਰੁ ਧਰਿਆ, ਉਸ ਕੀ ਖੋਪਰੀ ਫੁਟ ਗਈ। ਉਸ ਕੀ ਮੁਕਤੁ ਹੋਈ। ਸਾਰਾ ਆਸਾ ਦੇਸੁ ਆਇ ਪੈਰੀ ਪਇਆ। ਸ੍ਰੀ ਗੁਰੂ ਜੀ ਮਾਰੂ ਰਾਗੁ ਵਿਚ ਸਬਦੁ ਕਹਿਆ :

ਮਿਲਿ ਮਾਤ ਪਿਤਾ ਪਿੰਡੁ[1] ਕਮਾਇਆ॥ ਤਿਨਿ ਕਰਤੈ ਲੇਖੁ ਲਿਖਾਇਆ॥
ਲਿਖੁ ਦਾਤਿ ਜੋਤਿ ਵਡਿਆਈ॥ ਮਿਲਿ ਮਾਇਆ ਸੁਰਤਿ ਗਵਾਈ॥ ੧ ॥
ਮੂਰਖ ਮਨ ਕਾਹੇ ਕਰਸਹਿ ਮਾਣਾ॥ ਉਠਿ ਚਲਣਾ ਖਸਮੈ ਭਾਣਾ॥ ੧ ॥ ਰਹਾਉ॥
ਤਜਿ ਸਾਦ ਸਹਜ ਸੁਖੁ ਹੋਈ॥ ਘਰ ਛਡਣੇ ਰਹੈ ਨ ਕੋਈ॥
ਕਿਛੁ ਖਾਜੈ ਕਿਛੁ ਧਰਿ ਜਾਈਐ॥ ਜੇ ਬਾਹੁੜਿ ਦੁਨੀਆ ਆਈਐ॥ ੨ ॥
ਸਜੁ ਕਾਇਆ ਪਟੁ ਹਢਾਏ॥ ਫੁਰਮਾਇਸਿ ਬਹੁਤੁ ਚਲਾਏ॥
ਕਰਿ ਸੇਜ ਸੁਖਾਲੀ ਸੋਵੈ॥ ਹਥੀ ਪਉਦੀ ਕਾਹੇ ਰੋਵੈ॥ ੩ ॥
ਘਰ ਘੁੰਮਣਵਾਣੀ[2] ਭਾਈ॥ ਪਾਪ ਪਥਰ ਤਰਣੁ ਨ ਜਾਈ॥
ਭਉ ਬੇੜਾ ਜੀਉ ਚੜਾਊ॥ ਕਹੁ ਨਾਨਕ ਦੇਵੈ ਕਾਹੂ॥[3] ੪॥ ੨॥

ਆਸਾ ਦੇਸੁ ਕੇ ਲੋਕੁ ਰੋਟੀਆ ਲੈ ਲੈ ਆਵਨੁ, ਸੇਖ ਫਰੀਦੁ ਨੋ ਦੇਵੈ। ਉਨਾ ਨੋ ਕਹੈ, 'ਖਾਧੀ ਹੈ ਅਤੇ ਪਲੈ ਭੀ ਬੰਧੀ ਹੈ।' ਆਸਾ ਦੇਸੁ ਕੇ ਲੋਕਾ ਕਹਿਆ, 'ਏ ਖੁਦਾਇ ਕੇ ਬੰਦੇ! ਤੂੰ ਕੋਈ ਉਸੁ ਮੁਲਕੁ ਕਾ ਕੂੜਿਆਰ ਹੈ ਜਿਤ ਮੁਲਕੁ ਸੇਖ ਫਰੀਦੁ ਰਹਦਾ ਹੈ। ਰੋਟੀ ਉਸੁ ਪਾਸੁ ਕਾਠ ਕੀ ਹੈ। ਜਿ ਕੋਈ ਉਸ ਨੋ ਰੋਟੀ ਦੇਦਾ ਹੈ, ਤਿਸਨੂ ਆਖਦਾ ਹੈ ਮੈ ਖਾਧੀ ਭੀ ਹੈ ਅਰ ਪਲੈ ਭੀ ਬੰਧੀ ਹੈ।'

ਤਾ ਸੇਖ ਫਰੀਦੁ ਨੇ ਰੋਟੀ ਕਾਠੁ ਕੀ ਸਿਟ ਪਾਈ। ਕਹੈ, 'ਇਕਤੁ ਵਾਰੀ ਝੂਠੁ ਆਖੇ ਦਾ ਸਦਕਾ ਰਾਜੇ ਨੇ ਇਤਨੀ ਸਜਾਇ ਪਾਈ ਥੀ, ਮੇਰਾ ਕੀ ਹਾਲੁ ਹੋਵੈਗਾ।' ਸ੍ਰੀ ਗੁਰੂ ਜੀ ਕੀ ਖੁਸੀ ਹੋਈ, ਫਰੀਦੁ ਨੋ ਬਿਦਿਆ ਕੀਤਾ ਗਲ ਵਿਚ ਮਿਲ ਕੈ। ਸ੍ਰੀ ਗੁਰੂ ਜੀ ਸਬਦੁ ਕੀਤਾ ਸ੍ਰੀ ਰਾਗੁ ਵਿਚਿ :

ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ[4]॥
ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ॥
ਸਾਚੇ ਸਾਹਿਬ ਸਭਿ ਗੁਣ ਅਉਗਣ ਸਭਿ ਅਸਾਹ॥ ੧॥
ਕਰਤਾ ਸਭੁ ਕੋ ਤੇਰੈ ਜੋਰਿ॥
ਏਕੁ ਸਬਦੁ ਬੀਚਾਰੀਐ ਜਾ ਤੂ ਤਾ ਕਿਆ ਹੋਰਿ॥ ੧॥ ਰਹਾਉ॥
ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ[5] ਕਿਨੀ ਗੁਣੀ॥
ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ॥
ਪਿਰੁ[6] ਰੀਸਾਲੂ[7] ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ॥ ੨॥
ਕੇਤੀਆ ਤੇਰੀਆ ਕੁਦਰਤੀ ਕੇਵਡ ਤੇਰੀ ਦਾਤਿ॥
ਕੇਤੇ ਤੇਰੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ॥
ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ॥ ੩॥

1. ਸਰੀਰ, ਜਿਸਮ।
2. ਘੁੰਮਣ-ਘੇਰੀ।
3. ਕਿਸੇ ਨੂੰ।
4. ਪਿਆਰੀਆਂ ਸਹੇਲੀਆਂ।
5. ਰਮਿਆ, ਭਾਵ—ਮਿਲਾਪ ਕੀਤਾ।
6. ਪ੍ਰੀਤਮ।
7. ਰਸ ਦਾ ਆਲਯ (ਘਰ), ਭਾਵ—ਅਤਿਅੰਤ ਸੋਹਣਾ (ਪ੍ਰੀਤਮ)।

**ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ॥**
**ਸੁਰਤਿ ਹੋਵੈ ਪਤਿ ਊਗਵੈ ਗੁਰਸਬਦੀ ਭਉ ਖਾਇ॥**
**ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ॥ ੪॥ ੧੦॥**

ਸ੍ਰੀ ਗੁਰੂ ਜੀ ਕੋਈ ਦਿਨ ਆਸਾ ਦੇਸੁ ਵਿਚਿ ਰਹੇ। ਸਾਰਾ ਦੇਸੁ ਲਗਾ ਗੁਰੂ ਗੁਰੂ ਜਪਣ। ਸਭੁ ਨਾਉਧਰੀਕੁ ਹੋਈ। ਇਕੁ ਮੰਜੀ ਆਸਾ ਦੇਸੁ ਮੈ ਭੀ ਹੈ। ਸ੍ਰੀ ਗੁਰੂ ਜੀ ਕੀ ਖੁਸੀ ਹੋਈ। ਉਥੋ ਚਲਦੇ ਰਹੇ। ਸਾਖੀ ਪੂਰੀ ਹੋਈ।

## ੪੦. ਸਾਖੀ ਝੰਡੇ ਬਾਢੀ ਨਾਲਿ

ਜਾਂ ਭਾਣਾ ਤਾਂ ਬਿਸਹਰੁ ਦੇਸੁ ਜਾਇ ਪ੍ਰਗਟੇ। ਉਥੈ ਕੋਈ ਬੈਠਣੁ ਦੇਵੈ ਨਾਹੀ। ਜਿਥੈ ਜਾਇ ਖੜੇ ਹੋਣ ਤਿਥੈ ਚੋਕਾਂ[1] ਦੇਨ ਕਾਸਾ ਦੇਖ ਕੈ, ਹੁਕਮੁ ਨਾਲਿ ਉਥੈ ਝੰਡਾ ਬਾਢੀ ਆਇ ਨਿਕਲਿਆ। ਸ੍ਰੀ ਗੁਰੂ ਕਾਂਉ ਘਰੁ ਲੈ ਗਇਆ। ਪੈਰੁ ਧੋਇ ਕੈ ਪੀਤੇ। ਪੀਣ ਨਾਲਿ ਗੁਰੂ ਨਦਰੀ ਆਇਆ। ਉਦਾਸੀ ਹੋਇਆ, ਲਗਾ ਫਕੀਰਾਂ ਨਾਲ ਫਿਰਨੁ। ਉਥੈ ਜੁਗਾਉਲੀ[2] ਹੋਈ।

**੧ਓ ਸਤਿਗੁਰ ਪ੍ਰਸਾਦਿ॥ ਬੋਲੋ ਭਾਈ ਸ੍ਰੀ ਵਾਹੁਗੁਰੂ ਜੀ।**

ਸਮੁੰਦ੍ਰ ਕੀ ਬਰੇਤੀ ਵਿਚਿ ਬੈਠੇ ਤਿਤੁ[3] ਸਮੈ ਪਉਣੁ ਅਹਾਰੁ ਕਰਦੇ ਥੇ। ਨਾਲੁ ਝੰਡਾ ਬਾਢੀ ਬਿਸਹਰੁ ਦੇਸੁ ਕਾ, ਤਿਸੁ ਕਉ ਜੁਗਾਉਲੀ ਪ੍ਰਾਪਤੀ ਹੋਈ। ਨਗਰ ਛੁਟਾ, ਘਾਟਕਾ ਤਿਤ ਮਹਲ ਬਿਸਮਾਦ ਕੈ ਘਰ ਪੜੀਦਾ ਥਾ। ਆਗੈ ਜੁਗਾਉਲੀ ਚਲੀ। ਜੁਗਾਉਲੀ ਕਾ ਸੁਮਾਰੁ[4] ਹੀ ਲਿਖਿਆ ਹੈ। ਸ੍ਰੀ ਗੁਰੂ ਜੀ ਕੀ ਖੁਸੀ ਹੋਈ ਝੰਡਾ ਬਾਢੀ ਬਿਸਹਰੁ ਦੇਸੁ ਕਉ ਬਿਦਿਆ ਕੀਤਾ। ਝੰਡੇ ਬਾਢੀ ਕੀ ਮੰਜੀ ਬਿਸਹਰੁ ਦੇਸੁ ਮੈ ਹੈ। ਸ੍ਰੀ ਗੁਰੂ ਜੀ ਉਥੋ ਚਲਦੇ ਰਹੇ। ਸਾਖੀ ਪੂਰੀ ਹੋਈ ਬੋਲੋ ਭਾਈ ਜੀ ਵਾਹੁਗੁਰੂ ਜੀ।

## ੪੧. ਗੋਸ਼ਟ ਮੀਏ ਮਿਠੇ ਨਾਲਿ

ਜਾਂ ਭਾਣਾ ਤਾ ਉਥੋ ਚਲੇ, ਮੀਏ ਮਿਠੇ ਦੇ ਕੋਟਲੇ ਵਿਚਿ ਜਾਇ ਨਿਕਲੇ। ਉਸ ਦੇ ਬਾਗ ਵਿਚਿ ਜਾਇ ਬੈਠੇ। ਮੀਆਂ ਮਿਠਾ ਜੋ ਥਾ ਸਾਹਿ ਅਬਦਲੁ ਰਹਮਾਨੁ ਕਾ ਮੁਰੀਦੁ ਥਾ। ਪਹਲਾ ਗੋਸਟੁ ਸ੍ਰੀ ਬਾਬੇ ਜੀ ਨੇ ਸਾਹਿ ਅਬਦਲੁ ਰਹਮਾਨੁ ਨਾਲਿ ਕੀਤੀ।

ਸਾਹਿ ਅਬਦਲੁ ਰਹਮਾਨੁ ਨਾਲਿ ਗੋਸਟਿ ਹੋਈ। ਆਪਸੁ ਮੈ ਬਹੁਤੁ ਪਰਚੇ[5] ਰੰਗੀਨੁ ਹੋਏ। ਸਾਹਿ ਅਬਦਲੁ ਰਹਮਾਨੁ ਕਹਿਆ, 'ਅਜੀ ਅਜੁ ਤੁਸਾ ਨੇ ਬਹੁਤੁ ਰਾਜੂ[6] ਕੀਤਾ ਜੀ, ਤੁਸਾਡੀ ਅਸਾਡੈ ਪਰੁ ਅਜੁ ਸਰਫਰਾਜੀ[7] ਹੋਈ ਜੀ। ਤੁਸੀ ਆਪੁਣਾ ਦੀਦਾਰੁ ਦਿਤਾ ਜੀ। ਤੁਸੀ ਖੁਦਾਇ ਦੇ ਪਿਆਰੇ ਹੋ ਜੀ। ਕਿਛੁ ਤਾਲਿਆ[8] ਅਸਾਡੇ ਅਜੁ ਸਰਫਰਾਜੁ[9] ਹੋਏ ਜੀ ਤੁਸੀ ਆਪਣਾ ਦਿਦਾਰੁ ਦੀਆ ਜੀ। ਅਜ ਅਸਾਡੇ ਤਾਲਿਆ ਨੇਕੁ ਹੋਏ ਜੀ ਤੁਮਾਰਾ ਦੀਦਾਰੁ ਕਰਨੇ ਤੇ। ਅਸਾਡੀ ਬਹੁ ਸਹਾਦਤੁ ਆਹੀ ਤੁਸਾਡੇ ਦੀਦਾਰੁ ਕਰਨੇ ਕੀ।' ਸਾਹਿ ਅਬਦਲੁ ਰਹਿਮਾਨੁ ਉਠ ਆਪਣੈ ਘਰੁ ਆਇਆ। ਅਗਉ ਮੀਆਂ ਮਿਠਾ ਮੁਰੀਦ ਸਾਹਿ ਕਾ ਥਾ, ਰਾਹੁ ਵਿਚਿ ਮਿਲਿਆ। ਕਹੈ, 'ਸਾਹਿ ਜੀ! ਅਜੁ ਤਾ ਤੁਸੀ ਬਹੁਤੁ ਰੰਗੀਨੁ ਲਾਲੁ ਹੋਏ ਆਏ ਹੋ ਜੀ।' ਸਾਹਿ ਅਬਦਲੁ ਰਹਿਮਾਨੁ ਕਹਿਆ, 'ਅਜੂ ਇਕੁ ਅਸਾਨੋ ਖੁਦਾਇ

1. ਘ੍ਰਿਣਾਂ ਵਾਲੀਆਂ ਗੱਲਾਂ ਕਰਨ।
2. ਜੁਗਾਂ ਵਾਲੀ ਕਾਪੀ, ਇਕ ਅਧਿਆਤਮਕ ਰਚਨਾ ਜਿਸ ਵਿਚ ਚਾਰ ਜੁਗਾਂ ਦੀ ਆਰਜਾ (ਆਯੂ) ਆਦਿ ਦਾ ਵਰਣਨ ਹੈ।
3. ਉਸ।
4. ਗਿਣਤੀ।
5. ਪਰਿਚਯ, ਜਾਣ-ਪਹਿਚਾਣ।
6. ਰੁਜੂਅ, ਗੱਲ ਸੁਣਨ ਲਈ ਧਿਆਨ ਦੇਣ ਵਾਲਾ।
7. ਸਰਫ਼ਰਾਜ਼ੀ, ਇੱਜ਼ਤ ਅਫ਼ਜ਼ਾਈ, ਮਾਣ-ਸਤਿਕਾਰ ਵਿਚ ਵਾਧਾ।
8. ਹੱਕ ਤਾਲਾ, ਖ਼ੁਦਾ ਤਾਲਾ, ਵਾਹਿਗੁਰੂ।
9. ਮਾਣ ਵਾਲੇ, ਭਾਵ—ਮਿਹਰਬਾਨ।

ਦਾ ਪਿਆਰਾ ਮਿਲਿਆ ਹੈ। ਉਸਕੇ ਦੀਦਾਰ ਕਰਨੇ ਤੇ ਅਸੀ ਭੀ ਲਾਲੁ ਹੋਇ ਆਏ ਹੈ।'

ਮੀਏ ਮਿਠੇ ਕਹਿਆ, 'ਉਸੁ ਕਾ ਨਾਉ ਕਿਆ ਹੈ? ਹਿੰਦੂ ਹੈ ਯਾ ਮੁਸਲਮਾਨੁ ਹੈ?' ਸਾਹਿ ਕਹਿਆ, 'ਹਿੰਦੂ ਹੈ ਨਾਉ ਨਾਨਕੁ ਹੈ। ਜਾਹਿ ਤੂ ਭੀ ਦੀਦਾਰੁ ਕਰ ਆਉ। ਕਿਛੁ ਤੂ ਭੀ ਫੈਜੁ ਨੋ ਪਹੁੰਚੈਗਾ।' ਮੀਆਂ ਮਿਠਾ ਭੀ ਆਇਆ ਦੀਦਾਰੁ ਕਰਨੇ ਨੋ। ਅਗੈ ਮਰਦਾਨੈ ਦੈ ਮੁਹੁ ਥੀ 'ਪੰਖੀ ਹੋਇਕੈ ਜੇ ਭਵਾ ਸੈ ਅਸਮਾਨੀ ਜਾਉ॥ ਨਦਰੀ ਕਿਸੈ ਨਾ ਆਵਊ ਨਾ ਕਿਛੁ ਪੀਆ ਨ ਖਾਉ॥ ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੩॥'

ਏਹੁ ਤੁਕੁ ਸੁਣਦਾ ਹੀ ਮੀਆਂ ਮਿਠਾ ਪਿਛਲੀ ਪੈਰੀ ਹਟਿ ਗਇਆ। ਪੀਰ ਦੇਖੈ ਤਾਂ ਮੀਆਂ ਮਿਠਾ ਪੂੰਜੀ ਵਿਚਿ ਭੀ ਘਾਟਾ ਪਾਇਆ। ਪੀਰ ਨੇ ਪੁਛਿਆ, 'ਮੀਆਂ! ਦੀਦਾਰੁ ਕੀਤਾ?' ਕਹੈ, 'ਪੀਰ ਜੀ, ਮੈ ਕਿਆ ਦੀਦਾਰੁ ਕਰਾ ਜੀ। ਉਥੈ ਤਾਂ ਸਭੁ ਕੁਫਰੋ ਕੁਫਰੁ[1] ਆਖੀਦਾ ਹੈ।' ਪੀਰ ਕਹਿਆ, 'ਉਥੈ ਕਿਆ ਕੁਫਰੁ ਆਖੀਦਾ ਹੈ?' ਮੀਐ ਕਹਿਆ, ਜੀ ਅਗੈ ਏਹੁ ਬੈਤੁ ਆਖਦੇ ਥੇ :

**ਪੰਖੀ ਹੋਇਕੈ ਜੇ ਭਵਾ ਸੈ ਅਸਮਾਨੀ ਜਾਉ॥**
**ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ॥**
**ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੩॥**

ਪੀਰ ਜੀ! ਅਸਾਡੇ ਤੁਸਾਡੇ ਹਿਸਾਬੁ ਅੰਦਰੁ ਸਭੁ ਚਉਦੈ ਤਬਕੁ[2] ਹੈ ਜੀ ਅਤੇ ਏਹੁ ਕਿਤੜਾ ਕੁਫਰੁ ਸੈ ਅਸਮਾਨਾ ਦਾ ਆਖਦਾ ਹੈ ਜੀ, ਸਭੁ ਚਉਦਾ ਤਬਕੁ ਹੈ ਜੀ ਸਤਿ ਹੇਠੁ ਸਤਿ ਉਪਰੁ।'

ਪੀਰ ਕਹਿਆ, 'ਤੂੰ ਭੁਲਾ ਕਿਉ? ਅਸਾਨੋ ਚਉਦਾ ਹੀ ਤਬਕਾ ਦੀ ਖਬਰੁ ਹੈ ਅਤੇ ਉਸਨੂ ਸੈ[3] ਹੀ ਅਸਮਾਨਾਂ ਦੀ ਖਬਰੁ ਹੈ। ਤਾਂ ਭੀ ਆਖਦਾ ਹੈ, ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ਚਲੁ ਮੇਰੈ ਨਾਲਿ ਤੇਰਾ ਗੁਨਾਹਿ ਬਖਸਾਇ ਲਿਆਵਾ।' ਸਾਹਿ ਅਬਦੁਲ ਰਹਿਮਾਨ ਮੀਏ ਮਿਠੇ ਨੋ, ਸ੍ਰੀ ਗੁਰੂ ਜੀ ਕੀ ਪੈਰੀ ਫੇਰੁ ਆਣ ਪਾਇਆ। ਬੇਨਤੀ ਕਰਨ ਲਗਾ। ਕਹੈ, 'ਬਾਬਾ ਜੀ! ਇਸਕਾ ਗੁਨਾਹੁ ਮਾਫੁ ਕਰੀਐ ਜੀ, ਦੋਸਤੀ ਆਪਣੈ ਖੁਦਾਇ ਦੀ।'

ਸ੍ਰੀ ਗੁਰੂ ਜੀ ਕਹਿਆ, 'ਸਾਹਿ ਜੀ! ਅਸਾ ਤਾਂ ਇਸ ਨੂ ਦੇਖਿਆ ਭੀ ਨਹੀ।' ਸਾਹਿ ਕਹਿਆ, 'ਬਾਬਾ ਜੀ! ਏਹੁ ਆਪਣੀ ਨੀਅਤੁ ਪਿਛੈ ਮਾਰਿਆ ਗਇਆ ਹੈ ਜੀ। ਵਾਸਤੈ ਸਾਹਿਬ[4] ਦੈ ਇਸਕੀ ਤਕਸੀਰ ਮਾਫੁ ਕਰੋ ਜੀ। ਏਹੁ ਭੁਲਾ ਹੈ ਜੀ। ਸਾਹਿਬੁ ਤਾਂ ਬਖਸੰਦ ਹੈਨ ਜੀ।' ਸ੍ਰੀ ਗੁਰੂ ਜੀ ਕਹਿਆ, 'ਜੈਸੀ ਨੀਅਤ ਤੈਸੀ ਮੁਰਾਦੁ। ਜੈਸਾ ਕੋਈ ਕਰੈਗਾ, ਤੈਸਾ ਪਾਵੈਗਾ।' ਸਾਹਿ ਕਹਿਆ, 'ਜੀ! ਏਹੁ ਫੇਰੁ ਤੇ ਮਾਰਿਆ ਜੀ। ਇਸਦਾ ਬਰਾ ਖੁਦਾਈ ਗੁਨਾਹ ਮਾਫ ਕਰੋ ਜੀ। ਏਹੁ ਬਡਾ ਗੁਨਹਿਗਾਰੁ ਹੈ ਜੀ। ਮਾਫ ਕਰੋ ਜੀ, ਸਰਨ ਪਰੇ ਕੀ ਲਾਜੁ ਹੈ ਜੀ। ਇਸ ਕੀ ਤਕਸੀਰ ਪਿਛੈ ਮਤ ਜਾਵੋ ਜੀ। ਅਪੁਨੀ ਮਿਹਰ ਕੀ ਨਜਰ ਉਪਰੁ ਆਵੋ ਜੀ।' ਸ੍ਰੀ ਗੁਰੂ ਜੀ ਕੀ ਫੇਰੁ ਪੈਰੀ ਆਣ ਪਾਇਆ। ਸ੍ਰੀ ਗੁਰੂ ਜੀ ਕਹਿਆ, 'ਬਖਸਿਆ।'

ਸ੍ਰੀ ਗੁਰੂ ਜੀ ਮਰਦਾਨੇ ਨੋ ਕਹਿਆ, 'ਰਬਾਬੁ ਬਜਾਉ।' ਸ੍ਰੀ ਰਾਗੁ ਵਿਚਿ ਸਬਦੁ ਕਹਿਆ :

**ਕੋਟਿ ਕੋਟੀ ਮੇਰੀ ਆਰਜਾ, ਪਵਣੁ ਪੀਅਣੁ ਅਪਿਆਉ॥**[5]
**ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ॥**
**ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੧॥**
**ਸਾਚਾ ਨਿਰੰਕਾਰੁ ਨਿਜ ਥਾਇ॥**
**ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ**[6] **॥ ੧॥ ਰਹਾਉ॥**

---

1. ਰੱਬ ਤੋਂ ਵਿਰੁੱਧ।
2. ਚੌਦਾਂ ਲੋਕ—ਸੱਤ ਆਕਾਸ਼ ਤੇ ਸੱਤ ਪਾਤਾਲ।
3. ਸੈਂਕੜੇ।
4. ਸੁਆਮੀ (ਪਰਮੇਸ਼ਰ)।
5. ਅਪਯਾਯ, ਹਲਕਾ ਭੋਜਨ।
6. ਤਮਅ, ਲਾਲਚ।

**ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ॥**
**ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ॥**
**ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੨॥**
**ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ॥**
**ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ॥**
**ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੩॥**
**ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ॥**
**ਮਸੂ[1] ਤੋਟਿ ਨ ਆਵਈ ਲੇਖਣ[2] ਪਉਣੁ ਚਲਾਉ॥**
**ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੪॥ ੨॥**

ਐਪਰੁ ਮੀਏ ਮਿਠੇ ਵਿਚਉ ਗੁਮਰਾਹੀ[3] ਜਾਵੈ ਨਾਹੀ। ਸ੍ਰੀ ਗੁਰੂ ਜੀ ਅੰਤਰਜਾਮੀ। ਉਸਦੇ ਦਿਲ ਦੀ ਬੁਝੁ ਲਈ। ਇਕ ਦਿਨ ਮੀਏ ਮਿਠੇ ਨੋ ਆਗਹੁ[4] ਆਈ। ਮੀਏ ਮਿਠੇ ਆਪਣੇ ਮੁਰੀਦਾ ਨੋ ਕਹਿਆ, 'ਨਾਨਕ ਭਲਾ ਫਕੀਰੁ ਹੈ ਪਰੁ ਅਸਾਨੋ ਮਿਲੈਗਾ ਤਾਂ ਅਸੀ ਇਉ ਨਿਚੋੜ ਲੇਹਿਗੇ, ਜਿਉ ਨਿੰਬੂ ਵਿਚਉ ਰਸੁ ਨਿਚੋੜ ਲਈਦਾ ਹੈ।'

ਸ੍ਰੀ ਗੁਰੂ ਜੀ ਕਹਿਆ, 'ਮਰਦਾਨਿਆ! ਸੇਖੁ ਮਿਠਾ ਕਿਆ ਕਹਦਾ ਹੈ?' ਮਰਦਾਨੈ ਕਹਿਆ, 'ਜੀ, ਤੇਰਾ ਜੰਤੁ ਹੈ। ਵਜਾਇਆ ਵਜਦਾ ਹੈ ਜੀ।' ਸ੍ਰੀ ਗੁਰੂ ਬਚਨੁ ਕੀਤਾ, 'ਮਰਦਾਨਿਆ! ਜਾਂ ਮਿਠਾ ਅਸਾਨੂੰ ਮਿਲੈਗਾ ਤਾਂ ਇਉ ਕਰੈਗੇ ਜਿਉ ਗੰਨਾ ਪੀੜ ਲਈਦਾ ਹੈ।'

ਮੀਏ ਮਿਠੇ ਕਹਿਆ, 'ਚਲੋ ਨਾਨਕ ਕਾ ਦੀਦਾਰੁ ਕਰੁ ਆਵੈ।' ਮੁਰੀਦਾਂ ਨੇ ਅਰਜੁ ਕੀਤੀ, 'ਤੁਸਾਂ ਆਗੈ ਇਉ ਫੁਰਮਾਇਆ ਥਾ ਜੀ ਜਾਂ ਨਾਨਕ ਅਸਾਨੋ ਮਿਲੈਗਾ ਤਾਂ ਇਉ ਨਿਚੋੜੁ ਲੇਹਗੇ ਜਿਉ ਨਿੰਬੂ ਵਿਚਉ ਰਸੁ ਨਿਚੋੜ ਲਈਦਾ ਹੈ।' ਮੀਐ ਮਿਠੈ ਕਹਿਆ, 'ਉਥੋ ਅਸਾਨੋ ਭੀ ਜਬਾਬੁ ਆਇਆ ਹੈ—ਜਾ ਮੀਆ ਮਿਠਾ ਅਸਾਨੋ ਮਿਲੈਗਾ ਤਾਂ ਅਸੀ ਭੀ ਗੰਨੇ ਵਾਗੂ ਪੀੜ ਲੇਹਗੇ।' ਮੀਆਂ ਮਿਠਾ ਦੀਦਾਰੁ ਕਰਨੇ ਨੂੰ ਆਇਆ ਗੋਸਟੁ ਹੋਈ। ਮੀਏ ਮਿਠੇ ਕਹਿਆ ਸਲੋਕ :

**ਅਵਲ ਨਾਉ ਖੁਦਾਇ ਦਾ, ਦੂਜਾ ਨਬੀ ਰਸੂਲੁ॥**
**ਨਾਨਕ ਕਲਮਾ ਜੇ ਪੜੈ, ਤਾ ਦਰਗਹ ਪਵੈ ਕਬੂਲੁ॥ ੧॥**

ਸ੍ਰੀ ਗੁਰੂ ਜੀ ਜਬਾਬੁ ਦਿਤਾ। ਸਲੋਕ*

**ਅਵਲ ਨਾਉ ਖੁਦਾਇ ਦਾ ਦੂਜਾ ਨਬੀ ਰਸੂਲੁ॥**
**ਸੇਖਾ! ਨੀਅਤ ਰਾਸੁ ਕਰੁ ਤਾਂ ਦਰਗਹਿ ਪਵੈ ਕਬੂਲ॥ ੧॥**

ਸ੍ਰੀ ਗੁਰੂ ਜੀ ਕਹਿਆ, ਮੀਆਂ ਜੀ! ਉਸੁ ਦਰੁ ਦੂਏ ਦੀ ਠਉੜ[5] ਨਾਹੀ। ਜਿ ਕੋਈ ਹੋਇਆ ਰਹਦਾ ਹੈ, ਸੋ ਇਕੋ ਹੋਇ ਰਹਦਾ ਹੈ।' ਫੇਰੁ ਸੇਖੁ ਮਿਠੈ ਕਹਿਆ, 'ਕਿਵੈ? ਤੇਲ ਬਿਨਾ ਭੀ ਦੀਵਾ ਜਲਦਾ ਹੈ?'

ਸ੍ਰੀ ਗੁਰੂ ਜੀ ਜਬਾਬੁ ਦਿਤਾ ਸਲੋਕ[6]

**ਅਛਲ[7] ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ॥**
**ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ[8]॥ ੧॥**

---

1. ਸਿਆਹੀ (Ink)।
2. ਕਲਮ।
3. ਰਾਹ ਗੁਮ ਹੋਣ, ਅਰਥਾਤ—ਕੁਰਸਤੇ ਪੈਣ ਦੀ ਕ੍ਰਿਆ, ਭੁੱਲੜ-ਪੁਣਾ।
4. ਅਗਾਊਂ ਸੂਝ।
5. ਠੌਰ, ਥਾਂ।
6. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਏਥੇ "ਸਿਰੀ ਰਾਗੁ ਮਹਲਾ ੧, ਘਰੁ ੫" ਸਿਰਲੇਖ ਹੈ, ਸਲੋਕ ਨਹੀਂ ਹੈ।
7. ਛਲ ਤੋਂ ਰਹਿਤ, ਨਿਸ਼ਕਪਟ।
8. ਟਲ ਪੈਂਦਾ ਹੈ, ਟਲ ਜਾਂਦਾ।

* ਇਹ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ।

**ਬਿਨੁ ਤੇਲ ਦੀਵਾ ਕਿਉ ਜਲੈ॥ ੧॥ ਰਹਾਉ॥**
**ਪੋਥੀ ਪੁਰਾਣ ਕਮਾਈਐ॥**
**ਭਉ ਵਟੀ ਇਤੁ ਤਨਿ ਪਾਈਐ॥**
**ਸਚੁ ਬੂਝਣੁ[1] ਆਣਿ ਜਲਾਈਐ॥ ੨॥**
**ਇਹੁ ਤੇਲੁ ਦੀਵਾ ਇਉ ਜਲੈ॥**
**ਕਰਿ ਚਾਨਣੁ ਸਾਹਿਬ ਤਉ ਮਿਲੈ॥ ੧॥ ਰਹਾਉ॥**
**ਇਤੁ ਤਨਿ ਲਾਗੈ ਬਾਣੀਆ॥ ਸੁਖੁ ਹੋਵੈ ਸੇਵ ਕਮਾਣੀਆ॥**
**ਸਭ ਦੁਨੀਆ ਆਵਣ ਜਾਣੀਆ॥ ੩॥**
**ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ॥**
**ਕਹੁ ਨਾਨਕ ਬਾਹ ਲੁਡਾਈਐ[2]॥ ੪॥ ੩੩॥**

ਸੇਖ ਮਿਠੈ ਅਰਜੁ ਕੀਤੀ, 'ਪੜੇ ਕਿਉ ਨਾਹੀ ਕਬੂਲੁ ਪਉਦੇ ਜੀ? ਅਰੁ ਉਹੁ ਕ਼ਤੇਬੁ ਕਉਣੁ ਹੈ ਜਿਤੁ ਕਮਾਈ ਸਹੀ ਥੀਵੈ? ਅਰ ਉਹੁ ਦਰਵੇਸੁ ਕਉਣੁ ਹੈ ਜੋ ਦਰੁ ਕੀ ਲਾਇਕੁ ਹੋਵੈ? ਅਰੁ ਉਹੁ ਕਉਣੁ ਰੋਜਾ ਹੈ ਜਿਸਤੇ ਦਿਲੁ ਰਹੈ, ਜਾਵੈ ਨਾਹੀ? ਅਰੁ ਉਹੁ ਕਉਣੁ ਨਿਵਾਜੁ ਹੈ ਜਿਸਕੇ ਗੁਜਰੇ ਤੇ ਨਜਰੁ ਗੁਜਰੈ ਜੀ?'

ਸ੍ਰੀ ਗੁਰੂ ਜੀ ਬਚਨੁ ਕੀਤਾ, 'ਮਰਦਾਨਿਆ! ਰਬਾਬੁ ਬਜਾਉ।' ਰਾਗੁ ਮਾਰੂ ਵਿਚਿ ਸੋਹਿਲਾ[3] ਕਹਿਆ :

**ਅਲਹ ਅਗਮ ਖੁਦਾਈ ਬੰਦੇ॥ ਛੋਡਿ ਖਿਆਲ ਦੁਨੀਆ ਕੇ ਧੰਧੇ॥**
**ਹੋਇ ਪੈ ਖਾਕ[4] ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲ ਦਰਾ[5]॥ ੧॥**
**ਸਚੁ ਨਿਵਾਜ ਯਕੀਨੁ[6] ਮੁਸਲਾ[7]॥ ਮਨਸਾ ਮਾਰਿ ਨਿਵਾਰਹਿ ਆਸਾ[8]॥**
**ਦੇਹਿ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ॥ ੨॥**
**ਸਰਾ ਸਰੀਅਤਿ ਲੇ ਕੰਮਾਵਹੁ॥ ਤਰੀਕਤਿ[9] ਤਰਕ ਖੋਜਿ ਟੋਲਾਵਹੁ॥**
**ਮਾਰਫਤਿ[10] ਮਨੁ ਮਾਰਹੁ ਅਬਦਾਲਾ[11], ਮਿਲਹੁ ਹਕੀਕਤਿ[12] ਜਿਤੁ ਫਿਰਿ ਨ ਮਰਾ॥ ੩ ॥**
**ਕੁਰਾਣੁ ਕਤੇਬ ਦਿਲ ਮਾਹਿ ਕਮਾਹੀ॥ ਦਸ ਅਉਰਾਤ[13] ਰਖਹੁ ਬਦ ਰਾਹੀ[14]॥**
**ਪੰਚ ਮਰਦ[15] ਸਿਦਕਿ ਲੇ ਬਾਧਹੁ ਖੈਰਿ ਸਬੂਰੀ[16] ਕਬੂਲ ਪਰਾ॥ ੪॥**

---

1. ਸੱਚ ਦਾ ਬੋਧ।
2. ਹਿਲਾਈਏ, ਘੁਮਾਈਏ ਬੇਫ਼ਿਕਰ ਹੋ ਕੇ।
3. ਮਾਰੂ ਸੋਲਹੇ ਮਹਲਾ ੫ ਸਿਰਲੇਖ ਹੇਠ ਇਹ ਸ਼ਬਦ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਹੈ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਹੀਂ ਹੈ।
4. ਪੈਰਾਂ ਦੀ ਖ਼ਾਕ (ਧੂੜ)।
5. ਦਰ (ਦਰਵਾਜ਼ੇ) ਉੱਤੇ।
6. ਵਿਸ਼ਵਾਸ, ਭਰੋਸਾ।
7. ਨਿਮਾਜ਼ ਪੜ੍ਹਨ ਦਾ ਆਸਣ।
8. ਆਸਾ, ਸੋਟਾ, ਡੰਡਾ।
9. ਅੰਤਸਕਰਣ ਨੂੰ ਸ਼ੁੱਧ ਅਥਵਾ ਸਾਫ਼ ਕਰਨ ਦਾ ਢੰਗ।
10. ਬ੍ਰਹਮ ਗਯਾਨ।
11. ਬਦਲ ਜਾਣ ਵਾਲਾ।
12. ਗਯਾਨ-ਅਵਸਥਾ।
13. ਔਰਾਤ—ਔਰਤ ਦਾ ਬਹੁਵਚਨ, ਅਰਥਾਤ—ਦਸ ਇੰਦ੍ਰੀਆਂ ਰੂਪ ਔਰਤਾਂ।
14. ਮਾੜੇ ਰਾਹ ਤੋਂ ਰੋਕੋ।
15. ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਇਹ ਮਰਦ (ਜੋਧੇ)।
16. ਸਬਰ।

ਮਕਾ ਮਿਹਰ ਰੋਜਾ ਪੈ ਖਾਕਾ॥ ਭਿਸਤੁ[1] ਪੀਰ ਲਫਜ[2] ਕਮਾਇ ਅੰਦਾਜਾ॥
ਹੂਰ[3] ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ[4] ਹੁਜਰਾ[5] ॥ ੫॥
ਸਚੁ ਕਮਾਵੈ ਸੋਈ ਕਾਜੀ॥ ਜੋ ਦਿਲੁ ਸੋਧੈ ਸੋਈ ਹਾਜੀ॥
ਸੋ ਮੁਲਾ ਮਲਊਨ[6] ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ॥ ੬॥
ਸਭੇ ਵਖਤ ਸਭੇ ਕਰਿ ਵੇਲਾ॥ ਖਾਲਕੁ ਯਾਦਿ ਦਿਲੈ ਮਹਿ ਮਉਲਾ॥
ਤਸਬੀ[7] ਯਾਦਿ ਕਰਹੁ ਦਸ ਮਰਦਨੁ[8] ਸੁੰਨਤ ਸੀਲੁ ਬੰਧਾਨਿ ਬਰਾ॥ ੭॥
ਦਿਲ ਮਹਿ ਜਾਨਹੁ ਸਭ ਫਿਲਹਾਲਾ[9]॥ ਖਿਲਖਾਨਾ[10] ਬਿਰਾਦਰ[11] ਹਮੂ[12] ਜੰਜਾਲਾ॥
ਮੀਰ ਮਲਕ ਉਮਰੇ ਫਾਨਾਇਆ[13] ਏਕ ਮੁਕਾਮ ਖੁਦਾਇ ਦਰਾ॥ ੮ ॥
ਅਵਲਿ ਸਿਫਤਿ ਦੂਜੀ ਸਾਬੂਰੀ॥ ਤੀਜੈ ਹਲੇਮੀ[14] ਚਉਥੈ ਖੈਰੀ[15]॥
ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ[16]॥ ੯ ॥
ਸਗਲੀ ਜਾਨਿ ਕਰਹੁ ਮਉਦੀਫਾ[17]॥ ਬਦ ਅਮਲ ਛੋਡਿ ਕਰਹੁ ਹਥਿ ਕੂਜਾ॥
ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ[18] ਬਰਖੁਰਦਾਰ ਖਰਾ॥ ੧੦ ॥
ਹਕੁ ਹਲਾਲੁ ਬਖੋਰਹੁ[19] ਖਾਣਾ॥ ਦਿਲ ਦਰੀਆਉ ਧੋਵਹੁ ਮੈਲਾਣਾ॥
ਪੀਰ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ[20] ਠਰਾ[21]॥ ੧੧॥
ਕਾਇਆ ਕਿਰਦਾਰ[22] ਅਉਰਤ ਯਕੀਨਾ॥ ਰੰਗ ਤਮਾਸੇ ਮਾਣਿ ਹਕੀਨਾ[23]॥
ਨਾਪਾਕ ਪਾਕੁ ਕਰਿ ਹਦੂਰਿ ਹਦੀਸਾ[24] ਸਾਬਤ ਸੂਰਤਿ ਦਸਤਾਰ ਸਿਰਾ॥ ੧੨ ॥

---

1. ਸੁਰਗ।
2. ਸ਼ਬਦ, ਵਚਨ।
3. ਅਪਸਰਾਂ।
4. ਅੱਛਾ, ਸ੍ਰੇਸ਼ਟ।
5. ਭਜਨ-ਬੰਦਗੀ ਦਾ ਸਥਾਨ, ਕੋਠਾ।
6. ਮਲੀਨ, ਸ਼ੈਤਾਨ।
7. ਮਾਲਾ।
8. ਦਸ ਇੰਦ੍ਰੀਆਂ ਨੂੰ ਕਾਬੂ ਰੱਖੋ।
9. ਹੁਣ, ਵਰਤਮਾਨ ਕਾਲ।
10. ਖਯਲਖ਼ਾਨਾ, ਕੁੱਲ ਅਤੇ ਘਰ।
11. ਭਾਈ ਬੰਧੁ।
12. ਸਾਰੇ ਹੀ।
13. ਸ਼ਾਹ, ਬਾਦਸ਼ਾਹ ਤੇ ਅਮੀਰ ਫ਼ਨਾਹ (ਨਾਸ਼) ਰੂਪ।
14. ਨਿਮ੍ਰਤਾ।
15. ਖ਼ੈਰਾਤ, ਦਾਨ।
16. ਕਿਸੇ ਵੀ ਸਹਾਇਤਾ ਤੋਂ ਰਹਿਤ, ਪਰੇ ਤੋਂ ਪਰੇ, ਬੇਹੱਦ।
17. ਵਿਕਾਰਾਂ ਤੋਂ ਮਲ ਨੂੰ ਮੁਦਾਫ਼ਿਅਤ ਕਰਨਾ ਭਾਵ ਰੋਕਣਾ।
18. ਤੁਰ੍ਹੀ ਨਾਮੀ ਇਕ ਵਾਜਾ।
19. ਬਖ਼ੁਰ, ਖਾਓ, ਪੀਓ।
20. ਦੋਜ਼ਖ਼ (ਨਰਕ)।
21. ਨਹੀਂ ਠਹਿਰਾਵੇਗਾ।
22. ਅਮਲੀ ਅਭਯਾਸ।
23. ਹਕੀਨ, ਰੋਕਿਆ ਹੋਇਆ, ਨਿਗ੍ਰਹ ਕੀਤਾ ਹੋਇਆ।
24. ਧਾਰਮਿਕ ਵਿਧਿ-ਨਿਖੇਧ ਦੀ ਪੁਸਤਕ (ਹਦੀਸ)।

**ਮੁਸਲਮਾਣੁ ਮੋਮ ਦਿਲਿ ਹੋਵੈ॥ ਅੰਤਰ ਕੀ ਮਲੁ ਦਿਲ ਤੇ ਧੋਵੈ॥**
**ਦੁਨੀਆ ਰੰਗ ਨ ਆਵੈ ਨੇੜੈ ਜਿਉ ਕੁਸਮ[1] ਪਾਟੁ[2] ਘਿਉ ਪਾਕੁ[3] ਹਰਾ॥ ੧੩॥**
**ਜਾ ਕਉ ਮਿਹਰ ਮਿਹਰ ਮਿਹਰਵਾਨਾ॥ ਸੋਈ ਮਰਦੁ ਮਰਦੁ ਮਰਦਾਨਾ॥**
**ਸੋਈ ਸੇਖੁ ਮਸਾਇਕੁ[4] ਹਾਜੀ ਸੋ ਬੰਦਾ ਜਿਸੁ ਨਜਰਿ ਨਰਾ॥ ੧੪॥**
**ਕੁਦਰਤਿ ਕਾਦਰ ਕਰਣ ਕਰੀਮਾ॥ ਸਿਫਤਿ ਮੁਹਬਤਿ ਅਥਾਹ ਰਹੀਮਾ॥**
**ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ॥ ੧੫॥**

ਸੈਦ ਮਿਠੈ ਕਹਿਆ, 'ਜੀ, ਤੁਸੀ ਜੋ ਏਕ ਨਾਮੁ ਕੀ ਸਿਫਤਿ ਕੀਤੀ, ਏਕ ਨਾਮੁ ਕੇਹਾ ਹੈ ਜੀ?' 'ਸ੍ਰੀ ਗੁਰੂ ਜੀ ਕਹਿਆ, 'ਮੀਆ ਜੀ! ਏਕ ਨਾਮ ਕੀ ਮਿਤੁ ਕਿਸਨੋਂ ਆਈ ਹੈ ਜੀ?' ਮੀਐ ਮਿਠੈ ਕਹਿਆ, 'ਜੀ, ਮਿਹਰਵਾਨਗੀ ਕਰਕੈ ਦਸੀਐ ਜੀ।' ਸ੍ਰੀ ਗੁਰੂ ਜੀ ਮੀਏ ਨੋ ਬਾਂਹ ਤੇ ਪਕੜਿ ਕਰ ਗੋਸੈ[5] ਲੈ ਗਇਆ। ਸ੍ਰੀ ਗੁਰੂ ਜੀ ਕਹਿਆ, 'ਮੀਆ ਜੀ! ਇਕ ਨਾਮ ਖੁਦਾਇ ਦਾ ਇਕਾ ਸੁਣੋ ਜੀ।' ਸ੍ਰੀ ਗੁਰੂ ਜੀ ਕਹਿਆ, 'ਅਲਾ ਅਲਾ ਕਹਣੇ ਨਾਲਿ ਦੂਸਰਾ ਭਸਮ ਹੋਇਆ।' ਸੇਖ ਮਿਠਾ ਦੇਖ ਕੈ ਹੈਰਾਨੁ ਹੋਇ ਰਹਿਆ। ਜਾ ਦੇਖੈ ਤਾ ਇਕ ਮੁਠੀ ਭਸਮ ਕੀ ਪਈ ਹੈ। ਫੇਰੁ ਆਵਾਜੁ ਆਈ 'ਅਲਾ' ਇਤਨੇ ਕਹਿਣੇ ਨਾਲਿ ਉਠੁ ਖੜਾ ਹੋਇਆ। ਸੇਖ ਮਿਠੇ ਆਇ ਪੈਰ ਚੁਮੇ।

ਸ੍ਰੀ ਗੁਰੂ ਜੀ—ਬਿਸਮਾਦੁ[6] ਕੈ ਘਰੁ ਬੋਲੇ।

**ਹਾਜਰਾ ਕੋ ਮਿਹਰੁ ਹੈ। ਬੇ ਹਾਜਰਾ ਕੋ ਬੇ ਮਿਹਰੁ ਹੈ।**
**ਈਮਾਨੁ ਦੋਸਤੁ ਹੈ। ਬੇਈਮਾਨੁ ਕਾਫਰੁ ਹੈ। ਕੁਫਰੁ ਕਹਰੁ ਹੈ।**
**ਗੁਸਾ ਹਰਾਮੁ ਹੈ। ਨਫਸੁ[7] ਸੈਤਾਨੁ ਹੈ। ਗੁਮਾਨੁ ਕੁਫਰੁ ਹੈ।**
**ਬੇਈਮਾਨੁ ਨਾਪਾਕੁ[8] ਹੈ। ਮੋਮ ਦਿਲੁ ਪਾਕੁ ਹੈ। ਇਲਮੁ ਹਲੀਮੀ[9] ਹੈ।**
**ਬੇ ਹਿਰਸੁ[10] ਅਉਲੀਆ ਹੈ। ਬੇ ਦਿਆਨਤੁ ਨਾ ਸੁਰਖਰੂ ਹੈ।**
**ਅਕਿਰਤੁ ਘਣ[11] ਜਰਦ ਰੂ[12] ਹੈ। ਸਚੁ ਭਿਸਤੁ ਹੈ। ਦਰੋਗੁ[13] ਦੋਜਕੁ ਹੈ।**
**ਜੋਰੁ ਜੁਲਮੁ ਹੈ। ਸਿਫਤੁ ਉਜੁ[14] ਹੈ। ਬਾਂਗ ਬਲੇਲੁ ਹੈ।**
**ਚੋਰੀ ਲਾਲਚੁ ਹੈ। ਜਾਰੀ ਪਲੀਤੀ[15] ਹੈ। ਫਕੀਰੀ ਸਬੂਰੀ ਹੈ।**
**ਨਾ ਸਾਬੂਰੀ ਮਕਰੁ ਹੈ। ਰਾਹੁ ਪੀਰਾ ਹੈ। ਬੇ ਰਾਹੁ ਬੇ ਪੀਰਾ ਹੈ।**
**ਦਿਆਨਤੁ ਦੋਸਤੁ ਹੈ। ਬੇ ਦਿਆਨਤੁ ਨਾਕਾਰੁ ਹੈ।**

---

1. ਫੁੱਲ।
2. ਪੱਟ, ਰੇਸ਼ਮ।
3. ਪਵਿਤ੍ਰ, ਭਿੱਟ ਤੋਂ ਰਹਿਤ।
4. ਸ਼ੇਖ਼ ਦਾ ਬਹੁ ਵਚਨ (ਮਸ਼ਾਇਖ਼)।
5. ਕਿਨਾਰੇ, ਇਕ ਪਾਸੇ।
6. ਅਸਚਰਜਤਾ।
7. ਮਨ।
8. ਅਪਵਿਤ੍ਰ।
9. ਨਿਮ੍ਰਤਾ।
10. ਲਾਲਚ ਤੋਂ ਰਹਿਤ।
11. ਅਹਿਸਾਨ ਫ਼ਰਾਮੋਸ਼।
12. ਪੀਲੇ ਮੂੰਹ ਵਾਲਾ।
13. ਝੂਠ।
14. ਹੱਥ ਮੂੰਹ ਧੋਣਾ।
15. ਪਲੀਦਗੀ, ਅਪਵਿੱਤ੍ਰਤਾ।

**ਤੇਗੁ ਮਰਦਾ ਹੈ। ਅਦਲੁ ਪਾਤਸਾਹਾ ਹੈ। ਏਤੇ ਟੋਲ ਜੋ ਜਾਨੁ ਜਨਾਵੈ।**
**ਤਉ ਨਾਨਕ ਦਾਨਸੁਬੰਦੁ[1] ਕਹਾਵੈ॥ ੧॥*[*]**

ਮੀਆ ਮਿਠਾ ਬਿਦਿਆ ਕੀਤਾ ਤਾ ਮੀਏ ਮਿਠੇ ਦਾ ਭਰਮੁ ਦੂਰ ਹੋਇਆ। ਨਾਨਕ ਕਉ ਸਚੁ ਕਰੁ ਜਾਤਾ। ਕਹੈ, 'ਤੂ ਕੋਈ ਖੁਦਾਇ ਦਾ ਨਜੀਕੀ ਹੈ। ਯਾ ਤੂੰ ਹੀ ਖੁਦਾਇ ਹੈ। ਤੇਰੀ ਤੂ ਹੀ ਜਾਣੈ ਜੀ।'

ਸ੍ਰੀ ਗੁਰੂ ਜੀ ਉਥੋ ਚਲਦੇ ਰਹੇ, ਸਾਖੀ ਪੂਰੀ ਹੋਈ।

## ੪੨. ਸਾਖੀ ਦੂਨੀ ਚੰਦ

### ਅਗੈ ਸਾਖੀ ਦੂਨੀ ਚੰਦ ਨਾਲੁ ਹੋਈ

ਲਹੁਉਰ ਕੈ ਪਰਗਨੇ ਕਾ ਕਰੋੜੀ[2] ਖਤ੍ਰੀ ਥਾ, ਤਿਸ ਕੇ ਬਾਪ ਕਾ ਸਿਰਾਧੁ ਥਾ। ਉਨੁ ਸੁਣਿਆ ਐਥੇ ਸ੍ਰੀ ਗੁਰੂ ਬਾਬਾ ਨਾਨਕ ਜੀ ਆਇਆ ਹੈ। ਉਹੁ ਆਇ ਕਰੁ ਆਦਰੁ ਭਾਉ ਨਾਲਿ ਸ੍ਰੀ ਗੁਰੂ ਜੀ ਨੋ ਭੀ ਲੈ ਗਇਆ। ਉਸ ਕੇ ਡੇਰੈ ਜਾਇ ਬੈਠੇ। ਉਨੁ ਖਤ੍ਰੀ ਦੁਧ ਦਹੀ ਸਭੁ ਵਸਤੂ ਮੰਗਾਇ ਕੈ ਬ੍ਰਹਮਣ ਜਿਮਾਏ, ਫੇਰ ਸ੍ਰੀ ਗੁਰੂ ਜੀ ਨੋ ਭੀ ਲੈ ਗਇਆ।

ਸ੍ਰੀ ਗੁਰੂ ਜੀ ਪੁਛਿਆ, 'ਅਜੁ ਤੇਰੈ ਕਿਆ ਹੈ?' ਦੁਨੀ ਚੰਦੁ ਕਹਿਆ, 'ਮੇਰੇ ਪਿਤਾ ਕਾ ਸਿਰਾਧੁ ਹੈ ਜੀ। ਤਿਸ ਕੇ ਨਾਉ ਕੇ ਸਉ ਬ੍ਰਹਮਣ ਜਿਵਾਏ ਹੈ ਜੀ।' ਸ੍ਰੀ ਗੁਰੂ ਜੀ ਬਚਨੁ ਕੀਤਾ, 'ਤੇਰੇ ਪਿਤਾ ਕਉ ਆਜੁ ਤੀਸਰਾ ਦਿਨੁ ਹੋਇਆ ਹੈ, ਉਸਨੋ ਭੋਜਨੁ ਹਥੁ ਨਾਹੀ ਆਇਆ। ਉਹੁ ਭੁਖਾ ਹੈ। ਅਰੁ ਤੂ ਕਹਦਾ ਹੈ ਮੈ ਉਸਕੇ ਨਾਉ ਕੇ ਸਉ ਬ੍ਰਹਮਣ ਜਿਵਾਏ ਹੈ।'

ਦੁਨੀ ਚੰਦੁ ਕਹਿਆ, 'ਜੀ, ਉਹੁ ਕਿਥੇ ਹੈ?' ਸ੍ਰੀ ਗੁਰੂ ਜੀ ਕਹਿਆ, 'ਇਥੋ ਕੋਹਾਂ ਪੰਜਾ ਪਰੁ ਇਕੁ ਮਲਾ[3] ਹੈ ਤਿਸੁ ਵਿਚਿ ਬਘਿਆੜ ਕੈ ਰੂਪੁ ਬੈਠਾ ਹੈ। ਤੂੰ ਉਥੈ ਪ੍ਰਸਾਦੁ ਲੈ ਕਰੁ ਜਾਹਿ, ਡਰੀ ਨਾਹੀ। ਤੇਰੇ ਜਾਣੇ ਨਾਲੁ ਉਸੁ ਕੀ ਮਨੁਖ ਕੀ ਬੁਧੁ ਹੋਇ ਜਾਇਗੀ। ਪਰੁਸਾਦੁ ਖਾਇਗਾ। ਤੇਰੈ ਨਾਲਿ ਬਾਤਾ ਕਰੈਗਾ।' ਦੁਨੀ ਚੰਦੁ ਪ੍ਰਸਾਦੁ[4] ਲੈ ਕੇ ਗਇਆ, ਜਾਇ ਕੈ ਪੈਰੀ ਪਇਆ। ਪ੍ਰਸਾਦਿ ਲੈ ਅਗੈ ਰਖਿਆ। ਦੁਨੀ ਚੰਦੁ ਨੇ ਪੁਛਿਆ, 'ਜੀ, ਤੂ ਇਤੁ[5] ਜਨਮੁ ਕਿਉ ਕਰ ਆਇਆ ਹੈ ਜੀ?'

ਉਨੁ ਕਹਿਆ, 'ਮੈ ਪੂਰੇ ਗੁਰੂ ਬਿਨਾ ਇਤੁ ਜਨਮੁ ਆਇਆ ਹਾਂ।' ਫੇਰੁ ਕਹਿਆ, 'ਇਕੁ ਸਿਖੁ ਥਾ, ਉਨ ਮੇਰੇ ਪਾਸਉ ਮਾਸੁ ਮਛੁਲੀ ਛਡਾਈ ਥੀ। ਜਾ ਮੇਰਾ ਅੰਤ ਸਮਾ ਆਇਆ, ਉਤ ਸਮੈ ਮੈਨਉ ਭੁਖੁ ਲਗੀ, ਮੇਰੇ ਪਾਸ ਮਛਲੀ ਰਿਨ੍ਹਦੇ ਥੇ। ਮੈਨਉ ਬਾਸੁ[6] ਆਈ। ਮੇਰਾ ਜੀਉ ਲੋਭਿਆ, ਤਿਸਕਾ ਸਦਕਾ ਮੈ ਇਤੁ ਜ਼ਨਮੁ ਆਇਆ ਹਾ ਜੀ।'

ਦੁਨੀ ਚੰਦੁ ਘਰੁ ਆਇਆ। ਸ੍ਰੀ ਗੁਰੂ ਜੀ ਕੈ ਚਰਨਾ ਪਰੁ ਮਥਾ ਟੇਕਿਆ। ਉਸ ਦੇ ਦਰੁ ਪਰੁ ਸਤਿ ਧਜਾ ਥੀਆਂ[7] ਲਾਖ ਲਾਖ ਕੀਆ। ਸ੍ਰੀ ਗੁਰੂ ਜੀ ਪੁਛਿਆ, 'ਏ ਧਜਾ ਕੇਹੀਆ ਹੈ?' ਸ੍ਰੀ ਗੁਰੂ ਜੀ ਇਕ ਸੂਈ ਦਿਤੀ ਰਖਣੀ, ਬਚਨੁ ਕੀਤਾ, ਏਹੁ ਰਖ ਅਸਾਡੀ ਅਮਾਨਤ ਹੈ। ਅਗੈ[8] ਤੇਤੇ[9] ਮੰਗੁ ਲੇਹਿਗੇ।' ਦੁਨੀ ਚੰਦੁ ਸੂਈ ਲੇ ਕਰੁ ਤ੍ਰੀਮਤੁ ਪਾਸੁ ਆਇਆ, ਕਹੈ, 'ਏਹੁ ਸੂਈ ਰਖੁ ਸ੍ਰੀ ਗੁਰੂ ਜੀ ਦਿਤੀ ਹੈ। ਬਚਨੁ ਕੀਤਾ ਹੈ, 'ਅਗੈ ਤੇਤੇ ਲੇਹਿਗੇ।'

---

1. ਅਕਲਮੰਦ।
2. ਇਕ ਵੱਡਾ ਸਰਕਾਰੀ ਅਹੁਦੇਦਾਰ ਜਿਸ ਦੇ ਅਧੀਨ ਇਕ ਕਰੋੜ ਰੁਪਏ ਸਾਲਾਨਾ ਆਮਦਨ ਦਾ ਇਲਾਕਾ ਹੋਵੇ।
3. ਬੇਰੀ ਦੀ ਕਿਸਮ ਦੀ ਛੋਟੀ ਝਾੜੀ।
4. ਭੋਜਨ।
5. ਇਸ।
6. ਵਾਸਨਾ।
7. ਧ੍ਵਜਾ ਝੰਡੀਆਂ (ਬੜਾ ਧਨਪਾਤ੍ਰ ਹੋਣ ਦੀ ਨਿਸ਼ਾਨੀ)।
8. ਪਰਲੋਕ ਵਿਚ।
9. ਤੈਥੋਂ, ਤੇਰੇ ਪਾਸੋਂ।

* ਇਹ ਗੁਰਬਾਣੀ ਨਹੀਂ ਹੈ, ਗੱਲ-ਬਾਤੀ ਬਚਨ ਹਨ।

ਤ੍ਰੀਮਤ ਕਹੈ, 'ਏ ਸ੍ਰੀ ਪ੍ਰਮੇਸਰੁ ਕੇ ਸਵਾਰੇ, ਤੇਰੈ ਨਾਲਿ ਸੂਈ ਕਿਉ ਕਰ ਚਲੈਗੀ? ਜਾਹਿ ਤੂੰ ਦੇ ਆਉ।' ਦੁਨੀ ਚੰਦੁ ਸੂਈ ਲੇਕਰ ਫੇਰੁ ਆਇਆ। ਸ੍ਰੀ ਗੁਰੂ ਜੀ ਪਾਸੁ ਬੇਨਤੀ ਕੀਤੀ, ਕਹੈ, 'ਜੀ ਮੇਰੈ ਨਾਲਿ ਅਗੈ ਸੂਈ ਜਾਣੇ ਕੀ ਨਾਹੀ ਜੀ, ਤੂੰ ਫੇਰੁ ਲੇਹੁ ਜੀ।' ਸ੍ਰੀ ਗੁਰੂ ਜੀ ਬਚਨੁ ਕੀਤਾ, 'ਏ ਸਾਤ ਲਾਖ ਕੀਆ ਧਜਾ ਕਿਉ ਕਰੁ ਲੇ ਜਾਹਿਗਾ? ਜਾ ਸੂਈ ਨਾਹੀ ਲੈ ਜਾਇ ਸਿਕਦਾ।'

ਦੁਨੀ ਚੰਦੁ ਚਰਨਾ ਪਰੁ ਮਥਾ ਟੇਕਿਆ। ਕਹੈ, 'ਜੀ ਉਹੁ ਜੁਗਤੁ ਕਰੁ ਜਿਤੁ ਮੇਰੈ ਨਾਲਿ ਅਗੈ ਚਲੈ ਜੀ।' ਸ੍ਰੀ ਗੁਰੂ ਜੀ ਬਚਨੁ ਕੀਤਾ। 'ਸ੍ਰੀ ਪ੍ਰਮੇਸਰੁ ਜੀ ਕੈ ਨਾਇ ਅਭਿਆਗਤਾ ਦੈ ਮੁਹੁ ਪਾਇ ਦੇਹੁ। ਇਉ ਤੇਰੈ ਨਾਲਿ ਅਗੈ ਚਲੈਗੀਆ।'

ਦੁਨੀ ਚੰਦੁ ਸਤਾ ਲਖਾ ਕੀਆ ਧਜਾ ਲੁਟਾਇ ਦਿਤੀਆਂ, ਹੁਕਮੁ ਮਨਿਆ। ਹੁਕਮੁ ਗੁਰੂ ਕਾ ਐਸਾ ਹੈ ਜਿ ਕੋਈ ਮੰਨੈਗਾ ਸੋ ਨਿਹਾਲੁ ਹੋਵੈਗਾ। ਦੁਨੀ ਚੰਦੁ ਨਾਉ ਧਰੀਕੁ[1] ਹੋਇਆ, ਲਗਾ ਗੁਰੂ ਗੁਰੂ ਜਪਣ। ਬਚਨੁ ਹੋਇਆ, 'ਮਰਦਾਨਿਆ! ਰਬਾਬੁ ਬਜਾਉ।' ਰਾਗੁ ਆਸਾ ਵਿਚ ਸਲੋਕੁ ਕਹਿਆ :

ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰ॥
ਕੂੜੁ ਮੰਡਪ[2] ਕੂੜ ਮਾੜੀ[3] ਕੂੜ ਬੈਸਣਹਾਰੁ॥
ਕੂੜੁ ਸੋਇਨਾ ਕੂੜੁ ਰੁਪਾ[4] ਕੂੜ ਪੈਨਣਹਾਰੁ॥
ਕੂੜੁ ਕਾਇਆ ਕੂੜ ਕਪੜੁ ਕੂੜ ਰੂਪੁ ਅਪਾਰੁ॥
ਕੂੜੁ ਮੀਆ ਕੂੜੁ ਬੀਬੀ ਖਪਿ ਹੋਏ ਖਾਰੁ॥
ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ॥
ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣੁਹਾਰੁ॥
ਕੂੜੁ ਮਿਠਾ ਕੂੜ ਮਾਖਿਉ[5] ਕੂੜੁ ਡੋਬੈ ਪੂਰੁ॥
ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ॥ ੧॥
ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥
ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥
ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ॥
ਨਾਉ ਸੁਣਿ ਮਨੁ ਰਹਸੀਐ[6] ਤਾ ਪਾਏ ਮੋਖ ਦੁਆਰੁ॥
ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ॥
ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ॥
ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥
ਸਚੁ ਤਾ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥
ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ॥
ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥
ਨਾਨਕ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥ ੨॥

1. ਸਹਿਜਧਾਰੀ ਸਿੱਖ।
2. ਦੇਵ ਮੰਦਿਰ।
3. ਮਹੱਲ।
4. ਚਾਂਦੀ।
5. ਸ਼ਹਿਦ।
6. ਖ਼ੁਸ਼ੀ ਹੋਈਏ, ਪ੍ਰਸੰਨ ਹੋਈਏ।

**ਪਉੜੀ॥ ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤਾ ਮਸਤਕਿ ਲਾਈਐ॥**
**ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ॥**
**ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ॥**
**ਜੇ ਹੋਵੈ ਪੂਰਬਿ ਲਿਖਿਆ ਤਾ ਧੂੜ ਤਿਨਾ ਦੀ ਪਾਈਐ॥**
**ਮਤਿ ਥੋੜੀ ਸੇਵ ਗਵਾਈਐ॥ ੧੦॥**

ਸਾਖੀ ਪੂਰੀ ਹੋਈ।

## ੪੩. ਅਚਾਰੀ ਬ੍ਰਹਮਣ

### ਆਗੈ ਸਾਖੀ ਇਕੁ ਅਚਾਰੀ ਬ੍ਰਹਮਣੁ ਨਾਲਿ ਹੋਈ

ਸ੍ਰੀ ਗੁਰੂ ਜੀ ਤਲਵੰਡੀ ਡੇਰੈ ਆਏ ਇਕ ਰਾਤਿ ਰਹੇ। ਇਕੁ ਅਚਾਰੀ[1] ਬ੍ਰਾਹਮਣੁ ਖੁਧਿਆਰਥੀ[2] ਆਇਆ, ਅਸੀਰੁਬਾਦੁ ਕੀਤਾ। ਸ੍ਰੀ ਗੁਰੂ ਜੀ ਅਗੈ ਰਸੋਈ ਵਿਚਿ ਬੈਠੇ ਥੇ। ਸ੍ਰੀ ਗੁਰੂ ਜੀ ਬਚਨੁ ਕੀਤਾ, 'ਆਉ ਮਿਸਰੁ ਜੀ! ਰਸੋਈ ਤਿਆਰੁ ਹੈ, ਆਇ ਜੇਵੋ।'

ਬ੍ਰਹਮਣੁ ਕਹਿਆ, 'ਜੀ, ਮੈ ਇਸੁ ਧਰਤੀ ਕੀ ਕਰੀ ਰਸੋਈ ਨਾਹੀ ਖਾਦਾ ਜੀ। ਮੈ ਆਪੁਣੇ ਹਥੁ ਕਰ ਖਾਵਾਗਾ ਜੀ। ਜਾ ਹਥੁ ਭਰੁ ਧਰਤੀ ਹੋਰੁ ਉਖਣਾਗਾ[3] ਚਉਕਾ ਦੇਵਾਗਾ। ਸਮਧਾ[4] ਧੋਇ ਕੈ ਚਉਕੇ ਵਿਚਿ ਲੇਆਗਾ ਤਾ ਰਸੋਈ ਕਰ ਖਾਵਾਗਾ।' ਸ੍ਰੀ ਗੁਰੂ ਜੀ ਬਚਨੁ ਕੀਤਾ, 'ਐਸੇ ਮਿਸਰ ਕਉ ਰਸੋਈ ਕੋਰੀ[5] ਦੇਵੋ।' ਰਸੋਈ ਕੋਰੀ ਦਿਤੀ।

ਪੰਡਤੁ ਰਸੋਈ ਲੇ ਕਰੁ ਬਾਹਰੁ ਗਇਆ। ਧਰਤੀ ਲਗਾ ਖੋਦਣੁ। ਜਿਥੈ ਖੋਦਦਾ ਫਿਰੈ, ਤਿਥਉ ਹਡੀਆ ਹੀ ਨਿਕਲੈ। ਸਾਰੈ ਖੋਦਦਾ ਫਿਰੈ। ਭੁਖਾ ਆਜਜੁ[6] ਹੋਇਆ। ਫੇਰੁ ਆਇ ਸ੍ਰੀ ਗੁਰੂ ਜੀ ਕੀ ਪੈਰੀ ਪਇਆ। ਕਹੈ, 'ਜੀ, ਮੈ ਭੁਲਾ ਹਾਂ। ਮੈਨਉ ਉਹੋ ਪ੍ਰਸਾਦੁ ਮਿਲੈ ਜੀ! ਮੈ ਭੁਖੁ ਨੇ ਆਜਜੁ ਕਰਿਆ ਹਾ ਜੀ।' ਸ੍ਰੀ ਗੁਰੂ ਜੀ ਬਚਨੁ ਕੀਤਾ, 'ਸੁਆਮੀ! ਉਹੁ ਸਮਾ ਬੀਤਿਆ ਪਰੁ ਵਾਹੁਗੁਰੂ ਕਰਕੇ ਰਸੋਈ ਕਰ ਖਾਹੁ।' ਸ੍ਰੀ ਗੁਰੂ ਜੀ ਬਚਨੁ ਕੀਤਾ, 'ਮਰਦਾਨਿਆ! ਰਬਾਬੁ ਬਜਾਉ।' ਰਾਗੁ ਬਸੰਤ ਵਿਚਿ ਸਬਦੁ ਕਹਿਆ :

**ਸੁਇਨੇ ਕਾ ਚਉਕਾ ਕੰਚਨ[7] ਕੁਆਰ[8]॥ ਰੁਪੇ[9] ਕੀਆ ਕਾਰਾ ਬਹੁਤੁ ਬਿਸਥਾਰ॥**
**ਗੰਗਾ ਕਾ ਉਦਕੁ[10] ਕਰੰਤੇ ਕੀ ਆਗਿ[11]॥ ਗਰੁੜਾ[12] ਖਾਣਾ ਦੁਧ ਸਿਉ ਗਾਡਿ॥ ੧॥**
**ਰੇ ਮਨ ਲੇਖੈ ਕਬਹੂ ਨ ਪਾਇ॥ ਜਾਮਿ[13] ਨ ਭੀਜੈ ਸਾਚ ਨਾਇ॥ ੧॥ ਰਹਾਉ॥**

---

1. ਆਚਾਰਜ।
2. ਭੁੱਖਣ ਭਾਣਾ।
3. ਪੁੱਟਾਂਗਾ।
4. ਭੋਜਨ—ਸਾਮਗ੍ਰੀ।
5. ਸੁੱਕਾ ਸੀਧਾ, ਸੁੱਕਾ ਰਾਸ਼ਨ।
6. ਦੁਖੀ।
7. ਸੋਨਾ।
8. ਕਰੂਆ, ਮਟਕਾ।
9. ਰੁੱਪਾ, ਚਾਂਦੀ।
10. ਪਾਣੀ।
11. ਅਰਣੀ (ਲੱਕੜ ਦੇ ਇਕ ਯੰਤ੍ਰ) ਨਾਲ ਮੱਥ ਕੇ ਕੱਢੀ ਹੋਈ ਕ੍ਰਤ੍ਰਾਗਨਿ ਅਥਵਾ ਯਗਯ-ਅਗਨੀ, ਜੋ ਬੜੀ ਪਵਿਤ੍ਰ ਮੰਨੀ ਜਾਂਦੀ ਹੈ। ਵੈਦਿਕ ਯੱਗਯ ਇਸੇ ਪਵਿੱਤ੍ਰ ਅਗਨੀ ਨਾਲ ਸੰਪੰਨ ਹੁੰਦੇ ਹਨ।
12. ਉਬਲੇ ਹੋਏ ਚਾਵਲ।
13. ਅਗਰ, ਜੇ, ਯਦਿ।

**ਦਸ ਅਠ[1] ਲੀਖੇ ਹੋਵਹਿ ਪਾਸਿ॥ ਚਾਰੇ ਬੇਦ ਮੁਖਾਗਰ[2] ਪਾਠਿ॥**
**ਪੁਰਬੀ[3] ਨਾਵੈ ਵਰਨਾ ਕੀ ਦਾਤਿ[4]॥ ਵਰਤ ਨੇਮ ਕਰੇ ਦਿਨ ਰਾਤਿ॥ ੨॥**
**ਕਾਜੀ ਮੁਲਾ ਹੋਵਹਿ ਸੇਖ ॥ ਜੋਗੀ ਜੰਗਮ ਭਗਵੇ ਭੇਖ॥**
**ਕੋ ਗਿਰਹੀ[5] ਕਰਮਾ ਕੀ ਸੰਧਿ[6]॥ ਬਿਨ ਬੂਝੇ ਸਭ ਖੜੀਅਸਿ[7] ਬੰਧਿ[8]॥ ੩॥**
**ਜੇਤੇ ਜੀਅ ਲਿਖੀ ਸਿਰਿ ਕਾਰ॥ ਕਰਣੀ[9] ਉਪਰਿ ਹੋਵਗਿ ਸਾਰ[10]॥**
**ਹੁਕਮੁ ਕਰਹਿ ਮੂਰਖ ਗਾਵਾਰ॥ ਨਾਨਕ ਸਾਚੇ ਕੇ ਸਿਫਤਿ ਭੰਡਾਰ॥ ੪॥**

ਸਾਖੀ ਪੂਰੀ ਹੋਈ।

## ੪੪. ਇਕ ਲੜਕੇ ਨਾਲਿ

### ਅਗੈ ਸਾਖੀ ਇਕ ਲੜਕੇ ਨਾਲਿ ਹੋਈ।

ਇਕ ਦਿਨੁ ਸ੍ਰੀ ਗੁਰੂ ਜੀ ਕੀ ਆਗਿਆ ਹੋਈ ਪਿਛਲੇ ਪਹਰ ਰਾਤ ਨੋ ਕੀਰਤਨੁ ਨਿਤ ਹੋਵੈ। ਇਕ ਲੜਕਾ ਬਰਸਾ ਸਤਾ ਕਾ ਘਰਿ ਤੇ ਉਠਿ ਕਰ ਕੀਰਤਨ ਸੁਣਨੇ ਦੈ ਵਾਸਤੇ ਨਿਤ ਦੀ ਨਿਤ ਸ੍ਰੀ ਗੁਰੂ ਜੀ ਕੈ ਪਿਛੈ ਆਇ ਖੜੋਵੈ। ਜਾ ਕੀਰਤਨੁ ਕਾ ਭੋਗੁ ਪੈ ਹਟੈ ਤਾ ਮਥਾ ਟੇਕ ਕੈ ਉਠਿ ਜਾਇ। ਸ੍ਰੀ ਗੁਰੂ ਜੀ ਇਕ ਦਿਨਿ ਬਚਨੁ ਕੀਤਾ, 'ਏਹੁ ਲੜਕਾ ਪਕੜ ਰਖਣਾ।' ਜਾ ਮਥਾ ਟੇਕ ਕੈ ਘਰ ਨੋ ਚਲਿਆ ਤਾ ਇਕੁ ਸਿਖਿ ਨੈ ਪਕੜ ਕੈ ਆਣ ਸ੍ਰੀ ਗੁਰੂ ਜੀ ਕੈ ਹਾਜਰੁ ਕੀਤਾ।

ਸ੍ਰੀ ਗੁਰੂ ਜੀ ਪੁਛਿਆ, 'ਏ ਲੜਕੇ! ਤੂੰ ਇਤੁ ਵਖਤੁ ਘਰ ਤੇ ਸੁਤਾ ਉਠਿ ਕੈ ਕਿਉ ਆਉਦਾ ਹੈ? ਤੇਰਾ ਤਾ ਅਜਾ ਵਖਤੁ ਹਸਣੇ ਖੇਡਣੇ ਸਉਣੇ ਕਾ ਹੈ।' ਲੜਕੇ ਨੇ ਅਰਦਾਸੁ ਕੀਤੀ, 'ਜੀ, ਇਕ ਦਿਨ ਮੇਰੀ ਮਾਉ ਨੇ ਕਹਿਆ ਥਾ, ਬਚਾ ਅਗ ਬਾਲੁ। ਜਾ ਮੈ ਅਗ ਲਗਾ ਬਾਲਣੁ, ਲਕੜੀਆ ਪਾਈਆ ਤਾਂ ਪਹਲਾ ਨਿਕੜੀਆ ਨੋ ਲਗੀ, ਪਿਛੈ ਤੇ ਬਡੀਆਂ ਨੋ ਲਗੀ ਜੀ। ਤਾ ਮੈ ਮਨ ਵਿਚ ਬਹੁਤੁ ਭੈ ਕੀਤਾ, 'ਮਾਤਾ! ਮੈ ਨਿਕੜਾ ਹੀ ਚਲਾ ਜਾਵਾਗਾ ਕਿ ਜਾਪੈ ਬਡੇ ਹੋਣੇ ਮਿਲੈਗੇ ਯਾ ਨਾਹੀ। ਤਿਸੁ ਤੇ ਏਹੋ ਭਲਾ ਹੈ ਹੁਣ ਹੀ ਗੁਰੂ ਗੁਰੂ ਜਪੁ ਲੇਈਏ।' ਏਹੁ ਬਾਤਾ ਸੁਣ ਕਰ ਸੰਗਤੁ ਸਭ ਭੈ ਵਿਚਿ ਹੋਈ। ਸ੍ਰੀ ਗੁਰੂ ਜੀ ਕੀ ਉਸੁ ਲੜਕੇ ਨੋ ਖੁਸੀ ਹੋਈ। ਪੈਰੀ ਪੈ ਕੇ ਬਿਦਿਆ ਹੋਇਆ। ਤਿਤੁ ਮਹਲੁ ਸ੍ਰੀ ਗੁਰੂ ਜੀ ਸਬਦੁ ਕਹਿਆ ਸ੍ਰੀ ਰਾਗੁ* ਵਿਚਿ :

**ਘੜੀ ਮੁਹਤ[11] ਕਾ ਪਾਹੁਣਾ ਕਾਜ ਸਵਾਰਣਹਾਰੁ॥**
**ਮਾਇਆ ਕਾਮਿ ਵਿਆਪਿਆ ਸਮਝੈ ਨਾਹੀ ਗਾਵਾਰੁ॥**
**ਉਠਿ ਚਲਿਆ ਪਛੁਤਾਇਆ ਪਰਿਆ ਵਸਿ ਜੰਦਾਰ[12]॥ ੧॥**

---

1. ਅਠਾਰਾਂ ਪੁਰਾਣ।
2. ਮੂੰਹ-ਜ਼ਬਾਨੀ।
3. ਪਰਵ (ਧਾਰਮਿਕ ਦਿਨ-ਵਿਹਾਰ) ਦੇ ਸਮੇਂ।
4. ਵਰਣ-ਭੇਦ ਕਰਕੇ ਦਾਨ ਦੇ ਤਰੀਕੇ, ਜੋ ਹਿੰਦੂ ਮੱਤ ਦੇ ਅਨੁਸਾਰ ਕੀਤੇ ਜਾਂਦੇ ਹਨ।
5. ਗ੍ਰਿਹਸਥੀ।
6. ਸਿਥਤਿ।
7. ਲੈ ਜਾਏ ਜਾਣਗੇ।
8. ਬੰਨ੍ਹ ਕੇ, ਬੰਧੂਏ (ਕੈਦੀ) ਬਣਾ ਕੇ।
9. ਚੰਗੇ ਕੰਮ।
10. ਨਯਾਯ, ਇਨਸਾਫ਼।
11. ਪਲ।
12. ਜਮ-ਕਾਲ।

* ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਨੁਸਾਰ ਇਹ ਸ਼ਬਦ ਸਿਰੀ ਰਾਗੁ ਮਹਲਾ ੫ ਸਿਰਲੇਖ ਹੇਠ ਹੋਣ ਕਰਕੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਹੈ, ਗੁਰੂ ਨਾਨਕ ਜੀ ਦੀ ਰਚਨਾ ਨਹੀਂ ਹੈ।

ਅੰਧੇ ਤੂੰ ਬੈਠਾ ਕੰਧੀ ਪਾਹਿ॥
ਜੇ ਹੋਵੀ ਪੂਰਬਿ ਲਿਖਿਆ ਤਾ ਗੁਰ ਕਾ ਬਚਨੁ ਕਮਾਹਿ॥ ੧॥ ਰਹਾਉ॥
ਹਰੀ ਨਾਹੀ ਨਹ ਡਡੁਰੀ[1] ਪਕੀ ਵਢਣਹਾਰ॥
ਲੈ ਲੈ ਦਾਤ[2] ਪਹੁਤਿਆ ਲਾਵੇ[3] ਕਰਿ ਤਈਆਰੁ॥
ਜਾ ਹੋਆ ਹੁਕਮੁ ਕਿਰਸਾਣ ਦਾ ਤਾ ਲੁਣਿ ਮਿਣਿਆ ਖੇਤਾਰੁ॥ ੨॥
ਪਹਿਲਾ ਪਹਰੁ ਧੰਧੈ ਗਇਆ ਦੂਜੈ ਭਰਿ ਸੋਇਆ॥
ਤੀਜੈ ਝਾਖ ਝਖਾਇਆ ਚਉਥੈ ਭੋਰੁ[4] ਭਇਆ॥
ਕਦ ਹੀ ਚਿਤਿ ਨ ਆਇਓ ਜਿਨਿ ਜੀਉ ਪਿੰਡੁ ਦੀਆ॥ ੩॥
ਸਾਧਸੰਗਤਿ ਕਉ ਵਾਰਿਆ ਜੀਉ ਕੀਆ ਕੁਰਬਾਣੁ॥
ਜਿਸ ਤੇ ਸੋਝੀ ਮਨ ਪਈ ਮਿਲਿਆ ਪੁਰਖੁ ਸੁਜਾਣੁ॥
ਨਾਨਕ ਡਿਠਾ ਸਦਾ ਨਾਲਿ ਹਰਿ ਅੰਤਰਜਾਮੀ ਜਾਣੁ॥ ੪॥ ੧॥

ਹੋਰੁ ਸਬਦੁ ਸੂਹੀ[5] ਵਿਚਿ ਕਹਿਆ :

ਬੁਰੇ ਕਾਮ ਕਉ ਊਠਿ ਖਲੋਇਆ॥ ਨਾਮ ਕੀ ਬੇਲਾ ਪੈ ਪੈ ਸੋਇਆ॥ ੧॥
ਅਉਸਰੁ[6] ਅਪਨਾ ਬੂਝੈ ਨ ਇਆਨਾ॥ ਮਾਇਆ ਮੋਹ ਰੰਗਿ ਲਪਟਾਨਾ॥ ੧॥ ਰਹਾਉ॥
ਲੋਭ ਲਹਰਿ ਕਉ ਬਿਗਸਿ ਫੂਲਿ ਬੈਠਾ॥ ਸਾਧ ਜਨਾ ਕਾ ਦਰਸੁ ਨ ਡੀਠਾ॥ ੨॥
ਕਬਹੂ ਨ ਸਮਝੈ ਅਗਿਆਨ ਗਵਾਰਾ॥ ਬਹੁਰਿ ਬਹੁਰਿ ਲਪਟਿਓ ਜੰਜਾਰਾ[7]॥ ੧॥ ਰਹਾਉ॥
ਬਿਖੈ ਨਾਦ[8] ਕਰਨ ਸੁਣਿ ਭੀਨਾ ॥ ਹਰਿ ਜਸੁ ਸੁਨਤ ਆਲਸੁ ਮਨਿ ਕੀਨਾ॥ ੩॥
ਦ੍ਰਿਸਟਿ ਨਾਹੀ ਰੇ ਪੇਖਤ ਅੰਧੇ॥ ਛੋਡਿ ਜਾਹਿ ਝੂਠੇ ਸਭਿ ਧੰਧੇ॥ ੧॥ ਰਹਾਉ॥
ਕਹੁ ਨਾਨਕ ਪ੍ਰਭ ਬਖਸ ਕਰੀਜੈ॥ ਕਰਿ ਕਿਰਪਾ ਮੋਹਿ ਸਾਧਸੰਗੁ ਦੀਜੈ॥ ੪॥
ਤਉ ਕਿਛੁ ਪਾਈਐ ਜਉ ਹੋਈਐ ਰੇਨਾ[9]॥ ਜਿਸਹਿ ਬੁਝਾਏ ਤਿਸੁ ਨਾਮੁ ਲੈਨਾ॥ ੧॥ ਰਹਾਉ॥

ਹੋਰੁ ਸਬਦੁ ਕਹਿਆ ਰਾਗ ਸੋਰਠੁ[10] ਵਿਚ :

ਮਾਧੋ ਜੀ ਇਨ ਧੰਧੈ ਜਗੁ ਜੀਤਿਉ॥
ਅਨਦਿਨੁ[11] ਤਸਕਰੁ[12] ਗੈਲ ਨ ਛਾਡੈ ਨਿਸ ਬਾਸਰੁ ਸਭੁ ਬੀਤਿਉ॥ ੧॥ ਰਹਾਉ॥

---

1. ਅਧ ਪੱਕੀ।
2. ਦਾਤੀਆਂ, ਦਾਤ੍ਰੀਆਂ (ਖੇਤੀ ਕੱਟਣ ਦੇ ਸੰਦ)।
3. ਵਾਢੀ ਕਰਨ ਵਾਲੇ।
4. ਪ੍ਰਾਤਹ ਕਾਲ, ਸਵੇਰ, ਭਾਵ ਬੁੱਢਾ ਹੋ ਗਿਆ।
5. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਨੁਸਾਰ ਇਹ ਸ਼ਬਦ ਸੂਹੀ ਮਹਲਾ ੫ ਸਿਰਲੇਖ ਹੇਠ ਹੋਣ ਕਰਕੇ ਗੁਰੂ ਅਰਜਨ ਦੇਵ ਜੀ ਪੰਚਮ ਪਾਤਸ਼ਾਹ ਦੀ ਰਚਨਾ ਹੈ, ਗੁਰੂ ਨਾਨਕ ਦੇਵ ਜੀ ਦੀ ਰਚਨਾ ਨਹੀਂ ਹੈ।
6. ਅਵਸਰ, ਸਮਾਂ।
7. ਮਾਇਆ ਦੇ ਜੰਜਾਲ ਵਿਚ।
8. ਵਿਸ਼ੈ-ਵਿਕਾਰਾਂ ਦੀਆਂ ਗੱਲਾਂ।
9. ਧੂੜ (ਚਰਣਾਂ) ਦੀ।
10. ਇਹ ਸ਼ਬਦ ਗੁਰਬਾਣੀ ਦਾ ਅੰਗ ਨਾ ਹੋਣ ਕਰਕੇ, ਕੱਚੀ ਬਾਣੀ ਵਿਚ ਸ਼ਾਮਲ ਹੈ।
11. ਦਿਨ-ਰਾਤ।
12. ਚੋਰ।

ਧੰਧਾ ਕਰਤੁ ਨਰ ਨਾਗਰੁ[1] ਮੂਏ ਕਰ ਕਰ ਮੰਦਰ ਬਾਗੇ॥
ਇਕ ਮੂਏ ਇਕ ਮਰਦੇ ਦੀਸੈ ਇਕ ਉਨੁ ਧੰਧੈ ਲਾਗੇ॥ ੧॥
ਜੋਗੀ ਜਤੀ ਤਪੀ ਵਿਚਿ ਧੰਧੇ ਪੰਡਤੁ ਪੜੈ ਸੁ ਧੰਧਾ॥ ੨॥
ਤੀਰਥ ਬਰਤ ਨੇਮ ਸਭੁ ਧੰਧਾ ਧੰਧਾ ਜੋ ਜਪੁ ਕਰੀਐ॥
ਅੰਜਨੁ[2] ਮਾਹਿ ਨਿਰੰਜਨੁ[3] ਸੂਝੈ, ਗੁਰ ਪ੍ਰਸਾਦੀ[4] ਤਰੀਐ॥ ੩॥
ਮਾਧੋ ਜੀ, ਏਕ ਏਕੁ ਤੂ ਧਿਆਵੋ, ਛੋਡੋ ਹਉਮੈ ਮੇਰਾ॥
ਇਸੁ ਧੰਧੇ ਸਿਉ ਰਹੈ ਨਿਰਾਲਾ, ਨਾਨਕ ਤਾਕਾ ਚੇਰਾ[5] ॥ ੪॥ ੧॥
ਸਲੋਕ[6] : ਕੂੜੁ ਕੁਟੰਬੁ ਕੂੜੁ ਨੇਹੁ, ਕੂੜੈ ਲਾਇਆ ਹੇਤੁ॥
ਨਾਨਕ ਮਤਾ ਮਤੇਦਿਆਂ ਉਜੜੁ ਵੰਞੈ[7] ਖੇਤੁ॥ ੧॥

ਸਾਖੀ ਪੂਰੀ ਹੋਈ।

## ੪੫. ਜਾਦੋ ਸਰੇਵੜੇ ਨਾਲਿ

### ਅਗੈ ਸਾਖੀ ਜਾਦੋ ਸਰੇਵੜੇ[8] ਨਾਲਿ ਹੋਈ

ਸ੍ਰੀ ਗੁਰੂ ਜੀ ਘਰ ਤੇ ਚਲਦੇ ਰਹੇ। ਦੁਤੀਆ ਉਦਾਸੀ ਕੀਤੀ ਦਖਣ ਕੀ। ਤਿਤੁ ਉਦਾਸੀ ਅਹਾਰੁ ਇਕੁ ਤਲੀ ਰੇਤ ਕੀ ਲਈਦੀ ਥੀ। ਪੈਰੀ ਖੜਾਵਾਂ ਕਾਠੁ ਕੀਆ ਹਥੁ ਆਸਾ, ਸਿਰਿ ਰਸੇ ਲਪੇਟੇ ਹੋਏ। ਮਥੈ ਟਿਕਾ ਬਿੰਦੀ, ਨਾਲਿ ਸੈਦੋ ਅਤੈ ਘੇਹੋ ਸਿਖੁ ਜਟੁ ਨਾਲਿ ਥੇ। ਧਨਾਸਰੀ ਦੇਸੁ ਗਏ, ਕੋਈ ਦਿਨੁ ਉਥੈ ਰਹੇ। ਰਾਤਿ ਕੈ ਸਮੈ ਸੈਦੋ ਅਤੇ ਘੇਹੋ ਸੇਵਾ ਕਰਨ ਜਾਨ। ਜਾ ਪਹਰੁ ਰਾਤ ਪਿਛਲੀ ਰਹੈ ਤਾਂ ਸ੍ਰੀ ਗੁਰੂ ਨੂ ਦਰੀਆਉ ਪਰੁ ਬੈਠੇ ਦੇਖਨ।

ਇਕ ਸਮੇ ਉਨਾ ਕਹਿਆ, 'ਅਸੀ ਭੀ ਸੇਵਾ ਖੁਆਜੇ[9] ਦੀ ਕਰੈਗੇ। ਅਸਾਡੇ ਗੁਰੂ ਨੇ ਖੁਆਜੇ ਕੀ ਸੇਵਾ[10] ਤੇ ਪਾਇਆ ਹੈ।' ਤਾਂ ਉਇ ਲਗੇ ਖੁਆਜੇ ਕੀ ਸੇਵਾ ਕਰਨੁ। ਇਕ ਦਿਨੁ ਰਾਤਿ ਨੋ ਦੇਖਨੁ ਤਾਂ ਇਕੁ ਮਰਦੁ ਚਲਿਆ ਆਉਦਾ ਹੈ ਅਤੇ ਹਥ ਵਿਚਿ ਮਛੀ ਹੈ। ਉਸੁ ਮਰਦ ਨੇ ਪੁਛਿਆ, 'ਤੁਸੀ ਕਉਣੁ ਹੋ?' ਸੈਦੇ ਘੇਹੋ ਨੇ ਕਹਿਆ, 'ਅਸੀ ਸ੍ਰੀ ਗੁਰੂ ਜੀ ਕੇ ਆਦਮੀ ਹੈ।' ਉਨੁ ਮਰਦ ਨੇ ਕਹਿਆ, 'ਤੁਸੀ ਇਤੁ ਵੇਲੈ ਕਿਥੈ ਜਾਂਦੇ ਹੋ?' ਸੈਦੋ ਘੇਹੋ ਕਹਿਆ, 'ਅਸੀ ਨਿਤਾ ਪ੍ਰਤੁ ਪਹਰੁ ਰਾਤੁ ਰਹਦੀ ਨੋ ਖੁਆਜੇ ਦੀ ਸੇਵਾ ਕਰਨ ਜਾਂਦੇ ਹਾਂ। ਅਸਾਡੇ ਗੁਰੂ ਨੇ ਭੀ ਖੁਆਜੇ ਕੀ ਸੇਵਾ ਤੇ ਪਾਇਆ ਹੈ।'

ਸੈਦੋ ਅਤੇ ਘੇਹੋ ਨੇ ਉਸੁ ਮਰਦ ਤੋ ਪੁਛਿਆ, 'ਤੂ ਕਉਣੁ ਹੈ, ਕਿਥੈ ਚਲਿਆ ਹੈ?' ਉਨੁ ਮਰਦੁ ਕਹਿਆ, 'ਮੈ ਖੁਆਜਾ ਹਾ, ਇਤੁ ਸਮੈ ਨਿਤਾ ਪ੍ਰਤੁ[11] ਸ੍ਰੀ ਗੁਰੂ ਨਾਨਕੁ ਜੀ ਦੀ ਸੇਵਾ ਕਰਨ ਜਾਦਾ ਹਾਂ। ਅਜੁ ਮਛੀ ਭੇਟੁ

1. ਚਤੁਰ, ਸਿਆਣੇ।
2. ਮਾਇਆ (ਮੋਹ, ਮਮਤਾ ਆਦਿ)।
3. ਨਿਰ-ਅੰਜਨ, ਮਾਇਆ ਤੋਂ ਰਹਿਤ (ਅਕਾਲ ਪੁਰਖ)।
4. ਗੁਰੂ ਦੀ ਕਿਰਪਾ ਨਾਲ।
5. ਦਾਸ, ਸੇਵਕ।
6. ਇਹ ਸਲੋਕ ਗੁਰੂ ਸਾਹਿਬ ਦੀ ਰਚਨਾ ਨਹੀਂ ਹੈ, ਜਿਸ ਕਰਕੇ ਕੱਚੀ ਬਾਣੀ ਵਿਚ ਸ਼ਾਮਲ ਹੈ।
7. ਜਾਵੇ।
8. ਜੈਨੀ ਸਾਧੂ
9. ਵਰਣ ਦੇਵਤਾ, ਪਾਣੀ ਦਾ ਦੇਵਤਾ ਅਥਵਾ ਪੀਰ।
10. ਗੁਰੂ ਨਾਨਕ ਨੂੰ ਦਰਿਆਉ ਦੇ ਕੰਢੇ ਇਸ਼ਨਾਨ ਕਰਨ ਤੋਂ ਉਪਰੰਤ ਅਕਾਲ ਪੁਰਖ ਦੇ ਸਿਮਰਨ ਵਿਚ ਮਗਨ ਹੋਏ ਬੈਠੇ ਦੇਖ ਕੇ ਸੈਦੋ ਅਤੇ ਘੇਹੋ ਨੂੰ ਭੁਲੇਖਾ ਲੱਗਾ ਕਿ ਗੁਰੂ ਸਾਹਿਬ ਖੁਆਜੇ ਪੀਰ (ਵਰੁਣ) ਦੀ ਉਪਾਸ਼ਨਾ ਕਰਦੇ ਹਨ। ਇਸੇ ਕਾਰਣ ਸ਼ਾਇਦ ਕਿਤਨੇ ਹੀ ਹੋਰ ਪਾਠਕਾਂ ਤੇ ਲਿਖਾਰੀਆਂ ਨੂੰ ਵੀ ਇਹੋ ਭੁਲੇਖਾ ਲੱਗਾ ਹੋਵੇ।
11. ਨਿਤ-ਪ੍ਰਤਿ, ਰੋਜ਼ਾਨਾ।

ਲੈ ਚਲਿਆ ਹਾ।' ਸੈਦੋ ਘੇਹੋ ਕਹਿਆ, 'ਅਸੀ ਕਹਦੇ ਹਾਂ, ਅਸਾਡੇ ਗੁਰੂ ਨੇ ਖੁਆਜੇ ਦੀ ਸੇਵਾ ਤੇ ਪਾਇਆ ਹੈ।' ਖੁਆਜੈ ਕਹਿਆ, 'ਏ ਗੁਰੂ ਕੇ ਲੋਕੋ! ਮੈਂ ਪਾਨੀ ਹਾਂ, ਉਹੁ ਪਉਣ ਗੁਰੂ ਹੈ। ਮੈ ਕਈ ਬਾਰੁ ਉਸ ਤੇ ਉਪਜਿਆ ਹਾਂ। ਅਰੁ ਕਈ ਬਾਰੁ ਮੈ ਉਸੀ ਵਿਚਿ ਸਮਾਇ ਗਇਆ ਹਾਂ।' ਤਾਂ ਸੈਦੋ ਅਤੇ ਘੇਹੋ ਸ੍ਰੀ ਗੁਰੂ ਜੀ ਕੀ ਆਇ ਪੈਰੀ ਪਏ। ਸ੍ਰੀ ਗੁਰੂ ਜੀ ਨੇ ਪੁਛਿਆ, 'ਤੁਸੀ ਇਤੁ ਸਮੈ ਕਿਉ ਆਏ ਹੋ? ਅਗੈ ਦਿਨ ਚੜੇ ਤੇ ਆਉਦੇ ਥੇ।' ਸੈਦੋ ਅਤੇ ਘੇਹੋ ਬੇਨਤੀ ਕਰ ਸੁਣਾਈ ਖੁਆਜੇ ਮਿਲੇ ਕੀ। ਸ੍ਰੀ ਗੁਰੂ ਜੀ ਸਲੋਕ ਕਹਿਆ :

ਅਠੀ ਪਹਰੀ ਅਠ ਖੰਡ[1] ਨਾਵਾ ਖੰਡੁ ਸਰੀਰੁ॥
ਤਿਸ ਵਿਚ ਨਉ ਨਿਧਿ[2] ਨਾਮੁ ਏਕੁ ਭਾਲਹਿ ਗੁਣੀ ਗਹੀਰੁ॥
ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ॥
ਚਉਥੈ ਪਹਰਿ ਸਬਾਹ ਕੈ ਸੁਰਤਿਆ[3] ਉਪਜੈ ਚਾਉ॥
ਤਿਨਾ ਦਰੀਆਵਾ ਸਿਉ ਦੋਸਤੀ[4] ਮਨਿ ਮੁਖਿ ਸਚਾ ਨਾਉ॥
ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ[5]॥
ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ॥
ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ॥
ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥
ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ॥
ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ॥
ਬੋਲਣੁ ਫਾਦਲੁ[6] ਨਾਨਕਾ ਦੁਖੁ ਸੁਖੁ ਖਸਮੈ ਪਾਸਿ॥ ੧॥
ਸਲੋਕ॥ ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥
ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥ ੨॥

ਸ੍ਰੀ ਗੁਰੂ ਜੀ ਕੋਈ ਦਿਨੁ ਧਨਾਸਰੀ ਦੇਸੁ ਵਿਚਿ ਰਹੇ। ਉਥੈ ਦੇ ਮਾਨੁਖ ਨਾਉ ਧਰੀਕੁ ਹੋਏ। ਲਗੇ ਗੁਰੂ ਗੁਰੂ ਜਪਣੁ। ਉਥੈ ਇਕੁ ਸਰੇਉੜੇ ਦਾ ਮਟ[7] ਥਾ, ਤਿਸੁ ਕੀ ਪੂਜਾ ਲੋਕੁ ਬਹੁਤੁ ਕਰਦੇ ਥੇ। ਉਨੁ ਸੁਣਿਆ ਇਥੈ ਗੁਰੂ ਨਾਨਕ ਆਇਆ ਹੈ। ਆਪਣੇ ਸਿਖ ਲੇ ਕਰ ਉਹੁ ਭੀ ਆਇਆ। ਆਇ ਦਰੁ ਕੈ ਬਾਹਰ ਬੈਠਾ।

ਸ੍ਰੀ ਗੁਰੂ ਜੀ ਨੂ ਕਹ ਭੇਜਿਆ! 'ਬਾਹਰਿ ਆਉ'। ਸ੍ਰੀ ਗੁਰੂ ਜੀ ਭੀ ਬਾਹਰੁ ਆਇ ਬੈਠੇ। ਨਰਭੀ ਸਰੇਉੜੇ ਨੇ ਪੁਛਿਆ, 'ਤੂੰ ਅੰਨ ਨਵਾ ਪੁਰਾਣਾ ਅਤੇ ਭੁੰਨੇ ਦਾਣੇ ਕਿਉ ਚਬਦਾ ਹੈ? ਅਤੇ ਠੰਡਾ ਪਾਣੀ ਕਿਉ ਪੀਦਾ ਹੈ ਅਤੇ ਬਣ ਫਲੁ ਝੂਣ ਝੂਣ ਖਾਦਾ ਹੈ? ਅਤੇ ਗੁਰੂ ਕਹਾਉਦਾ ਹੈ। ਤੈ ਕਿਆ ਗੁਰਿਆਈ ਪਾਈ ਹੈ? ਨਿਤਾ ਪ੍ਰਤ ਜੀਆ ਮਾਰਦਾ ਹੈ।' ਸ੍ਰੀ ਗੁਰੂ ਜੀ ਪਉੜੀ ਕਹੀ :

---

1. ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਤਿੰਨ ਗੁਣ : ਸਤੋ, ਰਜੋ, ਤਮੋ।
2. ਪਦਮ, ਮਹਾਂ ਪਦਮ ਆਦਿ ਨੌਂ ਨਿਧਾਂ ਬਖ਼ਸ਼ਣ ਵਾਲਾ ਨਾਮ।
3. ਸ਼੍ਰੋਤਾ, ਸ਼੍ਰਧਾਵਾਨ।
4. ਭਾਵ—ਗੁਰਮੁਖ ਜਨ ਸਵੇਰੇ ਉਠ ਕੇ ਇਸ਼ਨਾਨ ਕਰਦੇ ਹਨ।
5. ਕ੍ਰਿਪਾ।
6. ਫ਼ਜ਼ੂਲ।
7. ਮੰਦਿਰ।

ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ॥
ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ॥
ਸਤਿਗੁਰੁ ਹੋਇ ਦਇਆਲੁ, ਤਾ ਦੁਖੁ ਨ ਜਾਣੀਐ॥
ਸਤਿਗੁਰੁ ਹੋਇ ਦਇਆਲੁ, ਤਾ ਹਰਿ ਰੰਗੁ ਮਾਣੀਐ॥
ਸਤਿਗੁਰੁ ਹੋਇ ਦਇਆਲੁ, ਤਾ ਜਮ ਕਾ ਡਰੁ ਕੇਹਾ॥
ਸਤਿਗੁਰੁ ਹੋਇ ਦਇਆਲੁ, ਤਾ ਸਦ ਹੀ ਸੁਖੁ ਦੇਹਾ॥
ਸਤਿਗੁਰੁ ਹੋਇ ਦਇਆਲੁ, ਤਾ ਨਵ ਨਿਧਿ ਪਾਇਐ॥
ਸਤਿਗੁਰੁ ਹੋਇ ਦਇਆਲੁ, ਤ ਸਚਿ ਸਮਾਈਐ॥ ੧॥

ਸਲੋਕ॥ ਸਿਰ ਖੋਹਾਇ[1] ਪੀਅਹਿ ਮਲਵਾਣੀ[2] ਜੂਠਾ ਮੰਗਿ ਮੰਗਿ ਖਾਹੀ॥
ਫੋਲਿ ਫਦੀਹਤਿ[3] ਮੁਹਿ ਲੈਨਿ ਭੜਾਸਾ[4] ਪਾਣੀ ਦੇਖਿ ਸਗਾਹੀ[5]॥
ਭੇਡਾ ਵਾਗੀ ਸਿਰ ਖੋਹਾਇਨਿ ਭਰੀਅਨਿ ਹਥ ਸੁਆਹੀ[6]॥
ਮਾਊ ਪੀਊ ਕਿਰਤੁ[7] ਗਵਾਇਨਿ ਟਬਰ ਰੋਵਨਿ ਧਾਹੀ॥
ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ[8]॥
ਅਠਿਸਠਿ ਤੀਰਥ ਦੇਨਿ ਨ ਢੋਈ, ਬ੍ਰਹਮਣ ਅੰਨੁ ਨ ਖਾਹੀ॥
ਸਦਾ ਕੁਚੀਲ ਰਹਹਿ ਦਿਨ ਰਾਤੀ ਮਥੈ ਟਿਕੇ ਨਾਹੀ॥
ਝੁੰਡੀ[9] ਪਾਇ ਬਹਨਿ ਨਿਤ ਮਰਣੈ ਦੜਿ ਦੀਬਾਣਿ[10] ਨ ਜਾਹੀ॥
ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ॥
ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ॥
ਦਯਿ[11] ਵਿਗੋਏ[12] ਫਿਰਹਿ ਵਿਗੁਤੇ[13] ਫਿਟਾ ਵਤੈ ਗਲਾ[14]॥
ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ॥
ਦਾਨਹੁ ਤੈ ਇਸਨਾਨਹੁ ਵੰਜੇ, ਭਸੁ[15] ਪਈ ਸਿਰ ਖੁਥੈ॥
ਪਾਣੀ ਵਿਚਹੁ ਰਤਨ ਉਪੰਨੇ ਮੇਰ[16] ਕੀਆ ਮਾਧਾਣੀ॥

1. ਸਿਰ ਦੇ ਵਾਲ ਬੁਰੀ ਤਰ੍ਹਾਂ ਪੁਟਵਾ ਕੇ।
2. ਮੈਲਾ ਪਾਣੀ।
3. ਫ਼ਜ਼ੀਹਤ, ਭਾਵ—ਗੰਦਗੀ।
4. ਬਦਬੂ ਸੁੰਘਦੇ।
5. ਅਰਥਾਤ—ਪਾਣੀ ਤੋਂ ਸੰਗਦੇ ਹਨ, ਜਿਸ ਕਰਕੇ ਇਸ਼ਨਾਨ ਨਹੀਂ ਕਰਦੇ।
6. ਸੁਆਹ ਲਗਾਵਾ ਕੇ ਭੇਡਾਂ ਵਾਂਗੂ ਸਿਰ ਦੇ ਵਾਲ ਪੁਟਵਾਉਂਦੇ ਹਨ।
7. ਮਾਂ-ਪਿਉ ਦਾ ਉਪਕਾਰ ਜਾਂ ਕ੍ਰਿਤਿ।
8. ਕਿਸੇ ਥਾਂ ਪਾਹੀ (ਨਿਕਟਵਰਤੀ)।
9. ਟੋਲੀ, ਮੰਡਲੀ।
10. ਦਰਬਾਰ ਵਿਚ।
11. ਦੈਵ, ਅਕਾਲ ਪੁਰਖ।
12. ਬਰਬਾਦ ਕੀਤੇ।
13. ਬਰਬਾਦ ਹੋਏ।
14. ਫਿਟਕਾਰਿਆ ਹੋਇਆ ਗੱਲਾ (ਟੋਲਾ) ਵਤੈ (ਐਵੇਂ ਭੌਂਦਾ) ਫਿਰਦਾ ਹੈ।
15. ਸੁਆਹ।
16. ਸੁਮੇਰੁ ਪਰਬਤ।

**ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ॥**
**ਨਾਇ ਨਿਵਾਜਾ ਨਾਤੈ ਪੂਜਾ, ਨਾਵਨਿ ਸਦਾ ਸੁਜਾਣੀ॥**
**ਮੁਇਆ ਜੀਵਦਿਆ ਗਤਿ ਹੋਵੈ, ਜਾ ਸਿਰਿ ਪਾਈਐ ਪਾਣੀ॥**
**ਨਾਨਕ ਸਿਰਖੁਥੈ ਸੈਤਾਨੀ, ਏਨਾ ਗਲ ਨ ਭਾਣੀ॥**
**ਵੁਠੈ[1] ਹੋਇਐ ਹੋਇ ਬਿਲਾਵਲੁ[2], ਜੀਆ ਜੁਗਤਿ ਸਮਾਣੀ॥**
**ਵੁਠੈ ਅੰਨੁ ਕਮਾਦੁ ਕਪਾਹਾ, ਸਭਸੈ ਪੜਦਾ ਹੋਵੈ॥**
**ਵੁਠੈ ਘਾਹੁ ਚਰਹਿ ਨਿਤਿ ਸੁਰਹੀ[3] ਸਾ ਧਨ[4] ਦਹੀ ਵਿਲੋਵੈ[5]॥**
**ਤਿਤੁ ਘਿਇ ਹੋਮ ਜਗ ਸਦ ਪੂਜਾ, ਪਇਐ ਕਾਰਜੁ ਸੋਹੈ॥**
**ਗੁਰੂ ਸਮੁੰਦੁ ਨਦੀ ਸਭਿ ਸਿਖੀ, ਨਾਤੈ ਜਿਤੁ ਵਡਿਆਈ॥**
**ਨਾਨਕ ਜੇ ਸਿਰਖੁਥੇ ਨਾਵਨਿ ਨਾਹੀ, ਤਾ ਸਤ ਚਟੇ[6] ਸਿਰਿ ਛਾਈ[7]॥**

ਜਾ ਸ੍ਰੀ ਗੁਰੂ ਜੀ ਏਹੁ ਸਲੋਕੁ ਕਹਿਆ ਤਾ ਨਰਭੀ ਸਰੇਉੜਾ ਆਇ ਪੈਰੀ ਪਇਆ। ਨਾਉ ਧਰੀਕੁ ਹੋਇਆ। ਲਗਾ ਗੁਰੂ ਗੁਰੂ ਜਪਣ। ਤਿਤੁ ਮਹਲੁ ਮਾਝ ਦੀ ਵਾਰੁ ਸੰਪੂਰਨ ਹੋਈ। ਸੈਦੋ ਘੇਹੋ ਸਿਖੁ ਲਿਖੁ ਲੀਤੀ। ਧਨਾਸਰੀ ਦੇਸੁ ਬਹੁਤੁ ਲੋਕੁ ਨਾਉ ਧਰੀਕੁ ਹੋਏ। ਇਕ ਮੰਜੀ ਉਥੈ ਭੀ ਹੈ। ਸ੍ਰੀ ਗੁਰੂ ਜੀ ਉਥੋ ਚਲਦੇ ਰਹੇ। ਸਾਖੀ ਪੂਰੀ ਹੋਈ।

# ੪੯. ਸਾਖੀ ਰਾਕਸ ਕੀ

## ਅਗੈ ਸਾਖੀ ਰਾਕਸ ਕੀ ਚਲੀ

ਸਮੁੰਦ੍ਰ ਕੀ ਬਰੇਤੀ ਵਿਚਿ ਇਕੁ ਰਾਕਸੁ ਆਦਮੀਆ ਨੋ ਨਿਤਿ ਭਖਦਾ[8] ਥਾ ਧਨਾਸਰੀ ਦੇਸ ਕਾ। ਤਿਥੈ ਜਾਇ ਪ੍ਰਗਟੇ। ਸੈਦੋ ਅਤੇ ਘੇਹੋ ਨਾਲਿ ਥੇ ਅਰੁ ਸੀਹਾ ਛੀਬਾ ਭੀ ਨਾਲਿ ਥਾ। ਰਾਕਸ ਆਇਆ, ਲਗਾ ਕੜਾਹਾ ਤਪਾਉਣੁ। ਜਾਂ ਤੇਲੁ ਤ੍ਰਪਿਆ ਤਾਂ ਸ੍ਰੀ ਗੁਰੂ ਜੀ ਨੋ ਪਕੜ ਲੇ ਗਇਆ। ਸੈਦੋ ਅਤੇ ਘੇਹੋ ਲਗੇ ਬੈਰਾਗੁ[9] ਕਰਨ। ਕਹੈ, ਅਸਾਡੇ ਭੀ ਜੀਅੜੇ ਤਲੈਗਾ।' ਸ੍ਰੀ ਗੁਰੂ ਜੀ ਨੂ ਕੜਾਹੇ ਵਿਚਿ ਬੈਠਾਇਆ*, ਤਿਤੁ ਮਹਲੁ ਬਿਸਮਾਦ[10] ਕੈ ਘਰੁ ਰਾਗ ਮਾਰੂ[11] ਵਿਚਿ ਸਬਦੁ ਹੋਇਆ :

**ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪ੍ਰਗਾਸੁ॥**
**ਕਾਟੀ ਬੇਰੀ ਪਗਹ[12] ਤੇ, ਗੁਰਿ ਕੀਨੀ ਬੰਦਿ ਖਲਾਸੁ[13]॥ ੧॥**

---

1. ਵਰਖਾ, ਮੀਂਹ ਪਿਆਂ।
2. ਆਨੰਦ, ਮੰਗਲ।
3. ਸੁਰਭੀ ਗਊ।
4. ਸ੍ਵਾਣੀ, ਸੂਤੀ ਸਾਧ੍ਵੀ, ਇਸਤ੍ਰੀ।
5. ਰਿੜਕਦੀ ਹੈ।
6. ਸੱਤ ਮੁੱਠਾਂ, ਸੱਤ ਬੁੱਕਾਂ।
7. ਛਾਰ, ਸ੍ਵਾਹ।
8. ਖਾਂਦਾ।
9. ਭਾਵ—ਅਫ਼ਸੋਸ ਅਥਵਾ ਚਿੰਤਾ।
10. ਸਹਜ ਦੀ ਅਸਚਰਜ ਅਵਸਥਾ।
11. ਇਹ ਸ਼ਬਦ "ਮਾਰੂ ਮਹਲਾ ੫" ਸਿਰਲੇਖ ਹੇਠ ਹੋਣ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਹੈ, ਗੁਰੂ ਨਾਨਕ ਦੇਵ ਜੀ ਦੀ ਨਹੀਂ ਹੈ।
12. ਪੈਰਾਂ ਤੋਂ।
13. ਛੁਟਕਾਰਾ।

* ਹੋਰ ਕਈ ਜਨਮ ਸਾਖੀਆਂ ਵਿਚ ਏਥੇ ਭਾਈ ਮਰਦਾਨੇ ਨੂੰ ਕੜਾਹੇ ਵਿਚ ਪਾਉਣ ਦਾ ਜ਼ਿਕਰ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਵੀ ਲਿਖਿਆ ਹੈ ਕਿ ਉਹ ਭਾਈ ਮਰਦਾਨੇ ਨੂੰ ਖਾਣਾ ਚਾਹੁੰਦਾ ਸੀ। (ਦੇਖੋ, ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼, ੧੯੬੦ ਈ., ਸਫ਼ਾ ੨੬੪, ਕਾਲਮ ੩)

**ਆਵਣ ਜਾਣੁ ਰਹਿਓ ॥**
**ਤਪਤ ਕੜਾਹਾ ਬੁਝਿ ਗਇਆ, ਗੁਰਿ ਸੀਤਲ ਨਾਮੁ ਦੀਓ ॥ ੧ ॥ ਰਹਾਉ ॥**
**ਜਬ ਤੇ ਸਾਧੂ ਸੰਗੁ ਭਇਆ, ਤਉ ਛੋਡਿ ਗਏ ਨਿਗਹਾਰ[1] ॥**
**ਜਿਸ ਕੀ ਅਟਕ ਤਿਸ ਤੇ ਛੁਟੀ, ਤਉ ਕਹਾ ਕਰੈ ਕੋਟਵਾਰ[2] ॥ ੨ ॥**
**ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ ॥**
**ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ ॥ ੩ ॥**
**ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ[3] ਬਣਾਇਆ ॥**
**ਸਚੁ ਪੂੰਜੀ ਸਚੁ ਵਖਰੋ ਨਾਨਕ ਘਰਿ ਪਾਇਆ ॥ ੪ ॥**

ਰਾਕਸ ਕੀ ਭੁਖ ਦੂਰ ਹੋਇ ਗਈ। ਕੜਾਹਾ ਤਪੈ ਨਾਹੀ, ਸੀਤਲ ਹੋਇਆ, ਸ੍ਰੀ ਗੁਰੂ ਜੀ ਕੀ ਆਇ ਪੈਰੀ ਪਇਆ। ਕਹੈ, 'ਜੀ, ਮੈ ਭੁਲਾ ਹਾਂ, ਮੇਰੀ ਤਕਸੀਰੁ ਬਖਸੋ ਜੀ।' ਕਹੈ, 'ਜੀ ਮੇਰੀ ਮੁਕਤੁ ਕਰੋ ਜੀ।'

ਆਗਿਆ ਮਾਫਕੁ ਸੀਹੇ ਨੇ ਪਾਹੁਲ ਦਿਤੀ, ਨਾਉ ਧਰੀਕ ਹੋਇਆ ਸੁਰਗ ਕਉ ਗਇਆ। ਸ੍ਰੀ ਗੁਰੂ ਜੀ ਉਥੋ ਚਲਦੇ ਰਹੇ। ਸਾਖੀ ਪੂਰੀ ਹੋਈ।

## ੪੭. ਮੁਕਦੀਮ ਬਹਾਉਦੀ

### ਅਗੈ ਸਾਖੀ ਮੁਕਦੀਮੁ ਬਹਾਉਦੀ[4] ਨਾਲਿ ਹੋਈ

ਸਮੁੰਦਰ ਕੀ ਬਰੇਤੀ ਵਿਚਿ ਮੁਕਦੀਮੁ ਬਹਾਉਦੀ ਪੀਰ ਖੇਡਦਾ ਫਿਰਦਾ ਥਾ। ਸ੍ਰੀ ਗੁਰੂ ਜੀ ਭੀ ਉਥੈ ਗਏ। ਮੁਕਦੀਮ ਬਹਾਉਦੀ ਕਹਿਆ, 'ਅਸਲਾਮ ਅਲੇਕ ਹੋ ਦਰਵੇਸੁ।' 'ਸ੍ਰੀ ਗੁਰੂ ਜੀ ਜਬਾਬੁ ਦਿਤਾ 'ਅਲੈਕਮੁ ਸਲਾਮੁ ਮੁਕਦੀਮੁ ਬਹਾਉਦੀ ਕੁਰੈਸੁ।[5] ਦਸਤ ਪੋਸੀ[6] ਲੇ ਕਰ ਬੈਠਿ ਗਇਆ। ਕਹੈ, 'ਨਾਨਕ ਦਰਵੇਸ! ਚਲ ਸਮੁੰਦਰ ਕਾ ਸੈਲੁ ਕਰਿ ਆਵੈ।' ਸ੍ਰੀ ਗੁਰੂ ਜੀ ਕਹਿਆ, 'ਕਦੇ ਸੈਲੁ ਕਰਦੇ ਨੋ ਤੈਨਉ ਕਿਛੁ ਨਦਰੀ ਭੀ ਆਇਆ ਹੈ ?'

ਮੁਕਦੀਮੁ ਬਹਾਉਦੀ ਕਹਿਆ, 'ਇਕੁ ਦਿਨੁ ਮੁਨਾਰਾ ਨਜਰੀ ਆਇਆ ਥਾ ਜੀ।' ਸ੍ਰੀ ਗੁਰੂ ਜੀ ਕਹਿਆ, 'ਜਾਹਿ ਉਸਕੀ ਤੂੰ ਖਬਰੁ ਲੇ ਆਉ।' ਮੁਕਦੀਮੁ ਬਹਾਉਦੀਨ ਬਚਨੁ ਮੰਨ ਕਰੁ, ਮੁਸੱਲੇ ਹੇਠ ਵਿਛਾਇ ਕਰੁ ਖੇਡਦਾ ਖੇਡਦਾ* ਉਤ ਮੁਨਾਰੈ ਜਾਇ ਨਿਕਲਿਆ। ਦੇਖੈ ਤਾ ਬੀਰ ਮਰਦ ਵਿਚਿ ਬੈਠੇ ਹੈ, ਉਨਾ ਨੂੰ ਜਾਇ ਸਲਾਮੁ ਕੀਤਾ। ਦਸਤੁ ਪੰਜਾ ਲੈ ਕਰੁ ਬੈਠਿ ਗਇਆ।

ਜਾਂ ਰਾਤਿ ਪਈ ਤਾਂ ਇਕੀ ਭਾਂਡੇ ਖਾਣੇ ਕੇ ਅਰਸੁ[7] ਤੇ ਉਤਰੇ, ਖਾਣਾ ਫਕੀਰਾਂ ਨੇ ਖਾਧਾ। ਚਾਰ ਪਹਰ ਰਾਤ ਖੁਦਾਇ ਦੀ ਬੰਦਗੀ ਕਰਦੇ ਰਹੇ। ਜਾ ਦਿਨ ਚੜਿਆ ਤਾਂ ਬੀਹੇ ਮਰਦੁ ਚਲਦੇ ਰਹੇ। ਜਾ ਪਹਰ ਦਿਨ ਚੜਿਆ ਤਾ ਉਥੈ ਇਕੁ ਬੋਹਿਥਾ[8] ਆਇ ਨਿਕਲਿਆ। ਫੇਰੁ ਉਹੁ ਲਗਾ ਡੁਬਣੁ। ਮੁਕਦੀਮੁ ਬਹਾਉਦੀ ਖੁਦਾਇ ਅਗੈ ਹਥੁ ਜੋੜੇ, 'ਏਹੁ ਮੁਨਾਰਾ ਮੈ ਖੜਿਆ ਡੁਬੈ ਨਾਹੀ ਜੀ।' ਉਹ ਬੋਹਿਥਾ ਡੁਬਣੇ ਤੇ ਰਹਿਆ।

ਜਾਂ ਰਾਤਿ ਪਈ ਉਇ ਮਰਦੁ ਬੀਹੇ ਫੇਰੁ ਆਇ ਖੁਦਾਇ ਦੀ ਬੰਦਗੀ ਲਗੇ ਕਰਨ। ਜਾ ਅਧੀ ਰਾਤੁ ਹੋਈ

---

1. ਨਿਗਹ ਬਾਨੀ (ਨਗਰਾਨੀ) ਕਰਨ ਵਾਲੇ, ਪਹਿਰੂ।
2. ਕੋਟ ਪਾਲ, ਕੁਤਵਾਲ।
3. ਸੁਆਦ, ਰਸ।
4. ਅਸਲ ਨਾਮ ਸ਼ਾਹ ਮੁਕੀਮ ਬਹਾਉੱਦੀਨ
5. ਅਰਬ ਦਾ ਇਕ ਪ੍ਰਸਿੱਧ ਖ਼ਾਨਦਾਨ ਜਿਸ ਵਿਚ ਹਜ਼ਰਤ ਮੁਹੰਮਦ ਸਾਹਿਬ ਹੋਏ ਹਨ।
6. ਹੱਥ ਮਿਲਾ ਕੇ।
7. ਅਸਮਾਨੋਂ।
8. ਬੇੜੀ, ਛੋਟਾ ਜਹਾਜ਼।

* ਭਾਵ—ਤੇਰਦਾ ਤਰਦਾ।

ਉਸੁ ਦਿਨੁ ਅਰਸ ਤੇ ਖਾਣਾ ਉਤਰਿਆ। ਜਾਂ ਸਬੇਰੁ ਹੋਈ, ਉਇ ਮਰਦੁ ਫੇਰੁ ਚਲਦੇ ਰਹੇ। ਮੁਕਦੀਮੁ ਬਹਾਉਦੀ ਉਸੁ ਦਿਨੁ ਭੀ ਰਹਿਆ। ਜਾ ਦੂਜਾ ਦਿਨ ਹੋਇਆ ਤਾਂ ਉਹੁ ਮੁਨਾਰਾ ਲਗਾ ਡੁਬਣੁ। ਮੁਕਦੀਮੁ ਬਹਾਉਦੀ ਫੇਰੁ ਖੁਦਾਇ ਅਗੈ ਹਥ ਜੋੜੇ ਕਹੈ, 'ਜੀ ਮੇਰੇ ਬੈਠਿਆ ਏਹੁ ਮੁਨਾਰਾ ਡੁਬੈ ਨਾਹੀ ਜੀ।' ਮੁਨਾਰਾ ਡੁਬਣੇ ਤੇ ਰਹਿਆ।

ਜਾਂ ਰਾਤੁ ਪਈ ਤਾਂ ਉਇ ਬੀਹੇ ਮਰਦੁ ਫੇਰੁ ਆਏ। ਉਸੁ ਦਿਨੁ ਭੀ ਖਾਣਾ ਅਰਸ ਤੇ ਉਨਾ ਨਉ ਉਤਰਿਆ। ਚਾਰੁ ਪਹਰੁ ਰਾਤ ਫੇਰ ਫਕੀਰ ਖੁਦਾਇ ਦੀ ਬੰਦਗੀ ਕਰਦੇ ਰਹੇ।

ਉਨਾਂ ਮਰਦਾ ਨੇ ਆਪਸ ਵਿਚ ਕਹਿਆ, 'ਕਿਨੇ ਬਦਬਖਤੁ[1] ਨੇ ਖੁਦਾਇ ਦੇ ਕੀਤੇ ਵਿਚਿ ਫੇਰੁ ਪਾਇਆ ਹੈ' ਤਾਂ ਆਪਸ ਮੈਂ ਪੁਛਣ ਲਗੇ ਤਾਂ ਉਨਾ ਕਹਿਆ, 'ਜੀ, ਅਸੀਂ ਨਾਹੀ ਰਜਾਇ[2] ਫੇਰੀ।'

ਮੁਕਦੀਮੁ ਬਹਾਉਦੀ ਕਹਿਆ, 'ਜੀ ਮੈ ਬੋਹਿਥਾ ਅਰੁ ਮੁਨਾਰਾ ਖੁਦਾਇ ਤੇ ਬਖਸਾਇਆ ਹੈ ਜੀ।' ਉਨਾ ਮਰਦਾ ਨੇ ਪੁਛਿਆ 'ਏ ਦਰਵੇਸੁ, ਤੇਰਾ ਨਾਉ ਕਿਆ ਹੈ?' ਉਨਿ ਕਹਿਆ, 'ਮੇਰਾ ਨਾਉ ਮੁਕਦੀਮੁ ਬਹਾਉਦੀ ਪੀਰ ਹੈ ਜੀ।' ਉਨਾਂ ਕਹਿਆ, 'ਏ ਦਰਵੇਸੁ ਏਥੇ ਪੀਰਾਂ ਪਾਤਸ਼ਾਹਾਂ ਦੀ ਜਾਗਾ ਨਾਹੀ। ਪੀਰੁ ਪਾਤਸਾਹੁ ਦੁਨੀਆ ਵਿਚਿ ਸੋਹਦੇ ਹੈ ਅਤੇ ਖੁਦਾਇ ਦੇ ਘਰ ਦਾ ਦਰ ਨੀਵਾਂ ਹੈ। ਅਰੁ ਪੀਰਾਂ ਪਾਤਸਾਹਾਂ ਕਾ ਸਿਰੁ ਉਚਾ ਹੈ।' ਮੁਕਦੀਮੁ ਬਹਾਉਦੀ ਉਨਾ ਮਰਦਾਂ ਤੇ ਬਿਦਿਆ ਹੋਇਆ। ਆਇ ਮੁਸਲਾ[3] ਸਮੁੰਦਰ ਵਿਚਿ ਪਾਇਆ। ਉਪਰ ਚੜ੍ਹ ਬੈਠਾ ਮੁਸਲਾ ਚਲੈ ਨਾਹੀ। ਚਾਰ ਪਹਰੁ ਦਿਨੁ ਦਰੀਆ ਵਿਚਿ ਰਹਿਆ। ਜਾ ਦਿਨੁ ਲਗਾ ਉਤਰਨੁ, ਉਇ ਬੀਹੇ ਮਰਦੂ ਫੇਰੁ ਆਇ ਨਿਕਲੇ। ਜਾਂ ਦੇਖਨੁ ਤਾ ਸਮੁੰਦ੍ਰ ਵਿਚਿ ਬੈਠਾ ਹੈ।

ਉਨਾ ਮਰਦਾ ਨੇ ਪੁਛਿਆ, 'ਏ ਦਰਵੇਸੁ! ਤੂ ਇਥੈਂ ਕਿਉ ਬੈਠਾ ਹੈ?' ਮੁਕਦੀਮੁ ਬਹਾਉਦੀ ਕਹਿਆ, 'ਜੀ, ਮੇਰਾ ਮੁਸਲਾ ਨਾਹੀ ਚਲਦਾ।' ਉਨਾ ਮਰਦਾ ਕਹਿਆ, 'ਤੂ ਐਥੈ ਗੁਰੂ ਨਾਨਕ ਲਖੁ, ਤੇਰਾ ਮੁਸਲਾ ਚਲੇਗਾ।' ਮੁਕਦੀਮੁ ਬਹਾਉਦੀ ਤਿੰਨ ਵਾਰੁ ਵਾਹਿ ਨਾਨਕ! ਵਾਹਿ ਨਾਨਕ!! ਵਾਹਿ ਨਾਨਕ!!! ਕਹਿਆ। ਇਤਨੇ ਕਹਣੇ ਨਾਲਿ ਮੁਸਲਾ ਚਲਿਆ। ਆਇ ਸ੍ਰੀ ਗੁਰੂ ਜੀ ਨੋ ਸਲਾਮੁ ਕੀਤਾ।

ਸ੍ਰੀ ਗੁਰੂ ਜੀ ਪੁਛਿਆ, 'ਕਹੁ ਪੀਰੁ ਮੁਕਦੀਮੁ ਬਹਾਉਦੀ ਉਥੈ ਕਿਆ ਡਿਠਾ?' ਮੁਕਦੀਮੁ ਬਹਾਉਦੀ ਕਹਿਆ, 'ਜੀ, ਮੈ ਤੁਸਾਡੇ ਪਿਆਰਿਆਂ ਦਾ ਸਦਕਾ ਤੈ ਤਾਈ ਪਹੁਚਿਆ ਹਾਂ ਜੀ! ਨਾਹੀ ਤਾਂ ਮੈ ਉਥੈ ਹੀ ਰਹਿਆ ਥਾ ਜੀ। ਤੁਸੀ ਸਭੁ ਕਿਛੁ ਜਾਣਦੇ ਹੋ ਜੀ।' ਸ੍ਰੀ ਗੁਰੂ ਜੀ ਸਲੋਕੁ ਕਹਿਆ :

**ਸਉ ਓਲਾਮੇ ਦਿਨੈ ਕੇ ਰਾਤੀ ਮਿਲਨਿ ਸਹੰਸ[4] ॥**
**ਸਿਫਤਿ ਸਲਾਹਣੁ ਛਡ ਕੈ ਕਰੰਗੀ[5] ਲਗਾ ਹੰਸੁ ॥ ੧ ॥**

ਸ੍ਰੀ ਗੁਰੂ ਜੀ ਕਹਿਆ, 'ਮੁਕਦੀਮੁ ਬਹਾਉਦੀ, ਕਰਮੁ ਕਰੰਗੁ ਹੈ, ਉਥੈ ਹੰਸਾਂ ਦਾ ਕੰਮੁ ਨਾਹੀ ਬੈਠ ਸਿਕਨੁ।' ਮੁਕਦੀਮੁ ਬਹਾਉਦੀ ਪੈਰੁੰ ਚੁਮੇ, ਹਥਉ ਮੁਸਲਾ ਸਿਟਿ ਪਾਇਆ। ਮੁਕਦੀਮੁ ਬਹਾਉਦੀ ਨੋ ਬਚਨੁ ਹੋਇਆ, 'ਤੂੰ ਜਾਇ ਕਰ ਪੀਰੁ ਕਰੁ'। ਕਹੈ, 'ਜੀ, ਕਿਸਨੋ ਪੀਰੁ ਕਰਾਂ?' ਬਚਨੁ ਹੋਇਆ, 'ਜਿਸਨੋ ਸੇਖ ਫਰੀਦੁ ਨੈ ਪੀਰੁ ਕੀਤਾ ਹੈ'। ਤਾਂ ਮੁਕਦੀਮੁ ਬਹਾਉਦੀ ਸਲਾਮੁ ਕੀਤਾ। ਦਸਤ ਪੰਜਾ ਲੈ ਕੇ ਸ੍ਰੀ ਗੁਰੂ ਜੀ ਤੇ ਬਿਦਿਆ ਹੋਇਆ। ਬਹੁਤੁ ਆਪੁ ਵਿਚਿ ਪਰਚੇ। ਸ੍ਰੀ ਗੁਰੂ ਜੀ ਉਥੈ ਤੇ ਬਿਦਿਆ ਹੋਇਆ। ਸਾਖੀ ਪੂਰੀ ਹੋਈ।

## ੪੮. ਸਾਖੀ ਸਿੱਧਾਂ ਨਾਲਿ

### ਅਗੈ ਸਾਖੀ ਸਿਧਾ ਨਾਲਿ ਹੋਈ

ਸਤਿਗੁਰੂ ਜੀ ਜਾਂਦੇ ਜਾਂਦੇ ਸਮੁਦਰ ਕੈ ਅਧ ਵਿਚਿ ਇਕੁ ਟਾਪੂ ਥਾ ਉਥੈ ਗਏ। ਅਗੈ ਗੋਰਖੁ ਨਾਥੁ ਅਤੇ ਮਛਿੰਦ੍ਰ ਨਾਥੁ ਬੈਠੇ ਥੇ। ਮਛਿੰਦ੍ਰ ਪੁਛਿਆ ਗੋਰਖ ਕਉ, 'ਏਹੁ ਕਉਣੁ ਹੈ?' ਗੋਰਖੁ ਕਹਿਆ, 'ਏਹੁ ਗੁਰੂ ਨਾਨਕੁ

1. ਕਿਸੇ ਮਾੜੀ ਕਿਸਮਤ ਵਾਲੇ।
2. ਹੁਕਮ।
3. ਮੁਸੱਲਾ, ਨਿਮਾਜ਼ ਪੜ੍ਹਨ ਸਮੇਂ ਹੇਠਾਂ ਵਿਛਾਉਣ ਵਾਲੀ ਫੂਹੜੀ, ਸਫ ਜਾਂ ਦਰੀ।
4. ਹਜ਼ਾਰਾਂ।
5. ਮਰੇ ਹੋਏ ਪਸ਼ੂ ਦਾ ਪਿੰਜਰ।

ਤਪਾ ਹੈ।' ਸ੍ਰੀ ਗੁਰੂ ਜੀ ਉਥੈ ਜਾਇ ਖੜੇ ਹੋਏ, ਆਦੇਸੁ ਆਦੇਸੁ ਕਰਕੈ ਬੈਠ ਗਏ। ਮਛਿੰਦ੍ਰ ਨੇ ਪੁਛਿਆ, 'ਨਾਨਕ ਜੀ! ਸੰਸਾਰੁ ਕੇਹਾ ਡਿਠਾ? ਕਿਤ ਬਿਧਿ[1] ਦਰੀਆਉ ਤਰਿਆ?' ਸ੍ਰੀ ਗੁਰੂ ਜੀ ਰਾਗੁ ਰਾਮਕਲੀ ਵਿਚਿ ਸਬਦੁ ਕਹਿਆ :

**ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ, ਦਰਾ ਭੀਤਰਿ[2] ਦਰੁ ਕਵਨੁ ਲਹੈ॥**
**ਜਿਸੁ ਦਰ ਕਾਰਣਿ ਫਿਰਾ ਉਦਾਸੀ, ਸੋ ਦਰੁ ਕੋਈ ਆਇ ਕਹੈ॥ ੧॥**
**ਕਿਨ ਬਿਧਿ ਸਾਗਰੁ ਤਰੀਐ॥ ਜੀਵਤਿਆ ਨਹ ਮਰੀਐ॥ ੧॥ ਰਹਾਉ॥**
**ਦੁਖੁ ਦਰਵਾਜਾ ਰੋਹੁ ਰਖਵਾਲਾ, ਆਸਾ ਅੰਦੇਸਾ ਦੁਇ ਪਟ[3] ਜੜੇ॥**
**ਮਾਇਆ ਜਲ ਖਾਈ ਪਾਣੀ ਘਰੁ ਬਾਧਿਆ, ਸਤਿ ਕੈ ਆਸਣਿ ਪੁਰਖੁ ਰਹੈ॥ ੨॥**
**ਕਿੰਤੇ[4] ਨਾਮਾ ਅੰਤੁ ਨ ਜਾਣਿਆ ਤੁਮ ਸਰਿ[5] ਨਾਹੀ ਅਵਰੁ[6] ਹਰੇ॥**
**ਊਚਾ ਨਹੀ ਕਹਣਾ ਮਨ ਮਹਿ ਰਹਣਾ, ਆਪੇ ਜਾਣੈ ਆਪਿ ਕਰੇ॥ ੩॥**
**ਜਬ ਆਸਾ ਅੰਦੇਸਾ ਤਬ ਹੀ ਕਿਉ ਕਰਿ ਏਕੁ ਕਹੈ॥**
**ਆਸਾ ਭੀਤਰਿ ਰਹੈ ਨਿਰਾਸਾ ਤਉ ਨਾਨਕ ਏਕੁ ਮਿਲੈ॥ ੪॥**
**ਇਨ ਬਿਧਿ ਸਾਗਰੁ[7] ਤਰੀਐ॥ ਜੀਵਤਿਆ ਇਉ ਮਰੀਐ॥ ੧॥ ਰਹਾਉ ਦੂਜਾ॥**

ਤਿਤੁ ਮਹਲੁ ਰਾਗੁ ਰਾਮਕਲੀ ਵਿਚਿ ਹੋਰੁ ਸਬਦੁ ਕਹਿਆ :

**ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ॥**
**ਪਤੁ[8] ਝੋਲੀ ਮੰਗਣ ਕੈ ਤਾਈ, ਭੀਖਿਆ ਨਾਮੁ ਪੜੇ॥ ੧॥**
**ਬਾਬਾ ਗੋਰਖੁ[9] ਜਾਗੈ॥**
**ਗੋਰਖੁ ਸੋ ਜਿਨਿ ਗੋਇ[10] ਉਠਾਲੀ ਕਰਤੇ ਬਾਰ[11] ਨ ਲਾਗੈ॥ ੧॥ ਰਹਾਉ॥**
**ਪਾਣੀ ਪ੍ਰਾਣ ਪਵਣਿ ਬੰਧਿ ਰਾਖੇ, ਚੰਦੁ ਸੂਰਜੁ ਮੁਖ ਦੀਏ॥**
**ਮਰਣ ਜੀਵਣ ਕਉ ਧਰਤੀ ਦੀਨੀ, ਏਤੇ ਗੁਣ ਵਿਸਰੇ॥ ੨॥**
**ਸਿਧ ਸਾਧਿਕ ਅਰੁ ਜੋਗੀ ਜੰਗਮ ਪੀਰ ਪੁਰਸ ਬਹੁਤੇਰੇ॥**
**ਜੇ ਤਿਨ ਮਿਲਾ ਤ ਕੀਰਤਿ[12] ਆਖਾ ਤਾ ਮਨੁ ਸੇਵ ਕਰੇ॥ ੩॥**
**ਕਾਗਦੁ ਲੂਣੁ ਰਹੈ ਘ੍ਰਿਤ ਸੰਗੇ ਪਾਣੀ ਕਮਲੁ ਰਹੈ॥**
**ਐਸੇ ਭਗਤ ਮਿਲਹਿ ਜਨ ਨਾਨਕ ਤਿਨ ਜਮੁ ਕਿਆ ਕਰੈ॥ ੪॥**

ਮਛਿੰਦ੍ਰ* ਬੋਲਿਆ, 'ਨਾਨਕ ਤੂੰ ਜੋਗੁ ਲੈ, ਡੋਲਣੇ ਤੇ ਰਹੈ ਤਾ ਭਉਜਲੁ[13] ਸੁਖਾਲਾ ਤਰੈ॥'

---

1. ਕਿਸੇ ਤਰੀਕੇ ਨਾਲ।
2. ਵਿਚ।
3. ਤਖ਼ਤੇ, ਕਿਵਾੜ।
4. ਕਿਯੰਤਿ, ਕਿਤਨਿਆਂ ਨੇ।
5. ਤੇਰੇ ਬਰਾਬਰ, ਤੇਰੇ ਤੁੱਲ।
6. ਹੋਰ ਕੋਈ।
7. ਸੰਸਾਰ-ਸਮੁੰਦ੍ਰ।
8. ਪਾਤ੍ਰ, ਭਾਂਡਾ।
9. ਗੋ (ਪ੍ਰਿਥ੍ਵੀ) ਦਾ ਰਖੁ (ਰਖਯਾ ਕਰਨ) ਵਾਲਾ। ਸਦਾ ਜਾਗਦਾ ਹੈ।
10. ਪ੍ਰਿਥ੍ਵੀ।
11. ਦੇਰ, ਢਿੱਲ।
12. ਜਸ, ਸਿਫ਼ਤ।
13. ਭਯਾਨਕ ਸੰਸਾਰ-ਰੂਪ ਜਲ ਅਥਵਾ ਸਾਗਰ।

* ਜੋਗੀ ਮਛੰਦ੍ਰ ਨਾਥ ਨੌਂ ਨਾਥਾਂ ਵਿਚੋਂ ਇਕ, ਤੇ ਜੋਗੀ ਗੋਰਖ ਨਾਥ ਦਾ ਗੁਰੂ ਸੀ।

ਤਿਤੁ ਪਰਥਾਇ ਹੋਰੁ ਸਬਦੁ ਹੋਇਆ ਰਾਗੁ ਰਾਮਕਲੀ ਵਿਚਿ :

**ਸੁਣਿ ਮਾਛਿੰਦ੍ਰਾ ਨਾਨਕੁ ਬੋਲੈ॥ ਵਸਗਤਿ ਪੰਚ[1] ਕਰੇ ਨਹ ਡੋਲੈ॥**
**ਐਸੀ ਜੁਗਤਿ ਜੋਗ ਕਉ ਪਾਲੇ॥ ਆਪਿ ਤਰੈ ਸਗਲੇ ਕੁਲ ਤਾਰੇ॥ ੧॥**
**ਸੋ ਅਉਧੂਤੁ[2] ਐਸੀ ਮਤਿ ਪਾਵੈ॥ ਅਹਿਨਿਸਿ[3] ਸੁੰਨਿ ਸਮਾਧਿ[4] ਸਮਾਵੈ॥ ੧॥**
**ਭਿਖਿਆ ਭਾਇ ਭਗਤਿ[5] ਭੈ ਚਲੈ॥ ਹੋਵੈ ਸੁ ਤ੍ਰਿਪਤਿ ਸੰਤੋਖਿ ਅਮੁਲੈ॥**
**ਧਿਆਨ ਰੂਪਿ ਹੋਇ ਆਸਣੁ ਪਾਵੈ॥ ਸਚਿ ਨਾਮਿ ਤਾੜੀ ਚਿਤੁ ਲਾਵੈ॥ ੨॥**
**ਨਾਨਕੁ ਬੋਲੈ ਅੰਮ੍ਰਿਤ ਬਾਣੀ॥ ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ॥**
**ਆਸਾ ਮਾਹਿ ਨਿਰਾਸੁ ਵਲਾਏ[6]॥ ਨਿਹਚਉ ਨਾਨਕ ਕਰਤੇ ਪਾਏ॥ ੩॥**
**ਪ੍ਰਣਵਤਿ[7] ਨਾਨਕੁ ਅਗਮੁ[8] ਸੁਣਾਏ॥ ਗੁਰ ਚੇਲੇ ਕੀ ਸੰਧਿ[9] ਮਿਲਾਏ॥**
**ਦੀਖਿਆ ਦਾਰੂ ਭੋਜਨੁ ਖਾਇ॥ ਛਿਅ ਦਰਸਨ[10] ਕੀ ਸੋਝੀ ਪਾਇ॥ ੪॥**

ਗੋਰਖੁ ਕਹਿਆ, 'ਗੁਰੁ ਪੀਰੀ ਤੁਸਾਡੀ ਰਹਿਰਾਸੁ[11] ਹੈ ਜੀ, ਆਦਿ ਅੰਤੁ ਹੁੰਦੀ ਆਈ ਹੈ ਜੀ।' ਸ੍ਰੀ ਗੁਰੂ ਜੀ ਕਹਿਆ, 'ਕਿਸੁ ਨੂ ਗੁਰੂ ਕਰਾ ਜੀ?' ਗੋਰਖੁ ਕਹਿਆ, 'ਐਸਾ ਕਉਣੁ ਹੈ ਜੋ ਤੁਮਾਰੈ ਮਾਥੈ ਹਥੁ ਧਰੈਗਾ ਜੀ। ਤੇਰੇ ਅੰਗੁ ਤੇ ਜੋ ਪੈਦਾ ਹੋਵੈਗਾ ਸੋਈ ਤੁਮਾਰੇ ਮਾਥੈ ਹਥੁ ਧਰੈਗਾ ਜੀ।' ਸ੍ਰੀ ਗੁਰੂ ਜੀ ਕਹਿਆ, 'ਭਲਾ ਜੀ।' ਬੋਲੋ ਭਾਈ ਵਾਹਿਗੁਰੂ ਜੀ। ਸਾਖੀ ਪੂਰੀ ਹੋਈ।

## ੪੯. ਕਲਜੁਗ

### ਅਗੈ ਸਾਖੀ, ਕਲਜੁਗ ਨਾਲਿ ਹੋਈ

ਸ੍ਰੀ ਗੁਰੂ ਜੀ ਜਾਂਦੇ ਜਾਂਦੇ ਸੇਤੁ ਬੰਦੁ[12] ਰਾਮੇਸੁਰੁ ਅੰਧਿਆਰੇ[13] ਕੀ ਧਰਤੀ ਗਏ। ਉਥੋ ਜਾਦੇ ਜਾਦੇ ਸਮੁੰਦ੍ਰ ਕੀ ਬਡੀ ਛਲਿ ਵਿਚਿ ਜਾਇ ਪਏ। ਜਾਂਦੇ ਜਾਂਦੇ ਕਿਤੇ ਕੁੰਡੁ[14] ਜਾਇ ਨਿਕਲੇ। ਅਗੈ ਦੇਖਨ ਤਾ ਕਿਆ ਦੇਖਨ ਸ੍ਰੀ ਪਰਮੇਸਰੁ ਜੀ ਕੀ ਆਗਿਆ ਨਾਲਿ ਬਡੀ ਅੰਧੇਰੀ ਉਠੀ। ਕਾਲੀ ਪੀਲੀ ਬਡਾ ਤੂਫਾਨ ਦਰਖਤੁ ਲਗੇ ਉਡਣ। ਮਰਦਾਨਾ ਮੁਹੁ ਢਕ ਕੈ ਪੈ ਰਹਿਆ। ਖਰਾ ਬਹੁਤੁ ਭੈ ਮਾਨੁ ਹੋਇਆ। ਕਹੈ, 'ਜੀ, ਤੈ ਬਡੀ ਉਜਾੜ ਵਿਚਿ ਆਣ ਪਾਏ। ਮਾਰੇ ਗੋਰ ਖਫਣੋ ਭੀ ਗਵਾਏ।' ਸ੍ਰੀ ਗੁਰੂ ਜੀ ਕਹਿਆ, 'ਮਰਦਾਨਾ! ਤੂ ਕਾਹਲਾ ਨਾ ਹੋ।' ਮਰਦਾਨੈ ਕਹਿਆ। 'ਜੀ, ਅਜੁ ਲਉ ਮੈ ਐਡਾ ਪਾਲਾ ਨ ਥਾ ਦੇਖਿਆ ਜੀ। ਅਸਾਡੇ ਜੀਅੜੇ ਨੂ ਲੈਣੁ ਆਈ ਹੈ ਜੀ।'

ਫੇਰੁ ਦੇਉ ਕਾ ਰੂਪ ਦਿਖਾਇਆ, ਜੈਸਾ ਬਡਾ ਪਹਾੜੁ ਹੁੰਦਾ ਹੈ। ਅਸਮਾਨੁ ਚੋਟੀ, ਪਤਾਲੁ ਪੈਰੁ, ਬਡੇ ਬਡੇ

---

1. ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਇਨ੍ਹਾਂ ਪੰਜਾਂ ਨੂੰ ਵਸ ਵਿਚ ਰੱਖੇ।
2. ਅਵਧੂਤ, ਜੋਗੀ।
3. ਦਿਨ ਰਾਤ।
4. ਸਹਿਜ ਸਮਾਧੀ, ਇਕ ਟਕ ਸਮਾਧੀ।
5. ਭਾਉ-ਭਗਤੀ ਨਾਲ।
6. ਰਹੇ, ਸਮਾਂ ਗੁਜ਼ਾਰੇ।
7. ਕਥਨ ਕਰਦਾ ਹੈ।
8. ਅਗਮ ਨਿਗਮ ਦੀਆਂ ਗੱਲਾਂ।
9. ਸੰਬੰਧ, ਏਕਤਾ।
10. ਜੋਗੀ, ਜੰਗਮ, ਸੰਨਿਆਸੀ, ਬੈਰਾਗੀ ਆਦਿ।
11. ਨਿੱਤ ਦੀ ਮਰਯਾਦਾ।
12. ਸੇਤੂ ਬੰਧ, ਜਿੱਥੇ ਸ੍ਰੀ ਰਾਮਚੰਦ੍ਰ ਜੀ ਨੇ ਤ੍ਰੇਤਾ ਜੁਗ ਵਿਚ ਲੰਕਾ ਉੱਤੇ ਚੜ੍ਹਾਈ ਕਰਨ ਸਮੇਂ ਪੁਲ ਬੰਨ੍ਹਿਆ ਸੀ।
13. ਆਂਧ੍ਰ ਪ੍ਰਦੇਸ਼।
14. ਕੁੰਟ ਅਥਵਾ ਧਰਤੀ ਦੇ ਹਿੱਸੇ ਵਿਚ।

ਦੰਦੂ। ਮਰਦਾਨੈ ਕਹਿਆ, 'ਜੀ, ਉਸ ਅੰਧੇਰੀ ਤੇ ਬਚੇ ਥੇ ਪਰੁ ਇਸੁ ਬਲਾਇ ਤੇ ਨਾਹੀ ਬਚਦੇ ਜੀ।' ਸ੍ਰੀ ਗੁਰੂ ਜੀ ਕਹਿਆ, 'ਮਰਦਾਨਿਆ! ਏਹੁ ਭੀ ਕਿਛੁ ਨਾਹੀ, ਤੂੰ ਓਦਰੁ ਨਾ। ਤੂੰ ਵਾਹੁਗੁਰੂ ਆਖੁ, ਤੇਰੈ ਨੇੜੈ ਕਿਛੁ ਨਾਹੀ ਆਉਦਾ ਜੀ।'

ਫੇਰੁ ਅਗਨ ਕਾ ਰੂਪੁ ਦਿਖਾਇਆ, ਧੂਆਂ ਚਉਹਾ ਕੁੰਡਾ ਤੇ ਉਠਿਆ। ਮਰਦਾਨਾ ਮੁਹੁ ਢਕ ਕੇ ਫੇਰੁ ਪੈ ਗਇਆ, ਖਰਾ ਓਦਰਿਆ। ਮਰਦਾਨੈ ਕਹਿਆ, 'ਜੀ, ਮਿਹਰਵਾਨੁ! ਹੁਣਿ ਅਸਾਡੀ ਜੀਉਣਾ ਰਹਿ ਪਹੁਚਿਆ ਹੈ ਜੀ।' ਸ੍ਰੀ ਗੁਰੂ ਜੀ ਕਹਿਆ, 'ਏਹੁ ਭੀ ਕਿਛੁ ਨਾਹੀ।' ਫੇਰ ਚਉਹਾਂ ਬਲਾ[1] ਤੇ ਘਟਾ ਉਠੀ, ਕਾਲੀ ਪੀਲੀ, ਓਲੇ ਕੰਕਰੁ ਲਗੇ ਬਰਸਨ। ਪਰੁ ਸ੍ਰੀ ਗੁਰੂ ਜੀ ਤੇ ਦੂਰ ਪਵਨ। ਮਰਦਾਨੈ ਕਹਿਆ, 'ਜੀ, ਅਜੁ ਅਸੀ ਨਾਹੀ ਬਚਦੇ।' ਸ੍ਰੀ ਗੁਰੂ ਜੀ ਕਹਿਆ, 'ਮਰਦਾਨਿਆ! ਏਹੁ ਭੀ ਦੂਰ ਹੋ ਜਾਇਗਾ, ਪਰ ਤੂੰ ਵਾਹਿਗੁਰੂ ਵਾਹਿਗੁਰੂ ਕਰਦਾ ਰਹੁ।'

ਫੇਰੁ ਮਾਨੁਖ ਰੂਪੁ ਹੋਇ ਆਇਆ, ਸ੍ਰੀ ਗੁਰੂ ਜੀ ਨੋ ਆਇ ਮਿਲਿਆ। ਹਥੁ ਅਗੁ, ਮੁਹ ਵਿਚਿ ਮਾਸੁ, ਸਾਰੀ ਦੇਹੀ ਕਚ ਦੀ। ਸ੍ਰੀ ਗੁਰੂ ਜੀ ਕਹਿਆ, 'ਏ ਸ੍ਰੀ ਪ੍ਰਮੇਸਰੁ ਜੀ! ਏਹੁ ਦਿਸਦਾ ਹੈ ਰੂਪੁ ਆਦਮੀ ਦਾ ਤੇ ਦੇਹੀ ਕਚ ਦੀ ਹੈ, ਮੁਹੁ ਵਿਚਿ ਮਾਸੁ ਹੈ, ਹਥ ਵਿਚ ਅਗ ਹੈ, ਏਹੁ ਕਿਆ ਰੂਪੁ ਹੈ?'

ਸ੍ਰੀ ਗੁਰੂ ਜੀ ਕਹਿਆ, 'ਮਰਦਾਨਿਆ! ਉਠੁ ਬੈਠੁ, ਮੁਹੁ ਉਘਾੜੁ, ਰਬਾਬੁ ਬਜਾਉ।' ਮਰਦਾਨਾ ਉਠੁ ਬੈਠਾ। ਰਾਗੁ ਮਾਰੂ ਵਿਚਿ ਸਬਦੁ ਕਹਿਆ :

**ਡਰਪੈ[2] ਧਰਤਿ ਅਕਾਸੁ ਨਖ੍ਯਤ੍ਰਾ[3] ਸਿਰ ਊਪਰ ਅਮਰੁ[4] ਕਰਾਰਾ॥**
**ਪਉਣੁ ਪਾਣੀ ਬੈਸੰਤਰੁ ਡਰਪੈ ਡਰਪੈ ਇੰਦ੍ਰ ਬਿਚਾਰਾ॥ ੧॥**
**ਏਕਾ ਨਿਰਭਉ ਬਾਤ ਸੁਨੀ॥**
**ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਗੁਨੀ॥ ੧॥ ਰਹਾਉ॥**
**ਦੇਹਧਾਰ ਅਰੁ ਦੇਵਾ ਡਰਪਹਿ ਸਿਧ ਸਾਧਿਕ ਡਰਿ ਮੁਇਆ॥**
**ਲਖ ਚਉਰਾਸੀਹ ਮਰਿ ਮਰਿ ਜਨਮੇ ਫਿਰਿ ਫਿਰਿ ਜੋਨੀ ਜੋਇਆ॥ ੨॥**
**ਰਾਜਸੁ[5] ਸਾਤਕੁ[6] ਤਾਮਸੁ[7] ਡਰਪਹਿ ਕੇਤੇ ਰੂਪ ਉਪਾਇਆ॥**
**ਛਲ ਬਪੁਰੀ[8] ਇਹ ਕਉਲਾ[9] ਡਰਪੈ ਅਤਿ ਡਰਪੈ ਧਰਮ ਰਾਇਆ[10]॥ ੩॥**
**ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ॥**
**ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ॥ ੪॥ ੧॥**

ਸ੍ਰੀ ਗੁਰੂ ਜੀ ਕਹਿਆ, 'ਏ ਪਰਮੇਸਰੁ ਜੀ ਕੇ ਪਿਆਰੇ ਤੂ ਕਉਣੁ ਹੈ?' ਕਹੈ, ਜੀ, ਤੂੰ ਮੈਨੂੰ ਨਾਹੀ ਜਾਣਦਾ?' ਕਹੈ, 'ਨਾਹੀ ਜਾਣਦਾ।' ਕਹੈ, 'ਜੀ, ਮੈ ਕਲਜੁਗ ਹਾਂ, ਮੈ ਤੁਸਾਨੂ ਨਮਸੁਕਾਰੁ ਕਰਨ ਆਇਆ ਹਾਂ ਜੀ।' ਸ੍ਰੀ ਗੁਰੂ ਜੀ ਅਗਉ ਨਮਸਕਾਰੁ ਕੀਤੀ। ਕਲਜੁਗੁ ਨੇ ਭੀ ਅਗਉ ਨਮਸਕਾਰੁ ਕੀਤੀ।

ਕਲਜੁਗੁ ਬੋਲਿਆ, 'ਜੀ, ਤੁਸੀ ਬਡੇ ਭਗਤੁ ਹੋ ਜੀ। ਮੈ ਤੁਸਾਡਾ ਦਰਸਨ ਕਰਨ ਅਤੇ ਮਿਲਣੁ ਆਇਆ

---

1. ਵਲਾਂ ਅਥਵਾ ਪਾਸਿਆਂ ਤੋਂ।
2. ਡਰਦਾ ਹੈ, (ਇਹ ਸ਼ਬਦ ਗੁਰੂ ਅਰਜਨ ਦੇਵ ਜੀ ਦਾ ਹੈ)।
3. ਤਾਰਿਆਂ ਦਾ ਮੰਡਲ, ਤਾਰਾ ਗਣ।
4. ਹੁਕਮ।
5. ਰਜੋ ਗੁਣ।
6. ਸਤੋ ਗੁਣ।
7. ਤਮੋ ਗੁਣ।
8. ਬੇਚਾਰੀ।
9. ਕਮਲਾ, ਲੱਛਮੀ।
10. ਧਰਮ ਰਾਜ, ਜਮਦੂਤਾਂ ਦਾ ਰਾਜਾ।

ਥਾ ਜੀ।' ਸ੍ਰੀ ਗੁਰੂ ਜੀ ਕਹਿਆ, 'ਮੈ ਤੇਰੀ ਵਾੜੀ ਵਿਚਿ ਅੰਗੂਰੀ ਹਾਂ, ਤੂੰ ਮੇਰੀ ਸਾਰ ਲੇਹ ਨਾਹੀ ਤਾ ਕਉਣ ਲੇਵੈ ਜੀ ?' ਕਲਿਜੁਗੁ ਕਹਿਆ, 'ਨਾਨਕ ਜੀ ਤੂ ਅਗੈ ਅਗੈ ਕਿਥੈ ਜਾਦਾ ਹੈ, ਕਹੁ ਦਿਖਾ ਅਗੈ ਤੈ ਕਿਆ ਦੇਖਣਾ ਹੈ?' ਸ੍ਰੀ ਗੁਰੂ ਜੀ ਕਹਿਆ, 'ਸ੍ਰੀ ਪ੍ਰਮੇਸੁਰੁ ਜੀ ਨੂੰ ਦੇਖਦਾ ਫਿਰਦਾ ਹਾਂ।' ਕਲਜੁਗੁ ਚੁਪ ਕਰ ਰਹਿਆ।

ਫੇਰੁ ਸ੍ਰੀ ਗੁਰੂ ਜੀ ਕਹਿਆ, 'ਤੇਰੀ ਕਉਣੁ ਪਰਕਿਰਤੁ ਹੈ, ਤੇਰਾ ਕਿਆ ਅਮਰੁ ਹੈ?'

ਕਲਜੁਗ ਨੇ ਸਲੋਕੁ ਕਹਿਆ :

**ਜੇ ਕੋ ਸਤੁ ਕਰੇ ਸੋ ਛੀਜੈ[1] ਤਪੁ ਘਰਿ ਤਪੁ ਨਾ ਹੋਈ॥**
**ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ॥ ੧॥**

ਕਲਜੁਗ ਕਹਿਆ 'ਏਹੁ ਮੇਰਾ ਸੰਸਾਰੁ ਪਰੁ ਅਮਲੁ ਹੈ ਜੀ।' ਫੇਰੁ ਸ੍ਰੀ ਗੁਰੂ ਜੀ ਕਹਿਆ, ਸਲੋਕੁ :

**ਜਿਸ ਸਿਕਦਾਰੀ[2] ਤਿਸਹਿ ਖੁਆਰੀ, ਚਾਕਰ[3] ਕੇਹੇ ਡਰਣਾ॥**
**ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ॥**

ਸ੍ਰੀ ਗੁਰੂ ਜੀ ਕਹਿਆ, 'ਤੂੰ ਸਿਰਦਾਰੁ ਹੈ ਅਸੀ ਚਾਕਰੁ ਹੈ। ਤੈ ਸਿਕਦਾਰੀ ਕਮਾਈ ਦਾ ਲੇਖਾ ਦੇਣਾ ਹੈ। ਜਾ ਤੂੰ ਲੇਖੈ ਨੁ ਪਕੜੀਐਗਾ ਤਾਂ ਹਵਾਲੈ ਚਾਕਰਾਂ ਹੀ ਦੈ ਹੋਵੈਗਾ। ਤੈ ਪਾਸਉ ਹਿਸਾਬੁ ਉਤੁ ਵਖਤੁ ਅਸਾ ਹੀ ਲੇਖਾ ਲੇਣਾ ਹੈ।' ਤਾ ਕਲਜੁਗੁ ਆਇ ਪੈਰੀ ਪਇਆ। ਹਥੁ ਜੋੜ ਖੜਾ ਹੋਇਆ। ਕਹੈ, 'ਜੀ, ਮੇਰੀ ਇਕ ਅਰਦਾਸ[4] ਹੈ ਜੀ।' ਸ੍ਰੀ ਗੁਰੂ ਜੀ ਕਹਿਆ, 'ਕਹੁ ਕਿਆ ਕਹਦਾ ਹੈ?'

ਕਹੈ, 'ਜੀ, ਹਉ ਤਾਂ ਤੇਰੈ ਪਾਸੁ ਆਇਆ ਹਾਂ ਇਤੁ ਵਾਸਤੈ ਤੂੰ ਕਰਤੇ ਪੁਰਖੁ ਕਾ ਵਜੀਰੁ ਹੈ ਜੀ। ਮੈ ਤੇਰੈ ਵਸੁ ਪਉਣਾ[5] ਹੈ ਜੀ ਤੂੰ ਉਤੁ ਵੇਲੈ ਮੇਰੇ ਪਰੁ ਖਸਮਾਨਾ[6] ਕਰੀ ਜੀ।' ਸ੍ਰੀ ਗੁਰੂ ਜੀ ਕਹਿਆ, 'ਤੂੰ ਖਾਤਰੁ ਜਮੈ ਰਖੁ, ਤੇਰਾ ਖਸਮਾਨਾ ਕਰਾਂਗਾ।' ਫੇਰੁ ਕਲੁਜੁਗ ਕਹਿਆ, 'ਮੇਰੇ ਮਨੁ ਪਰਤੀਤੁ ਤਾਂ ਆਵੈ ਜੀ ਤਾਂ ਤੂੰ ਮੇਰੇ ਤੇ ਕਿਛੁ ਭੇਟ ਲੇਵੇ ਜੀ, ਤਾਂ ਮੈ ਜਾਣਾਗਾ ਮੇਰਾ ਖਸਮਾਨਾ ਕਰੈਗਾ।' ਸ੍ਰੀ ਗੁਰੂ ਜੀ ਕਹਿਆ, 'ਅਸੀ ਸੁਖੁ ਛਡ ਕੈ ਦੁਖੁ ਲੀਤੇ ਹੈ, ਪੇਸੁਕਸੀ[7] ਲੇਣੇ ਕੇ ਵਾਸਤੇ ਨਾਹੀ ਲੀਤੇ। ਮੈ ਭੇਟੁ ਕਿਆ ਕਰਨੀ ਹੈ?' ਤਾਂ ਕਲਜੁਗੁ ਕਹਿਆ, 'ਜੀ, ਮੇਰੀ ਖਾਤਰੁ ਕਿਉ ਜਮਾ ਹੋਵੈ ਜੀ। ਤੁਸੀ ਕਿਛੁ ਨਾਹੀ ਲੇਦੇ ਜੀ। ਫੇਰੁ ਬਚਨੁ ਹੋਇਆ, 'ਤੇਰੈ ਪਾਸੁ ਕਿਆ ਹੈ ਭੇਟੁ?' ਕਹੈ, 'ਜੀ ਮਾਣਕ ਮੋਤੀ ਹੀਰੇ ਲਾਲੁ ਜਵਾਹਰੁ ਸਿਉਨਾ ਰੁਪਾ, ਨਾਲੇ ਬਣੇ ਹੋਏ ਘਰੁ, ਉਗਣੁ[8] ਆਥਵਣ[9] ਲਗ ਪਤਸਾਹੀ। ਭਲੀ ਭਲੀਆਂ ਇਸਤ੍ਰੀਆ। ਅਸਟ ਸਿਧੀ, ਨਉ ਨਿਧੀ। ਏ ਸਭੁ ਮੇਰੇ ਹਵਾਲੇ ਹੈ ਜੀ। ਜੇ ਆਖੋ ਤਾਂ ਸਭੁ ਤੁਸਾਡੈ ਆਗੈ ਆਣ ਰਖਾ ਜੀ। ਇਤਨੀਆ ਵਸਤੂ ਵਿਚਉ ਕਿਛੁ ਲਈਐ ਜੀ। ਤਾ ਮੇਰੈ ਆਤਮੈ ਸੰਤੋਖੁ ਆਵੈਗਾ ਜੀ।' ਸ੍ਰੀ ਗੁਰੂ ਜੀ ਕਹਿਆ, 'ਮੈ ਕਿਛੁ ਨਾਹੀ ਲੇਦਾ।' ਫੇਰੁ ਸ੍ਰੀ ਰਾਗੁ ਵਿਚਿ ਸਬਦੁ ਕਹਿਆ :

**ਮੋਤੀ ਤ ਮੰਦਰ ਊਸਰਹਿ, ਰਤਨੀ ਤ ਹੋਹਿ ਜੜਾਉ॥**
**ਕਸਤੂਰਿ ਕੁੰਗੂ[10] ਅਗਰਿ ਚੰਦਨਿ ਲੀਪਿ ਆਵੈ ਚਾਉ॥**
**ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤ ਨ ਆਵੈ ਨਾਉ॥ ੧॥**

---

1. ਨਸ਼ਟ ਹੋ ਜਾਵੇ।
2. ਸਰਦਾਰੀ।
3. ਨੌਕਰ।
4. ਬੇਨਤੀ।
5. ਪੈਣਾ।
6. ਮਾਲਕੀ ਜਤਾਉਣਾ, ਪੱਖ ਕਰਨਾ।
7. ਪੇਸ਼ਕਸ਼, ਭੇਟਾ।
8. ਉਗਵਣ, ਸੂਰਜ ਦੇ ਚੜ੍ਹਨ ਵਾਲਾ ਪਾਸਾ (ਪੂਰਬ)।
9. ਸੂਰਜ ਦੇ ਛਿਪਣ ਜਾਂ ਡੁੱਬਣ ਦਾ ਪਾਸਾ (ਪੱਛਮ)।
10. ਕੇਸਰ।

**ਹਰਿ ਬਿਨੁ ਜੀਉ ਜਲਿ ਬਲਿ ਜਾਉ॥**
**ਮੈ ਆਪਣਾ ਗੁਰ ਪੂਛਿ ਦੇਖਿਆ, ਅਵਰੁ ਨਾਹੀ ਥਾਉ॥ ੧॥ ਰਹਾਉ॥**
**ਧਰਤੀ ਤ ਹੀਰੇ ਲਾਲ ਜੜਤੀ, ਪਲਘਿ ਲਾਲ ਜੜਾਉ॥**
**ਮੋਹਣੀ ਮੁਖਿ ਮਣੀ ਸੋਹੈ, ਕਰੇ ਰੰਗਿ ਪਸਾਉ[1]॥**
**ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥ ੨॥**
**ਸਿਧੁ ਹੋਵਾ ਸਿਧਿ ਲਾਈ, ਰਿਧਿ ਆਖਾ ਆਉ॥**
**ਗੁਪਤੁ ਪਰਗਟੁ ਹੋਇ ਬੈਸਾ, ਲੋਕੁ ਰਾਖੈ ਭਾਉ॥**
**ਮਤੁ ਦੇਖਿ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥ ੩॥**
**ਸੁਲਤਾਨੁ ਹੋਵਾ ਮੇਲਿ ਲਸਕਰ, ਤਖਤਿ ਰਾਖਾ ਪਾਉ॥**
**ਹੁਕਮੁ ਹਾਸਲੁ ਕਰੀ ਬੈਠਾ, ਨਾਨਕਾ ਸਭ ਵਾਉ॥**
**ਮਤੁ ਦੇਖ ਭੂਲਾ ਵੀਸਰੈ, ਤੇਰਾ ਚਿਤਿ ਨ ਆਵੈ ਨਾਉ॥ ੪॥ ੧॥**

ਜਾ ਏ ਸਬਦੁ ਕਹਿਆ ਤਾ ਕਲਜੁਗੁ ਆਇ ਪੈਰੀ ਪਇਆ। ਕਲਿਜੁਗੁ ਬੋਲਿਆ, 'ਜੀ, ਮੇਰੇ ਮਿਲਣੇ ਦਾ ਅਤੇ ਤੇਰਾ ਮੇਰੇ ਰਾਜੁ ਵਿਚਿ ਆਉਣੇ ਦਾ ਮੈਨੂ ਕਿਆ ਫਲੁ ਹੋਇਆ ਜੀ? ਤੁਸੀ ਕਿਛੁ ਅੰਗੀਕਾਰੁ ਨਾਹੀ ਕਰਦੇ ਜੀ। ਜੌ ਤੁਸੀ ਕਿਛੁ ਅੰਗੀਕਾਰੁ ਨਾ ਕਰੋਗੇ ਤਾਂ ਮੇਰੈ ਪਰੁ ਬਡਾ ਗਜਬੁ ਹੋਦਾ ਹੈ ਜੀ। ਅਗੈ ਹੀ ਮੈ ਪਾਪੀ ਸਦੀਦਾ ਹਾ ਜੀ। ਜੋ ਤੁਮੁ ਮੇਰੇ ਤੇ ਕਿਛੁ ਨਾ ਲਵੋਗੇ ਜੀ ਤਾ ਮੈਨਉ ਕਿਥੀ[2] ਥਾਉ ਨਾਹੀ ਜੀ।'

ਸ੍ਰੀ ਗੁਰੂ ਜੀ ਕਹਿਆ, 'ਅਸਾਨੂ ਕਿਛੁ ਨਾਹੀ ਚਾਹੀਦਾ।' ਕਹੈ, 'ਜੀ, ਜੇ ਮੈ ਤੇ ਭੇਟੁ ਨਾਹੀ ਲੇਦੇ ਤਾ ਮੈਨਉ ਕਿਛੁ ਹੋਰੁ ਆਗਿਆ ਕਰੋ ਜੀ। ਜਿਤੁ ਮੇਰੈ ਆਤਮੈ ਸੰਤੋਖੁ ਆਵੈ ਜੀ।' ਸ੍ਰੀ ਗੁਰੂ ਜੀ ਕਹਿਆ, 'ਏ ਜੋ ਵਸਤੂ ਤੂੰ ਮੈਨੂ ਦਿੰਦਾ ਹੈ, ਏ ਮੇਰੇ ਕਿਤੇ ਕੰਮੁ ਨਾਹੀ। ਪਰੁ ਹੋਰੁ ਤੇਰੇ ਪਾਸ ਕਿਆ ਹੈ? ਤੇਰੀ ਪਾਤਿਸਾਹੀ ਮੈ ਤੇਰਾ ਅਮਲੁ[3] ਕੇਹਾ ਹੈ? ਅਰੁ ਹੋਰੁ ਤੇਰੇ ਕਿਆ ਲਛਣ ਹੈ?'

ਕਹੈ, 'ਜੀ, ਮੇਰੇ ਲਛਣੁ ਏ ਹੈ ਜੀ। ਮੇਰੇ ਰਾਜੁ ਬਿਖੈ ਭੁਖੁ ਨੀਦੁ ਪਿਆਸੁ ਨਿੰਦਿਆ ਤ੍ਰਿਸਨਾ ਆਲਸ ਮਸਤੀ ਸੁਸਤੀ ਬਾਟੁ ਪਾੜ[4] ਜੁਆਰੀ ਫਾਹੀ ਗਲੇ ਦੁਸਟੁ ਪਾਪੁ ਮਿਥਿਆ ਚੋਰੀ ਜਾਰੀ ਝੂਠੁ ਕਾਮ ਕ੍ਰੋਧ ਲੋਭ ਮੋਹ ਹੰਕਾਰੁ ਮਮਤਾ। ਇਨਾ ਬਾਤਾ ਤੇ ਕੋਈ ਕੋਟਾ ਮਧੇ ਬਿਰਲਾ ਬਚੈਗਾ। ਹੋਰੁ ਸਰਬਤੁ ਉਪਰੁ ਮੇਰਾ ਅਮਰੁ ਹੋਵੈਗਾ। ਮੇਰੀ ਛਾਇਆ ਤੇ ਕੋਈ ਕੋਟਾ ਮਧੇ ਬਚੈਗਾ। ਨਾਹੀ ਹੋਰੁ ਸਭੇ ਮੇਰੀ ਨਥੁ[5] ਵਿਚਿ ਹੋਵੈਗੀ।'

ਸ੍ਰੀ ਗੁਰੂ ਜੀ ਕਹਿਆ! 'ਭਾਈ! ਅਸੀ ਤੇ ਤੋ ਏਹੋ ਭੇਟੁ ਮੰਗਦੇ ਹੈ, ਤੈ ਆਪੁਣੇ ਸਾਏ ਦਾ ਸਾਇਆ ਮੇਰੇ ਸਿਰ ਪਰ ਨਾਹੀ ਪਾਉਣਾ, ਮੇਰੀ ਸੰਗਤੁ ਨੂੰ ਦੁਖਾਉਣਾ ਨਾਹੀ। ਸਬਦੁ ਸਾਖੀ, ਦਇਆ ਮੁਇਆ[6] ਤੇ ਮੇਰੀ ਸੰਗਤੁ ਨੋ ਭਵਾਲੀ[7] ਨਾਹੀ ਦੇਣੀ।' ਕਲਜੁਗ ਨੇ ਹਥ ਬੰਧ ਅਰੁ ਅਰਦਾਸੁ ਕੀਤੀ। ਕਹੈ, 'ਜੀ, ਮਿਹਰਵਾਨੁ! ਇਸੁ ਗਲੁ ਤੇ ਮੈਨੂੰ ਬਖਸੁ ਲੈਣਾ ਜੀ ਮੇਰਾ ਤੇਜੁ ਸਭਨਾ ਜੁਗਾ ਤੇ ਸਬਲੁ[8] ਹੈ ਜੀ।' ਬਚਨੁ ਹੋਇਆ, 'ਭਾਈ ਜੇ ਦੇਦਾ ਹੈ ਤਾਂ ਏਹੁ ਭੇਟ ਦੇਹੁ ਜਿਸ ਤੇ ਮੇਰੀ ਸੰਗਤੁ ਸੁਖੀ ਰਹੈ।' ਕਲਜੁਗੁ ਅਰਦਾਸੁ ਕੀਤੀ, ਕਹੈ, 'ਜੀ, ਮਿਹਰਵਾਨੁ! ਤੈਨੂੰ ਸਭੁ ਕਿਛੁ ਮਾਲੂਮੁ ਹੈ ਜੀ, ਮੈਨੂੰ ਕਰਤੇ ਪੁਰਖੁ ਕੀ ਕਿਉ ਕਰੁ ਆਗਿਆ ਹੈ ਜੀ, ਭਾਵੈ ਕੇਹਾ ਕੋਈ ਸਾਧੂ ਬਲੀ ਕਹਾਉਦਾ

---

1. ਕ੍ਰਿਪਾ ਭਾਵ।
2. ਕਿਤੇ, ਕਿਧਰੇ ਜਾਂ ਕਿਸੇ ਪਾਸੇ।
3. ਹੁਕਮ।
4. ਰਾਹਜ਼ਨ, ਧਾੜੇ ਮਾਰ।
5. ਜਕੜ, ਫਾਹੀ।
6. ਕ੍ਰਿਪਾ ਤੋਂ।
7. ਚਕ੍ਰ, ਭਵਾਟਣੀ।
8. ਸਬਲ, ਬਲਵਾਨ, ਜ਼ੋਰ ਵਾਲਾ।

ਹੋਵੈ ਪਰੁ ਮੇਰੀ ਆਂਚ ਤੇ ਕੋਈ ਨਾਹੀ ਬਚਣੇ ਦਾ ਜੀ।'

ਸ੍ਰੀ ਗੁਰੂ ਜੀ ਕਹਿਆ, 'ਭਾਈ! ਮੈ ਜਾਣਦਾ ਹਾਂ ਤੈਨਉ, ਆਗਿਆ ਇਉ ਹੀ ਹੈ। ਜਿਉ ਤੂ ਕਹਦਾ ਹੈ। ਪਰੁ ਭਾਈ! ਜੇ ਤੂ ਮੈਨੂੰ ਭੇਟੁ ਦੇਦਾ ਹੈ ਤਾ ਏਹੋ ਭੇਟੁ ਦੇਹੁ ਮੇਰੀ ਸੰਗਤ ਨੋ ਆਪਣਾ ਸਾਇਆ[1] ਨਹੀ ਦੇਣਾ।'

ਫੇਰੁ ਕਲਜੁਗੁ ਹਥ ਬੰਧ ਖੜਾ ਹੋਇਆ। ਕਹੈ, 'ਜੀ ਮੇਰਾ ਜੀਉ ਪ੍ਰਾਣ ਸਭੁ ਹਾਜਰੁ ਹੈ ਜੀ। ਫਿਰ ਤੁਸੀ ਕਹਿਆ ਮੈ ਤਿਉ ਹੀ ਮੰਨਿਆ ਜੀ।'

ਸ੍ਰੀ ਗੁਰੂ ਜੀ ਕਹਿਆ, 'ਭਾਈ! ਇਸੁ ਗਲ ਦਾ ਮੈਨੂੰ ਬਚਨੁ ਦੇਹੁ।' ਕਲਜੁਗੁ ਨੇ ਤਿਨਿ ਬਚਨੁ ਦਿਤੇ। ਸ੍ਰੀ ਗੁਰੂ ਜੀ ਕੀ ਆਣ ਪੈਰੀ ਪਇਆ। ਸ੍ਰੀ ਗੁਰੂ ਜੀ ਬਹੁਤੁ ਖੁਸੀ ਦਿਤੀ। ਬਚਨੁ ਹੋਇਆ, 'ਜਾਹਿ, ਤੇਰਾ ਪ੍ਰਤਾਪੁ ਸਭਨਾ ਜੁਗਾ ਤੇ ਬਹੁਤੁ ਹੋਵੈਗਾ। ਤੇਰੈ ਰਾਜ ਵਿਚਿ ਕਥਾ ਕੀਰਤਨ, ਕਥਾ ਦਾ ਮਹਾਤਮ ਬਹੁਤੁ ਹੋਵੈਗਾ। ਲਖ ਬਰਸਾਂ ਜੋ ਤਪਸਿਆ ਸਤਿਜੁਗੁ ਵਿਚਿ ਕਰਦੇ ਥੇ ਤਾਂ ਫਲੁ ਪਾਉਦੇ ਥੇ, ਤੇਰੇ ਰਾਜੁ ਵਿਚਿ ਜੇ ਕੋਈ ਇਕੁ ਘੜੀ ਇਕੁ ਮਨੁ ਅਧੀਨੁ ਹੋਇ ਕੈ ਸਿਮਰਨੁ ਕਰੈਗਾ ਸੋ ਮੁਕਤੁ ਹੋਵੈਗਾ।'

ਕਲਜੁਗੁ ਨੇ ਮਥਾ ਟੇਕਿਆ। ਫੇਰੁ ਕਲਜੁਗੁ ਕਹਿਆ, 'ਜੀ, ਤੂ ਆਗੈ ਆਗੈ ਕਿਥੈ ਜਾਦਾਂ ਹੈ। ਐਦੂ[2] ਆਗੈ ਤਾ ਪ੍ਰਮੇਸਰੁ ਨਾਹੀ ਜੀ।'

ਸ੍ਰੀ ਗੁਰੂ ਜੀ ਕਲਜੁਗੁ ਨਾਲੋ ਬਿਦਿਆ ਹੋਏ। ਸਾਖੀ ਪੂਰੀ ਹੋਈ।

## ੫੦. ਬਾਢੀ ਨਾਲਿ

### ਅਗੈ ਸਾਖੀ ਇਕਤ ਬਾਢੀ ਨਾਲਿ ਹੋਈ

ਸ੍ਰੀ ਗੁਰੂ ਜੀ ਜਾਂਦੇ ਜਾਂਦੇ ਇਕਤੁ ਬਾਢੀ* ਦੇ ਰਾਤਿ ਜਾਇ ਰਹੇ, ਉਨੁ ਸੇਵਾ ਬਹੁਤੁ ਕੀਤੀ। ਅਗਲੇ ਭਲਕ[3] ਚਲਦੇ ਹੋਏ ਉਸੁ ਦੀ ਝੁੰਗੀ ਢਾਹੀ। ਮੰਜੀ ਭੰਨ ਚੱਲੇ। ਜਾ ਬਾਹਰੁ ਆਏ ਤਾ ਸੈਦੋ ਘੇਹੋ ਬੇਨਤੀ ਕੀਤੀ। ਕਹੈ, 'ਜੀ, ਮਿਹਰਵਾਨੁ! ਸਾਰੇ ਸਹਰੁ ਵਿਚਿ ਜਾਗਾ ਰਹਣ ਨੋ ਕੋਈ ਨ ਥੇ[4] ਦੇਦਾ ਜੀ। ਇਨ ਅਛੀ ਠਉਰੁ ਦਿਤੀ, ਸੇਵਾ ਬਹੁਤੁ ਕੀਤੀ, ਇਸੀ ਦੀਆਂ ਤੂੰ ਵਸਤੂ ਗਵਾਇ ਚਲਿਆ ਜੀ। ਇਸਦੈ ਬਾਬੁ[5] ਕਿਆ ਵਰਤੀ ਜੀ?'

ਸ੍ਰੀ ਗੁਰੂ ਜੀ ਕਹਿਆ, 'ਸੈਦੋ ਇਸਦਾ ਭਾਉ[6] ਥਾਇ ਪਾਇਆ ਹੈ।'

ਜਾ ਬਾਢੀ ਘਰੁ ਜਾਇ ਕੈ ਦੇਖੈ ਮੰਜੀ ਕੇ ਚਾਰੇ ਪਾਏ ਧਰਤੀ ਵਿਚਿ ਗਡੇ ਹੋਏ ਹੈ। ਜਾਂ ਖੋਦੁ ਕੈ ਦੇਖੈ ਤਾ ਪਾਇਆ ਕੈ ਤਲੈ ਚਾਰੇ ਤਉਲੇ ਮਾਲ ਕੇ ਹੈ। ਅਰੁ ਉਸੁ ਝੁੰਗੀ ਦੇ ਮਹਲ ਉਸਰੇ ਹੈ। ਸੈਦੋ ਆਇ ਪੈਰੀ ਪਇਆ। ਫੇਰੁ ਡੇਰੇ ਆਏ ਕੋਈ ਦਿਨੁ ਟਿਕੇ, ਫੇਰੁ ਚਲਦੇ ਰਹੇ। ਸਾਖੀ ਪੂਰੀ ਹੋਈ।

## ੫੧. ਕਸ਼ਮੀਰ ਵਿਚ ਚਰਵਾਹੇ ਨਾਲ

### ਅਗੈ ਸਾਖੀ ਕਸ਼ਮੀਰ ਇਕ ਚਰਵਾਹੇ ਨਾਲਿ ਹੋਈ

### ਤੀਜੀ ਉਦਾਸੀ

ਫੇਰ ਉਤਰ ਖੰਡ ਕੀ ਤੀਜੀ ਉਦਾਸੀ ਲਗੇ ਕਰਨ। ਤਿਤੁ ਉਦਾਸੀ ਅਕ. ਕੀਆਂ ਕਕੜੀਆ ਅਹਾਰੁ ਕਰੀਦਾ ਥਾ। ਪੈਰੀ ਚਮੜਾ। ਸਿਰਿ ਚਮੜਾ। ਸਾਰੀ ਦੇਹੀ ਚਮੜੇ ਨਾਲਿ ਲਪੇਟੀ ਹੋਈ। ਮਥੈ ਟਿਕਾ ਕੇਸਰੁ ਕਾ। ਤਦਉ ਨਾਲਿ

---

1. ਪਰਛਾਵਾਂ।
2. ਇਸ ਤੋਂ।
3. ਸਵੇਰੇ।
4. ਨਹੀਂ ਸੀ।
5. ਭਾਵ—ਬੁਰੀ ਹਾਲਤ।
6. ਪ੍ਰੇਮ-ਭਾਵ।

* ਤ੍ਰਖਾਣ।

ਹਸੁ ਲੁਹਾਰ ਅਤੇ ਸੀਹਾ ਛੀਂਬਾ ਥੇ। ਸ੍ਰੀ ਗੁਰੂ ਜੀ ਜਾਂਦੇ ਜਾਂਦੇ ਕਸਮੀਰੁ ਜਾਇ ਨਿਕਲੇ। ਜਾਂ ਦੇਖੈ ਓਥੈ ਵਸਦੀ ਵਿਚਿ ਧਰਮੁ ਬਹੁਤੁ ਹੋਂਦਾ ਹੈ।

ਸ੍ਰੀ ਗੁਰੂ ਜੀ ਇਕਸੁ ਪਰਬਤ ਪਰੁ ਜਾਇ ਬੈਠਾ। ਬੈਠਿਆ ਬੈਠਿਆ ਬਾਰਾ ਦਿਨਿ ਗੁਦਰੇ, ਖਬਰੁ ਕਿਨੈ ਨਾ ਲੀਤੀ। ਜਾਂ ਤੇਰਵ੍ਹਾ ਦਿਨਿ ਹੋਇਆ ਤਾਂ ਇਕੁ ਦੁੰਬੇ ਚਾਰਦਾ ਕਸਮੀਰੀ ਉਥੈ ਆਇ ਨਿਕਲਿਆ। ਜਾਂ ਕਸਮੀਰੀ ਦੇਖੈ ਤਾਂ ਦੋਇ ਜਣੇ ਬੈਠੇ ਹੈ। ਤਾਂ ਕਸਮੀਰੀ ਕਹਿਆ, 'ਤੁਸੀ ਐਥੈ ਉਜਾੜੁ ਵਿਚਿ ਕਿਉ ਬੈਠੇ ਹੋ? ਤੁਸੀ ਕਉਣੁ ਹੋ?' ਸ੍ਰੀ ਗੁਰੂ ਜੀ ਕਹਿਆ, 'ਤੈਨੂੰ ਕਉਣੁ ਦਿਸਦੇ ਹੈ?' ਕਹੈ, 'ਤੁਸੀ ਭਲੇ ਨਾਹੀ, ਉਜਾੜ ਵਿਚਿ ਬੈਠੇ ਹੋ, ਕਿ ਜਾਪੈ ਤੁਸੀ ਚੋਰ ਹੋ ਜਾਂ ਬਟਪਾੜੇ[1] ਹੋ? ਜੇ ਤੁਸੀ ਫਕੀਰ ਹੋਦੇ ਤਾਂ ਵਸਦੀ ਵਿਚਿ ਜਾਂਦੇ।'

ਸ੍ਰੀ ਗੁਰੂ ਜੀ ਕਹਿਆ, 'ਤੂੰ ਆਪੁਣੈ ਘਰੁ ਜਾਹਿ ਅਸਾਨੂ ਕਿਆ ਆਖਦਾ ਹੈ। ਜੇ ਤੈਰੈ ਮਨ ਦਇਆ ਧਰਮੁ ਉਪਜੀ ਹੈ ਤਾਂ ਕਿਸੀ ਫਕੀਰ ਕੀ ਸੇਵਾ ਕਰੁ। ਅਸਾਂ ਨੂੰ ਤੂੰ ਕਿਛੁ ਨਾ ਆਖੁ।' ਫੇਰ ਉਨੁ ਕਹਿਆ, 'ਤੁਸੀਂ ਏਥੇ ਖੁਦਾਇ ਆਂਦੇ ਹੋ ਨਾਹੀ ਤਾ ਐਥੈ ਮਾਨੁਖ ਕੋਈ ਨਾਹੀ ਆਇਆ।' ਸ੍ਰੀ ਗੁਰੂ ਜੀ ਕਹਿਆ, 'ਭਾਈ! ਐਥਉ ਜਾਹਿ।' ਉਹ ਸਲਾਮੁ ਕਰਦਾ ਹੀ ਉਠੁ ਚਲਿਆ।

ਜਾਇ ਕੈ ਦੇਖੈ ਤਾਂ ਸਾਰਾ ਹੀ ਅਈਅੜੁ[2] ਦੁੰਬਿਆਂ ਦਾ ਮੁਇਆ ਏਵੈ ਸਥਰੁ ਪਇਆ ਹੈ। ਉਹੁ ਕਸਮੀਰੀ ਦੇਖੁ ਕੈ ਹੈਰਾਨੁ ਹੋਇ ਰਹਿਆ। ਕਹੈ, 'ਏ ਖੁਦਾਇ! ਏਹ ਕਿਆ ਹੋਇਆ? ਇਕੋ ਬਾਰੀ ਸਾਰਾ ਅਈਅੜੁ ਮਰ ਗਇਆ। ਹੁਣ ਮੈ ਇਨਾਂ ਦੇ ਖਾਵੰਦਾ[3] ਨੂੰ ਕਿਆ ਜਬਾਬੁ ਦੇਵਾਗਾ। ਇਨਾ ਦੇ ਤਾਂ ਖਸਮੁ ਮੇਰਾ ਕਚਾ ਘਾਣੀ ਪੀੜਾਵੈਗਾ। ਇਹੁ ਬਡੀ ਕੁਦਰਤੁ ਹੋਈ, ਹੁਣ ਮੈ ਕੀ ਕਰਾਂ?' ਤਾਂ ਉਨ ਜੀਅ ਵਿਚਿ ਫੇਰੁ ਸੰਮਾਲਿਆ[4]। ਕਹੈ, 'ਭਾਈ, ਜੋ ਕਿਛੁ ਹੋਇਆ ਹੈ, ਉਸੁ ਫਕੀਰ ਤੇ ਹੋਇਆ ਹੈ। ਮੈ ਜਾਇ ਫਕੀਰੁ ਕੀ ਪੈਰੀ ਪਵਾਂ ਮੇਰਾ ਤਾਂ ਹੀ ਭਲਾ ਹੋਵੈਗਾ।' ਉਹੁ ਕਸਮੀਰੀ ਦੁੰਬੇ ਛਡ ਕੇ ਸ੍ਰੀ ਗੁਰੂ ਜੀ ਕੀ ਆਇ ਪੈਰੀ ਪਇਆ। ਕਹੈ, 'ਜੀ ਇਕ ਬਡੀ ਕੁਦਰਤੁ ਹੋਈ, ਮੈ ਕਿਆ ਆਖਾ ਜੀ।'

ਸ੍ਰੀ ਗੁਰੂ ਜੀ ਕਹਿਆ, 'ਕਿਆ ਹੋਇਆ ਹੈ?' ਕਹੈ, 'ਜੀ, ਪਰਾਏ ਦੁੰਬੇ ਚਾਰਦਾ ਥਾ ਤਾਂ ਮੇਰੀ ਗੁਜਰਨ ਹੁੰਦੀ ਥੀ। ਜਾ ਮੈ ਤੇਰੈ ਪਾਸੁ ਆਇਆ ਥਾ ਤਾਂ ਚੰਗਾ ਭਲਾ ਸਭੋ ਅਈਅੜੁ ਚਰਦਾ ਛਡ ਆਇਆ ਥਾ ਜੀ। ਜਾ ਹੁਣੁ ਮੈ ਜਾਇ ਕੈ ਦੇਖਾ ਤਾਂ ਸਭੋ ਅਈਅੜੁ ਮੁਇਆ ਪਇਆ ਹੈ ਜੀ। ਮੈ ਹੈਰਾਨੁ ਹੋਇ ਰਹਿਆ ਹਾ ਜੀ। ਹੁਣੁ ਮੈ ਕਿਆ ਕਰਾ ਜੀ? ਜੇ ਮੈ ਘਰ ਜਾਦਾ ਹਾਂ ਤਾਂ ਮੇਰਾ ਬਚਾ ਬਚਾ ਦੁੰਬਿਆ ਵਾਲੇ ਖਸਮ ਘਾਣੀ ਪੀੜਾਵੈਗੈ ਜੀ। ਮੈ ਤੇ ਹੁਣਿ ਕਿਛੁ ਨਾਹੀ ਹੋਦਾ ਜੀ। ਮੈ ਬਹੁਤੁ ਆਜਿਜ[5] ਹੋਇਆ ਹਾਂ ਜੀ।' ਸ੍ਰੀ ਗੁਰੂ ਜੀ ਉਸਦੇ ਮਨ ਦੀ ਬੁਝ ਲਈ। ਕਹੈ, 'ਏਹੁ ਬਹੁਤ ਸਹਮ[6] ਗਇਆ ਹੈ ਅਤੇ ਹੁਣੁ ਬਹੁਤੁ ਆਜਜੁ ਹੋਇਆ ਹੈ।'

ਸ੍ਰੀ ਗੁਰੂ ਜੀ ਕਹਿਆ, 'ਜਾਹਿ, ਸਿਖਾ! ਵਾਹੁਗੁਰੂ ਆਖ ਕੈ ਜਾਇ ਉਠਾਲੁ, ਸਭੇ ਜੀਵਨਗੇ।' ਉਹੁ ਪੈਰੀ ਪੈ ਕੇ ਆਇਆ। ਕਹੈ, 'ਗੁਰੂ ਪਾਤਸ਼ਾਹ! ਤੇਰਾ ਸਦਕਾ ਏਹੁ ਅਈਅੜੁ ਜੀਵੈ ਜੀ।' ਤਾਂ ਕੁਦਰਤੁ ਖਸਮੁ ਦੀ ਨਾਲਿ ਅਈਅੜ ਜੀਉ ਉਠਿਆ। ਤਾਂ ਫੇਰੁ ਸ੍ਰੀ ਗੁਰੂ ਜੀ ਕੀ ਆਇ ਪੈਰੀ ਪਇਆ। ਕਹੈ, 'ਜੀ, ਮੈਂ ਘਰ ਨਾਹੀ ਜਾਂਦਾ ਤੇਰੈ ਹੀ ਨਾਲਿ ਰਹਾਂਗਾ ਜੀ।' ਸ੍ਰੀ ਗੁਰੂ ਜੀ ਕਹਿਆ, 'ਤੂੰ ਘਰੁ ਜਾਹਿ' ਉਹੁ ਜਾਵੈ ਨਾਹੀ। ਸਾਰੀ ਰਾਤਿ ਸ੍ਰੀ ਗੁਰੂ ਜੀ ਪਾਸੁ ਰਹਿਆ।

ਅਗਲੈ ਦਿਨੁ ਅਈਅੜੁ ਦੇ ਖਾਵਦ ਢੂਢਦੇ ਢੂਢਦੇ ਜਾ ਆਇ ਦੇਖਨ ਤਾਂ ਅਈਅੜੁ ਸਭੋ ਸੁੰਨਾਂ ਹੀ ਚਰਦਾ ਹੈ ਅਤੇ ਪਾਲੀ ਸ੍ਰੀ ਗੁਰੂ ਜੀ ਪਾਸੁ ਬੈਠਾ ਹੈ। ਉਇ ਭੀ ਸ੍ਰੀ ਗੁਰੂ ਜੀ ਕੀ ਜਾਇ ਪੈਰੀ ਪਏ। ਜਾਂ ਦੇਖਨ ਤਾ ਕਿਆ ਦੇਖਨ ਫਕੀਰੁ ਖਰਾ ਮਸਤੁ ਬੈਠਾ ਹੈ। ਜਾਂ ਦੇਖਨ ਤਾਂ ਉਹੁ ਅਈਆਲੁ[7] ਨਾਹੀ। ਅਈਆਲੁ ਦੀ ਨਜਰੁ ਕੁਛ ਹੋਰੁ ਹੈ।

---

1. ਰਾਹ-ਜ਼ਨ, ਧਾੜੇ-ਮਾਰ।
2. ਇੱਜੜ।
3. ਮਾਲਿਕਾਂ।
4. ਚੇਤੇ ਕੀਤਾ, ਯਾਦ ਕੀਤਾ।
5. ਦੁਖੀ।
6. ਡਰ।
7. ਆਜੜੀ ਪਹਿਲਾਂ ਵਰਗਾ ਨਹੀਂ।

ਉਨੀ ਕਹਿਆ, 'ਜੀ ਇਹੁ ਅਈਆਲੁ ਨਿਤੁ ਦੁੰਬੇ ਚਾਰ ਕੈ ਘਰ ਆਉਦਾ ਥਾ. ਜੀ। ਕਲੁ ਘਰ ਨਿ ਆਇਆ ਜੀ। ਅਸੀ ਦੇਖਣੁ ਆਏ। ਭਲਾ ਹੋਇਆ ਜੀ। ਤੁਮਾਰਾ ਦੀਦਾਰੁ ਹੋਇਆ ਜੀ।'

ਉਨੁ ਅਈਆਲੁ ਕਹਿਆ, 'ਭਾਈ ਜੀ, ਇਸ ਮੈ[1] ਖੁਦਾਇ ਹੈ। ਮਤੁ ਤੁਸੀ ਕਿਛੁ ਹੋਰੁ ਜਾਂਣਦੇ ਹੋਵੋ। ਏਹ ਅਈਅੜੁ ਕਲ ਚੰਗਾ ਭਲਾ ਚਾਰਦਾ ਛਡ ਕੈ ਮੈ ਇਸੁ ਪਾਸੁ ਆਇਆ ਥਾ। ਇਸਨੋ ਬੁਰਾ ਬੋਲਿਆ ਥਾ। ਜਾ ਫੇਰੁ ਆਇ ਕੈ ਦੇਖਾ ਤਾ ਸਭੋ ਅਈਅੜੁ ਮੁਇਆ ਪਇਆ ਹੈ। ਮੈ ਹੈਰਾਨੁ ਹੋਇ ਰਹਿਆ ਥਾ। ਜਾ ਮੈ ਫੇਰੁ ਇਸਦੀ ਆਇ ਪੈਰੀ ਪਇਆ ਤਾ ਇਸਨੇ ਕਹਿਆ, 'ਵਾਹਗੁਰੂ ਆਖ ਕੈ ਜਾਇ ਉਠਾ।' ਫੇਰੁ ਮੈ ਆਇ ਕੈ ਵਾਹੁਗੁਰੂ ਕਹ ਕੈ ਆਇ ਉਠਾਇਆ ਤਾ ਸਾਰਾ ਅਈਅੜ ਜੀਉ ਉਠਿਆ। ਹੁਣ ਤੁਸੀ ਆਪਣੇ ਦੁੰਬੇ ਘਰ ਲੇ ਜਾਵੋ, ਮੇਰੇ ਭਰੋਸੇ ਮਤ ਰਖੋ।' ਉਨੀ ਕਹਿਆ, 'ਏਹੁ ਸਚੁ ਆਖਦਾ ਹੈ।' ਉਹ ਭੀ ਆਇ ਸਿਖੁ ਹੋਏ। ਉਨੀ ਦੁੰਬੇ ਘਰੁ ਆਂਦੇ ਅਤੇ ਵਸਤੀ ਵਿਚਿ ਆਇ ਕੈ ਧੁੰਮੁ ਪਾਈ।

ਕਹੈ, 'ਭਾਈ ਜੀ! ਇਕ ਜੋ ਫਕੀਰੁ ਆਇਆ ਹੈ, ਐਨੁ ਖੁਦਾਇ ਹੈ।' ਏਹਿ ਗਲ ਸੁਣਦੇ ਹੀ ਹੁਮ ਹੁਮਾਇ ਕੈ ਆਇ ਪੈਰੀ ਪਏ। ਸਿਖ ਹੋਏ, ਲਗੇ ਗੁਰੂ ਗੁਰੂ ਜਪਣੁ। ਸਾਖੀ ਪੂਰੀ ਹੋਈ।

## ੫੨. ਪੰਡਤ ਬ੍ਰਹਮਦਾਸ

ਕਸਮੀਰ ਕਾ ਪੰਡਤੁ ਬ੍ਰਹਮੁਦਾਸੁ ਥਾ, ਉਨੁ ਸੁਣਿਆ ਇਥੈ ਇਕੁ ਫਕੀਰੁ ਆਇਆ ਹੈ। ਉਸ ਕੈ ਨਾਲਿ ਦੋਇ ਊਟ ਪੂਜਾ ਕੀ ਸਮਗ੍ਰੀ ਕੇ ਚਲਦੇ ਥੇ। ਗਲ ਵਿਚ ਠਾਕੁਰ ਕੀ ਪ੍ਰਿਤਮਾ[2] ਰਖਦਾ ਥਾ। ਸ੍ਰੀ ਗੁਰੂ ਨੂ ਆਇ ਮਿਲਿਆ, ਰਾਮੁ ਰਾਮੁ ਕੀਤੀ। ਸ੍ਰੀ ਗੁਰੂ ਜੀ ਕਾ ਭੇਖੁ ਦੇਖ ਕਰੁ ਕਹਣੁ ਲਗਾ, 'ਤੂੰ ਸਾਧੁ ਹੈ ਚਮੜੇ ਕਿਉ ਪੈਨੇ ਹੈ? ਅਤੇ ਰਸੇ ਕਿਉ ਲਪੇਟੇ ਹੈ? ਮਾਸੁ ਮਛਲੀ ਕਿਉ ਖਾਦਾ ਹੈ?' ਸ੍ਰੀ ਗੁਰੂ ਜੀ ਕਹਿਆ ਰਾਗੁ ਮਲਾਰ ਵਿਚ ਸਬਦੁ। ਸਲੋਕੁ:

**ਗੁਰਿ ਮਿਲਿਐ ਮਨੁ ਰਹਸੀਐ[3] ਜਿਉ ਵੁਠੈ[4] ਧਰਣਿ ਸੀਗਾਰੁ[5] ॥**
**ਸਭ ਦਿਸੈ ਹਰੀਆਵਲੀ, ਸਰ ਭਰੇ ਸੁਭਰ ਤਾਲੁ ॥**
**ਅੰਦਰੁ ਰਚੈ ਸਚ ਰੰਗਿ, ਜਿਉ ਮੰਜੀਠੈ ਲਾਲੁ ॥**
**ਕਮਲੁ ਵਿਗਸੈ ਸਚੁ ਮਨਿ, ਗੁਰਿ ਕੈ ਸਬਦਿ ਨਿਹਾਲੁ ॥**
**ਮਨਮੁਖ ਦੂਜੀ ਤਰਫ ਹੈ, ਵੇਖਹੁ ਨਦਰਿ ਨਿਹਾਲਿ ॥**
**ਫਾਹੀ ਫਾਥੇ ਮਿਰਗ ਜਿਉ, ਸਿਰਿ ਦਿਸੈ ਜਮਕਾਲੁ ॥**
**ਖੁਦਿਆ[6] ਤ੍ਰਿਸਨਾ ਨਿੰਦਾ ਬੁਰੀ, ਕਾਮ ਕ੍ਰੋਧ ਵਿਕਰਾਲੁ ॥**
**ਏਨੀ ਅਖੀ ਨਦਰਿ ਨ ਆਵਈ, ਜਿਚਰੁ[7] ਸਬਦਿ ਨ ਕਰੇ ਬੀਚਾਰੁ ॥**
**ਤੁਧੁ ਭਾਵੈ ਸੰਤੋਖੀਆਂ ਚੂਕੈ ਆਲ ਜੰਜਾਲੁ ॥**
**ਮੂਲੁ ਰਹੈ ਗੁਰੁ ਸੇਵਿਐ ਗੁਰ ਪਉੜੀ ਬੋਹਿਥੁ ॥**
**ਨਾਨਕ ਲਗੀ ਤਤੁ ਲੈ, ਤੂੰ ਸਚਾ ਮਨਿ ਸਚੁ ॥ ੧ ॥**
**ਹੇਕੋ[8] ਪਾਧਰੁ[9] ਹੇਕੁ ਦਰੁ, ਗੁਰ ਪਉੜੀ ਨਿਜ ਥਾਨੁ ॥**

---

1. ਵਿਚ।
2. ਮੂਰਤੀ।
3. ਪ੍ਰਸੰਨ ਹੁੰਦਾ ਹੈ।
4. ਵਰਖਾ ਹੋਣ ਤੇ।
5. ਧਰਤੀ ਸ਼ਿੰਗਾਰ ਲਾਉਂਦੀ (ਹਰਿਆਵਲੀ ਹੁੰਦੀ) ਹੈ।
6. ਭੁੱਖ।
7. ਜਿਚਰ, ਜਿਤਨਾ ਚਿਰ।
8. ਇਕੋ।
9. ਪੰਧ, ਰਸਤਾ।

ਰੂੜਉ[1] ਠਾਕੁਰੁ ਨਾਨਕਾ, ਸਭਿ ਸੁਖ ਸਾਚਉ ਨਾਮੁ॥ ੨॥
ਪਉੜੀ॥ ਆਪੀਨੈ ਆਪੁ[2] ਸਾਜਿ ਆਪੁ ਪਛਾਣਿਆ॥
ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ॥
ਵਿਣੁ ਥੰਮਾ ਗਗਨੁ[3] ਰਹਾਇ, ਸਬਦੁ ਨੀਸਾਣਿਆ॥
ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ॥
ਕੀਏ ਰਾਤਿ ਦਿਨੰਤੁ, ਚੋਜ ਵਿਡਾਣਿਆ॥
ਤੀਰਥ ਧਰਮ ਵੀਚਾਰ, ਨਾਵਣ ਪੁਰਬਾਣਿਆ॥
ਤੁਧੁ ਸਰੁ[4] ਅਵਰੁ ਨ ਕੋਇ, ਕਿ ਆਖਿ ਵਖਾਣਿਆ॥
ਸਚੈ ਤਖਤਿ ਨਿਵਾਸੁ, ਹੋਰ ਆਵਣ ਜਾਣਿਆ॥ ੧॥

ਸਲੋਕ : ਨਾਨਕ ਸਾਵਣਿ ਜੇ ਵਸੈ[5] ਚਹੁ ਓਮਾਹਾ ਹੋਇ॥
ਨਾਗਾਂ, ਮਿਰਗਾਂ, ਮਛੀਆਂ, ਰਸੀਆਂ ਘਰਿ ਧਨੁ ਹੋਇ॥ ੧॥
ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ॥
ਗਾਈ ਪੁਤਾ, ਨਿਰਧਨਾ ਪੰਥੀ ਚਾਕਰੁ ਹੋਇ॥ ੨॥

ਪਉੜੀ : ਤੂ ਸਚਾ ਸਚਿਆਰੁ, ਜਿਨਿ ਸਚੁ ਵਰਤਾਇਆ॥
ਬੈਠਾ ਤਾੜੀ[6] ਲਾਇ, ਕਵਲੁ ਛਪਾਇਆ॥
ਬ੍ਰਹਮੇ ਵਡਾ ਕਹਾਇ, ਅੰਤੁ ਨ ਪਾਇਆ॥
ਨਾ ਤਿਸ ਬਾਪੁ ਨ ਮਾਇ, ਕਿਨਿ ਤੂ ਜਾਇਆ॥
ਨਾ ਤਿਸੁ ਰੂਪੁ ਨ ਰੇਖ, ਵਰਨ ਸਬਾਇਆ॥
ਨਾ ਤਿਸੁ ਭੁਖ ਪਿਆਸ, ਰਜਾ ਧਾਇਆ॥
ਗੁਰ ਮਹਿ ਆਪੁ ਸਮੋਇ, ਸਬਦੁ ਵਰਤਾਇਆ॥
ਸਚੇ ਹੀ ਪਤੀਆਇ, ਸਚਿ ਸਮਾਇਆ॥ ੨॥

ਵਾਰੁ ਸੰਪੂਰਨੁ ਹੋਈ ਪਰੁ ਐਥੇ ਲਿਖੀ ਨਾਹੀ। ਤਾ ਬ੍ਰਹਮਦਾਸੁ ਆਇ ਪੈਰੀ ਪਇਆ। ਕਹੈ, 'ਜੀ, ਜਾਂ ਏ ਵਸਤੂ ਨ ਥੋ ਤਾਂ ਸ੍ਰੀ ਪ੍ਰਮੇਸਰੁ ਜੀ ਕਿਥੇ ਥੇ ਜੀ?' ਸ੍ਰੀ ਗੁਰੂ ਜੀ ਇਤੁ ਪ੍ਰਥਾਇ[7] ਸੋਹਿਲਾ ਕੀਤਾ ਮਾਰੂ ਵਿਚਿ :

ਅਰਬਦ ਨਰਬਦ ਧੁੰਧੂਕਾਰਾ॥[8] ਧਰਣਿ[9] ਨ ਗਗਨਾ ਹੁਕਮੁ ਅਪਾਰਾ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ, ਸੁੰਨ ਸਮਾਧਿ ਲਗਾਇਦਾ॥ ੧॥
ਖਾਣੀ ਨ ਬਾਣੀ ਪਉਣ ਨ ਪਾਣੀ॥ ਓਪਤਿ[10] ਖਪਤਿ ਨ ਆਵਣ ਜਾਣੀ॥
ਖੰਡ ਪਤਾਲ ਸਪਤ[11] ਨਹੀ ਸਾਗਰ, ਨਦੀ ਨ ਨੀਰੁ ਵਹਾਇਦਾ॥ ੨॥

---

1. ਰੂੜਉ, ਸੋਹਣਾ, ਸੁੰਦਰ।
2. ਆਪਣੇ ਆਪ।
3. ਆਕਾਸ਼।
4. ਸਮਸਰ, ਸਮਾਨ, ਜੇਹਾ।
5. ਸਾਵਣ ਦੇ ਮਹੀਨੇ ਜੇ ਵਰਖਾ ਹੋਵੇ, ਅਰਥਾਤ—ਮੀਂਹ ਦੀ ਝੜੀ ਲੱਗੇ।
6. ਇਕ ਟਕ ਸਮਾਧੀ।
7. ਇਸ ਬਾਰੇ।
8. ਅਰਬਧ (ਆਰੰਭ) ਕਾਲ ਵਿਚ ਨਰ-ਅਬਦ ਅਥਵਾ ਅਵਦਯ (ਜੋ ਆਦਮੀ ਕਥਨ ਨਾ ਕਰ ਸਕੇ) ਅਜਿਹਾ ਅੰਧਕਾਰ ਸੀ।
9. ਧਰਤੀ।
10. ਉਤਪੱਤੀ।
11. ਸੱਤ।

ਨਾ ਤਦਿ ਸੁਰਗੁ ਮਛੁ ਪਇਆਲਾ[1]॥ ਦੋਜਕ ਭਿਸਤ[2] ਨਹੀ ਖੈ ਕਾਲਾ॥
ਨਰਕੁ ਸੁਰਗੁ ਨਹੀ ਜੰਮਣੁ ਮਰਣਾ, ਨਾ ਕੋ ਆਇ ਨ ਜਾਇਦਾ॥ ੩॥
ਬ੍ਰਹਮਾ ਬਿਸਨੁ ਮਹੇਸੁ ਨ ਕੋਈ॥ ਅਵਰੁ ਨ ਦੀਸੈ ਏਕੋ ਸੋਈ॥
ਨਾਰਿ ਪੁਰਖੁ ਨਹੀ ਜਾਤਿ ਨ ਜਨਮਾ; ਨਾ ਕੋ ਦੁਖੁ ਸੁਖੁ ਪਾਇਦਾ॥ ੪॥
ਨਾ ਤਦਿ ਜਤੀ ਸਤੀ ਬਨਵਾਸੀ॥ ਨਾ ਤਦਿ ਸਿਧ ਸਾਧਿਕ ਸੁਖਵਾਸੀ॥
ਜੋਗੀ ਜੰਗਮ ਭੇਖੁ ਨ ਕੋਈ, ਨਾ ਕੋ ਨਾਥੁ ਕਹਾਇਦਾ॥ ੫॥
ਜਪ ਤਪ ਸੰਜਮ ਨਾ ਬ੍ਰਤ ਪੂਜਾ॥ ਨਾ ਕੋ ਆਖਿ ਵਖਾਣੈ ਦੂਜਾ॥
ਆਪੇ ਆਪਿ ਉਪਾਇ ਵਿਗਸੈ, ਆਪੇ ਕੀਮਤਿ ਪਾਇਦਾ॥ ੬॥
ਨਾ ਸੁਚਿ ਸੰਜਮੁ ਤੁਲਸੀ ਮਾਲਾ॥ ਗੋਪੀ ਕਾਨੁ ਨ ਗਊ ਗੋੁਆਲਾ॥
ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ[3] ਵਜਾਇਦਾ॥ ੭॥
ਕਰਮ ਧਰਮ ਨਹੀ ਮਾਇਆ ਮਾਖੀ॥ ਜਾਤਿ ਜਨਮੁ ਨਹੀ ਦੀਸੈ ਆਖੀ॥
ਮਮਤਾ ਜਾਲੁ ਕਾਲੁ ਨਹੀ ਮਾਥੈ, ਨਾ ਕੋ ਕਿਸੈ ਧਿਆਇਦਾ॥ ੮॥
ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ॥ ਨਾ ਤਦਿ ਗੋਰਖੁ ਨਾ ਮਾਛਿੰਦੋ॥
ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ, ਨਾ ਕੋ ਗਣਤ ਗਣਾਇਦਾ॥ ੯॥
ਵਰਨ ਭੇਖ ਨਹੀ ਬ੍ਰਹਮਣ ਖਤ੍ਰੀ॥ ਦੇਉ ਨ ਦੇਹੁਰਾ ਗਊ ਗਾਇਤ੍ਰੀ॥
ਹੋਮ ਜਗ ਨਹੀ ਤੀਰਥਿ ਨਾਵਣੁ, ਨਾ ਕੋ ਪੂਜਾ ਲਾਇਦਾ॥ ੧੦॥
ਨਾ ਕੋ ਮੁਲਾ ਨਾ ਕੋ ਕਾਜੀ॥ ਨਾ ਕੋ ਸੇਖੁ ਮਸਾਇਕੁ ਹਾਜੀ॥
ਰਈਅਤਿ ਰਾਉ ਨ ਹਉਮੈ ਦੁਨੀਆ, ਨਾ ਕੋ ਕਹਣੁ ਕਹਾਇਦਾ॥ ੧੧॥
ਭਾਉ ਨ ਭਗਤੀ ਨਾ ਸਿਵ ਸਕਤੀ॥ ਸਾਜਨੁ ਮੀਤੁ ਬਿੰਦੁ ਨਹੀ ਰਕਤੀ[4]॥
ਆਪੇ ਸਾਹੁ ਆਪੇ ਵਣਜਾਰਾ ਸਾਚੇ ਏਹੋ ਭਾਇਦਾ॥ ੧੨॥
ਬੇਦ ਕਤੇਬ ਨ ਸਿੰਮ੍ਰਿਤਿ ਸਾਸਤ॥ ਪਾਠ ਪੁਰਾਣ ਉਦੈ ਨਹੀ ਆਸਤ[5]॥
ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖੁ ਲਖਾਇਦਾ॥ ੧੩॥
ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥ ਬਾਝੁ ਕਲਾ ਆਡਾਣੁ[6] ਰਹਾਇਆ॥
ਬ੍ਰਹਮਾ ਬਿਸਨੁ ਮਹੇਸੁ ਉਪਾਏ, ਮਾਇਆ ਮੋਹੁ ਵਧਾਇਦਾ॥ ੧੪॥
ਵਿਰਲੇ ਕਉ ਗੁਰ ਸਬਦੁ ਸੁਣਾਇਆ॥ ਕਰਿ ਕਰਿ ਦੇਖੈ ਹੁਕਮੁ ਸਬਾਇਆ॥
ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪ੍ਰਗਟੀ ਆਇਦਾ॥ ੧੫॥
ਤਾ ਕਾ ਅੰਤੁ ਨ ਜਾਣੈ ਕੋਈ॥ ਪੂਰੇ ਗੁਰ ਤੇ ਸੋਝੀ ਹੋਈ॥
ਨਾਨਕ ਸਚ ਰਤੇ ਬਿਸਮਾਦੀ, ਬਿਸਮ ਭਏ ਗੁਣ ਗਾਇਦਾ॥ ੧੬॥ ੩॥ ੧੫॥

ਬ੍ਰਹਮਦਾਸੁ ਪੰਡਤੁ ਆਇ ਪੈਰੀ ਪਇਆ। ਨਾਉ ਧਰੀਕੁ ਹੋਇਆ। ਲਗਾ ਸੇਵਾ ਕਰਨ। ਪਰੁ ਮਨ ਤੇ ਬਾਸਨਾ ਜਾਵੈ ਨਾਹੀ। ਜੋ ਸੇਵਾ ਕਰੈ ਸੋ ਸਹਜੁ ਸੁਭਾਇ ਹੀ ਕੀ ਕਰੈ। ਮਨ ਮੈ ਜਾਣੈ, ਮੈ ਅਗੈ ਭੀ ਏਵੈ ਸੇਵਾ ਕਰਦਾ,

---

1. ਪਾਤਾਲ।
2. ਨਰਕ ਅਤੇ ਸੁਰਗ।
3. ਬੰਸਰੀ।
4. ਰਕਤ ਬਿੰਦੁ, ਰਜ ਅਤੇ ਬੀਰਜ।
5. ਸੂਰਜ ਦਾ ਉਦਯ ਹੋਣਾ ਤੇ ਅਸਤਾਚਲ ਗਾਮੀ ਹੋਣਾ, ਚੜ੍ਹਨਾ ਤੇ ਛਿਪਣਾ।
6. ਉਡਗਣ (ਤਾਰਿਆਂ) ਦਾ ਸਥਾਨ, ਆਕਾਸ਼, ਗਗਨ-ਮੰਡਲ।

ਥਾ। ਹਉਮੈ ਕਾ ਸਦਕਾ ਉਸ ਕੀ ਸੇਵਾ ਥਾਇ ਪਵੈ ਨਾਹੀ। ਸ੍ਰੀ ਗੁਰੂ ਜੀ ਬਚਨੁ ਕੀਤਾ, 'ਜਾਇ ਕੈ ਤੂੰ ਗੁਰੂ ਕਰੁ।' ਬ੍ਰਹਮਦਾਸੁ ਪੰਡਤੁ ਕਹਿਆ, 'ਜੀ, ਮੈ ਕਿਸ ਨੁ ਗੁਰੂ ਕਰਾਂ?' ਸ੍ਰੀ ਗੁਰੂ ਜੀ ਬਚਨੁ ਕੀਤਾ, 'ਉਦਿਆਨ[1] ਬਿਖੈ ਚਾਰ ਫਕੀਰੁ ਬੈਠੇ ਹੈ। ਉਇ ਤੈਨੂੰ ਗੁਰੂ ਦਸਨਗੇ।' ਜਾਗਾ ਪੁਛਾਇ ਕੈ ਉਥੈ ਗਇਆ। ਪੈਰੀ ਪਉਣਾ ਕਹ ਕੈ ਬੈਠਿ ਗਇਆ। ਉਨਾ ਪਾਸੁ ਆਪਣੀ ਹਕੀਕਤੁ ਕਹ ਸੁਣਾਈ। ਉਨੀ ਫਕੀਰਾ ਕਹਿਆ, 'ਉਸੁ ਮੰਦਰੁ ਵਿਚਿ ਤੇਰਾ ਗੁਰੂ ਬੈਠਾ ਹੈ।' ਪੰਡਤੁ ਪੈਰੀ ਪਇਆ ਉਸੁ ਮੰਦਰੁ ਕੀ। ਅਗੈ ਸੂਹੈ ਬਸਤਰੁ ਪੈਧੀ ਹੋਈ ਇਸਤ੍ਰੀ ਰੂਪੁ ਖੇਡਦੀ ਥੀ, ਲੈਕਰੁ ਪੈਜਾਰੁ[2] ਪੰਡਤੁ ਨੂੰ ਮਾਰਿਆ। ਬੁਰੈ ਹਾਲੁ ਰੋਦਾ ਪਿਟਦਾ ਫਕੀਰਾ ਪਾਸੁ ਆਇਆ। ਉਨਾ ਕਹਿਆ, 'ਕਿਉ ਤੈਨੂੰ ਗੁਰੂ ਮਿਲਿਆ?' ਪੰਡਤੁ ਨੇ ਆਪਣੀ ਹਕੀਕਤੁ[3] ਕਹ ਸੁਣਾਈ। ਉਨੀ ਸਿਖੀ ਕਹਿਆ, 'ਭਾਈ ਉਹੁ ਮਾਇਆ ਥੀ ਜਿਸੁ ਕੀ ਤੂ ਸੇਵਾ ਕਰਦਾ ਥਾ।' ਤਾਂ ਫੇਰੁ ਬ੍ਰਹਮਦਾਸੁ ਪੰਡਤੁ, ਸ੍ਰੀ ਗੁਰੂ ਜੀ ਕੀ ਆਇ ਪੈਰੀ ਪਇਆ। ਦੋਵੈ ਊਟ ਪੁਰਾਣਾ[4] ਕੇ ਸਿਟਿ ਪਾਏ, ਸੁਧੁ ਆਤਮੈ ਗੁਰੂ ਗੁਰੂ ਲਗਾ ਜਪਣੁ। ਸੰਗਤੁ ਕੀ ਚਰਣੁ ਰੇਣੁ ਹੋਇਆ। ਬੋਲੋ ਭਾਈ ਵਾਹੁਗੁਰੂ ਜੀ। ਬਾਣੀ ਹਾਸਲੁ ਹੋਈ। ਸੀਹੈ ਛੀਬੈ ਲਿਖ ਦਿਤੀ। ਸ੍ਰੀ ਗੁਰੂ ਜੀ ਸਲੋਕੁ ਕਹਿਆ :

**ਸਹੰਸਰ ਦਾਨ ਦੇ ਇੰਦ੍ਰ ਰੋਆਇਆ॥[5] ਪਰਸ ਰਾਮੁ[6] ਰੋਵੈ ਘਰਿ ਆਇਆ॥**
**ਅਜੈ[7] ਸੁ ਰੋਵੈ ਭੀਖਿਆ ਖਾਇ॥ ਐਸੀ ਦਰਗਹ ਮਿਲੈ ਸਜਾਇ॥**
**ਰੋਵੈ ਰਾਮੁ[8] ਨਿਕਾਲਾ ਭਇਆ॥ ਸੀਤਾ ਲਖਮਣੁ ਵਿਛੁੜਿ ਗਇਆ॥**
**ਰੋਵੈ ਦਹਸਿਰੁ[9] ਲੰਕ ਗਵਾਇ॥ ਜਿਨਿ ਸੀਤਾ ਆਦੀ ਡਉਰੂ ਵਾਇ॥**
**ਰੋਵਹਿ ਪਾਂਡਵ ਭਏ ਮਜੂਰ॥ ਜਿਨ ਕੈ ਸੁਆਮੀ[10] ਰਹਤ ਹਦੂਰਿ॥**
**ਰੋਵੈ ਜਨਮੇਜਾ[11] ਖੁਇ ਗਇਆ॥ ਏਕੀ ਕਾਰਣਿ ਪਾਪੀ ਭਇਆ॥**
**ਰੋਵਹਿ ਸੇਖ ਮਸਾਇਕ ਪੀਰ॥ ਅੰਤਿ ਕਾਲਿ ਮਤੁ ਲਾਗੈ ਭੀੜ॥**
**ਰੋਵਹਿ ਰਾਜੇ[12] ਕੰਨ ਪੜਾਇ॥ ਘਰਿ ਘਰਿ ਮਾਗਹਿ ਭੀਖਿਆ ਜਾਇ॥**
**ਰੋਵਹਿ ਕਿਰਪਨ ਸੰਚਹਿ ਧਨੁ ਜਾਇ॥ ਪੰਡਿਤ ਰੋਵਹਿ ਗਿਆਨੁ ਗਵਾਇ॥**
**ਬਾਲੀ[13] ਰੋਵੈ ਨਾਹਿ ਭਤਾਰੁ[14]॥ ਨਾਨਕ ਦੁਖੀਆ ਸਭੁ ਸੰਸਾਰੁ॥**
**ਮੰਨੇ ਨਾਉ ਸੋਈ ਜਿਣਿ ਜਾਇ॥ ਅਉਰੀ ਕਰਮ ਨ ਲੇਖੈ ਲਾਇ॥ ੧॥**

---

1. ਜੰਗਲ, ਰੋਹੀ।
2. ਜੁੱਤੀ।
3. ਹਾਲਤ।
4. ਪੁਰਾਣ ਆਦਿ ਪੁਸਤਕਾਂ ਦੇ ਭਾਰ ਨਾਲ ਲੱਦੇ ਹੋਏ।
5. ਦੇਵਤਿਆਂ ਦਾ ਰਾਜਾ ਇੰਦ੍ਰ, ਰਿਖੀ ਗੋਤਮ ਦੀ ਸੋਹਣੀ-ਸੁਨੱਖੀ ਇਸਤ੍ਰੀ ਅਹਲਯਾ ਉਤੇ ਮੋਹਿਤ ਹੋਣ ਕਰਕੇ ਰਿਖੀ ਵਲੋਂ ਸਰਾਪਿਆ ਜਾਣ ਤੇ ਜਦ ਉਸ ਦੇ ਸਰੀਰ ਉੱਤੇ ਸਹੰਸ੍ਰ (ਹਜ਼ਾਰਾਂ) ਭਗਾਂ ਅਥਵਾ ਯੋਨੀਆਂ ਫੁੱਟ ਪਈਆਂ ਤਾਂ ਰੋਇਆ।
6. ਜਮਦਗਨਿ ਰਿਖੀ ਦਾ ਪੁਤ੍ਰ ਪਰਸਰਾਮ, ਜੋ ਵਿਸ਼ਨੂੰ ਦਾ ਅਵਤਾਰ ਹੋਣ ਕਰਕੇ ੨੪ ਅਵਤਾਰਾਂ ਵਿਚ ਗਿਣਿਆ ਜਾਂਦਾ ਹੈ। ਉਸ ਨੇ ਆਪਣੇ ਪਿਤਾ ਦੇ ਜਾਨੀ ਦੁਸ਼ਮਨ ਕਾਰ ਤੇ ਵੀਰਯ ਅਰਜੁਨ (ਸਹੰਸ੍ਰ ਬਾਹੁ) ਨੂੰ ਮਾਰਿਆ ਤੇ ੨੧ ਵਾਰ ਕੁਹਾੜਾ ਲੈ ਕੇ ਦੇਸ ਵਿਚੋਂ ਛਤ੍ਰੀਆਂ ਦੀ ਕੁਲ ਦਾ ਨਾਸ ਕੀਤਾ ਸੀ।
7. ਰਾਜਾ ਅਜ, ਸ੍ਰੀ ਰਾਮ ਚੰਦ੍ਰ ਦਾ ਦਾਦਾ, ਜੋ ਰਾਣੀ ਇੰਦ੍ਰ ਮਤੀ ਦੇ ਵਿਯੋਗ ਵਿਚ ਫ਼ਕੀਰ ਬਣ ਕੇ ਦੁਖੀ ਹੋਇਆ ਸੀ।
8. ਸ੍ਰੀ ਰਾਮ ਚੰਦ੍ਰ।
9. ਰਾਜਾ ਰਾਵਣ ਜਿਸ ਦੇ ਦਸ ਸਿਰ ਮੰਨੇ ਜਾਂਦੇ ਹਨ।
10. ਸ੍ਰੀ ਕ੍ਰਿਸ਼ਨ।
11. ਰਾਜਾ ਜਨਮੇਜਯ, ਜੋ ਅਰਜੁਨ ਦਾ ਪੁੜ ਪੋਤ੍ਰਾ ਤੇ ਰਾਜਾ ਪਰੀਛਤ ਦਾ ਪੁਤ੍ਰ ਸੀ। ਇਸ ਨੇ ਪਿਤਾ ਦਾ ਬਦਲਾ ਲੈਣ ਵਾਸਤੇ ਸਰਪਮੇਧ (ਯੱਗ) ਕੀਤਾ ਸੀ।
12. ਗੋਪੀ ਚੰਦ੍ਰ, ਭਰਥਰੀ ਆਦਿ।
13. ਇਸਤ੍ਰੀ।
14. ਪਤੀ।

**ਜਪੁ ਤਪੁ ਸਭੁ ਕਿਛੁ ਮੰਨਿਐ ਅਵਰਿ ਕਾਰਾ ਸਭਿ ਬਾਦਿ॥**
**ਨਾਨਕੁ ਮੰਨਿਆ ਮੰਨੀਐ ਬੁਝੀਐ ਗੁਰ ਪ੍ਰਸਾਦਿ॥ ੨॥**

ਉਥੋ ਚਲਦੇ ਰਹੇ, ਸਾਖੀ ਪੂਰੀ ਹੋਈ।

## ੫੩. ਸੁਮੇਰ ਪਰਬਤ

### ਅਗੈ ਸਾਖੀ ਸੁਮੇਰ ਪਰਬਤ ਸਿਧਾ ਨਾਲਿ ਹੋਈ

ਸ੍ਰੀ ਗੁਰੂ ਜੀ ਜਾਂਦੇ ਜਾਂਦੇ ਸਵਾ ਲਾਖ ਪਰਬਤੁ ਲੰਘ ਕਰ ਸੁਮੇਰੁ ਪਰਬਤੁ ਪਰੁ ਜਾਇ ਚੜੇ, ਜਹਾਂ ਮਹਾਂਦੇਉ ਗੋਰਖੁਨਾਥੁ, ਭਰਥਰੀ, ਗੋਪੀਚੰਦੁ, ਚਰਪਟ ਬੈਠੇ ਥੇ। ਸ੍ਰੀ ਗੁਰੂ ਜੀ ਸਿਧਾਂ ਕਉ ਆਦੇਸ ਆਦੇਸ[1] ਕੀਤਾ। ਸ੍ਰੀ ਗੁਰੂ ਜੀ ਬੈਠ ਗਏ। ਸਿਧਾਂ ਡਿਠਾ, ਡਿਬੀ ਦਿਤੀ, ਕਹਿਆ, 'ਜਾਇ ਕੈ ਪਾਨੀ ਨਾਲਿ ਭਰ ਲਿਆਉ।' ਜਾਂ ਸ੍ਰੀ ਗੁਰੂ ਜੀ ਪਾਨੀ ਪਾਵੈ ਤਾਂ ਹੀਰੇ ਮੋਤੀ ਲਗੇ ਡਿਬੀ ਵਿਚਿ ਪਉਣੁ। ਸ੍ਰੀ ਗੁਰੂ ਜੀ ਡਿਬੀ ਧਰਤੀ ਨਾਲਿ ਮਾਰੀ, ਠੀਕਰੀਆ ਹੋਇ ਗਈਆਂ। ਠੀਕਰੀਆਂ ਫੇਰੁ ਤੇ ਇਕਠੀਆ ਕੀਤੀਆਂ ਜੋੜੀਆਂ, ਫੇਰੁ ਸਲੋਕੁ ਕਹਿਆ, '**ਭੰਨੈ ਘੜੇ ਸਵਾਰੈ ਸੋਇ॥ ਨਾਨਕ ਸਚੇ ਬਿਨ ਅਉਰੁ ਨ ਕੋਇ॥ ੧॥**' ਫੇਰੁ ਪਾਨੀ ਵਿਚਿ ਪਾਈ। ਤਾਂ ਪਾਨੀ ਪਇਆ। ਸਿਧਾਂ ਪਾਸੁ ਭਰ ਕੈ ਲੇ ਆਇਆ। ਸਭਨੀ ਸਿਧੀ ਪੀਤਾ ਪਰੁ ਪਾਨੀ ਨਿਖੁਟੈ ਨਾਹੀ। ਸ੍ਰੀ ਗੁਰੂ ਜੀ ਨੇ ਪੁਛਿਆ ਮਹਾਦੇਉ ਨੋ, 'ਜੀ, ਗਿਰਹੀ ਕੇ ਕਿਆ ਲਖਣ ਹੈ ਜੀ। ਅਰੁ ਉਦਾਸੀ ਕੇ ਕਉਣੁ ਲਖਣੁ ਹੈ ਜੀ?' ਸ੍ਰੀ ਗੁਰੂ ਜੀ ਜਬਾਬੁ ਦਿਤਾ,

ਸਲੋਕ: **ਸੋ ਗਿਰਹੀ ਜੋ ਨਿਗ੍ਰਹੁ[2] ਕਰੈ॥ ਜਪੁ ਤਪੁ ਸੰਜਮੁ ਭੀਖਿਆ ਕਰੈ॥**
**ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥**
**ਬੋਲੈ ਈਸਰੁ ਸਤਿ ਸਰੂਪੁ॥ ਪਰਮ ਤੰਤ[3] ਮਹਿ ਰੇਖ ਨ ਰੂਪੁ॥ ੧॥**

ਸਲੋਕੁ: **ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ॥ ਕੰਨ ਪੜਾਇ ਕਿਆ ਖਾਜੈ ਭੁਗਤਿ॥**
**ਆਸਤਿ ਨਾਸਤਿ[4] ਏਕੋ ਨਾਉ॥ ਕਉਣ ਸੁ ਅਖਰੁ ਜਿਤੁ ਰਹੈ ਹਿਆਉ॥**
**ਧੂਪ ਛਾਵ ਜੇ ਸਮ ਕਰਿ ਸਹੈ॥ ਤਾ ਨਾਨਕ ਆਖੈ ਗੁਰ ਕੋ ਕਹੈ॥**
**ਛਿਅ ਵਰਤਾਰੇ[5] ਵਰਤਹਿ ਪੂਤੁ॥ ਨਾ ਸੰਸਾਰੀ ਨਾ ਅਉਧੂਤ॥**
**ਨਿਰੰਕਾਰਿ ਜੋ ਰਹੈ ਸਮਾਇ॥ ਕਾਹੇ ਭੀਖਿਆ ਮੰਗਣਿ ਜਾਇ॥**
**ਬੋਲੈ ਨਾਨਕ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥ ੨॥**

ਗੋਪੀ ਚੰਦੂ ਬੋਲਿਆ ਉਦਾਸੀ ਥਾ। ਉਦਾਸੀ ਕਾ ਮਾਰਗ ਬੋਲਿਆ:

**ਸੋ ਉਦਾਸੀ ਜਿ ਪਾਲੇ ਉਦਾਸੁ॥ ਅਰਧ ਉਰਧ[6] ਕਰੇ ਨਿਰੰਜਨ ਵਾਸੁ॥**
**ਚੰਦੂ ਸੂਰਜ[7] ਕੀ ਪਾਏ ਗੰਢਿ॥ ਤਿਸ ਉਦਾਸੀ ਕਾ ਪੜੈ ਨ ਕੰਧੁ[8]॥**
**ਬੋਲੈ ਗੋਪੀ ਚੰਦੂ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥**

*ਸ੍ਰੀ ਗੁਰੂ ਜੀ ਜਬਾਬੁ ਦਿਤਾ:

---

1. ਆਦਰ-ਭਾਵ ਤੇ ਪ੍ਰੀਤਿ-ਮਿਲਣੀ ਦਾ ਇਕ ਸ਼ਬਦ, ਜੋ ਸਿੱਧਾਂ ਵਿਚ ਉਸ ਸਮੇਂ ਪ੍ਰਚਲਿਤ ਸੀ।
2. ਇੰਦ੍ਰੀਆਂ ਨੂੰ ਵਿਕਾਰਾਂ ਵਲੋਂ ਰੋਕਣਾ।
3. ਪਰਮ ਤਤ੍ਵ, ਆਤਮ-ਗਯਾਨ।
4. ਅਸਤਿਤ੍ਵ (ਹੋਂਦ) ਅਤੇ ਨਾਸਤਿ, ਅਰਥਾਤ—ਨਹੀਂ ਹੈ ਅਸਤਿਤ੍ਵ (ਹੋਂਦ) ਜਿਸਦੀ।
5. ਪੰਜ ਗਯਾਨ ਇੰਦ੍ਰੀਆਂ ਅਤੇ ਛੇਵਾਂ ਅੰਤਸ਼ਕਰਣ ਇਨ੍ਹਾਂ ਛੇਆਂ ਦੀ ਆਮ ਵਰਤੋਂ ਹੈ।
6. ਅਰਧ (ਅਧ:)=ਇਹ ਲੋਕ ਅਤੇ ਉਰਧ (ਊਰਧ੍ਵ)=ਪਰਲੋਕ, ਅਰਥਾਤ—ਲੋਕ ਅਤੇ ਪਰਲੋਕ।
7. ਇੜਾ ਤੇ ਪਿੰਗਲਾ ਨਾਮੀ ਦੋ ਸੁਰ।
8. ਸਰੀਰ।

* ਇਹ ਰਤਨ ਮਾਲਾ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ।

ਤਿਹੁ[1] ਕਾ ਮਾਰ ਮਿਲਾਵੈ ਮਾਨ, ਪੰਚਾ[2] ਮੈ ਹੋਵੈ ਪਰਧਾਨ॥
ਪੰਚਾ[3] ਕਾ ਜੋ ਜਾਣੈ ਭੇਉ, ਆਪੇ ਕਰਤਾ ਆਪੇ ਦੇਉ॥ ੩॥
ਅਗਮ ਨਿਗਮ[4] ਜੋ ਜਾਣੈ ਜਾਣੁ॥ ਨਉ ਗ੍ਰਿਹ[5] ਬੰਧੈ ਇਕਤੁ ਘਰੁ ਆਣੁ॥
ਸਤ ਸਤਾਈ ਚਉਦੈ ਚਾਰ[6]॥ ਤਾਂ ਕੈ ਆਗੈ ਖੜੇ ਦੁਆਰ॥
ਅਠ ਅਠਾਰਹ ਬਾਰਾ ਬੀਸੁ[7]॥ ਤਾ ਕੈ ਆਗੈ ਕਢੈ ਹਦੀਸੁ॥
ਊਚੀ ਨਜਰ ਸਰਾਫੀ ਹੋਇ॥ ਨਾਨਕ ਕਹੈ ਉਦਾਸੀ ਸੋਇ॥ ੪॥
ਸੋ ਉਦਾਸੀ ਜੋ ਰਹੈ ਉਦਾਸੁ॥ ਅਹਿ ਨਿਸ ਰਹੈ ਜੋਗੁ ਅਭਿਆਸੁ॥
ਪਰ ਤ੍ਰਿਆ ਸੰਗ ਨ ਲਾਏ ਪਾਸੁ॥ ਜਿਤੁ ਘਟੁ ਦੁਤੀਆ ਮੈਲੁ ਨਾ ਹੋਇ॥
ਨਾਨਕ ਕਹੈ ਉਦਾਸੀ ਸੋਇ॥ ੫॥
ਗਿਆਨੁ ਖੜਗ ਲੇ ਮਨੁ ਸਿਉ ਲੂਝੈ॥ ਮਰਦ ਦਸਾਂ ਪਾਂਚਾਂ ਕਾ ਬੂਝੈ॥
ਮਨ ਰਮਤੇ ਕੀ ਪਾਇ ਗੰਢ॥ ਤੀਰਥ ਪਰਸੈ ਤ੍ਰੈ ਸੈ ਸਠਿ॥
ਜਿਨ ਇਹ ਮੈਲ ਮਨੈ ਕੀ ਖੋਈ॥ ਨਾਨਕ ਕਹੈ ਉਦਾਸੀ ਸੋਈ॥ ੬॥
ਦੇਹੀ ਅੰਦਰੁ ਅਠ ਸਠਿ[8] ਹਾਟ[9]॥ ਤਾਂ ਕੇ ਬਜਰ ਚੜੇ ਕਪਾਟੁ[10]॥
ਅਉਘਟੁ[11] ਘਾਟੁ ਬਿਖਮ ਏਹੁ ਬਾਟੁ[12]॥ ਐਸਾ ਮਾਰਗੁ ਗੁਰੁ ਦਿਖਾਇਆ॥
ਦਹ ਦਿਸ ਧਾਇ ਸਹਜ ਘਰੁ ਆਇਆ॥ ਅਠ ਸਠੁ ਗੰਠੀ ਖੋਲੈ ਕੋਈ॥
ਨਾਨਕ ਕਹੈ ਉਦਾਸੀ ਸੋਈ॥ ੭॥
ਕਹਾ ਸੁ ਦਿਆਲੁ ਗਗਨ ਕਾ ਭਉਣੁ॥ ਅਹਿ ਨਿਸ ਸਦਾ ਮਨਾਵੈ ਸਉਣੁ[13]॥
ਐਸਾ ਸੂਰਾ ਪੂਰਾ ਕਉਣੁ॥ ਬੰਧੈ ਬੈਸੰਤਰੁ ਪਾਣੀ ਪਉਣੁ॥
ਜਿਨਿ ਇਹਿ ਗਗਨ ਮੰਡਲ[14] ਕੀ ਗਊ ਚੋਈ[15]॥
ਨਾਨਕ ਕਹੈ ਉਦਾਸੀ ਸੋਈ॥ ੮॥

---

1. ਸਤੋ, ਰਜੋ, ਤਮੋ ਗੁਣ।
2. ਸੱਤ ਪੁਰਸ਼।
3. ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ।
4. ਆਗਮ, (ਵੇਦ) ਅਤੇ ਨਿਗਮ (ਸ਼ਾਸਤ੍ਰ)।
5. ਸਰੀਰ ਦੀਆਂ ਨੌਂ ਗੋਲਕਾਂ ਜਾਂ ਨੌਂ ਦੁਆਰੇ।
6. ਸੱਤ ਰਿਖੀ, ਸਤਾਈ ਨਛਤ੍ਰ, ਚੌਦਾਂ ਵਿਦਯਾ ਤੇ ਚਾਰ ਪਦਾਰਥ (ਧਰਮ, ਅਰਥ, ਕਾਮ ਅਤੇ ਮੋਖ ਅਥਵਾ ਮੁਕਤੀ)।
7. ਅੱਠ-ਵਸੁ ਦੇਵਤੇ, ਅਠਾਰਾਂ ਵਰਣ, ਬਾਰਾਂ ਰਾਸਾਂ ਅਤੇ ਤਿੰਨਾਂ ਦੇਵਤਿਆਂ ਦੇ ੨੦-੨੦ ਸਾਲ ਜੋ ਮੁੜ ਘਿੜ ਕੇ ਸੱਠ ਸਾਲਾਂ ਪਿੱਛੋਂ ਆਉਂਦੇ ਹਨ।
8. ਅੱਠ ਸੱਠ=68, ਅਠਾਹਠ।
9. ਦੁਕਾਨਾਂ, ਭਾਵ—68 ਤੀਰਥ।
10. ਦ੍ਰਿੜ੍ਹ (ਮਜ਼ਬੂਤ) ਕਿਵਾੜ (ਤਖ਼ਤੇ), ਅਗਯਾਨ ਦੇ ਮਜ਼ਬੂਤ ਕਿਵਾੜ।
11. ਅਵਘਟ, ਅਤਿ ਕਠਿਨ।
12. ਰਸਤਾ।
13. ਸਗਨ।
14. ਦਸਮ ਦ੍ਵਾਰ।
15. ਭਾਵ—ਸਹਿਜ ਸਮਾਧੀ ਲਗਾਈ।

ਪ੍ਰਿਥਮੇ ਪੂਰਬ ਕਉ ਦਿਸਟ ਧਰੈ॥ ਦੁਤੀਏ ਦਛਣ ਕਉ ਗਉਣ[1] ਕਰੈ॥
ਦਖਣ ਤੇ ਜੋ ਪਛਮ ਜਾਇ॥ ਜਬ ਹਟ ਪਟਣ[2] ਕੀ ਸੋਝੀ ਪਾਇ॥
ਪਛਮ[3] ਤੇ ਜਬ ਚੜੈ ਸੁਮੇਰੁ[4]॥ ਆਵੈ ਪਰਦੱਛਣਾ ਕੈ ਫੇਰੁ॥
ਸਪਤ ਪੁਰੀ[5] ਊਪਰ ਕਉਲਾਸਣੁ[6]॥ ਤਹਾ ਪਾਰਬ੍ਰਹਮੁ ਕਾ ਆਸਣੁ॥
ਜਿਨ ਹੀਰੇ ਰਤਨੁ ਕੀ ਮਾਲ ਪਰੋਈ॥ ਨਾਨਕ ਕਹੈ ਉਦਾਸੀ ਸੋਈ॥ ੯॥

ਤਬ ਗੋਰਖ ਨਾਥ ਬੋਲਿਆ। ਅਉਧੂਤੀ ਥਾ। ਅਉਧੂਤ ਕਾ ਲਛਣੁ ਬੋਲਿਆ :

ਸੋ ਅਉਧੂਤੀ ਜੋ ਧੂਪੈ[7] ਆਪੁ॥ ਭਿਖਿਆ ਭੋਜਨੁ ਕਰੈ ਸੰਤਾਪੁ॥
ਅਉਹਠ[8] ਪਟਣ ਮਹਿ ਭੀਖਿਆ ਕਰੈ। ਸੋ ਅਉਧੂਤੀ[9] ਸਿਵਪੁਰ[10] ਚੜੈ॥
ਬੋਲੈ ਗੋਰਖੁ ਸਤਿ ਸਰੂਪ॥ ਪਰਮ ਤੰਤ ਮਹਿ ਰੇਖ ਨ ਰੂਪ॥ ੧੦॥

ਸ੍ਰੀ ਗੁਰੂ ਜੀ ਜਬਾਬੁ ਦਿਤਾ :

ਗੁਰ ਕਾ ਭਗਤ, ਇੰਦ੍ਰੀ ਕਾ ਜਤੀ॥ ਹਿਰਦੇ ਕਾ ਮੁਕਤਾ ਮੁਖ ਕਾ ਸਤੀ॥
ਦ੍ਰਿਸਟ ਕਾ ਦਿਆਲੁ ਕਰ ਦੇਖੈ ਗਿਆਨੁ॥ ਜੋ ਘਟੁ ਨਿਵਿਆ ਸੋ ਨਿਵਿਆ ਜਾਣੁ॥
ਬਚਨ ਸਬਦ ਕਾ ਸਫਲਾ ਹੂਤਾ॥ ਨਾਨਕ ਕਹੈ ਸੋਈ ਅਉਧੂਤਾ॥ ੧੧॥
ਚੰਚਲ ਚਾਇ ਨ ਜਾਇ ਤਮਾਸੇ॥ ਜੂਆ ਜਾਇ ਨ ਖੇਲੈ ਪਾਸੇ॥
ਮੰਦੈ ਚੰਗੈ ਚਿਤ ਨ ਲਾਇ॥ ਗੁਰ ਕਾ ਦਿਤਾ ਅੰਗ ਹਢਾਏ ।
ਪਰ ਘਰੁ ਜਾਇ ਨ ਕੀਜੈ ਕਥਾ॥ ਏਹੋ ਸਤਿਗੁਰ ਕੇਰੀ ਨੱਥਾ॥
ਗੁਰ ਕੀ ਸਿਖ ਸੁਨੋ ਰੇ ਪੂਤਾ॥ ਨਾਨਕ ਕਹੈ ਸੋਈ ਅਉਧੂਤਾ॥ ੧੨॥
ਗਗਨ[11] ਨਿਰੰਤਰ[12] ਕੰਉ ਭਉਰੁ ਉਡਾਵੈ॥ ਅਹਿ ਨਿਸ ਡੋਰੀ[13] ਗੁਡੀ ਲਾਵੈ॥
ਪਰਚਾ ਹੋਇ ਤ ਫਿਰ ਘਰ ਆਵੈ॥ ਇਹਿ ਬਿਧਿ ਜੋਗੁ ਕਮਾਵੈ ਜੋਗੀ॥
ਆਇਆ ਹਰਖੁ ਨ ਗਇਆ ਸੋਗੀ॥ ਸੰਜਮ ਰਹੈ ਨ ਬਿਨਸੈ ਸੂਤਾ॥
ਨਾਨਕ ਕਹੈ ਸੋਈ ਅਉਧੂਤਾ॥ ੧੩॥
ਆਸਰਾ[14] ਨਦੀ ਅਪੁਠੀ ਤਰੈ॥ ਅਹਿਨਿਸੁ ਸਦਾ ਸਧੀਰੀ ਸਰੈ॥
ਉਲਟੈ ਕਉਲੁ ਪਲਟੈ ਪਉਣੁ॥ ਇਨਿ ਬਿਧਿ ਨਿਵਰੈ ਆਵਾ ਗਉਣੁ॥

---

1. ਗਮਨ।
2. ਸਰੀਰ ਰੂਪ ਹੱਟ ਤੇ ਪਟਨ (ਨਗਰ)।
3. ਦੱਖਣ-ਪੱਛਮ ਤੋਂ ਏਥੇ ਭਾਵ ਇੜਾ ਪਿੰਗਲਾ (ਸੱਜੇ ਤੋਂ ਖੱਬੇ) ਸੂਰ ਤੋਂ ਹੈ।
4. ਦਸਮ ਦੁਆਰ।
5. ਸੱਤ ਭੂਮਿਕਾ, ਬ੍ਰਹਮ ਗਿਆਨ ਦੀਆਂ ਸੱਤ ਮੰਜ਼ਲਾਂ।
6. ਕਮਲ ਰੂਪ ਆਸਣ ਉਤੇ ਵਿਰਾਜਣ ਵਾਲਾ ਕਰਤਾਰ (ਅਕਾਲ ਪੁਰਖ)।
7. ਧੂਪ ਦੇਵੇ, ਜਾਂ ਧੋਵੇ।
8. ਮੰਦਾ ਹਠ।
9. ਅਵਧੂਤ, ਸਾਧੂ।
10. ਕਲਿਆਣ ਰੂਪ।
11. ਦਸਵਾਂ ਦੁਆਰ।
12. ਇਕ-ਰਸ।
13. ਲਿਵ ਰੂਪ ਡੋਰੀ।
14. ਆਸੁਰੀ ਸੰਪਦਾ।

ਮਨ ਬੰਧੁ ਪਉਣੈ ਬੰਧ ਰਾਖੈ ਬੰਧੁ॥ ਲਹੈ ਤ੍ਰਿਬੇਨੀ[1] ਤ੍ਰਿਕੁਟੀ ਸੰਧਿ[2]॥
ਆਪੁਣੈ ਵਸਗਤ ਰਾਖੈ ਦੂਤਾ॥ ਨਾਨਕ ਕਹੈ ਸੋਈ ਅਉਧੂਤਾ॥ ੧੫॥

ਫੇਰੁ ਚਰਪਟੁ ਬੋਲਿਆ :

ਸੋ ਪਾਖੰਡੀ ਜਿ ਕਾਇਆ ਪਖਾਲੈ[3]॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਲੈ॥
ਸੁਪਨੇ ਬਿੰਦ ਨ ਦੇਈ ਝਰਣਾ॥ ਤਿਸ ਪਾਖੰਡੀ ਜਰਾ ਨ ਮਰਣਾ॥
ਬੋਲੈ ਚਰਪਟੁ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥ ੧੬॥

ਸ੍ਰੀ ਗੁਰੂ ਜੀ ਜਬਾਬੁ ਦਿਤਾ :

*ਆਸਣੁ ਸਹਜੁ ਨਿਰਾਲਮ[4] ਰਹੈ॥ ਪੰਚ ਤਤੁ ਕਾ ਨਿਗ੍ਰਹੁ[5] ਗਹੈ॥
ਥੋੜੀ ਨਿੰਦ੍ਰਾ ਅਲਪ ਅਹਾਰੀ॥ ਸਾਧੂ ਕਾ ਪਿੰਡ ਸਦਾ ਬੀਚਾਰੀ॥
ਜਪੁ ਤਪੁ ਸੰਜਮੁ ਸੁਰਤੁ ਬਿਚਖਣ॥ ਨਾਨਕ ਕਹੈ ਜੋਗੁ ਕੇ ਲਖਣ॥ ੧੬॥
ਜਾ ਬੋਲੈ ਤਾਂ ਬ੍ਰਹਮ ਗਿਆਨੀ॥ ਅਹਿਨਿਸ ਜਾਗੈ ਰਹੈ ਧਿਆਨੀ॥
ਸੁੰਨ ਮੰਡਲ ਮੈ ਡੋਰੀ ਧਰੈ॥ ਗੁਰ ਪ੍ਰਸਾਦਿ ਕਬਹੂ ਨਾ ਮਰੈ॥
ਇਤੁ ਬਿਧਿ ਕੀਜੈ ਗੁਰ ਕੀ ਸੇਵਾ॥ ਤਾ ਕਉ ਬੰਦੈ ਸਗਲੇ ਦੇਵਾ॥
ਜਿਹਬਾ ਸੁਆਦ ਨ ਦੇਈ ਚਖਣ॥ ਨਾਨਕ ਕਹੈ ਜੋਗੁ ਕੇ ਲਖਣੁ॥ ੧੭॥
ਤਾਮਸੁ[6] ਤ੍ਰਿਸਨਾ ਲੋਭੁ ਨਿਵਾਰੈ॥ ਪੰਚ ਅਗਨ[7] ਘਟ ਭੀਤਰਿ[8] ਜਾਰੈ॥
ਅਹਿ ਨਿਸ ਰਹੈ ਗਡੀਰੁ[9] ਚੜਾਇ॥ ਸਹਜ ਪਲਟੈ ਦੁਰਮਤੁ ਜਾਇ॥
ਸਾਧੁ ਨਿਵਾਜੈ ਬੰਧੈ ਚੋਰੁ॥ ਗੁਰ ਬਿਨ ਮੰਤ ਨ ਜਪੀਐ ਹੋਰੁ॥
ਜਮੁ ਜਾਗਾਤੁ ਨ ਲਾਗੈ ਤੋਰਾ॥
ਉਤਮੁ ਭਲੇ ਤਿਨਾ ਕੇ ਲਖਣੁ॥ ਨਾਨਕ ਕਹੈ ਜੋਗੁ ਕੇ ਲਖਣੁ॥ ੧੮॥
ਪੰਚ ਇੰਦ੍ਰੀ ਜੇ ਨਿਗ੍ਰਹੁ ਕਰ ਰਾਖੈ॥ ਜਿਹਬਾ ਮੁਖੋ ਅਸਤੁ ਨ ਭਾਖੈ॥
ਕੋਟ ਕੋਟੰਤਰੁ ਤਤੁ ਕਾ ਬੇਤਾ॥ ਸੁੰਨ ਮੰਡਲ[10] ਮੈ ਰਾਖੈ ਚੇਤਾ॥
ਸਚੁ ਪਿਆਲਾ ਗਗਨੰਤਰੁ ਸਰੁ[11] ਭਰੈ॥ ਜਾਇ ਤ੍ਰਿਬੇਣੀ ਮਜਨ ਕਰੈ॥
ਪੰਜੁ ਸਤੁ ਨਉ[12] ਲਗਾ ਰਖਣ॥ ਨਾਨਕ ਕਹੈ ਜੋਗੁ ਕੇ ਲਖਣੁ॥ ੧੯॥
ਪੂਰਬ ਚੜ੍ਹ ਪਛਮ ਕੰਉ ਆਵੈ॥ ਰਵ ਸਸੁ[13] ਦੋਊ ਇਕਤ੍ਰ ਮਿਲਾਵੈ॥

---

1. ਗੰਗਾ, ਜਮੁਨਾ ਤੇ ਸਰਸ੍ਵਤੀ ਦਾ ਸੰਗਮ।
2. ਭੌਹਾਂ ਦਾ ਵਿਚਕਾਰਲਾ ਭਾਗ, ਜਿੱਥੇ ਜੋਗੀ ਧਿਆਨ ਲਗਾਉਂਦੇ ਹਨ।
3. ਪ੍ਰਖਾਲਨ ਕਰੇ, ਧੋਵੇ।
4. ਦੁਨੀਆ (ਆਲਮ) ਤੋਂ ਅਲੱਗ।
5. ਰੋਕਣਾ, ਵੱਸ ਕਰਨਾ।
6. ਤਾਮਸੀ (ਤਮੋਗੁਣੀ) ਸੁਭਾਉ।
7. ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਫੂਕਣ ਲਈ ਜਤ, ਸ਼ਾਂਤਿ, ਸਬਰ, ਮਮਤਾ ਦਾ ਤਿਆਗ ਅਤੇ ਨਿਮ੍ਰਤਾ ਰੂਪ ਪੰਜ ਅਗਨੀਆਂ।
8. ਹਿਰਦੇ ਵਿਚ।
9. ਗਾਂਡੀਵ ਧਨੁਖ।
10. ਦਸਮ ਦੁਆਰ।
11. ਦਸਮ ਦੁਆਰ ਦੇ ਸਹਿਜ ਸਮਾਧੀ ਰੂਪ ਸਰੋਵਰ ਵਿਚ।
12. ਯੋਗ ਮਤ ਅਨੁਸਾਰ ਪੰਜ ਸ੍ਵਾਸ, ਸਤ ਸ੍ਵਾਸ ਅਤੇ ਨੌਂ ਸ੍ਵਾਸ।
13. ਇੜਾ ਅਤੇ ਪਿੰਗਲਾ (ਸੱਜਾ ਤੇ ਖੱਬਾ) ਸ੍ਵਰ।

* ਰਤਨ ਮਾਲਾ ਵਿਚੋਂ ਹੈ, ਗੁਰਬਾਣੀ ਨਹੀਂ।

ਅਉਹਾਟੁ ਪਟਣੁ ਕੀ ਚੀਨੈ ਬਾਟੁ॥ ਤਾਂ ਫਿਰ ਬੂਝੈ ਅਉਘਟ ਘਾਟੁ॥
ਨਉ ਖੰਡ ਫਿਰੈ ਪੂਰਬ ਪਛਮ ਉਤਰ ਦਖਣ॥ ਨਾਨਕ ਕਹੈ ਜੋਗੁ ਕੇ ਲਖਣ॥ ੨੦॥
ਇਹ ਤਨ ਭਾਂਡਾ ਸੁਰਤੁ ਹੈ ਦੁਧੁ॥ ਪਾਈਐ ਸਚੁ ਸਮਾਇਣ[1] ਸੁਧੁ॥
ਜਗਤ ਜਤਨ ਕਰ ਸਹਜ ਜਮਾਵੈ॥ ਜੁਗਤ ਵਿਹੂਣਾ ਵਿਤਲ[2] ਜਾਵੈ॥
ਗਿਆਨ ਮਧਾਣਾ ਨੇਤ੍ਰਾ[3] ਪਾਇ॥ ਇਤੁ ਬਿਧਿ ਜਪੀਐ ਕੇਵਲੁ ਨਾਉ॥
ਰੋਲ ਵਿਰੋਲੁ[4] ਕਢੀਐ ਮਖਣੁ॥ ਨਾਨਕ ਕਹੈ ਜੋਗੁ ਕੇ ਲਖਣੁ॥ ੨੧॥

ਫੇਰੁ ਭਰਥਰੀ ਬੋਲਿਆ ਬੈਰਾਗੁ ਕਾ ਮਾਰਗ :

ਸੋ ਬੈਰਾਗੀ ਜੋ ਉਲਟੈ ਬ੍ਰਹਮੁ॥ ਗਗਨ ਮੰਡਲੁ ਮੈ ਰੋਕੈ ਥੰਮੁ॥
ਅਹਿ ਨਿਸਿ ਅੰਤਰੁ ਰਹੈ ਧਿਆਨੁ॥ ਤੇ ਬੈਰਾਗੀ ਸਤਿ ਸਮਾਨੁ॥
ਬੋਲੈ ਭਰਥਰਿ ਸਤਿ ਸਰੂਪੁ॥ ਪਰਮ ਤੱਤ ਮੈ ਰੇਖ ਨਾ ਰੂਪੁ॥ ੧॥

ਸ੍ਰੀ ਗੁਰੂ ਜੀ ਜਬਾਬੁ ਦਿਤਾ :

ਸੋ ਬੈਰਾਗੀ ਜੋ ਬੈ[5] ਮੈ ਆਵੈ॥ ਸਿਵ ਕੇ ਆਗੈ ਸਕਤਿ ਨਿਵਾਵੈ॥
ਸਿਵ ਸਕਤੀ ਕਾ ਕਰਮੁ ਕਰੈ॥ ਅਜਰੁ ਵਸਤੁ ਅਗੋਚਰੁ ਜਰੈ॥
ਐਸਾ ਅਉਖਦੁ ਖਾਹਿ ਗਵਾਰਾ॥ ਜਿਤ ਖਾਧੇ ਤੇਰੇ ਮਿਟੈ ਬਿਕਾਰਾ॥
ਜਿਸ ਤਾਮਸ ਤਿਸਨਾ ਹਉਮੈ ਤਿਆਗੀ॥ ਨਾਨਕ ਕਹੈ ਸੋਈ ਬੈਰਾਗੀ॥ ੨੨॥
ਪਰਚੈ ਕੈ ਘਰੁ ਕਰੈ ਨਿਵਾਸੁ॥ ਅਰਚੈ ਕੈ ਘਰ ਰਹੈ ਉਦਾਸੁ॥
ਉਦਰੁ ਕੈ ਸਬਦੁ ਬਿਲਾਈ[6] ਭਾਗੀ॥ ਨਾਨਕ ਕਹੈ ਸੋਈ ਬੈਰਾਗੀ॥ ੨੩॥
ਸੋ ਬੈਰਾਗੀ ਜੋ ਸੰਤੋਖੁ ਮੈ ਆਵੈ॥ ਉਲਟੈ ਪਉਣ ਸਮਾਧ ਸਮਾਵੈ॥
ਪੰਚ ਚੋਰ[7] ਕਉ ਵਸਿਗਤਿ[8] ਕਰੈ॥ ਸੋ ਬੈਰਾਗੀ ਸਿਵਪੁਰੀ[9] ਚੜੈ॥
ਅਉਰੁ ਤਿਆਗ ਏਕ ਲਿਵਿ ਲਾਗੀ॥ ਨਾਨਕ ਕਹੈ ਸੋਈ ਬੈਰਾਗੀ॥ ੨੪॥
ਸੋ ਬੈਰਾਗੀ ਜੋ ਰਾਗੁ[10] ਮੈ ਆਵੈ॥ ਸਾਸਿ ਸਾਸਿ ਹਰਿ ਨਾਮੁ ਧਿਆਵੈ॥
ਸਹਜੇ ਆਸਣ ਜੋ ਕਰੈ ਚੇਤਾ॥ ਸੋ ਬੈਰਾਗੀ ਤਤੁ ਕਾ ਬੇਤਾ[11]॥
ਨੀਦ ਨਿਵਾਰੈ ਸੁੰਨ[12] ਮੈ ਜਾਗੀ॥ ਨਾਨਕ ਕਹੈ ਸੋਈ ਬੈਰਾਗੀ॥ ੨੫॥

---

1. ਜਾਗ ਲਾਉਣਾ ਦੁੱਧ ਨੂੰ।
2. ਬਿਤਲ (ਪਾਤਾਲ) ਜਾਣਾ, ਅਥਵਾ ਨਿੱਘਰ ਜਾਣਾ।
3. ਨੇਤੀ, ਦੁੱਧ ਰਿੜਕਣ ਲਈ ਮਧਾਣੀ ਨੂੰ ਪਾਈ ਹੋਈ ਰੱਸੀ।
4. ਡੋਲ ਕੇ।
5. ਵਯਯ, ਖ਼ਰਚ, ਭਾਵ—ਤਯਾਗ।
6. ਤ੍ਰਿਸ਼ਨਾ ਰੂਪ ਬਿੱਲੀ।
7. ਕਾਮ, ਕ੍ਰੋਧ ਆਦਿ।
8. ਕਾਬੂ ਵਿਚ।
9. ਕਲਿਆਣ ਰੂਪ ਅਵਸਥਾ ਵਿਚ।
10. ਪ੍ਰੇਮ ਭਾਵ, ਪ੍ਰੇਮ ਭਗਤੀ।
11. ਤਤ੍ਵ ਵਸਤੂ ਦਾ ਜਾਣਨ ਵਾਲਾ, ਬ੍ਰਹਮ ਗਿਆਨੀ।
12. ਸਹਿਜ ਸਮਾਧੀ ਦੀ ਅਵਸਥਾ।

ਸੋ ਬੈਰਾਗੀ ਜੋ ਮਾਰੈ ਬਿੰਦੁ॥ ਗੁਰ ਪ੍ਰਸਾਦੀ ਪਾਵੈ ਬ੍ਰਹਮੰਡੁ॥
ਸੁੰਨ ਗਿਆਨ ਰਹੈ ਆਖੰਡ॥ ਨਉ ਦਰਵਾਜੈ[1] ਰਾਖੈ ਬੰਧੁ॥
ਦਸਵੈ[2] ਖੇਲੈ ਅਨਹਦੁ ਕੰਦੁ॥ ਦਸਵੈ ਉਪਜੈ ਹੋਵੈ ਬਿਸਾਸੁ[3]॥
ਦਸਵੈ ਪਰਮ ਪੁਰਖੁ[4] ਕਾ ਵਾਸੁ॥
ਦਸਵੈ ਪਰਮ ਪੁਰਖੁ ਕਉ ਭੇਦੈ॥ ਸੋ ਬੈਰਾਗੀ ਕਾਲ ਕੰਉ ਛੇਦੈ॥
ਐਸੀ ਬਿਧਿ ਜੋ ਕਰੈ ਬੈਰਾਗੁ॥ ਨਾਨਕੁ ਆਵੈ ਨਿਰਮਲੁ ਸੁਆਦੁ॥ ੨੬॥
ਸੋ ਬੈਰਾਗੀ ਜੋ ਰਹੈ ਨਿਰਬਾਣੁ॥ ਦੁਆਦਸ[5] ਪੀਵੈ ਮਨ ਮਸਤਾਨ॥
ਗਗਨ[6] ਸਰੋਵਰ ਅਨਹਦ ਤਾਲ॥ ਚਮਕੈ ਦਾਮਨੀ ਨਿਰਮਲ ਝਾਲ॥
ਬਰਸੈ ਅੰਮ੍ਰਿਤੁ ਭੀਜੈ ਸੰਤੁ॥ ਨਾਨਕ ਸੋ ਬੈਰਾਗੀ ਗੁਰ ਕੇ ਮੰਤੁ॥ ੨੭॥

ਫੇਰ ਹੋਰੁ ਸ੍ਰੀ ਗੁਰੂ ਜੀ ਜਬਾਬੁ ਦਿਤਾ :

ਜਿਨਿ ਮਾਇਆ ਜਗ ਮੋਹਿਆ, ਬ੍ਰਹਮਾ ਬਿਸਨੁ ਮਹੇਸੁ॥
ਬ੍ਰਹਮਾਦਿਕ ਇੰਦ੍ਰਾਦਿਕਾ, ਸਿਧ ਸਾਧਕ ਮੁਨ ਏਸ॥
ਜਤੀ ਸਤੀ ਭਵ ਭਵ ਭੇਖ ਕਰਸੀ, ਮੋਹੀ ਮੋਹਨ ਹਾਰੁ॥
ਇੰਦ੍ਰ ਇੰਦ੍ਰਾਦਿਕ ਜੁਗੋ ਜੁਗ, ਹਉਮੈ ਚਿੰਤਾ ਧਾਰ॥
ਦੇਵੀ ਦੇਉ ਸਵਾਇਆ, ਸਿਧ ਸਾਧਕ ਮੁਨ ਧਿਆਨੁ॥
ਨਾਨਕ ਕਾਲ ਜਾਲ ਬਸਿ ਆਹਿ ਤੇ, ਹੁਕਮਿ ਸਚੈ ਨੀਸਾਨੁ॥ ੧॥
ਸਾਸਤ੍ਰ ਬੇਦੁ ਕਤੇਬੁ ਸੁਨਿ, ਨਰਕ ਸੁਰਗੁ ਤੇ ਜਾਹਿ॥
ਮਾਇਆ ਮੋਹੇ ਗੁਰ ਸਬਦੁ ਬਿਨੁ, ਮਨਮੁਖ ਭਰਮ ਭੁਲਾਹਿ॥
ਸੁਰਗ ਮਿਰਤ ਸਭੁ ਮੋਹਿਆ, ਸਪਤ ਲੋਕੁ ਪਾਤਾਲੁ॥
ਆਕਾਸੀ ਬੈਕੁੰਠ ਲੋਕੁ, ਸੇ ਮੋਹੇ ਮਾਇਆ ਜਾਲੁ॥
ਜੋ ਸਰਨ ਪਰੇ ਜਗਦੀਸ ਕੀ, ਸੰਤ ਜਨਾ ਪਗ ਰੈਨ॥
ਨਾਨਕ ਸੋ ਦਰਸਨੁ ਪਾਇਸੀ, ਅਬਿਨਾਸੀ ਸੁਖ ਸੈਨ॥ ੨॥
ਗੁਰ ਜਤ ਸਤ ਸਿਵਰਉ ਮੁਕਤ ਸਰੋਵਰ, ਜਪੁ ਤਪੁ ਸਹਜ ਧਿਆਨੁ॥
ਸੁਖ ਸਰੋਵਰ ਮੁਕਤ ਪਦ ਦਾਤਾ, ਘਟਿ ਘਟਿ ਸੋ ਪਿਰ ਦਾਨੁ॥
ਯਹ ਸੁਚ ਸੰਜਮੁ ਗੁਰ ਗਿਆਨ ਪਦਾਰਥੁ, ਹਰਿ ਅੰਤਰੁ ਭਗਤੁ ਖਜਾਨੁ॥
ਮਿਥਿਆ ਲੋਭ ਭਏ ਮਨ ਸੂਚਾ, ਸਹਿਜਿ ਭਾਇ ਮਨੁ ਮਾਨੁ॥
ਮੁਕਤ ਸਰੋਵਰੁ ਭਾਇ ਸੁ ਮੁਕਤਾ, ਨਾ ਉਸੁ ਖਸਮੁ ਨਿ ਕਾਲਾ॥
ਨਾਉ ਸੁਨ ਦਾਤਾ ਗਰਭ ਅਗਨ ਪ੍ਰਭ, ਪਾਇਆ ਦੀਨ ਦਇਆਲਾ॥ ੩॥
ਤ੍ਰਿਭਵਣ ਮੈ ਘੂਲੈ ਅਮਰੁ ਪਦੁ ਡੰਡਾ॥ ਅਲਖ ਘਰ ਆਸਣ ਤ੍ਰਿਸਨਾ ਭਉ ਖੰਡਾ॥
ਸੋ ਅਕਾਲੁ ਪਾਵਹਿ ਸਤਿਗੁਰ ਕੀ ਸੇਵਾ॥ ਜਾ ਕੰਉ ਬੰਦੈ[7] ਦੇਵੀ ਦੇਵਾ॥

1. ਨੌਂ ਗੋਲਕਾਂ, ਵਿਸ਼ੇ-ਵਿਕਾਰਾਂ ਦੇ ਨੌਂ ਰਸਤੇ : ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਮੁੱਖ ਗੁਦਾ ਤੇ ਲਿੰਗ।
2. ਦਸਮ ਦੁਆਰ, ਸਹਿਜ ਸਮਾਧਿ ਦੀ ਅਵਸਥਾ ਵਿਚ।
3. ਵਿਸ਼੍ਵਾਸ, ਭਰੋਸਾ।
4. ਪਰਮਾਤਮਾ।
5. ਦੁਆਦਸ ਦਲ ਕਮਲ-ਚਕ੍ਰ ਵਿਚ ਧਿਆਨ ਲਾ ਕੇ ਨਾਮ ਰਸ ਮਾਣੇ।
6. ਗਗਨ ਮੰਡਲ, ਦਸਮ ਦੁਆਰ।
7. ਬੰਦਨਾ ਕਰਦੇ ਹਨ।

ਜਿਹਬਾ ਅਨਰਸੁ ਸੁਆਦੁ ਬਿਚਖਣੁ ॥ ਨਾਨਕ ਸਹਿਜੁ ਬੈਰਾਗ ਕੇ ਲਖਣੁ ॥ ੪ ॥
ਬਿਮਲਾ ਨਦੀ ਉਲਟੀ ਤਰੈ ॥ ਉਲਟੀ ਪਲਟ ਸਧੀਰੀ[1] ਕਰੈ ॥
ਸੀਧਾਂ ਕਮਲੁ ਪੂਰਨੁ ਤਿਹਿ ਪਉਨੁ ॥ ਇਉ ਨਿਵਾਰੈ ਆਵਾਗਉਨੁ[2] ॥
ਮਨੁ ਪਵਨੇ ਕਉ ਸਬਦੁ ਲੇ ਬੰਧੁ ॥ ਨਾਨਕ ਇਉ ਛੂਟੈ ਜਮੁ ਕਾ ਫੰਧੁ ॥ ੫ ॥
ਸੋ ਅਬਿਨਾਸੀ ਆਪੇ ਆਪੁ ॥ ਕਾਲ ਬਿਕਾਲ ਕਉ ਮਾਰੈ ਚਾਪੁ ॥
ਪਰ ਘਰ ਜਾਇ ਨ ਸੁਨੀਐ ਕਥਾ ॥ ਗ੍ਰਿਹ ਆਦਿ ਪੁਰਖੁ ਸਤਿਗੁਰ ਕੀ ਨਥਾ ॥
ਸਤਿਗੁਰ ਕੀ ਸਿਖਿਆ ਸੁਨ ਰੇ ਪੂਤਾ ॥ ਨਾਨਕ ਜੁਗ ਜੁਗ ਸਤਿਗੁਰ ਅਉਧੂਤਾ ॥ ੬ ॥
ਅੰਤਰਜਾਮੀ ਮਿਲੈ ਸੁਹੇਲਾ ॥ ਜਾਗ੍ਰਿਤੁ ਅਵਸਥਾ ਮਨੁ ਮਾਰ ਅਕੇਲਾ ॥
ਖਿਮਾ ਸਰ ਭਰਿਆ ਮਾਨਕ ਮੋਤੀ ॥ ਅਮਰ ਪੁਰ ਚੜ ਕੈ ਜਿਨ ਮਾਲੁ ਪਰੋਤੀ ॥
ਰੋਗੁ ਵਿਜੋਗੁ ਸੋਗੁ ਪਰਜਾਲੇ ॥ ਆਪ ਪਛਾਤਾ ਗਤ ਮਿਤ ਨਾਲੇ ॥
ਐਸਾ ਅਲਖ ਅਪਾਰ ਨਿਰਾਲਾ ॥ ਨਾਨਕ ਦੀਨਾ ਨਾਥ ਪ੍ਰਿਤਪਾਲ ਸਮਾਲਾ ॥ ੭ ॥ ੧ ॥

ਤਾਂ ਭਰਥਰੀ ਕਹਿਆ, 'ਨਾਨਕ! ਤੂ ਜੋਗੀ ਹੋਹੁ, ਜੁਗੁ ਜੁਗੁ ਜੀਉਦਾ ਰਹੈ।'
ਸ੍ਰੀ ਗੁਰੂ ਜੀ ਬਚਨੁ ਕੀਤਾ, 'ਜੋਗ ਕਾ ਕਉਨੁ ਰੂਪੁ ਹੈ?
ਭਰਥਰੀ ਕਹਿਆ,

'ਜੋਗ ਕਾ ਰੂਪੁ-ਮਾਤ੍ਰਾ ਖਿੰਥਾ ਝੋਲੀ ਡੰਡਾ ॥
ਸਿੰਙੀ ਨਾਦ ਵਾਜੈ ਬ੍ਰਹਮੰਡਾ ॥ ੨ ॥

ਸ੍ਰੀ ਗੁਰੂ ਜੀ ਰਾਗੁ ਆਸਾ ਮੈ ਸਬਦੁ ਕਹਿਆ :

ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ, ਖਿੰਥਾ ਖਿਮਾ ਹਢਾਵਉ ॥
ਜੋ ਕਿਛੁ ਕਰੈ ਭਲਾ ਕਰਿ ਮਾਨਉ, ਸਹਜ ਜੋਗ ਨਿਧਿ ਪਾਵਉ ॥ ੧ ॥
ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ, ਪਰਮ ਤੰਤ ਮਹਿ ਜੋਗੰ ॥
ਅੰਮ੍ਰਿਤੁ ਨਾਮੁ ਨਿਰੰਜਨੁ ਪਾਇਆ, ਗਿਆਨ ਕਾਇਆ ਰਸ ਭੋਗੰ ॥ ੧ ॥ ਰਹਾਉ ॥
ਸਿਵ[3] ਨਗਰੀ ਮਹਿ ਆਸਣਿ ਬੈਸਉ, ਕਲਪ ਤਿਆਗੀ ਬਾਦੰ ॥
ਸਿੰਙੀ ਸਬਦੁ ਸਦਾ ਧੁਨਿ ਸੋਹੈ, ਅਹਿਨਿਸਿ ਪੂਰੈ ਨਾਦੰ ॥ ੨ ॥
ਪਤੁ ਵੀਚਾਰੁ ਗਿਆਨ ਮਤਿ ਡੰਡਾ, ਵਰਤਮਾਨ ਬਿਭੂਤੰ ॥
ਹਰਿ ਕੀਰਤਿ ਰਹਰਾਸਿ ਹਮਾਰੀ, ਗੁਰਮੁਖਿ ਪੰਥੁ ਅਤੀਤੰ ॥ ੩ ॥
ਸਗਲੀ ਜੋਤਿ ਹਮਾਰੀ ਸੰਮਿਆ[4] ਨਾਨਾ ਵਰਨ ਅਨੇਕੰ ॥
ਕਹੁ ਨਾਨਕ ਸੁਣਿ ਭਰਥਰਿ ਜੋਗੀ, ਪਾਰਬ੍ਰਹਮ ਲਿਵ ਏਕੰ ॥ ੪ ॥ ੩ ॥

ਸਿਧਾ ਕਹਿਆ, 'ਨਾਨਕ! ਤੂੰ ਅਚਲ[5] ਚਲੁ, ਦਰਸਨੁ ਦੇਖ, ਉਥੈ ਸਿਧਾ ਦਾ ਮੇਲ ਹੈ।' ਸ੍ਰੀ ਗੁਰੂ ਜੀ ਬਚਨੁ ਕੀਤਾ, 'ਅਚਲੁ ਇਥਉ ਕਿਤਨਿਆ ਦਿਨਾ ਦੀ ਬਾਟੁ ਹੈ ਜੀ?' ਸਿਧਾ ਕਹਿਆ, 'ਐਥਉ ਤਿਨਿ ਦਿਨਾ ਦੀ ਬਾਟੁ ਹੈ। ਪਰ ਹਮਾਰੀ ਪਉਣ ਕੀ ਚਾਲੁ ਹੈ।' ਜਾ ਸਿਵਰਾਤ੍ਰੀ[6] ਆਈ ਤਾਂ ਗੁਰੂ ਜੀ ਕਹਿਆ, 'ਤੁਸੀ ਅਗੈ ਚਲਉ,

1. ਸਿੱਧੀ।
2. ਜਨਮ-ਮਰਨ।
3. ਕਲਿਆਣ ਰੂਪ।
4. ਬੈਰਾਗਨ, ਆਧਾਰ, ਟੇਕ।
5. ਅਚਲ ਵਟਾਲਾ (ਜ਼ਿਲ੍ਹਾ ਗੁਰਦਾਸਪੁਰ), ਜਿੱਥੇ ਕਿ ਮਹਾਂਦੇਵ ਦਾ ਸਥਾਨ ਹੈ।
6. ਸ਼ਿਵ ਜੀ ਦੀ ਰਾਤ, ਫੱਗਣ ਵਦੀ ੧੪।

ਅਸੀ ਪਿਛੈ ਤੇ ਆਵਾਗੇ।' ਉਥੋ ਸਿਧ ਚਲੇ, ਸ੍ਰੀ ਗੁਰੂ ਜੀ ਭੀ ਚਲੇ, ਮਨਸਾ ਕੀ ਚਾਲ, ਇਕ ਪਲ ਮੈ ਅਚਲ ਜਾਇ ਬੈਠੇ, ਬੇਰ ਕੈ ਤਲੇ। ਪਿਛਉ ਸਿਧ ਭੀ ਆਏ। ਜਾ ਦੇਖਨ ਤਾ ਗੁਰੂ ਨਾਨਕ ਜੀ ਅਗੈ ਹੀ ਬੈਠਾ। ਸਿਧਾ ਪੁਛਿਆ, 'ਨਾਨਕ ਇਥੈ ਕਦ ਕਾ ਬੈਠਾ ਹੈ?' ਅਗੈ ਜੋ ਸਿਧਿ ਬੈਠੇ ਥੇ ਤਿਨਾ ਕਹਿਆ, 'ਅਜੁ ਇਸ ਨੂੰ ਤਿਨਿ ਦਿਨਿ ਹੋਏ ਹੈ, ਆਇਆ ਹੈ।' ਤਾ ਸਿਧ ਹੈਰਾਨੁ ਹੋਇ ਰਹੈ।

ਅਗੈ ਭਗਤੀਏ[1] ਭਗਤ ਕਰਦੇ ਥੇ। ਉਨਾ ਦਾ ਲੋਟਾ ਕਿਨੈ ਉਠਾਇ ਲੀਤਾ ਥਾ। ਭਗਤੀਏ ਕਹਣ ਲਗੇ, 'ਐਥੈ ਅਸਾਡਾ ਲੋਟਾ ਥਾ।' ਸ੍ਰੀ ਗੁਰੂ ਜੀ ਕੇ ਮੁਖਹੁ ਨਿਕਲਿ ਗਇਆ, 'ਤੁਸੀ ਸਿਧਿ ਏਵੈ ਅਖਾਉਦੇ ਹੋ, ਲੋਟਾ ਭੀ ਨਾਹੀ ਬੁਝ ਸਿਕਦੇ?' ਫੇਰੁ ਸਿਧੀ ਕਹਿਆ, 'ਅਸੀਂ ਤਾ ਨਾਹੀ ਬੁਝ ਸਿਕਦੇ ਤੁਸੀ ਨਾਨਕ ਪੰਥੀ ਹੋ ਤੁਸੀ ਬੁਝੋ।' ਸ੍ਰੀ ਗੁਰੂ ਜੀ ਦਾ ਸਿਖੁ, ਸ੍ਰੀ ਗੁਰੂ ਜੀ ਦੇ ਮੂਹੁ ਬਲੁ ਡਿਠਾ। ਸ੍ਰੀ ਗੁਰੂ ਜੀ ਕਹਿਆ, 'ਬਚਾ ਲਧਿ[2] ਦੇਹੁ ਇਨਾ ਦਾ ਲੋਟਾ।' ਉਹੁ ਜੋ ਪਇਆ, ਜਿਥੈ ਉਨੁ ਧਰਾਇਆ ਥਾ, ਤਿਥਉ ਗੁਪਤ ਸਿਖ ਤੇ ਅਣਾਇ ਦਿਤਾ। ਸਿਧ ਹੈਰਾਨ ਹੋਇ ਰਹੇ।

ਫੇਰੁ ਪਿਆਲੇ[3] ਕਾ ਵਖਤੁ ਹੋਇਆ, ਸੁਰਾਹੀ[4] ਫਿਰੀ। ਸ੍ਰੀ ਗੁਰੂ ਜੀ ਪਾਸੁ ਭੀ ਲੇ ਆਏ। ਸ੍ਰੀ ਗੁਰੂ ਜੀ ਪੁਛਿਆ, 'ਏਹੁ ਕਿਆ ਹੈ?' ਸਿਧਾ ਕਹਿਆ, 'ਏਹੁ ਪਿਆਲਾ ਹੈ ਸਿਧਾ ਕਾ, ਤੂ ਭੀ ਪੀਉ।' ਸ੍ਰੀ ਗੁਰੂ ਜੀ ਪੁਛਿਆ, 'ਇਸੁ ਵਿਚਿ ਕਿਆ ਪਾਇਆ ਹੈ?' ਸਿਧਾ ਕਹਿਆ, 'ਇਸ ਵਿਚ ਗੁੜ ਸਕੁ ਅਰੁ ਧਾਵੇ ਕੇ ਫੁਲੁ।' ਸ੍ਰੀ ਗੁਰੂ ਜੀ ਸਬਦੁ ਕੀਤਾ ਰਾਗੁ ਆਸਾ ਵਿਚਿ :

**ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ, ਕਰਿ ਕਰਣੀ ਕਸੁ ਪਾਈਐ॥**
**ਭਾਠੀ ਭਵਨੁ ਪ੍ਰੇਮ ਕਾ ਪੋਚਾ, ਇਤੁ ਰਸਿ ਅਮਿਉ[5] ਚੁਆਈਐ॥ ੧॥**
**ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ॥**
**ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ, ਸਬਦੁ ਅਨਾਹਦ ਗਹਿਆ॥ ੧॥ ਰਹਾਉ॥**
**ਪੂਰਾ ਸਾਚੁ ਪਿਆਲਾ ਸਹਜੇ, ਤਿਸਹਿ ਪੀਆਏ ਜਾ ਕਉ ਨਦਰਿ ਕਰੇ॥**
**ਅੰਮ੍ਰਿਤ ਕਾ ਵਾਪਾਰੀ ਹੋਵੈ, ਕਿਆ ਮਦਿ ਛੂਛੈ[6] ਭਾਉ ਧਰੇ॥ ੨॥**
**ਗੁਰ ਕੀ ਸਾਖੀ ਅੰਮ੍ਰਿਤ ਬਾਣੀ, ਪੀਵਤ ਹੀ ਪਰਵਾਣੁ ਭਇਆ॥**
**ਦਰ ਦਰਸਨ ਕਾ ਪ੍ਰੀਤਮੁ ਹੋਵੈ, ਮੁਕਤਿ ਬੈਕੁੰਠੈ ਕਰੈ ਕਿਆ॥ ੩॥**
**ਸਿਫਤੀ ਰਤਾ ਸਦ ਬੈਰਾਗੀ, ਜੂਐ ਜਨਮੁ ਨ ਹਾਰੈ॥**
**ਕਹੁ ਨਾਨਕ ਸੁਣਿ ਭਰਥਰਿ ਜੋਗੀ, ਖੀਵਾ[7] ਅੰਮ੍ਰਿਤ ਧਾਰੈ॥ ੪॥ ੧॥**

ਸਿਧੀ ਆਦੇਸੁ ਆਦੇਸੁ ਕੀਤਾ। ਸ੍ਰੀ ਗੁਰੂ ਜੀ ਕਹਿਆ,'ਆਦ ਪੁਰਖੁ ਕਉ ਆਦੇਸੁ' ਲੋਟਾ ਲਧੇ[8] ਤੇ ਸਿਧ ਖਸਿਆਣੇ[9] ਹੋਏ। ਤਾਂ ਭੰਗਰ ਨਾਥ ਬੋਲਿਆ, 'ਨਾਨਕ ਘਿਉ ਸਾ ਪਰੁ ਫੁਲ ਸੜਿ ਗਇਆ, ਭਾਂਡਾ ਅਛਾ ਕਰ ਨ ਜਾਤਾ। ਪਘਾਰ ਕੈ ਸੰਜਮ ਨਿ ਜਾਤਾ। ਤਾਂ ਫੇਰੁ ਘਿਉ ਦਾ ਫੁਲੁ ਸੜ ਗਇਆ। ਜਾ ਸੰਜਮੁ ਕਰੈ ਤਾਂ ਘਿਉ ਸਉਰੈ। ਸੰਜਮੁ ਬਿਨਾ ਘਿਉ ਸੜੈ ਯਾ ਨਾ ਸੜੈ।' ਤਾਂ ਭੰਗਰ ਨਾਥੁ ਕਹਿਆ, 'ਜੇ ਨਿਕਾਲਿਆ ਚਾਹੈ ਤਾ ਘਿਉ

---

1. ਮੰਦਿਰਾਂ ਵਿਚ ਗਾਉਣ ਦਾ ਕੰਮ ਕਰਨ ਵਾਲੇ।
2. ਲੱਭ।
3. ਸ਼ਰਾਬ ਦੇ ਪਿਆਲੇ।
4. ਸ਼ਰਾਬ ਦਾ ਭਾਂਡਾ।
5. ਅੰਮ੍ਰਿਤ। ਸਿੱਧਾਂ ਦੀ ਸੰਕੇਤਾਵਲੀ ਦੇ ਅਨੁਸਾਰ ਅੰਮ੍ਰਿਤ ਸ਼ਰਾਬ ਦਾ ਨਾਂ ਹੈ ਜਿਸ ਕਰ ਕੇ ਗੁਰੂ ਸਾਹਿਬ ਨੇ ਵੀ ਏਥੇ ਅਮਿਉਂ ਜਾਂ ਅੰਮ੍ਰਿਤ ਸ਼ਬਦ ਹੀ ਵਰਤਿਆ ਹੈ।
6. ਫੋਕੇ।
7. ਮਸਤ।
8. ਲੱਭ ਪੈਣ ਤੇ।
9. ਗੁੱਸੇ ਵਿਚ ਆਏ।

ਕਿਤੁ ਸੰਜਮੁ ਨਿਕਾਲੈ?'

ਸ੍ਰੀ ਗੁਰੂ ਜੀ ਕਹਿਆ, 'ਮਥਣੇ ਕਉ ਮਧਾਨੀ ਚਾਹੀਐ। ਨੇਤ੍ਰੇ ਕੈ ਸਾਥਿ ਲਕੜੀ ਕੀ ਟਿਕੀ ਚਾਹੀਐ। ਮਥਣੇ ਹਾਰਾ ਮਾਨੁਖੁ ਚਾਹੀਐ। ਮਥੈ ਸੋ ਕਿਤੁ ਸੰਜਮੁ ਮਥੈ? ਏਹੁ ਮਨ ਈਟੀ* ਕੀ ਨਿਆਈ ਹਾਥ ਕਰੈ। ਨੇਤ੍ਰੀ ਨੀਦੁ ਨਿ ਆਵੈ। ਰਸਨਾ ਦਿਨ ਰਾਤ ਜਪਦੀ ਰਹੈ ਤਾ ਮਥੀਅਲ[1] ਇਤਿ ਬਿਧਿ ਅੰਮ੍ਰਿਤੁ ਪਾਵੈ। ਤਿਸਕਾ ਪ੍ਰਮਾਰਥ। ਈਟੀ ਕੀ ਨਿਆਈ ਇਸ ਮਨ ਕਉ ਪਕੜੁ ਰਾਖੈ। ਹਾਥੁ ਬੀਚਿ ਲਿਆਵੈ, ਭਟਕਣ ਨਾ ਦੇਵੈ। ਨੇਤ੍ਰੇ ਕੀ ਨਿਆਈ ਨੇਤ੍ਰ ਕਰੈ। ਇਨਾ ਨੇਤ੍ਰਾ ਮੈ ਨੀਦ ਆਉਣੁ ਨਾ ਦੇਵੈ। ਮਧਾਨੀ ਨਿਆਈ ਜਿਹਬਾ ਕਰੈ। ਮਟ ਕੀ ਨਿਆਈ ਮੁਖੁ ਕਰੈ ਜਿਹਬਾ ਮਧਾਨੀ ਕੀ ਨਿਆਈ ਦਿਨੁ ਰਾਤੁ ਫੇਰਦਾ ਰਹੈ। ਫੇਰੈ ਕਿਸ ਬਾਤ ਪਰੁ? ਰਾਮ ਨਾਮ ਦਿਨੁ ਰਾਤਿ ਕਰਦਾ ਰਹੈ। ਇਉ ਕਰੁ ਅੰਮ੍ਰਿਤੁ ਨਿਕਲੈ। ਜਿਤ ਸੰਜਮ ਦਹੀ ਤੇ ਮਖਣ ਨਿਕਲਦਾ ਹੈ ਇਸਤੇ ਭੀ ਅੰਮ੍ਰਿਤ ਨਿਕਲਦਾ ਹੈ। ਜਬ ਇਤਨੇ ਸੰਜਮੁ ਹੋਹਿ ਤਾ ਨਾਮੁ ਸਿਮਰਿਆ ਥਾਇ ਪਵੈ।[2]

ਤਾ ਜਾਇ ਕਰੁ ਇਸ ਨੋ ਨਾਮੁ ਅੰਮ੍ਰਿਤੁ ਪ੍ਰਾਪਤੁ ਹੋਵੈ ਨਾਤਰੁ[3] ਨਾ ਹੋਇ। ਜਾ ਸਿਮਰਨ ਕਰਨੁ ਬੈਠੇ ਤਾਂ ਮਨ ਕਉ ਕਿਸੀ ਅਉਰੁ ਬਾਤੁ ਮੈ ਜਾਣੁ ਨ ਦੇਵੈ। ਈਟੀ ਕੀ ਨਿਆਈ ਮਨੁ ਕਉ ਪਕੜੁ ਰਾਖੈ। ਨੇਤ੍ਰੀ ਨੀਦੁ ਨਿ ਆਵੈ। ਸਿਮਰਨ ਕਰਦੀ ਜਿਹਬਾ ਕਦੀ ਹਾਰੈ ਨਾਹੀ। ਰਾਮੁ ਰਾਮੁ ਦਿਨੁ ਰਾਤਿ ਕਰਦੀ ਰਹੈ ਤਾਂ ਜਾਇ ਕਰ ਪ੍ਰਾਣੀ ਅੰਮ੍ਰਿਤੁ ਕਉ ਪਾਵੈ। ਏ ਸੰਜਮੁ ਕਰੈ।

**ਮਨੁ ਸੰਪਟੁ ਜਿਤੁ ਸਤਿਸਰਿ ਨਾਵਣੁ, ਭਾਵਨੁ ਪਾਤੀ ਤ੍ਰਿਪਤਿ ਕਰੇ॥**
**ਪੂਜਾ ਪ੍ਰਾਣ ਸੇਵਕੁ ਜੇ ਸੇਵੇ, ਇਨ ਬਿਧਿ ਸਾਹਿਬੁ ਰਵਤੁ ਰਹੈ॥ ੩॥**

ਤਿਸੁ ਕਾ ਪ੍ਰਮਾਰਥੁ। ਏਹੁ ਜੋ ਮਾਨੁਖੁ ਪੂਜਾ ਸਾਲਗ੍ਰਾਮੁ ਲੀਆ, ਸੰਪਟੁ ਮੈ ਰਖਿਆ। ਅਵਰੁ ਨਵਾਇਆ, ਅਗੈ ਪਾਤੀ ਫੁਲ ਚੜਾਏ। ਇਸੁ ਸੇਵਾ ਤੇ ਠਾਕੁਰ ਕਉ ਪਾਇਆ ਚਾਹਿਦੇ ਹੈ। ਕਿਨ ਕੀ ਨਿਆਈ? ਕਹਦੇ ਹੈ ਉਨਾ ਨੇ ਭੀ ਪਾਇਆ ਹੈ, ਹਮ ਭੀ ਪਾਵੈਗੇ। ਉਨ ਤਾ ਇਕੁ ਦਿਨੁ ਮੈ ਪਾਇਆ ਥਾ। ਅਰੁ ਇਹੁ ਜੋ ਸੰਸਾਰੁ ਕੇ ਜੀਅ ਹੈ, ਏ ਜੋ ਜਗੁ ਮੈ ਜੀਉਣੁ ਨਾਹੀ ਪਾਉਦੇ ਉਇ ਸੰਜਮੁ ਨਾਹੀ ਜਾਣਦੇ। ਜਿਨਾ ਸੰਜਮਾ ਤੇ ਉਨਾ ਨੇ ਪਾਇਆ ਥਾ। ਉਇ ਸੰਜਮੁ ਕਉਣੁ ਹੈਨ ਏ ਸੰਜਮੁ ਹੈ ਜੀ ਪਾਉਣੇ ਕੇ।

**ਜਪਹੁ ਤ ਏਕੋ ਨਾਮਾ॥ ਅਵਰਿ ਨਿਰਾਫਲ[4] ਕਾਮਾ॥ ੧॥ ਰਹਾਉ॥**

ਤਿਸ ਕਾ ਪ੍ਰਮਾਰਥੁ। ਮਨ ਸੰਪਟੁ ਕਰੈ, ਤਿਸੁ ਮੈ ਠਾਕੁਰੁ ਰਖੈ। ਸਤਿ ਕੈ ਘਰ ਰਹੈ। ਸਚੁ ਬੋਲੈ ਸਤਿ ਕੇ ਘਰੁ ਮੈ ਇਸਨਾਨੁ ਕਰੈ। ਅਰੁ ਪਾਤੀ ਫੂਲੁ ਜੋ ਚੜਾਉਦੇ ਹੈ, ਪਾਤੀ ਕੀ ਠਉੜ ਭਾਉਨੀ ਭਲੀ ਕਰੈ। ਭਲੀ ਭਾਉਨੀ ਹੀ ਕੇ ਪਾਤ ਫੂਲੁ ਚੜਾਵੈ ਅਰੁ ਪੂਜਾ ਜੋ ਕਰਦੇ ਹੈ, ਏਹੁ ਆਪਨੇ ਪ੍ਰਾਣ ਸ੍ਰੀ ਕ੍ਰਿਸਨ ਅਰਥ ਅਰਪੈ। ਏਹੋ ਪ੍ਰਾਣ ਪੂਜਾ ਚੜਾਵੈ ਤਾ ਉਹ ਜੋ ਸਮਰਥੁ ਪੁਰਖੁ ਹੈ, ਸੋ ਇਸ ਕੈ ਅਗੈ ਅਧੀਨੁ ਹੋਇ ਖੜਾ ਹੋਦਾ ਹੈ। ਤਾਂ ਸਦਾ ਸਹਾਇ ਸੰਗੀ ਇਸਦਾ ਹੋਵੈ। ਪ੍ਰਾਣੀ ਸ੍ਰੀ ਪ੍ਰਮੇਸਰੁ ਜੀ ਕੇ ਨਾਮੁ ਬਿਨਾ ਅਉਰੁ ਜੋ ਸਿਮਰਦੇ ਹੋ ਹੋਰੁ ਸਭੁ ਬਾਦੁ ਹੈ। ਇਕੁ ਨਾਮ ਕਉ ਸਿਮਰੋ। ਅਉਰੁ ਜੋ ਕਰਮੁ ਹੈ ਸਭੁ ਬਿਰਥੇ ਹੈ ਬਿਨਾ ਰਾਮੁ ਨਾਮੁ।

**ਕਰਦੇ ਕਹਹਿ ਕਹੇ ਕਹਿ ਜਾਵਹਿ, ਤੁਮ ਸਰਿ[5] ਅਵਰੁ ਨ ਕੋਈ॥**
**ਭਗਤਿ ਹੀਣੁ ਨਾਨਕ ਜਨੁ ਜੰਪੈ[6], ਹਉ ਸਾਲਾਹੀ ਸਚਾ ਸੋਈ॥ ੪॥ ੧॥**

ਤਿਸ ਕਾ ਪ੍ਰਮਾਰਥੁ। ਕੇਤੇ ਸ੍ਰੀ ਪ੍ਰਮੇਸਰ ਜੀ ਕੇ ਨਾਮ ਕਉ ਜਪਦੇ ਹੈ ਅਰੁ ਕੇਤੇ ਜਪੁ ਜਪੁ ਗਏ ਹੈ ਤਿਸਕਾ ਪਾਰਾਵਾਰੁ ਅੰਤੁ ਕਿਛੁ ਨਾਹੀ ਪਾਇ ਸਿਕਦੇ। ਪਰੁ ਮੈ ਭੀ ਉਸੀ ਲੋਚਾ ਮੈ ਰਹਾ। ਮੇਰੇ ਬੁਤੇ ਜਪਿਆ ਤਾ ਨਾਹੀ

---

1. ਰਿੜਕਿਆ ਜਾਵੇ।
2. ਸਫਲ ਹੋਵੇ।
3. ਨਹੀਂ ਤਾਂ।
4. ਨਿਸਫਲ।
5. ਸਮਾਨ, ਜਿਹਾ।
6. ਜਪੇ, ਸਿਮਰਨ ਕਰੇ।

* ਗੁੱਲੀ।

ਜਾਦਾ। ਪਰ ਮੈ ਤਾਂ ਉਸੀ ਸਚੇ ਕਉ ਸਲਾਹੀ ਜਿਸੁ ਕਾ ਨਾਮੁ ਸਦਾ ਥਿਰੁ ਹੈ। ਉਹੋ ਜੀਆ ਕਾ ਵਾਲੀ ਹੈ। ਮੈ ਤਾਂ ਭਗਤ ਹੀਣੁ ਹਾਂ ਤਾਂ ਭੀ ਉਸੀ ਕਉ ਜਪਾਂ। ਬੋਲੋ ਭਾਈ ਵਾਹੁਗੁਰੂ ਜੀ।

ਫੇਰੁ ਭੰਗਰੁ ਨਾਥੁ ਬੋਲਿਆ ਅਤੇ ਪੁਕਾਰੁ ਕਰੀ, 'ਫਿਟੋ ਵੇ ਨਾਨਕ ਬੇਦੀ ਖੇਦੀਆ ਹਨ। ਜੇ ਕੋਈ ਫੇਰ ਹੰਘਦੇ ਹੋ ਤਾਂ ਫੇਰੋ, ਨਾਹੀ ਤਾ ਨਾਨਕ ਬੇਦੀ ਲੇ ਗਇਆ ਹੈ। ਨਾਨਕ ਬੇਦੀ ਸਭਨਾ ਸਿਧਾ ਦੀਆ ਖੇਦੀਆਂ ਹੈ। ਜਿ ਕੋਈ ਸਿਧਿ ਸਾਧਕੁ ਜੋਗੀ ਸੰਨਿਆਸੀ ਦਿਗੰਬਰ[1] ਜਿ ਕੋਈ ਆਈ ਪੰਥੁ ਨਾਥੁ ਪੰਥੁ। ਬਾਰਾ ਪੰਥੁ, ਨਉ ਨਾਥੁ, ਛਿਅ ਜਤੀ ਬਵੰਜਾ ਬੀਰੁ ਅਠ ਸਠ ਜੋਗਨੀਆ। ਸਭਨਾ ਦੀਆ ਨਾਨਕ ਬੇਦੀ ਖੇਦੀਆ ਹੈ। ਜਿ ਕੋਈ ਫੇਰ ਹੰਘਦੇ ਹੋ ਤਾ ਫੇਰੋ ਨਾਹੀ ਤਾ ਨਾਨਕ ਬੇਦੀ ਲੇ ਗਇਆ ਹੈ। ਨਾਹੀ ਤਾਂ ਲੈ ਗਇਆ ਵੇ, ਲੈ ਗਇਆ।'

ਭੰਗਰ ਨਾਥੁ ਦੀ ਪੁਕਾਰੁ ਨਾਲਿ ਚਉਰਾਸੀ ਸਿਧਿ ਹੁਮ ਹੁਮਾਇ ਕੈ ਆਏ। ਨਉ ਨਾਥੁ, ਛਿਅ ਜਤੀ, ਗੁਪਤ ਪ੍ਰਗਟ ਖੇਚਰੀ[2] ਭੂਚਰੀ[3]। ਬਾਵੰਜਾ ਬੀਰੁ ਚਉਸਠੁ ਜੋਗਨੀਆ। ਘੁਮ ਘੁਮਾਇਕੈ ਆਇ ਸ੍ਰੀ ਗੁਰੂ ਨਾਨਕ ਜੀ ਪਾਸੁ ਬੈਠੇ।

ਸਿਧਾ ਦੀਆਂ ਖੇਦੀਆ ਉਤੇ ਆ ਉਏ ਮਿਲਦੇ ਹੈ। ਸਿਧ ਗੋਸਟ ਕਰਦੇ ਹੈ। ਸ੍ਰੀ ਗੁਰੂ ਜੀ ਨਾਲੁ। ਜੋਗੁ ਦੇ ਹਥੀਆਰੁ ਸਮਾਲਦੇ ਹੈ। ਜੋਗ ਉਪਰੋ ਲੜਾਈ ਹੋਦੀ। ਜੋਗ ਦੇ ਹਥੀਆਰੁ ਸਿਧਾ ਤੇ ਗੁਰੂ ਨੇ ਖੋਹ ਲੀਤੇ ਹੈਂ। ਸਿਧਿ ਰੂਆਇ ਪਿਛੈ ਮਿਲਦੇ ਹੈ। ਸੂਰਾ ਹੋਇਗਾ ਸੋ ਜਿਣ ਨਿਕਲੈਗਾ। ਸ੍ਰੀ ਗੁਰੂ ਜੀ ਨਾਲਿ ਜੋਗ ਦੇ ਹਥੀਆਰ ਪਕੜਦੇ ਹੈ। ਸਿਧ ਕੈਸੇ ਬੋਲਦੇ ਹੈ। ਸ੍ਰੀ ਗੁਰੂ ਜੀ ਕੈਸੇ ਬੋਲਦੇ ਹੈ।

ਪ੍ਰਿਥਮੇ ਤਾਂ ਸਿਧਿ ਆਪੋ ਆਪਣੇ ਲਗੇ ਬਲੁ ਦਿਖਾਉਣੁ। ਕਿਨੀ ਕਚੀ ਕੰਧੁ ਦੁੜਾਈ। ਕੋਈ ਪਾਣੀ ਉਪਰ ਖੜਾਵਾਂ ਨਾਲਿ ਚਲਿਆ ਜਾਵੈ। ਕੋਈ ਤਾਰੇ ਤੋੜੇ। ਆਪੋ ਆਪਣੀਆ ਲਗੇ ਕਰਾਮਾਤਾ ਦਿਖਾਉਣੁ। ਫੇਰੁ ਸ੍ਰੀ ਗੁਰੂ ਜੀ ਦੀ ਬਲੁ ਸਉਹੇ ਹੋਏ। ਕਹੈ, 'ਨਾਨਕ ਤੂ ਭੀ ਕਿਛੁ ਦਿਖਾਉ।' ਸ੍ਰੀ ਗੁਰੂ ਜੀ ਸਲੋਕੁ ਕਹਿਆ :

**ਪਹਿਰਾ[4] ਅਗਨਿ ਹਿਵੈ[5] ਘਰੁ ਬਾਧਾ, ਭੋਜਨੁ ਸਾਰੁ[6] ਕਰਾਈ॥**
**ਸਗਲੇ ਦੂਖ ਪਾਣੀ ਕਰਿ ਪੀਵਾ, ਧਰਤੀ ਹਾਕ ਚਲਾਈ॥**
**ਧਰਿ ਤਰਾਜੀ[7] ਅੰਬਰੁ ਤੋਲੀ, ਪਿਛੈ ਟੰਕੁ ਚੜਾਈ॥**
**ਏਵਡੁ ਵਧਾ ਮਾਵਾ ਨਾਹੀ, ਸਭਸੈ ਨਥਿ ਚਲਾਈ॥**
**ਏਤਾ ਤਾਣੁ ਹੋਵੈ ਮਨ ਅੰਦਰਿ, ਕਰੀ ਭਿ ਆਖਿ ਕਰਾਈ॥**
**ਜੇਵਡ ਸਾਹਿਬੁ ਤੇਵਡੁ ਦਾਤੀ, ਦੇ ਦੇ ਕਰੇ ਰਜਾਈ॥**
**ਨਾਨਕ ਨਦਰਿ ਕਰੇ ਜਿਸੁ ਉਪਰਿ, ਸਚਿ ਨਾਮਿ ਵਡਿਆਈ॥ ੧॥**

ਫੇਰੁ ਸਿਧੀ ਕਹਿਆ, 'ਜੀ ਅਸੀ ਤੇਰੇ ਆਖਣੇ ਹੀ ਪਤੀਣੇ[8] ਹਾਂ ਜੀ। ਪਰੁ ਅਸਾਨੂ ਤੂ ਜੋਗੁ ਦੀਆ ਖਬਰੀ ਦੇਹੁ ਜੀ। ਸ੍ਰੀ ਪ੍ਰਮੇਸਰੁ ਜੀ ਨੂੰ ਤੂੰ ਕਿਉ ਕਰੁ ਮਿਲਿਆ ਹੈ ਜੀ? ਅਸਾ ਨੋ ਸ੍ਰੀ ਪ੍ਰਮੇਸਰੁ ਜੀ ਦਾ ਨਾਉ ਸੁਣਾਉ ਜੀ।'

ਉਥੈ ਸਿਧਿ ਗੋਸਟੁ ਹੋਈ ਚਉਰਾਸੀਆ ਸਿਧਾ ਨਾਲਿ।

ਸਿਧਿ ਬਿਦਿਆ ਹੋਏ ਆਦੇਸੁ ਆਦੇਸੁ ਕਰਕੈ॥

ਸ੍ਰੀ ਗੁਰੂ ਜੀ ਕਹਿਆ, 'ਆਦ ਪੁਰਖੁ ਕਉ ਆਦੇਸ॥'

ਸਾਖੀ ਪੂਰੀ ਹੋਈ।

---

1. ਦਿਗ (ਦਿਸ਼ਾ) ਦੇ ਹਨ ਜਿਸ ਨੇ ਅੰਬਰ (ਕੱਪੜੇ) ਪਾਏ ਹੋਏ।
2. ਖੇ (ਆਕਾਸ਼) ਵਿਚ ਚਰਨ (ਫਿਰਨ) ਵਾਲੀ।
3. ਇਸ ਭੂ (ਪ੍ਰਿਥਵੀ) ਤੇ ਫਿਰਨ ਵਾਲੀ।
4. ਪਹਿਨ ਲਵਾਂ।
5. ਹਿਮ (ਬਰਫ਼) ਵਿਚ।
6. ਲੋਹਾ।
7. ਤਰਾਜੂ, ਤੱਕੜੀ।
8. ਪਤੀਜ ਗਏ ਹਾਂ।

# ੫੪. ਸਾਖੀ ਮੱਕੇ ਦੀ

## ਅਗੈ ਸਾਖੀ ਮੱਕੇ ਦੀ ਚਲੀ। ਰੁਕਨਦੀ[1] ਨਾਲਿ ਹੋਈ

## ਚਉਥੀ ਉਦਾਸੀ

ਸ੍ਰੀ ਗੁਰੂ ਜੀ ਤਮਾਮੁ ਆਲਮੁ[2] ਦੇ ਤਾਰਨੇ ਦੈ ਵਾਸਤੈ ਸਤੁ ਧਰਤੀ ਕਾ ਸੈਲੁ[3] ਕੀਤਾ। ਸਭਨਾ ਠਉੜਾ ਬਿਖੈ ਆਪਣੇ ਆਸਣੁ ਮੁਕਾਮੁ ਥਾਪੇ। ਜਾਂਦੇ ਜਾਂਦੇ ਇਕ ਦਿਨੁ ਸਹਰ ਬਿਦਰੁ ਵਿਚਿ ਸ੍ਰੀ ਬਾਬੈ ਨਾਨਕ ਜੀ ਮਰਦਾਨੇ ਨੋ ਕਹਿਆ, 'ਅਸਾ ਤਿਹੁ ਕੁੰਡਾ ਦਾ ਸੈਲਾਨੁ[4] ਕਰਿਆ ਹੈ ਅਤੇ ਸਭੇ ਦੇਸੁ ਡਿਠੇ ਹੈ। ਉਤਰੁ ਪੂਰਬੁ ਦਖਣੁ ਹੁਣਿ ਚਉਥੀ ਕੁੰਡੁ ਇਕ ਪਛਮੁ ਦੀ ਦੇਖਣੀ ਰਹਦੀ ਹੈ। ਤਿਲੰਗ ਕਾ ਦੇਸੁ, ਜਹਾਂ ਮਕੇ ਮਦੀਨੇ ਕੇ ਹਜ ਨੂੰ ਲੋਕ ਜਾਦੇ ਹੈ। ਅਤੇ ਇਕੁ ਦੋਇ ਸੁਖਨੁ[5] ਰੁਕਨਦੀ ਕਾਜੀ ਨਾਲਿ ਮਜਹਬ ਕੇ ਕਰਨੇ ਹੈ।' ਤਾਂ ਮਰਦਾਨੈ ਕਹਿਆ, 'ਭਲਾ ਹੋਵੈ ਜੀ ਤੁਸਾ ਮੇਰੇ ਦਿਲਿ ਦੀ ਭੀ ਮੁਰਾਦੁ ਹਾਸਲੁ ਕਰੋਗੇ ਜੀ। ਮੇਰੀ ਭੀ ਸੁਰਤ ਬਹੁਤ ਆਹੀ ਜੀ ਮਕੇ ਕੇ ਹਜ ਕਰਨੇ ਕੀ ਜੀ।'

ਸ੍ਰੀ ਬਾਬਾ ਨਾਨਕ ਜੀ ਅਤੇ ਮਰਦਾਨਾ ਨਗਰ ਦੁਆਰਕਾ ਤੇ ਹੋਇ ਕਰੁ ਪਛਮ ਕੀ ਦਿਸ ਕਉ ਗਉਣੁ[6] ਕੀਤਾ। ਤਾਂ ਫੇਰੁ ਉਥੋ ਸ੍ਰੀ ਬਾਬਾ ਨਾਨਕ ਜੀ ਸੁਮੇਰੁ ਪਰਬਤੁ ਪਰ ਨੋ ਚੜੇ। ਤਾਂ ਉਥੇ ਤੇ ਧਰਤੀ ਪਾਣੀ ਵਿਚਿ ਇਉ ਲਗੀ ਨਜਰੁ ਆਉਣ ਜੈਸੈ ਸਾਉਣ ਮਹੀਨੇ ਦਰੀਆਉ ਉਛਲਦਾ ਹੈ ਅਤੇ ਪਾਰ ਉਲਾਰੁ[7] ਕਿਛੁ ਨਦਰ ਨਾਹੀ ਆਉਦਾ ਅਤੇ ਦਰੀਆਉ ਵਿਚਿ ਬੇੜੀ ਤਰਦੀ ਹੈ। ਤਿਉ ਉਥੋ ਏਹ ਧਰਤੀ ਇਉ ਨਜਰੁ ਆਉਣ।

ਅਗੈ ਉਦਾਸੀ ਚਉਥੀ ਚਲੀ। ਸ੍ਰੀ ਗੁਰੂ ਜੀ ਜਾਂਦੇ ਜਾਂਦੇ ਮਕੇ ਕੀ ਬਲ ਚਲੇ। ਤਿਤੁ ਉਦਾਸੀ ਖਉਸਾ[8] ਚਾਮੁ ਕੀਆਂ। ਹਾਜੀ ਕੇ ਰੂਪ, ਬਗਲ ਵਿਚਿ ਕਿਤਾਬ, ਹਾਥਿ ਵਿਚਿ ਕੂਜਾ ਅਤੇ ਇਕ ਸੁਥਣ ਚਮ ਕੀ, ਗਲ ਵਿਚ ਹਡੀਆ ਕੀ ਮਾਲਾ, ਮਥੇ ਟਿਕਾ, ਬਿੰਦੀ ਨਾਲਿ ਅਤੇ ਬਾਲਕਾ ਨਾਲਿ ਖੇਡੈ। ਨੀਲੇ ਬਸਤਰੁ ਪੈਧੈ ਹੋਏ। ਖੇਡਦਾ ਖੇਡਦਾ ਮਕੇ ਕੀ ਹਜੁ ਕਉ ਚਲਿਆ। ਤਦ ਸ੍ਰੀ ਬਾਬਾ ਨਾਨਕ ਜੀ ਕਲੰਦਰੀ[9] ਬਾਣਾ ਪੈਧੇ ਹੋਇਆ ਥਾ। ਇਕੁ ਦਸਤੁ[10] ਤਸਬੀ[11] ਇਕੁ ਦਸਤੁ ਮਾਲਾ ਹਡੀਆਂ ਦੀ। ਇਕ ਕਦਮ[12] ਖਉਸੁ[13], ਇਕ ਕਦਮ ਖੜਾਉ। ਤੇੜੁ ਨੀਲਾ ਤਹਮਦ[14]। ਮੁਖ ਤੇ ਬੋਲੇ ਸ੍ਰੀ ਠਾਕਰ ਮੁਹਮਦੁ[15]।

ਆਗੈ ਕਿਬਲੇ[16] ਵਿਚ ਲਿਖਿਆ ਹੋਇਆ ਥਾ, 'ਜਾ ਸ੍ਰੀ ਗੁਰੂ ਬਾਬਾ ਨਾਨਕ ਜੀ ਐਥੈ ਆਵੈਗਾ ਤਾ ਮਕੇ

---

1. ਪੂਰਾ ਨਾਮ ਰੁਕਨੁੱਦੀਨ।
2. ਦੁਨੀਆ, ਸੰਸਾਰ।
3. ਸੈਰ।
4. ਸਫ਼ਰ।
5. ਬਚਨ।
6. ਗਮਨ, ਤੁਰੇ।
7. ਉਰਾਰ, ਉਰਲਾ ਪਾਸਾ।
8. ਕਫ਼ਸ਼, ਜੁੱਤੀ, ਖੌਸੜਾ।
9. ਫ਼ਕੀਰਾਂ ਵਾਲਾ।
10. ਹੱਥ।
11. ਮਾਲਾ।
12. ਪੈਰ।
13. ਕਫ਼ਸ਼, ਜੁੱਤੀ।
14. ਧੋਤੀ।
15. ਇਹ ਲਫ਼ਜ਼ ਕਿਸੇ ਹੋਰ ਜਨਮ ਸਾਖੀ ਵਿਚ ਨਹੀਂ ਆਇਆ।
16. ਭਾਵ—ਖ਼ਾਨਾ ਕਾਅਬਾ।

ਕੇ ਮੁਹ ਵਿਚਿ ਪਾਣੀ ਪਵੈਗਾ।' ਰਾਹਿ ਵਿਚਿ ਕਿਤਨੇ ਹਾਜੀ ਮਿਲਿ ਗਏ। ਉਨਾ ਪੁਛਿਆ, 'ਤੇਰਾ ਨਾਉ ਕਿਆ ਹੈ?' ਸ੍ਰੀ ਗੁਰੂ ਬਾਬਾ ਨਾਨਕ ਜੀ ਕਹਿਆ, 'ਮੇਰਾ ਨਾਉ ਨਾਨਕੁ ਹੈ।' ਉਨਾ ਪੁਛਿਆ, 'ਤੂ ਹਿੰਦੂ ਹੈ ਯਾ ਮੁਸਲਮਾਨੁ ਹੈ?' ਸ੍ਰੀ ਗੁਰੂ ਬਾਬਾ ਨਾਨਕ ਜੀ ਕਹਿਆ, 'ਮੈਂ ਹਿੰਦੂ ਹਾਂ।' ਤਾਂ ਉਨਾ ਕਹਿਆ, 'ਅਸਾਡੈ ਨਾਲਿ ਚਲੁ ਨਾਹੀ, ਜੁਦਾ ਜਾਹਿ, ਅਗੈ ਜਾਹਿ ਯਾ ਪਿਛੈ ਨੂ ਹਟੁ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਭਲਾਂ ਜੀ, ਅਸੀ ਮਕੇ ਕੀ ਜਾਰਤ[1] ਨੂੰ ਚਲੇ ਥੇ। ਜੇ ਖੁਦਾਇ ਲੇ ਜਾਇਗਾ ਤਾ ਜਾਹਿਗੇ ਜੀ, ਤੁਸੀ ਜਾਹੋ ਜੀ।'

ਜਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਇਉ ਕਹਿਆ ਤਾਂ ਉਇ ਅਗੈ ਨੂੰ ਚਲੇ। ਸ੍ਰੀ ਗੁਰੂ ਜੀ ਉਥੇ ਹੀ ਬੈਠੇ ਰਹੇ। ਬਰਸੁ ਦਿਨ ਪਿਛੈ ਤੇ ਉਇ ਫਕੀਰੁ ਮਕੈ ਜਾਇ ਬੜੇ। ਤਾਂ ਫੇਰੁ ਬਰਸੁ ਦਿਨਾ ਪਿਛੈ ਤੇ ਸ੍ਰੀ ਗੁਰੂ ਜੀ ਭੀ ਚਲੇ।

ਪੈਂਡੇ ਵਿਚਿ ਇਕੁ ਹਾਜੀ ਕਹਿਆ, 'ਏ ਦਰਵੇਸੁ, ਤੇਰੈ ਪਾਸੁ ਕਾਸਾ[2] ਲਕੜੀ ਚਮੜੀ[3] ਭਗੜੀ[4] ਕਿਛੁ ਨਾਹੀ। ਤੂੰ ਹਿੰਦੂ ਹੈ ਯਾ ਮੁਸਲਮਾਨੁ ਹੈ?' ਸ੍ਰੀ ਗੁਰੂ ਬਾਬੈ ਨਾਨਕ ਜੀ ਰਾਗੁ ਤਿਲੰਗੁ ਵਿਚਿ ਇਕੁ ਸਬਦੁ ਕਹਿਆ :

**ਭਉ ਤੇਰਾ ਭਾਂਗ[5] ਖਲੜੀ ਮੇਰਾ ਚੀਤੁ॥ ਮੈ ਦੇਵਾਨਾ ਭਇਆ ਅਤੀਤੁ[6]॥**
**ਕਰ ਕਾਸਾ, ਦਰਸਨ ਕੀ ਭੂਖ॥ ਮੈ ਦਰਿ ਮਾਗਉ ਨੀਤਾ ਨੀਤ॥**
**ਤਉ ਦਰਸਨ ਕੀ ਕਰਉ ਸਮਾਇ[7]॥ ਮੈ ਦਰਿ ਮਾਗਤੁ ਭੀਖਿਆ ਪਾਇ॥ ੧॥ ਰਹਾਉ॥**
**ਕੇਸਰਿ ਕੁਸਮ[8] ਮਿਰਗ ਮੈ[9] ਹਰਣਾ[10] ਸਰਬ ਸਰੀਰੀ ਚੜਨਾ॥**
**ਚੰਦਨ ਭਗਤਾ ਜੋਤਿ ਇਨੇਹੀ[11] ਸਰਬੇ ਪਰਮਲੁ[12] ਕਰਣਾ॥ ੨॥**
**ਘਿਅ ਪਟ[13] ਭਾਂਡਾ ਕਹੈ ਨ ਕੋਇ॥ ਐਸਾ ਭਗਤੁ ਵਰਨ[14] ਮਹਿ ਹੋਇ॥**
**ਤੇਰੈ ਨਾਮਿ ਨਿਵੇ ਰਹੇ ਲਿਵ ਲਾਇ॥ ਨਾਨਕ ਤਿਨ ਦਰਿ ਭੀਖਿਆ ਪਾਇ॥ ੩ ॥੧॥**

ਤਾ ਹਾਜੀ ਕਹਿਆ, 'ਜੀ ਅਸੀ ਇਸੁ ਦੁਨੀਆ ਦੇ ਮੁਕਾਮੁ ਵਿਚਿ ਰਹਦੇ ਹਾਂ। ਅਸਾਡਾ ਕਿਆ ਹਾਲੁ ਹੋਵੈਗਾ ਜੀ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਹੋਰੁ ਸਬਦੁ ਕਹਿਆ ਰਾਗੁ ਤਿਲੰਗੁ ਵਿਚਿ :

**ਖਾਕ[15] ਨੂਰ[16] ਕਰਦੰ[17] ਆਲਮ ਦੁਨੀਆਇ[18]॥**
**ਅਸਮਾਨ ਜਿਮੀ ਦਰਖਤ ਆਬ[19] ਪੈਦਾਇਸਿ ਖੁਦਾਇ॥ ੧॥**

---

1. ਯਾਤਰਾ।
2. ਪਿਆਲਾ।
3. ਖੱਲ, ਮ੍ਰਿਗ ਦਾ ਚਮੜਾ, ਮ੍ਰਿਗ ਛਾਲਾ।
4. ਭੰਗ ਦੀ ਥੈਲੀ ਜਾਂ ਭੰਗ ਘੋਟਣ ਦਾ ਸਾਮਾਨ।
5. ਭੰਗ।
6. ਫ਼ਕੀਰ।
7. ਸਰੋਦ (ਸਮਅ) ਸੁਣ ਕੇ ਮਸਤ ਹੋਣਾ।
8. ਫੁੱਲ।
9. ਮ੍ਰਿਗ ਮਦ, ਕਸਤੂਰੀ।
10. ਹਿਰਣਯ, ਸੋਨਾ।
11. ਭਾਵ—ਅਜੇਹੀ।
12. ਸੁਗੰਧਿਤ।
13. ਪੱਟ, ਰੇਸ਼ਮ।
14. ਭਗਤਾਂ ਦੀ ਜਾਤਿ, ਅਰਥਾਤ—ਭਗਤਾਂ ਦੀ ਮੰਡਲੀ, ਭਗਤਿ ਮੰਡਲ।
15. ਮਿੱਟੀ।
16. ਪ੍ਰਕਾਸ਼।
17. ਕੀਤੀ।
18. ਆਲਮ ਅਥਵਾ ਸ੍ਰਿਸ਼ਟੀ ਦੀ ਰਚਨਾ।
19. ਪਾਣੀ।

**ਬੰਦੇ ਚਸਮ ਦੀਦੰ[1] ਫਨਾਇ[2] ॥**
**ਦੁਨੀਆ ਮੁਰਦਾਰ ਖੁਰਦਨੀ[3] ਗਾਫਲ[4] ਹਵਾਇ[5] ॥ ਰਹਾਉ ॥**
**ਗੈਬਾਨ[6] ਹੈਵਾਨ[7] ਹਰਾਮ ਕੁਸਤਨੀ[8] ਮੁਰਦਾਰ ਬਖੋਰਾਇ[9] ॥**
**ਦਿਲ ਕਬਜ ਕਬਜਾ ਕਾਦਰੋ[10] ਦੋਜਕ ਸਜਾਇ ॥ ੨ ॥**
**ਵਲੀ ਨਿਆਮਤਿ ਬਿਰਾਦਰਾ[11] ਦਰਬਾਰ ਮਿਲਕ[12] ਖਾਨਾਇ[13] ॥**
**ਜਬ ਅਜਰਾਈਲੁ[14] ਬਸਤਨੀ[15] ਤਬ ਚਿ ਕਾਰੇ ਬਿਦਾਇ[16] ॥ ੩ ॥**
**ਹਵਾਲ ਮਾਲੂਮੁ ਕਰਦੰ ਪਾਕ ਅਲਾਹ[17] ॥**
**ਬੁਗੋ[18] ਨਾਨਕ ਅਰਦਾਸਿ ਪੇਸਿ[19] ਦਰਵੇਸ ਬੰਦਾਹ[20] ॥ ੪ ॥ ੧ ॥**

ਤਾਂ ਫੇਰ ਹਾਜੀ ਕਹਿਆ, 'ਤੂੰ ਮੇਰੈ ਨਾਲਿ ਕਿਉ ਆਉਦਾ ਹੈ, ਹਿੰਦੂ ਤਾਂ ਅਗੈ ਕੋਈ ਨਾਹੀ ਗਇਆ। ਤੂ ਮੇਰੈ ਨਾਲਿ ਨਾ ਚਲੁ। ਅਗੈ ਜਾਹਿ ਯਾ ਪਿਛੈ ਹਟੁ।' ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਭਲਾ ਜੀ, ਤੁਸੀ ਅਗੈ ਜਾਹੋ।' ਹਾਜੀ ਅਗੈ ਹੋਇਆ ਜਾਂ ਕਿਤਨੀ ਦੂਰ ਤਾਈ ਗਇਆ ਤਾ ਹਾਜੀ ਫੇਰੁ ਮੁੜ ਕੈ ਪਿਛੈ ਨੋ ਡਿਠਾ, ਸ੍ਰੀ ਗੁਰੂ ਬਾਬਾ ਨਾਨਕ ਜੀ ਨਾਹੀ। ਤਾਂ ਹਾਜੀ ਲਗਾ ਹਾਥ ਫਾਟਣ[21]। ਕਹੈ, 'ਅਜੁ ਮੈਨਉ ਖੁਦਾਇ ਦੇ ਫਕੀਰੁ ਦਾ ਦੀਦਾਰੁ ਹੋਇਆ ਥਾ, ਪਰੁ ਮੈ ਝਲੁ ਨ ਸਕਿਆ।

ਸ੍ਰੀ ਗੁਰੂ ਜੀ ਮਕੇ ਕੇ ਦਰਵਾਜੇ ਪਰੁ ਜਾਇ ਖੜੇ ਹੋਏ। ਬਰਸੁ ਦਿਨਾ ਪਿਛੈ ਉਇ ਅਗਲੇ ਪਿਛਲੇ ਹਾਜੀ ਭੀ ਆਏ। ਜਾ ਉਇ ਆਇ ਕਰੁ ਦੇਖੈ ਤਾਂ ਨਾਨਕ ਜੀ ਅਗੈ ਹੀ ਬੈਠਾ ਹੈ। ਉਇ ਹਾਜੀ ਦੇਖ ਕਰੁ ਬਹੁਤੁ ਹੈਰਾਨੁ ਹੋਇ ਰਹੇ। ਕਹੈ, 'ਏ ਖੁਦਾਇ! ਏਹੁ ਤਾ ਅਸਾ ਪਿਛੈ ਛਡਿਆ ਥਾ, ਏਹੁ ਅਗੈ ਬੈਠਾ ਹੈ। ਏਹੁ ਕਿਆ ਹੋਇਆ ਹੈ?' ਤਾਂ ਉਨਾ ਹਾਜੀਆ ਨੇ ਮਕੇ ਕੇ ਹਾਜੀਆ ਨੁ ਪੁਛਿਆ, 'ਏਹੁ ਫਕੀਰੁ ਕਦ ਕਾ ਇਥੈ ਆਇਆ ਹੈ?' ਉਨਾ

---

1. ਚਸ਼ਮ (ਅੱਖੀਂ) ਦੀਦੰ (ਦਿਸਦਾ) ਸੰਸਾਰ।
2. ਫ਼ਨਾਹ, ਫ਼ਾਨੀ, ਨਾਸ-ਰੂਪ।
3. ਮੁਰਦਾਰ ਖ਼ੋਰ।
4. ਸੁਸਤ।
5. ਹਿਰਸ, ਲਾਲਚ।
6. ਗੁਪਤ ਰੀਤਿ ਨਾਲ, ਲੁਕ ਛਿਪ ਕੇ।
7. ਪਸ਼ੂ, ਜੀਵ।
8. ਤੂੰ ਕੱਟਦਾ (ਮਾਰਦਾ)।
9. ਤੂੰ ਮੁਰਦਾਰ ਖਾਂਦਾ ਹੈਂ।
10. ਕਰਨਹਾਰ, ਕਰਤਾਰ।
11. ਭਾਈ, ਬੰਧੂ।
12. ਸੰਪਦਾ, ਜਾਗੀਰ।
13. ਖ਼ਾਨਗੀ, ਘਰੋਗੀ।
14. ਮੌਤ ਦਾ ਫ਼ਰਿਸ਼ਤਾ, ਧਰਮ-ਰਾਜ।
15. ਤੈਨੂੰ ਬੰਨ੍ਹੇਗਾ।
16. ਤਦ ਤੇਰੀ ਬੁੜ-ਬੁੜ ਕਿਸ ਕੰਮ ਆਵੇਗੀ।
17. ਪਵਿਤ੍ਰ ਰੱਬ ਨੂੰ ਸਾਰੇ ਹਾਲ ਮਾਲੂਮ ਹਨ।
18. ਕਹਿੰਦਾ ਹੈ।
19. ਤੇਰੇ ਅੱਗੇ।
20. ਦਾਸ ਫ਼ਕੀਰ।
21. ਭਾਵ—ਅਫ਼ਸੋਸ ਕਰਨ।

ਕਹਿਆ, 'ਇਸੁ ਫਕੀਰੁ ਕਉ ਆਜੁ ਬਰਸੁ ਦਿਨਾ[1] ਹੋਇਆ ਹੈ ਆਏ।' ਤਾ ਉਨਾ ਹਾਜੀਆ ਕਹਿਆ, 'ਏ ਖੁਦਾਇ! ਤੈ ਤੈ ਇਤਨੀ ਪਹੁਚ ਹਿੰਦੂ ਕਉ ਦਿਤੀ ਹੈ। ਬਲਹਾਰ ਜਾਉ ਇਤ ਤੇਰੀ ਇਨਾਇਤੁ[2] ਕਉ।' ਤਾ ਉਨ ਹਾਜੀਆ ਨੇ ਮਕੇ ਕੇ ਹਾਜੀਆ ਨੁ ਰਾਹਿ ਕੀਆ ਗਲਾ ਸਭੁ ਕਹ ਸੁਣਾਈਆ। ਤਾਂ ਉਨਾ ਕਹਿਆ, "ਏਹ ਹਿੰਦੂ ਨਾਹੀ, ਏਹੁ ਮੁਸਲਮਾਨੁ ਹੈ। ਦਾਨਸਮੰਦ[3] ਹੈ। ਨਿਵਾਜੁ ਪੋਸੁ[4] ਹੈ, ਤਾਂ ਇਸਨੂ ਇਤਨੀ ਪਹੁਚ ਹੋਈ ਹੈ।' ਤਾ ਉਇ ਚੁਪ ਕਰ ਰਹੇ।

ਸ੍ਰੀ ਗੁਰੂ ਜੀ ਮਕੇ ਦੇ ਦਰਵਾਜੇ ਪਰੁ ਜਾਇ ਖੜੇ ਹੋਏ। ਪੈਰੁ ਮਕੇ ਕੀ ਵਲ ਕੀਏ। ਉਥੈ ਸਬਦੁ ਸਰੀਅਤ ਵਿਚਿ ਕਹਿਆ :

***ਸਲੋਕੁ : ਮਕੇ ਜਾਰਤ[5] ਜਾਇ ਕੇ ਦਰਪਰ ਰਹੋ ਖਲੋਇ॥**
**ਤੁਰਕ ਦੇਖ ਕਾਫਰ ਕਹੈ, ਇਸ ਕਾ ਮਜਬ ਨ ਕੋਇ॥ ੧॥**
**ਦਰ ਦਰਵਾਨੁ ਮਸੀਤ ਕੈ, ਕੀਤੀ ਜਾਇ ਪੁਕਾਰੁ॥**
**"ਹਜਰਤ ਕਾਜੀ! ਅਜਬ ਹੈ, ਯਕ ਦਰ[6] ਕਾਫਰ ਦੀਦਾਰੁ॥ ੨॥"**
**ਜੋ ਤੁਮ ਕਹੋ ਸੋਈ ਕਰੈ, ਜਿਉ ਤੁਮਰੇ ਇਖਤੀਆਰੁ॥**
**ਹਜਰਤ ਕਾਜੀ ਇਉ ਇਸ ਕਉ ਦੇਹੁ ਥਕਾਇ॥**
**ਕਾਫਰ ਜਿਸਕੀ ਸਬੀਹੁ[7] ਹੈ, ਸੋ ਮਹਜਤੁ[8] ਧਰੇ ਨ ਪਾਇ॥ ੩॥**
**ਮੁਖ ਪਰ ਬਸਤਰ ਪਾਇਕੇ, ਦਸਤੀ[9] ਧਕੇ ਦੇਹੁ॥**
**ਦੋਜ[10] ਬਾਜੁ ਮੁਖੁ ਮੈ ਜਿਸੁ ਕਉ ਕਹੀਐ ਕਾਫਰ ਜਾਹਰ ਸੋਇ॥ ੪॥**
**ਨਾਨਕ ਸਾਹੁ ਕਲੰਦਰੁ[11] ਕਹੈ, ਕਾਜੀ ਤੁਮ ਸਰਾ[12] ਕੀ ਬਾਤੁ ਕਰੋ॥**
**ਜਿਸ ਕਾ ਸਭ ਕੋ ਵਾਰਸੀ, ਅਲਾ ਕਾ ਘਰੁ ਏਹੁ॥ ੫॥**
**ਜਿਸ ਕੈ ਹਿੰਦੂ ਮੁਸਲਮਾਨੁ॥ ਤਿਸੁ ਕਾ ਚਿਹਰਾ ਦੋ ਏਕ ਸਮਾਨੁ॥ ੬॥**
**ਹਿੰਦੂ ਵੀ ਨਾ ਮੁਸਲਮਾਨੁ॥ ਅਲਾ ਕਹੀਐ ਆਲਮੀਨੁ[13] ॥**
**ਕਾਜੀ ਤੁਮ ਦਿਲ ਮਹਿ ਖੋਜ ਕਰੋ ਅਕੀਨੁ[14]॥ ਪਾਕ ਸਾਹਿਬੁ ਹਕੁ ਬੀਨੁ[15]॥ ੮॥**

---

1. ਉਸ ਸਮੇਂ ਤਮਾਮ ਰਸਤੇ, ਅੱਜਕੱਲ੍ਹ ਵਾਂਗੂੰ ਆਵਾਜਾਈ ਦਾ ਕੋਈ ਸਾਧਨ ਨਾ ਹੋਣ ਕਰ ਕੇ ਯਾਤਰੂਆਂ ਨੂੰ ਪੈਦਲ ਚੱਲ ਕੇ ਹੀ ਤਹਿ ਕਰਨੇ ਪੈਂਦੇ ਸਨ, ਜਿਸ ਕਰਕੇ ਆਉਣ-ਜਾਣ ਵਿਚ ਏਨਾ ਸਮਾਂ ਲੱਗਣਾ ਕੁਦਰਤੀ ਸੀ।
2. ਬਖ਼ਸ਼ਿਸ਼।
3. ਅਕਲਮੰਦ।
4. ਨਿਮਾਜ਼ ਦਾ ਪਾਬੰਦ।
5. ਜ਼ਿਆਰਤ, ਯਾਤ੍ਰਾ।
6. ਇਕ ਦਰ ਉੱਤੇ।
7. ਸ਼ਕਲ।
8. ਮਸਜਿਦ (ਮਸੀਤ) ਵਿਚ।
9. ਹੱਥੀ।
10. ਦੂਬਾਜਰਾ, ਦੋਗਲਾ।
11. ਫ਼ਕੀਰ, ਸਾਧੂ।
12. ਮੁਸਲਮਾਨੀ ਰਹਿਤ ਮਰਯਾਦਾ ਅਥਵਾ ਵਿਧਿ-ਨਿਖੇਧ।
13. ਆਲਮ (ਜਹਾਨ) ਦੀ ਪਨਾਹ। ਇਸ ਲਫ਼ਜ਼ ਦੇ ਮਾਨੇ ਆਮੀਨ ਦਾ ਅਪਭ੍ਰੰਸ਼ (ਵਿਗੜਿਆ) ਰੂਪ ਮੰਨ ਕੇ ਏਵਮ ਸਤੁ ਅਜਿਹਾ ਹੀ ਹੋਵੇ ਆਦਿ ਵੀ ਹੋ ਸਕਦੇ ਹਨ।
14. ਯਕੀਨ, ਵਿਸ਼ਵਾਸ।
15. ਹੱਕ ਪਛਾਣਨ ਵਾਲਾ।

* ਯਾਤਰਾ ਦਾ ਹਾਲ ਤੇ ਪ੍ਰਸਪਰ ਗੱਲਬਾਤ ਕਵਿਤਾ ਦੇ ਰੂਪ ਵਿਚ ਹੈ, ਇਸ ਵਿਚੋਂ ਕੋਈ ਤੁਕ ਵੀ ਗੁਰਬਾਣੀ ਨਹੀਂ।

ਸਰਾ ਸਰੀਅਤ ਖੋਜ ਕੈ, ਕਾਜੀ ਕੀਆ ਜਬਾਬੁ॥ ੯॥
ਦੀਨ ਮਜਬੁ ਕੀ ਬਾਤੁ ਸੁਨੁ, ਸੁੰਨਤ ਦਾਖਲੁ ਆਉ॥
ਮੁਖ ਸੇ ਕਲਮਾ ਜਾਹਰ ਕਹੋ, ਤਬ ਮਹਜਤ[1] ਰਖੋ ਪਾਉ॥ ੧੦॥
ਕਾਜੀ ਦੀਨੁ ਮਜਬ ਕੀ ਯਹੀ ਤਫਰੀਕ[2] ॥
ਤੁਮ ਦਿਲ ਮੋ ਜਾਨਹੁ ਕਰ ਤਹਕੀਕ[3] ॥
ਮਨੁ ਆਪਨੇ ਕੰਉ ਕਰ ਤਰਬੀਅਤੁ[4] ॥
ਕਾਫਰ ਬੇਈਮਾਨ ਪਲੀਤ[5] ॥ ੧੧॥
ਅਵਲ ਸੁੰਨਤ ਸਚੁ ਹੈ, ਕੁਟਿ ਕਢੈ ਮਲੁ ਧੋਇ॥
ਸਚੁ ਕਮਾਵੈ ਨਾਨਕਾ ਪਾਕ ਰੂਹ ਹੈ ਸੋਇ॥ ੧੨॥
ਕਲਮਾ ਸਚੁ ਕਰਾਰੁ ਸਚੁ ਉਜੂ ਸਚੁ ਦਿਲ ਸਾਫੁ॥
ਸਚੁ ਮਸੀਤੁ ਨਿਵਾਜੁ ਸਚੁ ਸਚੁ ਸਿਜਦਾ ਇਨਸਾਫੁ॥
ਬਾਂਗੁ ਬਲੇਲੁ[6] ਸਚੁ ਸਚੁ ਰੋਜੇ ਸਚੁ ਕਬੂਲੁ॥
ਸਚੁ ਸੀਪਾਰੇ ਸਚੁ ਸੁਰਤਾ, ਸਚੁ ਖੁਦਾਇ ਰਸੂਲੁ॥ ੮॥*
ਸਚੁ ਸਿਫਤੁ ਸਚੁ ਬੰਦਗੀ, ਤਸਬੀ ਤੋਸਾ ਸਚੁ॥
ਨਾਨਕ ਸਚਉ ਬਾਹਰਾ, ਹੋਰ ਸਭੋ ਕਚ ਨੁਕੱਚੁ॥ ੯॥
ਦੋਇਮੁ[7] ਕਲਮਾ ਕਾਫਰਾਂ, ਝੂਠੀ ਭਰਨ ਸਿਫਾਤਿ॥
ਦਰ ਸਚੇ ਪੁਰਸੀਸਿਅਨ[8] ਬਦ ਅਮਲੀ ਕਮਜਾਤਿ॥ ੧੦॥
ਕੁਫਰੁ ਕਲਮਾਂ ਕਾਫਰਾਂ, ਬੰਦਗੀ ਬੇਹਿਸਾਬ॥
ਦੋਜਕ ਪਉਸਨੁ ਨਾਨਕਾ, ਜੋ ਬਦ ਅਮਲੀ ਮਹਤਾਬੁ॥ ੧੧॥
ਇਲਮੁ ਦਰੋਗ ਕਮਾਉਂਦੇ, ਕਲਮਾ ਗੋਇਆ ਕੁਫਰਾਨੁ॥
ਨਾਨਕ ਤਿਨਿ ਸਿਰਿ ਜਾਲਮੀ, ਕਰਸੀ ਜਮੁ ਹੈਰਾਨੁ॥ ੧੨॥
ਹਕ ਮਜੂਰੀ ਬੰਦਗੀ, ਜੋ ਕਰਦੇ ਸੇ ਗਉਸੁ॥
ਨਾਨਕ ਸਾਬਤੁ ਸਿਦਕ ਦਿਲਿ, ਕਤਰਾ ਹਰਾਮੁ ਨਾਉਸੁ॥ ੧੩॥
ਜਿਨਿ ਕੀਤਾ ਕਰ ਸਾਜਿਆ ਆ ਗਿਣਿ ਪਾਏ ਵਿਚਿ ਸਾਹੁ॥
ਜਿਉ ਜਿਉ ਭਾਵੈ ਨਾਨਕਾ, ਤਿਉ ਤਿਉ ਦੇਇ ਗਿਰਾਹੁ॥ ੧੪॥
ਆਪੇ ਸਾਜ ਨਿਵਾਜਿਆ, ਆਪੇ ਬਖਸੁ ਮਿਲਾਇ॥
ਨਾਨਕ ਸਾਹਿਬ ਬੰਦਗੀ, ਕਰੈ ਕਬੂਲ ਰਜਾਇ॥ ੧੫॥

---

1. ਮਸਜਿਦ (ਮਸੀਤ) ਵਿਚ।
2. ਫਰਕ, ਭੇਦ।
3. ਨਿਸਚੇ ਕਰਕੇ।
4. ਸਿਖਯਾ।
5. ਪਲੀਦ, ਨਾਪਾਕ, ਅਪਵਿੱਤ੍ਰ।
6. ਆਵਾਜ਼।
7. ਦੂਜਾ।
8. ਪੁੱਛੀਅਨ।

* ਇਥੇ ਅੰਕ ੧੩ ਦੇਣ ਦੀ ਥਾਂ ਹੜਤਾਲ ਦੇ ਕੇ ਅੰਕ ੮ ਤੋਂ ਸ਼ੁਰੂ ਕੀਤਾ ਹੋਇਆ ਹੈ, ਪਤਾ ਨਹੀਂ ਕਿਉਂ? ਖ਼ਿਆਲ ਦੀ ਲੜੀ ਠੀਕ ਚਲਦੀ ਹੈ।

*ਰਾਗੁ ਤਿਲੰਗੁ ਵਿਚਿ ਸਬਦੁ ਹੋਰੁ ਹੋਇਆ :

ਲਾਇ ਲੇ ਹਰਿ ਚਿਤਿ ਲਾਇ ਲੈ ਲਾਗੇ ਪਰਮੁ ਸੁਖੁ ਹੋਈ॥
ਜੇ ਮਨੁ ਲਾਗੈ ਏਕ ਸਿਉ ਆਵਾਗਉਨੁ ਨਾ ਹੋਈ॥ ੧॥ ਰਹਾਉ॥
ਕੋਠੇ ਮੰਡਪ ਮਾੜੀਆ ਗੁਜਰਾਨ ਦਿਨ ਦੋਈ॥
ਜੋ ਆਇਆ ਸੋ ਚਲਸੀ ਥਿਰ ਰਹੈ ਨਾ ਕੋਈ॥ ੧॥
ਮੁਸਲਮਾਨੁ ਈਮਾਨੁ ਹੈ ਤੇਰਾ ਸਿਦਕ ਹੈ ਤੋਸਾ॥
ਕੂੜ ਦੋਜਕ ਕੀ ਭਾਹਿ ਹੈ ਸੈਤਾਨੁ ਹੈ ਗੁਸਾ॥ ੨॥
ਮਾਦਰੁ ਪਦਰੁ ਬਿਰਾਦਰਾ ਫਾਨਾਅ ਦਰ ਫਾਨੀ॥
ਖੁਆਬ ਮੈ ਕਿਆ ਮਗਰੂਰ ਹੈ ਤਹਕੀਕੁ ਦਿਲ ਦਾਨੀ॥ ੩॥
ਅਟਲ ਪਤਸ਼ਾਹੀ ਫਕਰ ਕੀ ਨਿਰਦਾਵੇ ਮਾਹੀ॥
ਏਕ ਤਲਬੁ ਖਾਲਕ ਕੀ ਦਿਲ ਬਸੈ ਦਿਗਰ ਬੇ ਪਰਵਾਹੀ॥ ੪॥
ਬੰਦੇ ਤੂ ਕਰ ਬੰਦਗੀ ਛਾਡ ਹਉਮੈ ਮੇਰਾ॥
ਨਾਨਕ ਆਖੈ ਚੇਤ ਲੈ ਸੁਬਹਿ ਕੂਚ ਹੈ ਡੇਰਾ॥ ੫॥ ੧॥

ਸਲੋਕ : ਅਖੀਆ ਵਿਚਿ ਖੁਮਾਰੀ ਸੂਰਤੁ ਡਿਠੀ ਰਬੁ ਦੀ।
ਮਿਲਿਆ ਨਾਨਕ ਗੁਰ ਦਿਆਲੁ ਹਾਜਤੁ ਨਾਹੀ ਹਜੁ ਦੀ॥ ੧॥

ਜਾ ਏਹੁ ਕਲੰਦਰੀ[1] ਅਵਾਜੁ ਸ੍ਰੀ ਗੁਰੂ ਬਾਬਾ ਨਾਨਕ ਕਰ ਪਹੁਚੇ। ਤਾਂ ਫੇਰੁ ਸ੍ਰੀ ਗੁਰੂ ਬਾਬਾ ਨਾਨਕ ਜੀ ਮਕੈ ਕੈ ਅੰਦਰ ਜਾਇ ਕੈ ਕਿਬਲੇ[2] ਕੀ ਵਲੁ ਪੈਰੁ ਕਰ ਕੈ ਅੰਦਰੁ ਜਾਇ ਪੈਇਆ। ਤਾ ਪੀਰ ਪਤਲੀਐ ਕਾਜੀ ਰੁਕਨਦੀ ਨੂੰ ਕਹਿਆ, 'ਦੇਖੋ ਤਾ ਜੀ, ਕਿਆ ਕਿਆ ਅਵਾਜਾਂ ਇਨ ਫਕੀਰ ਕਹੀਆਂ ਹੈ?' ਸੁਣ ਕੈ ਬਹੁਤੁ ਹੈਰਾਨੁ ਹੋਇ ਰਹੇ। ਫੇਰੁ ਕਾਜੀ ਰੁਕਨ ਦੀ, ਮੁਲਾ ਜੀਉਣੁ ਨੂੰ ਕਹਿਆ, 'ਤੂੰ ਜਾਇ ਕੈ ਇਸੁ ਕੀ ਖਬਰੁ ਲਿਆਉ, ਇਹੁ ਕਉਣੁ ਹੈ।'

ਤਾਂ ਸ੍ਰੀ ਬਾਬਾ ਜੀ ਮਸੀਤੁ ਵਿਚਿ ਬੈਹ ਕੈ ਸੁਰ ਕਲਾਮ ਕਹਣ, ਰਬੁ ਦੀ ਉਸਤਤੁ ਲਗੇ ਗਉਣੁ। ਦਿਨ ਗੁਜਰਾਨ ਕੀਤਾ। ਰਾਤ ਕਉ ਉਸੀ ਮਸੀਤ ਵਿਚਿ ਪੈ ਸੁਤੇ। ਪੈਰੁ ਮਕੇ ਕੇ ਮਹਰਾਬੇ ਵਲੁ ਕੀਤੇ। ਸਿਰ ਪੂਰਬ ਵਲੁ ਕੀਤਾ। ਜਾ ਪਹਰ ਡੂਢ ਕੁ ਰਾਤਿ ਰਹੀ ਤਾ ਮੁਲਾ ਜੀਵਣੁ ਮਸੀਤੀ ਕਾ ਝਾੜੂ ਕਸੁ[3] ਆਇਆ। ਤਾ ਦੀਵਾ ਬਾਲ ਕਰ ਹਾਜੀਆ ਧਿਰੋ[4] ਲਗਾ ਦੇਖਣ। ਜਾ ਦੇਖੇ ਤਾ ਕੀ ਦੇਖੇ। ਹੋਰੁ ਸਭੋ ਆਪਣੇ ਆਪਣੀ ਮੁਕਾਮੁ ਵਲ ਪਏ ਹੈਨਿ। ਕਲ ਜੋ ਨਵਾ ਹਾਜੀ ਦਰਵੇਸੁ ਆਇਆ ਹੈ ਸੋ ਬੇਤ-ਉਰੁ[5] ਕਿਬਲੇ ਰੋਇ[6] ਲਤਾ ਕਰ ਸੁਤਾ ਹੈ। ਤਾ ਜੀਵਣ ਮਨ ਵਿਚੁ ਗੁਸਾ ਖਾਇ ਕਰੁ ਸ੍ਰੀ ਗੁਰੂ ਬਾਬੈ ਜੀ ਦੇ ਮਗਰ[7] ਵਿਚਿ ਇਕ ਲਤੁ ਦੀ ਮਾਰੀ। ਮੁਹੋ ਕਹਿਆ, 'ਏ ਬੰਦੇ ਖੁਦਾਇ ਕੇ! ਤੂ ਕਉਣੁ ਹੈ? ਹਿੰਦੂ ਹੈ ਯਾ ਮੁਸਲਮਾਨੁ ਹੈ? ਤੂ ਜੋ ਖੁਦਾਇ ਦੇ ਘਰੁ ਵਲੁ ਪੈਰੁ ਕਰੁ ਸੁਤਾ ਹੈ।'

ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮੁਲਾ ਜੀਵਣੁ! ਨਾ ਮੈ ਹਿੰਦੂ ਹਾ, ਨਾ ਮੈ ਮੁਸਲਮਾਨੁ ਹਾਂ। ਮੈ

1. ਫ਼ਕੀਰਾਨਾ।
2. ਖ਼ਾਨਾ ਕਾਬਾ।
3. ਝਾੜੂ ਦੇਣ ਵਾਲਾ।
4. ਵੱਲ।
5. ਬੇਤੁੱਲਾ, ਬੈਤ (ਘਰ) ਅਲਾਹ (ਰੱਬ ਦਾ)।
6. ਰੁਖ ਵੱਲ।
7. ਪਿੱਠ।
* ਇਹ ਗੁਰਬਾਣੀ ਨਹੀਂ ਹੈ।

ਬੰਦਾ ਇਕ ਰੰਗੀ ਹਾਂ। ਜੋ ਮੈ ਭੁਲਾ ਹਾਂ ਤਾਂ ਤੂ ਅਸਾਡੇ ਪੈਰੁ ਸਿਧੇ ਕਰੁ ਛਡਿ। ਜਿਤੁ ਰੁਖੁ[1] ਖੁਦਾਇ ਨਾਹੀ, ਤਿਤੁ ਵਲੁ[2] ਪੈਰੁ ਕਰੁ।'

ਜਾ ਮੁਲਾ ਜੀਵਣੁ ਸ੍ਰੀ ਗੁਰੂ ਬਾਬੈ ਦੀਆਂ ਟੰਗਾਂ ਪਕੜੁ ਕਰੁ ਫੇਰਿਆ ਤਾ ਨਾਲੇ ਮਕੇ ਕੇ ਮਹਰਾਬੇ ਕਾ ਮੁਹਰਾ ਭੀ ਫਿਰਿਆ। ਅਗੈ ਮਸੀਤੀ ਦਾ ਰੁਕੁ ਪੂਰਬ ਵਲ ਆਹਾ। ਫੇਰਿ ਕਰੁ ਉਤਰੁ ਰੁਕੁ[3] ਹੋਇ ਖੜੋਤਾ। ਤਾ ਜੀਵਣੁ ਅਤੇ ਹੋਰੁ ਹਾਜੀ ਜੋ ਮਸੀਤੀ ਵਿਚਿ ਬੈਠੇ ਥੇ, ਦੇਖ ਕਰੁ ਸਭੁ ਹੈਰਾਨ ਹੋਇ ਗਏ। ਆਖਣ ਲਗੇ, 'ਯਾਰੋ! ਹੁਣੁ ਕਿਆਮਤ ਦਾ ਦਉਰੁ ਨਜੀਕ ਆਇਆ ਹੈ।' ਫੇਰੁ ਕਹਨੁ ਲਗੇ, 'ਯਾਰੋ, ਏਹੁ ਕੋਈ ਅਉਲੀਆ[4] ਹੈ ਅਲਾ ਕਾ। ਇਸੁ ਦੀ ਕੀਮਤਿ ਕੋਈ ਨਾਹੀ ਪਾਇ ਸਿਕਦਾ। ਏਹੁ ਇਸੁ ਜਮਾਨੇ ਕਾ ਕੋਈ ਅਉਲੀਆ ਪੈਦਾ ਹੋਇਆ ਹੈ।'

ਤਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਉਠੁ ਖੜਾ ਹੋਇਆ। ਉਜੂ ਕਰਕੈ ਕਿਬਲੇ ਕੀ ਰੋਇ ਖੜਾ ਹੋਇਆ। ਇਕੁ ਸਬਦ ਰਾਗੁ ਬਸੰਤ ਵਿਚਿ ਅਲਾਪਿਆ। ਮਹੀਨਾ ਚੇਤ ਕਾ ਥਾ, ਜਿਤੁ ਮਉਸਮੁ ਬਾਬਾ ਕਾਬੇ ਕੀ ਹਜ ਕਉ ਜਾਇ ਪਹੁਤਾ ਸੀ। ਈਦੁ ਕੈ ਦਿਨ ਮਕੇ ਕੀ ਹਜੁ ਹੁੰਦੀ ਹੈ।*

ਗੁਰੂ ਜੀ ਕਹਿਆ, 'ਹੁਣ ਤਿਕ ਕਲੀ ਕਾਲੁ ਵਿਚਿ ਨਾ ਸਭੇ ਹਿੰਦੂ ਹੋਇ ਮੁਕੇ ਅਤੇ ਨਾ ਸਭੇ ਮੁਸਲਮਾਨੁ ਹੋਇ ਮੁਕੇ, ਆਪੋ ਆਪਣੀ ਸੈਤਾਨੀ ਮੋਰਚੇ ਸਭਾ ਬੰਧ ਬੈਠੀ ਹੈ। ਵੇਖਾ, ਅਗੇ ਜੋ ਰਬ ਭਾਵਸੀ, ਸੋਈ ਹੋਇਗਾ। ਅਸਾਡੀ ਗਲ ਕਾਈ ਨਾਹੀ ਚਲਦੀ। ਕਲਜੁਗ ਵਿਚਿ ਖੁਦਾਇ ਆਪੋ ਆਪੁਨਾ ਨਿਆਉ ਤਪਾਵਸੁ ਕਰੇਗੇ। ਜੇਹੇ ਅਮਲ ਕੋਈ ਕਰਗੁ ਤੇਹੇ ਹੀ ਪਾਂਵੈਗਾ।'

ਜਾ ਇਤਨੀ ਗਲੁ ਮੁਲਾ ਜੀਵਣ ਸੁਣੀ ਤਾ ਤਮਕ ਵਿਚਿ ਆਇਆ। ਤਾ ਲੈ ਜੁਤੀਆ ਜਿਤਣੇ ਹਾਜੀ ਮਸੀਤੀ ਵਿਚਿ ਬੇਖਬਰ ਸੁਤੇ ਪਏ ਤੇ ਮਕੇ ਦੀ, ਤਿਨਾ ਨੂ ਦੇਹੁ ਦੇਹੁ ਮਾਰਨੁ ਲਗੁ ਪਇਆ। ਆਖਣ ਲਗਾ, 'ਯਾਰੋ! ਸੁਣਹੁ ਨਾਨਕ ਦਰਵੇਸੁ ਹਾਜੀ ਕੀ ਨਸੀਹਤੁ ਅਤੇ ਨਾਲੇ ਅਸਾਡੇ ਰੁਕ ਵਲੋ ਮਕਾ ਫਿਰਿ ਖੜੋਤਾ ਹੈ।'

**'ਸਭੇ ਚਰਨੀ ਢਹ ਪਏ, ਮਨ ਵਿਚਿ ਬਹੁ ਡਰੁ ਖਾਇ।**
****ਅਜੀ ਕਾਈ ਨੀਸਾਨੀ ਰਖੀਐ, ਮਕਾ ਭੀ ਭਿਸਤ ਕਰਾਇ।'**
**ਬਾਬੇ ਖਉਸ ਉਤਾਰੀ ਪਾਵ ਤੇ, ਰਖੀ ਨੀਸਾਨੀ ਏਹੁ।**
**ਜੋ ਕਰੇਗੁ ਜਾਰਤ ਖਉਸ ਦੀ, ਫੇਰ ਨ ਜਨਮਿ ਧਰੇਹੁ।**

ਗੋਸਟ ਪੂਰੀ ਹੋਈ।

## ੫੫. ਗੋਸ਼ਟ ਸਿੱਧਾਂ ਨਾਲਿ

ਅਗੈ ਸਾਖੀ ਹੋਰੁ ਚਲੀ ਉਥੈ ਸਿਧਾ ਡਿਠਾ, ਪੁਛਣ ਕੀਤਾ, ਤੂ ਕਉਣੁ ਹੈ? ਸ੍ਰੀ ਗੁਰੂ ਜੀ ਬਚਨੁ ਕੀਤਾ, ਨਾਨਕ ਕਹਦੇ ਹੈ ਜੀ।' ਤਾ ਚਉਰਾਸੀ ਸਿਧਿ ਆਸਣੁ ਕਰ ਬੈਠੇ। ਸਿਧਾ ਕਹਿਆ, 'ਭਗਤਾ! ਕਿਛੁ ਜਸੁ ਕਰ।' ਸ੍ਰੀ ਬਾਬੈ ਜੀ ਸਿਧਾ ਨਾਲਿ ਗੋਸਟਿ[5] ਕਰੀ। ਸਿਧਾ ਪਿਆਲਾ[6] ਪੰਜਾ ਸੇਰਾ ਦਾ ਦਿੱਤਾ, ਸ੍ਰੀ ਗੁਰੂ ਜੀ ਨੇ ਧਰਤੀ ਵਿਚਿ ਪਾਇਆ[7] । ਸਿਧਿ ਆਫਰੁ[8] ਗਏ। ਸਿਧੀ ਕਹਿਆ, 'ਕਿਛੁ ਦੇਖੁ ਯਾ ਦਿਖਾਉ।' ਸ੍ਰੀ ਬਾਬੈ ਜੀ ਕਹਿਆ,

1. ਜਿਸ ਪਾਸੇ।
2. ਉਸ ਪਾਸੇ।
3. ਮੂੰਹ।
4. ਰੱਬ ਦਾ ਵਲੀ।
5. ਗਯਾਨ-ਚਰਚਾ।
6. ਸ਼ਰਾਬ ਦਾ ਪਿਆਲਾ, ਜਿਸ ਨੂੰ ਉਹ ਅੰਮ੍ਰਿਤ ਪਿਆਲਾ ਕਹਿੰਦੇ ਸਨ।
7. ਅਰਥਾਤ—ਧਰਤੀ ਉੱਤੇ ਡੋਲ੍ਹ ਦਿੱਤਾ।
8. ਆਕੜ, ਗੁੱਸੇ ਵਿਚ ਆ ਗਏ।

* ਇਥੋਂ ਅੱਗੇ ਮੱਕੇ ਦੀ ਗੋਸ਼ਟ ਬਹੁਤ ਲੰਮੀ ਹੋਣ ਕਰਕੇ ਛੱਡ ਦਿੱਤੀ ਗਈ ਹੈ।

** ਇਹ ਕਾਵਿ-ਰਚਨਾ ਹੈ।

'ਭਲਾ ਜੀ, ਜੋ ਕਿਛੁ ਤੁਸੀ ਦਿਖਾਉਗੇ, ਸੋ ਦੇਖਾਗਾ ਜੀ।' ਤਾ ਸਿਧਿ ਲਗੇ ਬਲਿ ਦਿਖਾਉਣੁ ਕਿਨੇ ਮ੍ਰਿਗਛਾਲਾ ਉਡਾਈ, ਕਿਨੈ ਸਿਲ ਉਡਾਈ ਕਿਨੈ ਅਗਨ ਹਕੀ, ਕਿਨੇ ਕੰਧ ਦੁੜਾਈ।

ਸ੍ਰੀ ਬਾਬਾ ਜੀ ਭੀ ਸੁਮਾਰ[1] ਵਿਚਿ ਆਏ। ਤਿਤੁ ਮਹਲੁ[2] ਸਲੋਕੁ* ਕਹਿਆ :

**ਪਹਿਰਾ ਅਗਨਿ ਹਿਵੈ[3] ਘਰੁ ਬਾਧਾ ਭੋਜਨੁ ਸਾਰੁ[4] ਕਰਾਈ॥**
**ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ॥**
**ਧਰਿ ਤਾਰਾਜੀ[5] ਅੰਬਰੁ[6] ਤੋਲੀ ਪਿਛੈ ਟੰਕੁ[7] ਚੜਾਈ॥**
**ਏਵਡੁ ਵਧਾ ਮਾਵਾ[8] ਨਾਹੀ ਸਭਸੈ[9] ਨਥਿ ਚਲਾਈ॥**
**ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ॥**
**ਜੇਵਡ ਸਾਹਿਬੁ ਤੇਵਡੁ ਦਾਤੀ ਦੇ ਦੇ ਕਰੇ ਰਜਾਈ[10]॥**
**ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ॥ ੧॥**

ਸਿਧਾ ਆਦੇਸੁ ਆਦੇਸੁ ਕੀਤਾ। ਸ੍ਰੀ ਗੁਰੂ ਜੀ ਕਹਿਆ, 'ਆਦਿ ਪੁਰਖੁ ਕਉ ਆਦੇਸੁ।' ਤਿਤੁ ਮਹਲੁ ਸਬਦੁ ਹੋਇਆ ਰਾਗ ਗਉੜੀ[11] ਵਿਚਿ :

**ਪ੍ਰਥਮੇ[12] ਗਰਭ ਵਾਸ ਤੇ ਟਰਿਆ[13]॥ ਪੁਤ੍ਰ ਕਲਤ੍ਰ[14] ਕੁਟੰਬ ਸੰਗਿ ਜੁਰਿਆ॥**
**ਭੋਜਨ ਅਨਿਕ ਪ੍ਰਕਾਰ ਬਹੁ ਕਪਰੇ॥ ਸਰਪਰ[15] ਗਵਨੁ ਕਰਹਿਗੇ ਬਪੁਰੇ[16]॥ ੧॥**
**ਕਵਨੁ ਅਸਥਾਨ ਜੋ ਕਬਹੁ ਨ ਟਰੈ॥ ਕਵਨ ਸਬਦੁ ਜਿਤੁ ਦੁਰਮਤਿ ਹਰੈ॥ ੧॥ ਰਹਾਉ॥**
**ਇੰਦ੍ਰ ਪੁਰੀ[17] ਮਹਿ ਸਰਪਰ ਮਰਣਾ॥ ਬ੍ਰਹਮ ਪੁਰੀ[18] ਨਿਹਚਲੁ ਨਹੀ ਰਹਣਾ॥**

---

1. ਮਸਤੀ।
2. ਉਸ ਘਰ ਜਾਂ ਹਾਲਤ ਵਿਚ।
3. ਹਿਮ, ਬਰਫ਼।
4. ਲੋਹੇ ਦਾ।
5. ਤੱਕੜੀ।
6. ਅਸਮਾਨ।
7. ਚਾਰ ਮਾਸੇ ਦਾ ਤੋਲ।
8. ਕਿਸੇ ਪਾਸੇ ਵੀ ਸਮਾ ਨਾ ਸਕਾਂ।
9. ਸਾਰਿਆਂ ਜੀਵਾਂ ਨੂੰ।
10. ਰਜ਼ਾ, ਭਾਣਾ।
11. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਨੁਸਾਰ ਇਹ ਸ਼ਬਦ ਗਉੜੀ ਮਹਲਾ ੫ ਦੇ ਸਿਰਲੇਖ ਹੇਠ ਹੋਣ ਕਰਕੇ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ ਹੈ।
12. ਪਹਿਲਾਂ।
13. ਟਲਿਆਂ, ਹਟਿਆ ਅਰਥਾਤ—ਜਨਮ ਲਿਆ।
14. ਇਸਤ੍ਰੀ।
15. ਜ਼ਰੂਰ ਹੀ।
16. ਹੇ ਬਉਲੇ! (ਕਮਲੇ)।
17. ਸੁਰਗ ਲੋਕ।
18. ਬ੍ਰਹਮ ਲੋਕ।

* (ਵਾਰ ਮਾਝ ਮ: ੧)। (ਇਹ ਸ਼ਬਦ 166 ਸਫ਼ੇ 'ਤੇ ਵੀ ਆ ਚੁੱਕਾ ਹੈ।)

ਸਿਵ ਪੁਰੀ[1] ਕਾ ਹੋਇਗਾ ਕਾਲਾ॥ ਤ੍ਰੈ ਗੁਣ[2] ਮਾਇਆ ਬਿਨਸਿ ਬਿਤਾਲਾ[3] ॥ ੨ ॥
ਗਿਰਿ[4] ਤਰ[5] ਧਰਣਿ[6] ਗਗਨ[7] ਅਰੁ ਤਾਰੇ॥ ਰਵਿ ਸਸਿ[8] ਪਵਣੁ ਪਾਵਕੁ[9] ਨੀਰਾਰੇ[10] ॥
ਦਿਨਸੁ ਰੈਣ ਬਰਤ ਅਰੁ ਭੇਦਾ॥ ਸਾਸਤ੍ ਸਿੰਮ੍ਰਿਤਿ ਬਿਨਸਹਿਗੇ ਬੇਦਾ॥ ੩ ॥
ਤੀਰਥ ਦੇਵ ਦੇਹੁਰਾ ਪੋਥੀ॥ ਮਾਲਾ ਤਿਲਕੁ ਸੋਚ ਪਾਕ[11] ਹੋਤੀ[12] ॥
ਧੋਤੀ ਡੰਡਉਤਿ ਪਰਸਾਦਨ[13] ਭੋਗਾ॥ ਗਵਨ ਕਰੈਗੋ ਸਗਲੋ ਲੋਗਾ॥ ੪ ॥
ਜਾਤਿ ਵਰਨ ਤੁਰਕ ਅਰੁ ਹਿੰਦੂ॥ ਪਸੁ ਪੰਖੀ ਅਨਿਕ ਜੋਨਿ ਜਿੰਦੂ॥
ਸਗਲ ਪਾਸਾਰੁ ਦੀਸੈ ਪਾਸਾਰਾ॥ ਬਿਨਸ ਜਾਇਗੋ ਸਗਲ ਆਕਾਰਾ॥ ੫ ॥
ਸਹਜ ਸਿਫਤਿ[14] ਭਗਤਿ ਤਤੁ ਗਿਆਨਾ॥ ਸਦਾ ਅਨੰਦੁ ਨਿਹਚਲੁ ਸਚੁ ਥਾਨਾ॥
ਤਹਾ ਸੰਗਤਿ ਸਾਧ ਗੁਣ ਰਸੈ॥ ਅਨਭਉ[15] ਨਗਰੁ ਤਹਾ ਸਦ ਵਸੈ॥ ੬ ॥
ਤਹ ਭਉ ਭਰਮਾ ਸੋਗ ਨ ਚਿੰਤਾ॥ ਆਵਣੁ ਜਾਵਣੁ ਮਿਰਤ ਨ ਹੋਤਾ॥
ਤਹ ਸਦਾ ਅਨੰਦ ਅਨਹਤ ਆਖਾਰੇ[16] ॥ ਭਗਤ ਵਸਹਿ ਕੀਰਤਨ ਆਧਾਰੇ॥ ੭ ॥
ਪਾਰਬ੍ਰਹਮ ਕਾ ਅੰਤੁ ਨ ਪਾਰੁ॥ ਕਉਣ ਕਰੈ ਤਾ ਕਾ ਬੀਚਾਰੁ॥
ਕਹੁ ਨਾਨਕ ਜਿਸੁ ਕਿਰਪਾ ਕਰੈ॥ ਨਿਹਚਲ ਥਾਨੁ ਸਾਧਸੰਗਿ ਤਰੈ॥ ੮ ॥ ੧ ॥

ਤਾ ਸਿਧੀ ਆਦੇਸੁ ਕੀਤਾ। ਸ੍ਰੀ ਬਾਬੈ ਜੀ ਬਚਨੁ ਕੀਤਾ, 'ਆਦਿ ਪੁਰਖੁ ਕਉ ਆਦੇਸੁ।' ਸਾਖੀ ਪੂਰੀ ਹੋਈ।

## ੫੬. ਸਾਖੀ ਗੁਰੂ ਅੰਗਦ ਜੀ

ਆਗੈ ਸਾਖੀ ਹੋਰੁ ਚਲੀ ਸ੍ਰੀ ਬਾਬਾ ਜੀ ਘਰੁ ਆਏ। ਆਗਿਆ ਸ੍ਰੀ ਪ੍ਰਮੇਸਰੁ ਜੀ ਕੀ ਨਾਲਿ ਇਕੁ ਸਿਖੁ ਜਾਤਿ ਕਾ ਭਲਾ ਥਾ, ਖਡੂਰੁ ਵਿਚਿ ਗੁਰੂ ਗੁਰੂ ਜਪਿਆ ਕਰੈ। ਹੋਰੁ ਸਾਰਾ ਖਡੂਰੁ ਦੁਰਗਾ ਭਵਾਨੀ ਨੋ ਮੰਨੇ ਅਤੇ ਉਸੁ ਸਿਖ ਨਾਲਿ ਸਭੇ ਖੇਚਰੀ ਕਰਨ। ਤਿਹਣਾ ਦੇ ਮਹਲੇ ਰਹੈ। ਇਕੁ ਦਿਨੁ ਉਹੁ ਸਿਖੁ ਜਪੁ ਪੜਦਾ ਥਾ, ਅੰਗਦ ਨੈ ਸੁਣਿਆ, ਤਿਸੁ ਨੂ ਪੁਛਿਆ, 'ਏਹੁ ਸਬਦੁ ਕਿਸੁ ਦਾ ਹੈ?' ਉਨੁ ਸਿਖ ਕਹਿਆ, 'ਏਹੁ ਸਬਦੁ ਗੁਰੂ ਨਾਨਕ ਕਾ ਹੈ।'

ਤਬ ਸ੍ਰੀ ਪਰਮੇਸਰ ਜੀ ਕੀ ਆਗਿਆ ਭਈ, ਲੋਕ ਦੁਰਗਾ ਦੇ ਭਉਣੁ[17] ਪਰਸਣੁ[18] ਚਲੇ। ਅੰਗਦ ਦਾ ਨਾਉ

1. ਕੈਲਾਸ਼ ਪੁਰੀ।
2. ਰਜੋ, ਸਤੋ, ਤਮੋ ਗੁਣੀ ਮਾਇਆ।
3. ਭੂਤ ਪ੍ਰੇਤ, ਭਾਵ—ਅਗਯਾਨੀ ਜੀਵ।
4. ਪਰਬਤ।
5. ਤਰੁ, ਦਰੱਖ਼ਤ।
6. ਧਰਤੀ।
7. ਆਕਾਸ਼।
8. ਸੂਰਜ ਅਤੇ ਚੰਦ।
9. ਅੱਗ।
10. ਪਾਣੀ।
11. ਸੁੱਚੀ ਰਸੋਈ।
12. ਹੋਤ੍ਰੀ, ਅਗਨੀ ਦਾ ਉਪਾਸ਼ਕ।
13. ਭਾਂਤਿ ਭਾਂਤਿ ਦੇ ਖਾਣੇ।
14. ਗਯਾਨ ਅਥਵਾ ਵਿਚਾਰ ਦੀ ਸਿਫ਼ਤ।
15. ਡਰ (ਭੈ) ਤੋਂ ਰਹਿਤ।
16. ਅਨਹਤ (ਨਾਸ਼ ਤੋਂ ਰਹਿਤ) ਆਖਾਰੇ (ਅਖਾੜੇ), ਸਥਾਨ।
17. ਦੁਰਗਾ (ਦੇਵੀ) ਦਾ ਮੰਦਿਰ (ਭਵਨ)।
18. ਛੋਹਣ, ਅਥਵਾ ਦਰਸ਼ਨ ਕਰਨ।

ਲਹਣਾ ਥਾ। ਲਹਣੇ ਦਾ ਨੇਮੁ ਥਾ। ਬਰਸੁ ਦਿਨਾ ਪਿਛਉ ਭਉਣੁ ਪਰਸਨ ਭਵਾਨੀ ਨੂ ਜਾਦਾ ਥਾ। ਸਭ ਲੋਕੁ ਜਿਤਨੇ ਥੇ, ਸਭੇ ਦਰਸਨੁ ਚਲੇ, ਆਉਦੇ ਆਉਦੇ ਕਰਤਾਰਪੁਰ ਪਾਸੁ ਆਏ। ਤਬ ਲੋਕਾ ਤੇ ਪੁਛਿਆ, 'ਏਹੁ ਗਿਰਾਉ ਕਿਸੁ ਦਾ ਹੈ?' ਲੋਕੀ ਕਹਿਆ, 'ਏਹੁ ਕਰਤਾਰੁ ਪੁਰੁ ਨਾਨਕ ਬੇਦੀ ਦਾ ਹੈ।' ਆਗੈ ਸ੍ਰੀ ਬਾਬੇ ਨਾਨਕ ਜੀ ਦਾ ਨਾਉ ਸਭਨੀ ਸੁਣਿਆ ਥਾ। ਮਸਹੂਰ ਥਾ ਸ੍ਰੀ ਬਾਬਾ ਨਾਨਕ ਜੀ ਬਡਾ ਭਗਤੁ ਹੈ। ਸਭ ਕੋਈ ਜਾਣਦਾ ਥਾ। ਸੁਣਦੇ ਥੇ ਪਰ ਦਰਸਨੁ ਕਿਸਹੀ ਨੋ ਹੋਇਆ ਥਾ। ਲੋਕੀ ਕਹਿਆ, 'ਨਾਨਕ ਦੇਵ ਜੀ ਵਡਾ ਭਗਤੁ ਹੈ।' ਤਾਂ ਲੋਕੀ ਕਹਿਆ; 'ਜਿਸਦਾ ਨਾਉ ਸੁਣਦੇ ਥੇ, ਉਸਦੇ ਘਰੁ ਅਸੀ ਆਏ ਹਾ, ਪ੍ਰਮੇਸਰੁ ਨੇ, ਜੇ ਹੋਇ ਤਾ ਦਰਸਨੁ ਕਰ ਚਲੀਐ।' ਸਭਨੀ ਆਖਿਆ, 'ਭਲਾ ਹੋਵੈ। ਜਿਤਨਾ ਸੰਗੁ ਥਾ ਸਭੁ ਮੁੜਿ ਆਇਆ।

ਆਇ ਸ੍ਰੀ ਬਾਬੇ ਜੀ ਕੀ ਪੈਰੀ ਪਏ। ਦਰਸਨੁ ਦੇਖਦਿਆ ਹੀ ਨਾਲਿ ਹਥ ਪੈਰਾ ਤੇ ਘੁਘਰੂ[1] ਤੋੜੇ ਹੋਰ ਲੋਕਾ, ਤੇ ਸ੍ਰੀ ਬਾਬੇ ਨਾਨਕ ਜੀ ਅਤੇ ਅੰਗਦ ਜੀ ਕੀ ਦ੍ਰਿਸਟਿ ਇਕੁ ਹੋਈ। ਸ੍ਰੀ ਬਾਬੈ ਜੀ ਪੁਛਿਆ। 'ਬਚਾ ਤੂ ਕਉਣੁ ਹੋਦਾ ਹੈ?' ਅੰਗਦੁ ਕਹਿਆ, 'ਜੀ ਖਤ੍ਰੀ ਹਾਂ।' ਸ੍ਰੀ ਬਾਬੈ ਨਾਨਕ ਜੀ ਕਹਿਆ, 'ਕਉਣੁ ਖਤ੍ਰੀ ਹੈ?' ਅੰਗਦੁ ਕਹਿਆ, 'ਜੀ ਤਿਹੁਣੁ[2] ਹਾਂ।' ਸ੍ਰੀ ਬਾਬੈ ਜੀ ਕਹਿਆ, 'ਤੇਰਾ ਨਾਉ ਕਿਆ ਹੈ?' ਕਹੈ, 'ਜੀ, ਲਹਣਾ ਹੈ?' ਸ੍ਰੀ ਗੁਰੂ ਜੀ ਕਹਿਆ, 'ਬਚਾ, ਤੈ ਅਸਾ ਤੇ ਲਹਣਾ[3] ਹੈ, ਅਸੀ ਤੇਰਾ ਦੇਣਾ ਹੈ।' ਫੇਰੁ ਸ੍ਰੀ ਬਾਬੈ ਜੀ ਕਹਿਆ, 'ਬਚਾ! ਤੇਰਾ ਨਾਉ ਅਜੁ ਤੇ ਅੰਗਦੁ ਹੈ। ਤੂੰ ਮੇਰੇ ਅੰਗ ਤੇ ਕਦੀ ਜੁਦਾ ਨਾ ਹੋਵੈ। ਤੂੰ ਆਦ ਅੰਤ ਮੇਰਾ ਹੈ। ਤੂੰ ਮੇਰਿਓ ਅੰਗੁ ਤੇ ਪੈਦਾ ਹੋਇਆ ਹੈ।' ਅੰਗਦੁ ਸ੍ਰੀ ਗੁਰੂ ਜੀ ਕੇ ਪੈਰੀ ਪਇਆ।

ਸ੍ਰੀ ਗੁਰੂ ਜੀ ਕਹਿਆ, 'ਹੁਣਿ ਤੇਰੈ ਜੀਉ ਵਿਚਿ ਕਿਉ ਕਰ ਹੈ?' ਅੰਗਦੁ ਕਹਿਆ, 'ਜੀ ਹੁਣਿ ਤੇਰੇ ਦਰਸਨੁ ਕਰਦੇ ਹੀ ਸਾਂਤਿ ਆਈ ਹੈ ਜੀ। ਜੀ ਤੇਰੇ ਦਰਸਨ ਡਿਠਿਆ ਇਹੁ ਫਲੁ ਲਗਾ ਜੀ। ਜੇ ਆਗਿਆ ਹੋਇ ਤਾਂ ਮੈ ਲੋਕਾ ਨੂ ਨਾਲਿ ਤੇ ਬਿਦਿਆ ਕਰ ਆਵਾ ਜੀ। ਕਹਿਆ, 'ਜਾਹਿ ਬਚਾ! ਬਿਦਿਆ ਕਰਿ ਆਉ।' ਅੰਗਦੁ ਆਇ ਕਰੁ ਸੰਗ ਨਾਲਿ ਤੇ ਬਿਦਿਆ ਹੋਇਆ। ਅੰਗਦੁ ਆਖਿਆ, 'ਭਾਈ ਲੋਕੋ! ਮੇਰੀ ਸਭਨਾ ਨੂੰ ਰਾਮੁ ਰਾਮੁ ਹੈ।' ਸੰਗੁ ਜਿਤਨਾ ਥਾ ਸਭੁ ਮੁੜਿ ਆਇਆ। ਤਾਂ ਸੰਗੀਆ ਕਹਿਆ, 'ਜੀ, ਸੰਗ ਦਾ ਵਾਲੀ ਤੂ ਹੈ। ਤੇਰੈ ਪਿਛੈ ਸੰਗੁ ਚਲਿਆ ਹੈ। ਤੂ ਐਥੈ ਰਹਦਾ ਹੈ ਤੈਨੂੰ ਇਉ ਬਣਦੀ ਨਾਹੀ ਜੀ। ਵਿਣੁ ਪਰਸੇ ਭਵਾਨੀ[4] ਦਾ ਭਉਣੁ।'

ਤਾ ਅੰਗਦੁ ਕਹਿਆ, 'ਜਿਸੁ ਕਾਰਣ ਮੈ ਭਉਣੁ ਪਰਸਣੁ ਜਾਦਾ ਥਾ, ਸੋ ਪਰਮੇਸਰ ਜੀ ਨੇ ਇਥਾਊ[5] ਮੇਰੀ ਨਿਸਾ[6] ਕੀਤੀ ਹੈ।'

ਫੇਰੁ ਲੋਕੀ ਕਹਿਆ, 'ਜੀ, ਤੇਰੀ ਤਾ ਨਿਸਾ ਹੋਈ, ਪਰੁ ਅਸਾਡਾ ਕੀ ਹਾਲੁ ਜੀ?' ਤਾਂ ਅੰਗਦੁ ਆਖਿਆ, 'ਹੁਣੁ ਤੁਸੀ ਜਾਹੋ, ਜੇ ਸ੍ਰੀ ਪ੍ਰਮੇਸਰੁ ਅਸਾਨੁ ਸੁਖ ਸਾਂਦਿ ਲੇ ਆਵੈਗਾ ਤਾ ਤੁਸਾਡੀ ਭੀ ਆਸਾ ਪੂਰੀ ਹੋਵੈਗੀ।' ਅੰਗਦੁ ਸੰਗੁ ਨਾਲੋ ਫਿਰਿ ਆਇਆ। ਸੰਗੁ ਨੋ ਅਭੜਕਵੰਜੀ[7] ਲਗ ਰਹੀ। ਅੰਗਦੁ ਸ੍ਰੀ ਬਾਬੈ ਜੀ ਦੀ ਆਇ ਪੈਰੀ ਪਇਆ।

ਸੰਗੁ ਭਉਣੁ ਪਰਸ ਕੈ ਫੇਰ ਤਿਥਾਊ[8] ਆਇਆ। ਸ੍ਰੀ ਬਾਬੈ ਜੀ ਦੀ ਆਇ ਪੈਰੀ ਪਏ। ਸ੍ਰੀ ਬਾਬੈ ਜੀ ਬਹੁਤੁ ਸੰਤੋਖੁ ਕੈ ਬਿਦਿਆ ਕੀਤੇ। ਅੰਗਦੁ ਸ੍ਰੀ ਬਾਬੈ ਜੀ ਪਾਸ ਰਹਿਆ। ਜੇਹਾ ਸ੍ਰੀ ਬਾਬਾ ਨਾਨਕ ਜੀ ਥੇ, ਤੇਹੋ ਜੇਹਾ ਅੰਗਦੁ ਭੀ ਕੀਤਾ। ਜੇਹਾ ਗੁਰੂ ਥਾ, ਤੇਹਾ ਸਿਖੁ ਭੀ ਕੀਤਾ, ਜੋਤ ਮੈ ਜੋਤ ਸਮਾਈ। ਕਲਾ ਭਰਪੂਰ ਹੋਈ। ਜਾਂ ਭਾਂਡਾ ਭਰਪੂਰ ਕੀਤਾ, ਅੰਗਦੁ ਲਗਾ ਗੁਰੂ ਗੁਰੂ ਜਪਣੁ ਟਹਲ ਕਰਣ ਆਵੈ ਭਾਡੇ ਮਾਜੈ ਪਖਾ ਫੇਰੈ।

---

1. ਸਨਾਤਨੀ ਭਗਤ ਲੋਕ ਉਸ ਸਮੇਂ ਪੈਰਾਂ ਨੂੰ ਘੁੰਗਰੂ ਬੰਨ੍ਹ ਕੇ ਨੱਚਦੇ-ਟੱਪਦੇ ਤੇ ਗੀਤ (ਭੇਟਾਂ) ਗਾਉਂਦੇ ਹੋਏ ਦੇਵੀ ਦੇ ਦਰਸ਼ਨਾਂ ਨੂੰ ਜਾਂਦੇ ਸਨ।
2. ਤਿਹੁਣ ਖਤ੍ਰੀਆਂ ਦੀ ਇਕ ਜਾਤਿ।
3. ਅਰਥਾਤ--ਲੈਣਾ (ਪ੍ਰਾਪਤ ਕਰਨਾ)।
4. ਦੇਵੀ, ਦੁਰਗਾ।
5. ਏਥੇ ਹੀ, ਇਸੇ ਥਾਂ।
6. ਭਾਵਨੀ ਪੂਰੀ, ਤਸੱਲੀ।
7. ਇਕ ਪ੍ਰਕਾਰ ਦੀ ਘਬਰਾਹਟ।
8. ਉਥੇ ਹੀ।

ਇਕ ਦਿਨਿ ਅੰਗਦੁ ਦੇਖੈ, ਸੂਹੈ[1] ਬਾਣੈ ਪੈਧੀ[2] ਹੋਈ ਇਸਤਰੀ ਚਾਪੀ[3] ਕਰਦੀ ਹੈ। ਅੰਗਦੁ ਬੇਨਤੀ ਕੀਤੀ, 'ਜੀ, ਪਾਤਿਸਾਹਿ! ਏਹੁ ਕਉਣੁ ਥੀ ਜੀ?' ਸ੍ਰੀ ਬਾਬੈ ਜੀ ਕਹਿਆ, 'ਅੰਗਦਾ! ਏਹੁ ਦੁਰਗਾ ਭਵਾਨੀ ਥੀ। ਏਹ ਅਠਵੈ ਦਿਨਿ ਅਸਾਡੀ ਸੇਵਾ ਕਰਨ ਆਵਦੀ ਹੈ।' ਅੰਗਦੁ ਪੈਰੀ ਪਇਆ।

ਆਗਿਆ ਸ੍ਰੀ ਪ੍ਰਮੇਸਰ ਜੀ ਦੀ ਨਾਲਿ ਇਕੁ ਦਿਨਿ ਸ੍ਰੀ ਬਾਬੈ ਜੀ ਦਾ ਪੈਰੁ ਹਿਲਦਾ ਦੇਖਿਆ। ਅੰਗਦੁ ਦੇਖੈ ਤਾ ਕਈ ਹਜਾਰੁ ਗੁਪਤ ਸੰਗਤੁ ਮਥਾ ਟੇਕ ਟੇਕ ਸ੍ਰੀ ਬਾਬੈ ਦੇ ਚਰਨਾ ਪਰੁ ਬਿਦਿਆ ਹੋਦੇ ਹੈ। ਅੰਗਦੁ ਨੇ ਪੁਛਿਆ, 'ਜੀ ਮਿਹਰਵਾਨੁ! ਏ ਕੌਣ ਥੇ ਜੀ?' ਸ੍ਰੀ ਬਾਬੈ ਜੀ ਕਹਿਆ, 'ਅੰਗਦਾ! ਏਹੁ ਗੁਪਤ ਸੰਗਤ ਦਰਸਨੁ ਨੋ ਆਉਦੀ ਹੈ। ਅਜੁ ਬਿਦਿਆ ਹੋਈ ਹੈ।'

ਤਿਨ ਬਰਸਾ ਸ੍ਰੀ ਬਾਬੈ ਜੀ ਆਪੁਣੈ ਪਾਸੁ ਅੰਗਦੁ ਨੋ ਰਖਿਆ, ਫੇਰੁ ਅੰਗਦੁ ਬਿਦਿਆ ਹੋਇਆ। ਤੀਸਰੈ ਵਰੈ ਜੰਗਲੁ ਮਤੇ ਦੀ ਸਰਾਇ ਆਇਆ। ਅਗੈ ਹਰੀ ਲੋਕਾ ਵਿਚਿ ਗਲ ਵਜਿ ਪਈ ਥੀ, 'ਲਹਣਾ ਤਿਹਣੁ ਨਾਨਕ ਬੇਦੀ ਪਾਸੁ ਰਹਿਆ, ਭਉਣੁ ਭੀ ਪਰਸੁਨੁ ਨਾ ਗਇਆ। ਕਿਛੁ ਜੋ ਹੋਇਆ ਘਰ ਬਾਰੁ ਛਡਿ ਕੈ ਉਸੈ ਨਾਲਿੰ ਰਲਿ ਗਇਆ। ਤੀਸਰੈ ਵਰੈ ਆਇਆ ਸ੍ਰੀ ਬਾਬੈ ਜੀ ਪਾਸਉ।'

ਜਬ ਦਿਆਲ ਹੋਇਆ ਥਾ ਗੁਰੂ ਜੀ ਤੇ ਤਾਂ ਕੁਲ ਹਰੀ ਕੇ ਲੋਕਾਂ ਨੇ ਮਤਾ ਕੀਤਾ। ਲੋਕੀ ਆਖਿਆ, 'ਲਹਣਾ ਆਇਆ ਹੈ ਨਾਨਕ ਪਾਸੋ, ਪਰੁ ਕੇਹੀ ਵਡੀ ਜੋੜੁ ਵਿਚਿ ਆਇਆ ਹੈ।'

ਲੋਕੀ ਆਖਿਆ, 'ਚਲੋ ਮਿਲਿ ਆਵੈ।' ਕੁਲ ਹਰੀ ਕੇ ਲੋਕ ਮਿਲਣ ਆਏ। ਅਗੈ ਤੇ ਅੰਗਦੁ ਭੀ ਉਠ ਕੈ ਮਿਲਿਆ। ਇਕੁ ਤਖਤੁ ਮਲੁ ਆਇ ਪੈਰੀ ਪਇਆ। ਅੰਗਦੁ ਆਖਿਆ, 'ਭਾਈ ਤਖਤੁ ਮਲਾ! ਤੂ ਭੀ ਮੈਨੂੰ ਗਲ ਮਿਲੁ।' ਤਖਤੁ ਮਲੁ ਆਖਿਆ, 'ਜੀ! ਤੂ ਵਡੇ ਮਹਾਪੁਰਖੁ ਪਾਸੋ ਆਇਆ ਹੈ ਜੀ, ਅਸਾਨੂ ਤੇਰੀ ਪੈਰੀ ਪੈਆ ਬਣਦਾ ਹੈ ਜੀ। ਤੂੰ ਭੀ ਵਡਾ ਮਹਾਪੁਰਖੁ ਹੈ ਜੀ।' ਤਾਂ ਅੰਗਦੁ ਜੀ ਨੇ ਖੁਸੀ ਦਿਤੀ ਤਖਤੁ ਮਲ ਨੋ। ਬਚਨੁ ਕੀਤਾ, 'ਸਭੁ ਤੇ ਤੂ ਭੀ ਬਡਾ ਹੋਵੈਗਾ। ਤੋਟ ਤੈਨੂੰ ਕਿਸੀ ਬਾਤ ਕੀ ਨਾ ਹੋਵੈਗੀ। ਪਰਮੇਸਰ ਕਰੈ।'

ਜਾਂ ਅੰਗਦੁ ਨੇ ਏਹੁ ਬਚਨੁ ਕਹਿਆ ਤਾ ਸਭਨਾ ਨੋ ਕੰਨ ਹੋਏ। ਸਭਨਾ ਆਖਿਆ, 'ਜੀ, ਕਿਛੁ ਅਸਾਨੂ ਭੀ ਖੁਸੀ ਮਿਲੈ ਜੀ। ਸਭਨਾ ਨੋ ਭਾਉ ਹੋਦਾ ਹੈ ਜੀ।'

ਤਾਂ ਅੰਗਦੁ ਜੀ ਬੋਲੇ ਰਾਗੁ ਸੂਹੀ (ਮਹਲਾ ੧) ਵਿਚਿ ਸਬਦੁ :

**ਜਿਨ ਕਉ ਭਾਂਡੈ ਭਾਉ[4] ਤਿਨਾ ਸਵਾਰਸੀ ॥**
**ਸੂਖੀ ਕਰੈ ਪਸਾਉ[5] ਦੂਖ ਵਿਸਾਰਸੀ ॥**
**ਸਹਸਾ ਮੂਲੇ ਨਾਹਿ ਸਰਪਰ[6] ਤਾਰਸੀ[7] ॥ ੧ ॥**
**ਤਿਨਾ ਮਿਲਿਆ ਗੁਰੁ ਆਇ ਜਿਨ ਕਉ ਲੀਖਿਆ ॥**
**ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ[8] ॥**
**ਚਾਲਹਿ ਸਤਿਗੁਰ ਭਾਇ ਭਵਹਿ ਨ ਭੀਖਿਆ[9] ॥ ੨ ॥**

---

1. ਲਾਲ।
2. ਪਹਿਨੀ।
3. ਮੁੱਠੀ-ਚਾਪੀ।
4. ਪ੍ਰੇਮ-ਭਾਵ।
5. ਸੁਖਾਂ ਦੀ ਦਾਤ ਪਸਾਉ (ਕ੍ਰਿਪਾ) ਕਰਕੇ ਦੇਂਦਾ ਹੈ।
6. ਜ਼ਰੂਰ, ਹਰ ਹਾਲਤ ਵਿਚ।
7. ਤਾਰੇਗਾ।
8. ਸਿੱਖਿਆ, ਗੁਰਮੰਤ੍ਰ।
9. ਸਤਿਗੁਰ ਅਕਾਲ ਪੁਰਖ ਦੇ ਨਾਲ ਭਾਉ-ਭਗਤੀ ਰਖਦੇ ਹੋਏ ਉਸ ਦੀ ਰਜ਼ਾ ਵਿਚ ਚਲਦੇ ਹਨ ਤੇ ਭੇਖ ਬਣਾ ਕੇ ਭਿੱਖਿਆ ਮੰਗਦੇ ਨਹੀਂ ਫਿਰਦੇ।

ਜਾ ਕਉ ਮਹਲੁ ਹਜੂਰਿ ਦੂਜੇ ਨਿਵੈ ਕਿਸੁ ॥
ਦਰਿ ਦਰਵਾਣੀ ਨਾਹਿ ਮੂਲੇ[1] ਪੁਛ ਤਿਸੁ ॥
ਛੁਟੈ ਤਾ ਕੈ ਬੋਲਿ ਸਾਹਿਬ ਨਦਰਿ ਜਿਸੁ ॥ ੩ ॥
ਘਲੇ ਆਣੇ ਆਪਿ ਜਿਸੁ ਨਾਹੀ ਦੂਜਾ ਮਤੈ ਕੋਇ ॥
ਢਾਹਿ ਉਸਾਰੇ ਸਾਜਿ ਜਾਣੈ ਸਭ ਸੋਇ ॥
ਨਾਉ ਨਾਨਕ ਬਖਸੀਸ ਨਦਰੀ ਕਰਮੁ ਹੋਇ ॥ ੪॥

ਜਾਂ ਅੰਗਦੁ ਸ੍ਰੀ ਗੁਰੂ ਬਾਬੇ ਜੀ ਤੇ ਬਿਦਿਆ[2] ਹੋਇਆ ਥਾ ਤਾਂ ਸ੍ਰੀ ਬਾਬੇ ਜੀ ਆਖਿਆ ਥਾ 'ਬਚਾ ਅੰਗਦਾ! ਤੂ ਉਹੁ ਥਾਉ ਛਡਿ ਕੈ ਮੇਰੈ ਨਜੀਕੁ[3] ਆਇ ਰਹੁ। ਉਤੁ ਬਚਨੁ ਕਰਕੈ ਅੰਗਦੁ ਖਡੂਰੁ[4] ਆਇ ਰਹਿਆ। ਜਬੁ ਖਡੂਰ ਆਇ ਕੈ ਟਬਰ ਬਹਾਲੇ, ਫੇਰੁ ਸ੍ਰੀ ਗੁਰੂ ਜੀ ਪਾਸੁ ਆਇਆ।

ਸ੍ਰੀ ਗੁਰੂ ਬਾਬਾ ਜੀ ਅਗੈ ਧਾਨਾ ਦਾ ਨਦੀਣੁ ਕਢਾਇਦਾ ਥਾ, ਉਥੈ ਅੰਗਦੁ ਜਾਇ ਪੈਰੀ ਪਇਆ। ਸ੍ਰੀ ਗੁਰੂ ਜੀ ਬਹੁਤੁ ਹਿਤੁ ਕਰਕੈ ਅੰਗਦੁ ਕਾ ਸਿਰ ਹਥਾ ਵਿਚਿ ਲੀਤਾ। ਜਿਉ ਪਾਣੀ ਨਾਲਿ ਪਾਣੀ ਮਿਲਿ ਜਾਦਾ ਹੈ, ਤਿਉ ਸ੍ਰੀ ਬਾਬੈ ਜੀ ਅੰਗਦੁ ਨੋ ਆਪਣੈ ਵਿਚਿ ਸਮਾਇ ਲੀਤਾ। ਜਾ ਸ੍ਰੀ ਬਾਬਾ ਜੀ ਨਦੀਣ ਕਢਾਇ ਕੈਬ ਘਰ ਨੋ ਚਲਿਆ, ਅੰਗਦੁ ਕੇ ਗਲੇ ਵਿਚਿ ਜੋੜਾ[5] ਕਪੜਿਆ ਦਾ ਖਰਾ ਮਹੀਨੁ ਥਾ। ਸ੍ਰੀ ਬਾਬੈ ਜੀ ਕਹਿਆ, 'ਬਚਾ ਅੰਗਦਾ! ਏਹੁ ਭਰੀ ਚੁਕ ਲੈ ਨਦੀਣ ਦੀ।' ਜਿਉ ਧਾਨਾ ਵਿਚਉ ਵਹਦੇ ਪਾਣੀ ਨਾਲਿ ਨਿਕਲੀ ਸੀ ਤਿਉ ਅੰਗਦੁ ਕੈ ਸਿਰਿ ਚਹੁ ਜਣੀ ਚੁਕ ਕੈ ਦਿਤੀ। ਸ੍ਰੀ ਗੁਰੂ ਬਾਬਾ ਜੀ ਘਰੁ ਆਏ। ਅੰਗਦੁ ਭਰੀ ਉਤਾਰ ਕੈ ਜਾਇ ਮਾਤਾ ਜੀ ਕੀ ਪੈਰੀ ਪਇਆ। ਜਾ ਮਾਤਾ ਦੇਖੈ, ਕਪੜੇ ਚਿਕੜ ਨਾਲ ਭਰੈ ਹਨ। ਮਾਤਾ ਕਹਿਆ, 'ਜੀ, ਤੇਰੀ ਕੇਹੀ ਬਾਣੁ ਹੈ ਜਿ ਕੋਈ ਭਲਾ ਆਦਮੀ ਤੇਰੈ ਪਾਸੁ ਆਉਦਾ ਹੈ ਤਿਸੁ ਨੋ ਤੂ ਚਿਕੜ ਭਰੀ ਪੰਡ ਸਿਰਿ ਦਿੰਦਾ ਹੈ ਜੀ, ਫਿਰਿ ਤੈ ਥੈ ਕੋਈ ਕਿਉ ਕਰੁ ਆਵੈਗਾ ਜੀ?'

ਤਬ ਸ੍ਰੀ ਗੁਰੂ ਬਾਬਾ ਨਾਨਕ ਜੀ ਬੋਲੇ ਹਸ ਕਰ, 'ਜੀ, ਏਹੁ ਚਿਕੜੁ ਨਾਹੀ, ਏਹੁ ਦੀਨ ਦੁਨੀਆ ਦਾ ਚੰਦਨੁ ਹੈ।' ਫੇਰੁ ਬਚਨੁ ਕੀਤਾ 'ਭੋਲੀਏ! ਏਹੁ ਘਾਹੁ ਦੀ ਭਰੀ ਨਾਹੀ ਅੰਗਦੁ ਕੈ ਸਿਰਿ ਦੀਨ ਦੁਨੀਆ ਦਾ ਛਤ੍ਰ ਦਿਤਾ ਹੈ।' ਅੰਗਦੁ ਆਇ ਪੈਰੀ ਪਇਆ। ਸੰਗਤੁ ਭੀ ਆਇ ਪੈਰੀ ਪਈ।

ਸਿਖਾ ਦੈ ਮਨ ਆਈ, ਇਸੁ ਉਪਰੁ ਮਹਾਪੁਰਖੁ ਕਾ ਕਿਛੁ ਖਿਆਲੁ ਹੈ ਪਾਤਸਾਹੀ ਦੇਣੇ ਦਾ। ਏਹੁ ਗੁਰੂ ਭਾਣੇ ਦਾ ਖਸਮੁ[6] ਹੈ ਜੋ ਭਾਵੈਗਾ ਸੋ ਕਰੈਗਾ।

ਮਾਤਾ ਜੀ ਚੁਪ ਕਰ ਰਹੀ। ਸ੍ਰੀ ਬਾਬਾ ਜੀ ਜਾਇ ਸੁਤਾ। ਜਾ ਰਸੋਈ ਦਾ ਵਖਤੁ ਹੋਇਆ ਤਾਂ ਲਉਡੀ[7] ਲਗੀ ਜਗਾਉਣੁ। ਸ੍ਰੀ ਬਾਬਾ ਜੀ ਕੇ ਚਰਨ ਜੀਭੁ ਨਾਲ ਚਟੇ। ਚਟਣੇ ਨਾਲਿ ਹੋਰ ਦਿਸਟਿ ਹੋਈ। ਜਾਂ ਦੇਖੈ ਤਾਂ ਸ੍ਰੀ ਬਾਬਾ ਜੀ ਸਮੁਦ੍ਰ ਵਿਚਿ ਖੜੇ ਸਿਖਾਂ ਦਾ ਬੋਹਿਥਾ[8] ਕਢਦੇ ਹਨ।

ਫੇਰ ਮਾਤਾ ਆਈ। ਕਹੈ, 'ਨਾਨਕ, ਜਾਗਿਆ ਹੈ?' ਲਉਡੀ ਨੇ ਕਹਿਆ, 'ਮਾਤਾ ਜੀ ਸ੍ਰੀ ਬਾਬਾ ਜੀ ਏਥੈ ਨਾਹੀ, ਸਮੁਦ੍ਰ ਵਿਚਿ ਖੜੇ ਸਿਖਾਂ ਦਾ ਬੋਹਿਥਾ ਕਢਦੇ ਹਨ। ਜਾ ਆਵੈਗਾ ਤਾ ਜਗਾਵਾਗੀ।' ਮਾਤਾ ਲਗੀ ਮਾਰਣ,

1. ਉੱਕੀ ਹੀ।
2. ਰੁਖ਼ਸਤ।
3. ਨਜ਼ਦੀਕ (ਨੇੜੇ)।
4. ਜ਼ਿਲ੍ਹਾ ਅੰਮ੍ਰਿਤਸਰ ਥਾਣਾ ਵੈਰੋਵਾਲ ਦਾ ਇਕ ਪ੍ਰਸਿੱਧ ਨਗਰ, ਜਿੱਥੇ ਸ੍ਰੀ ਗੁਰੂ ਅੰਗਦ ਦੇਵ ਜੀ ਮੱਤੇ ਦੀ ਸਰਾਇ ਤੋਂ ਆ ਕੇ ਰਹੇ ਸਨ। ਇਥੇ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਦੇਹੁਰਾ ਬਣਿਆ ਹੋਇਆ ਹੈ।
5. ਜੋੜਾ, ਜਾਮਾ।
6. ਮਾਲਿਕ।
7. ਨੌਕਰਾਣੀ।
8. ਜਹਾਜ਼।

ਕਹੈ, 'ਏਹੁ ਭੀ ਅਸਾ ਨੌ ਲਗੀ ਮਸਕਰੀਆਂ ਕਰਨ।' ਫੇਰ ਸ੍ਰੀ ਬਾਬਾ ਜੀ ਜਾਗੇ। ਮਾਤਾ ਜੀ ਕਹਿਆ, 'ਜੀ, ਏਹੁ ਭੀ ਲਗੀ ਮਸਕਰੀਆਂ ਕਰਨ।' ਕਹੈ—ਸ੍ਰੀ ਬਾਬਾ ਜੀ ਸਮੁਦ੍ਰ ਵਿਚਿ ਖੜੇ ਸਿਖਾ ਦਾ ਬੋਹਿਥ ਕਢਦੇ ਹੈ।

ਸ੍ਰੀ ਬਾਬੈ ਜੀ ਕਹਿਆ, 'ਜੀ, ਏਹੀਆਂ ਕਮਲੀਆਂ ਝਲੀਆਂ ਦੈ ਕਹੈ ਨਾਹੀ ਲਗੀਦਾ।' ਇਤਨੇ ਕਹਣੇ ਨਾਲਿ ਲਉਡੀ ਕਮਲੀ ਹੋਈ। ਪਰੁ ਦਰਸਨੁ ਕਾ ਸਦਕਾ ਦਿਸਟਿ[1] ਹੋਰੁ ਹੋਈ। ਲੋਕ ਨਾਉ ਧਰੀਕੁ[2] ਬਹੁਤੁ ਹੋਏ।

## ੫੭. ਗੋਰਖ ਨਾਥ ਆਇਆ

ਆਗਿਆ ਸ੍ਰੀ ਪਰਮੇਸਰ ਜੀ ਦੀ ਨਾਲਿ ਗੋਰਖੁ ਨਾਥੁ ਆਇਆ। ਸ੍ਰੀ ਬਾਬੈ ਜੀ ਨੂ ਕਹਿਆ, 'ਤੈ ਤਾ ਬਹੁਤੁ ਪਸਾਰਾ ਕੀਤਾ ਹੈ।' ਸ੍ਰੀ ਬਾਬੈ ਜੀ ਕਹਿਆ, 'ਗੋਰਖੁ ਨਾਥੁ ਜੀ! ਅਸਾਡਾ ਜਿ ਕੋਈ ਹੋਵੈਗਾ ਤਾ ਆਪੇ ਦੇਖੋਗੇ।'

ਸ੍ਰੀ ਬਾਬਾ ਜੀ ਬਾਹਰੁ ਚਲਿਆ। ਨਾਉ ਧਰੀਕੁ ਲੋਕੁ ਪਿਛੈ ਚਲੇ, ਆਗਿਆ ਨਾਲਿ ਧਰਤੀ ਪੈਸਾ ਕੀ ਹੋਈ। ਬਹੁਤੁ ਲੋਕੁ ਪੈਸੇ ਲੇ ਕਰ ਉਠਿ ਆਏ।

ਜਾ ਅਗੈ ਜਾਨ ਤਾ ਰੁਪਈਏ ਪਏ ਹਨ, ਬਹੁਤੁ ਲੋਕੁ ਰੁਪਈਏ ਲੇ ਕਰ ਉਠਿ ਆਏ।

ਅਗੈ ਜਾਨ ਤਾ ਮੁਹੁਰਾ ਪਈਆਂ ਹਨ, ਜਿ ਕੋਈ ਰਹਿਆ ਥਾ ਸੋ ਮੁਹੁਰਾਂ ਲੈ ਕੇ ਉਠਿ ਆਇਆ। ਦੋਇ ਸਿਖਿ ਨਾਲਿ ਰਹੇ।

ਆਗੈ ਆਵਨ ਤਾ ਇਕ ਚਿਖਾ ਹੈ, ਤਿਸ ਕੈ ਗਿਰਦ ਚਾਰ ਚਰਾਗ[3] ਜਲਦੇ ਹਨ ਅਤੇ ਚਾਦਰ ਤਾਣੀ ਮੁਰਦਾ ਪਇਆ ਹੈ। ਪਰੁ ਦੁਰਗੰਧੁ[4] ਬਹੁਤੁ ਆਉਂਦੀ ਹੈ। ਸ੍ਰੀ ਬਾਬੈ ਜੀ ਬਚਨੁ ਕੀਤਾ, 'ਕੋਈ ਏਹਾ ਭੀ ਹੈ ਇਸ ਨੋ ਭਖੈ[5]। ਦੂਸਰਾ ਸਿਖ ਜੋ ਥਾ ਉਨ੍ਹ ਮੁਹ ਫੇਰ ਕੇ ਥੁਕ ਸੁਟੀ, ਨਾਲ ਤੇ ਚਲਦਾ ਰਹਿਆ।

ਇਕੁ ਅੰਗਦੁ ਖੜਾ ਰਹਿਆ। ਬਚਨੁ ਲੇਕਰ ਚਿਖਾ ਪਰੁ ਜਾਇ ਖੜਾ ਹੋਇਆ। ਕਹੈ, 'ਜੀ, ਕਿਸ ਬਲੋ[6] ਮੁਹੁ ਪਾਵਾ। ਜਾ ਅੰਗਦੁ ਉਠਾਵੈ, ਚਾਦਰੁ ਦੇਖੈ ਤਾ ਸ੍ਰੀ ਗੁਰੂ ਬਾਬਾ ਨਾਨਕ ਜੀ ਸੁਤੇ ਹਨ[7]।

ਗੋਰਖੁ ਨਾਥੁ ਕਹਿਆ, 'ਸ੍ਰੀ ਬਾਬਾ ਜੀ! ਤੇਰਾ ਗੁਰੂ ਸੋਈ ਹੋਇਗਾ ਜੋ ਤੇਰੇ ਅੰਗੁ ਤੇ ਪੈਦਾ ਹੋਵੈਗਾ।' ਤਾ ਲਹਣੇ ਤੇ ਅੰਗਦੁ ਨਾਉ ਰਖਿਆ। ਗੋਰਖੁ ਨਾਥੁ ਬਿਦਿਆ ਹੋਇਆ। ਸ੍ਰੀ ਬਾਬਾ ਜੀ ਡੇਰੇ ਆਏ। ਲੋਕੁ ਬਹੁਤੁ ਲਗੇ ਪਛੋਤਾਉਣੁ। ਪੈਸਿਆ ਵਾਲੇ ਕਹੈ, 'ਜੇ ਅਸੀ ਅਉ[8] ਜਾਣਦੇ ਤਾ ਰੁਪਈਏ ਲਿਆਉਦੇ।' ਅਤੇ ਰੁਪਈਆ ਵਾਲੇ ਕਹਣ ਲਗੇ, 'ਜੇ ਅਸੀ ਅਗੈ ਜਾਦੇ ਤਾਂ ਮੁਹਰਾਂ ਲਿਆਉਦੇ।'

ਸ੍ਰੀ ਬਾਬਾ ਜੀ ਸਬਦੁ ਬੋਲਿਆ ਸ੍ਰੀ ਰਾਗੁ ਵਿਚਿ :

**ਲੇਖੈ[9] ਬੋਲਣੁ ਬੋਲਣਾ ਲੇਖੈ ਖਾਣਾ ਖਾਉ॥**
**ਲੇਖੈ ਵਾਟ[10] ਚਲਾਈਆ ਲੇਖੈ ਸੁਣਿ ਵੇਖਾਉ॥[11]**
**ਲੇਖੈ ਸਾਹ ਲਵਾਈਅਹਿ[12] ਪੜੇ ਕਿ ਪੁਛਣ ਜਾਉ॥ ੧॥**

1. ਨਜ਼ਰ।
2. ਸਿੱਖ ਬਣੇ।
3. ਦੀਵੇ।
4. ਬਦਬੋ, ਗੰਦੀ ਵਾਸ਼ਨਾ।
5. ਖਾਵੇ।
6. ਵਲੋਂ, ਪਾਸਿਓਂ।
7. ਕਈ ਸਾਖੀਆਂ ਵਿਚ ਏਥੇ "ਕੜਾਹ ਪ੍ਰਸਾਦ" ਹੈ।
8. ਇਉਂ, ਇਸ ਤਰ੍ਹਾਂ।
9. ਹਿਸਾਬ ਨਾਲ।
10. ਪੰਧ, ਰਸਤਾ।
11. ਸੁਣਦੇ ਤੇ ਦੇਖਦੇ ਹਾਂ।
12. ਹਿਸਾਬ ਨਾਲ ਸਾਹ (ਸੁਆਸ) ਲਈਦੇ ਹਨ।

ਬਾਬਾ ਮਾਇਆ ਰਚਨਾ ਧੋਹੁ[1] ॥
ਅੰਧੈ ਨਾਮੁ ਵਿਸਾਰਿਆ ਨਾ ਤਿਸੁ ਏਹ[2] ਨ ਓਹੁ[3] ॥ ੧ ॥ ਰਹਾਉ ॥
ਜੀਵਣ ਮਰਣਾ ਜਾਇ ਕੈ ਏਥੈ ਖਾਜੈ ਕਾਲਿ[4] ॥
ਜਿਥੈ ਬਹਿ ਸਮਝਾਈਐ ਤਿਥੈ ਕੋਇ ਨ ਚਲਿਓ ਨਾਲਿ ॥
ਰੋਵਣ ਵਾਲੇ ਜੇਤੜੇ ਸਭਿ ਬੰਨਹਿ ਪੰਡ ਪਰਾਲਿ[5] ॥ ੨ ॥
ਸਭੁ ਕੋ ਆਖੈ ਬਹੁਤੁ ਬਹੁਤੁ ਘਟਿ ਨ ਆਖੈ ਕੋਇ ॥
ਕੀਮਤਿ ਕਿਨੈ ਨ ਪਾਈਆ ਕਹਣਿ ਨ ਵਡਾ ਹੋਇ ॥
ਸਾਚਾ ਸਾਹਿਬ ਏਕ ਤੂ ਹੋਰਿ ਜੀਆ ਕੇਤੇ ਲੋਅ[6] ॥ ੩ ॥
ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥
ਜਿਥੈ ਨੀਚ ਸਮ੍ਾਲੀਅਨਿ[7] ਤਿਥੈ ਨਦਰ ਤੇਰੀ ਬਖਸੀਸ[8] ॥ ੪ ॥ ੧ ॥

## ੫੮. ਮੂਲਾ ਖਤਰੀ

ਆਗੈ ਸਾਖੀ ਹੋਰੁ ਚਲੀ। ਸ੍ਰੀ ਬਾਬਾ ਜੀ ਬੈਰਾਗੀਆ ਕੈ ਰੂਪੁ ਫਕੀਰਾ ਕੈ ਰੂਪੁ ਫਿਰੈ। ਇਕੁ ਪੈਰ ਖਉਸ[9] ਇਕੁ ਪੈਰੁ ਖੜਾਉ। ਇਕੁ ਨੀਲਾ ਤੰਬਾ[10] ਤੇੜ। ਇਕ ਭਗਵੀ ਚਾਦਰ ਉਪਰੁ। ਸਿਰਿ ਟੋਪੀ ਅਰੁ ਮਥੈ ਤਿਲਕੁ ਦੀਆ[11]। ਨਾ ਕੋਈ ਹਿੰਦੂ ਕਹ ਸਿਕੈ[12] ਨਾ ਕੋਈ ਮੁਸਲਮਾਨੁ ਕਹ ਸਿਕੈ। ਹਿੰਦੂਆ ਕਉ ਹਿੰਦੂਆ ਕਾ ਜਬਾਬੁ ਮਿਲੈ, ਮੁਸਲਮਾਨਾ ਕਉ ਮੁਸਲਮਾਨਾ ਕਾ ਜਬਾਬੁ ਮਿਲੈ। ਸੰਸਾਰ ਕਉ ਲਗਾ ਸ੍ਰੀ ਪ੍ਰਮੇਸਰੁ ਜੀ ਕਾ ਨਾਮੁ ਦਿੜਾਉਣ[13]। ਜਿ ਕੋਈ ਦਰਸਨੁ ਲਗੈ ਸੋ ਨਿਹਾਲੁ ਹੋਵੈ।

ਸੰਸਾਰ ਵਿਚਿ ਬੁਧ ਬਬੇਕੁ ਮਤਿ ਸ੍ਰੀ ਪ੍ਰਮੇਸਰੁ ਜੀ ਕਾ ਸਿਮਰਨ ਦਿੜਾਇਆ। ਧਰਮ ਸਾਲਾ[14] ਘਰ ਘਰ ਕਰਾਈਆਂ। ਨਾਮ ਦਾਨ ਇਸਨਾਨੁ ਦਇਆ ਧਰਮੁ ਪਰਉਪਕਾਰੁ ਦਿੜਾਇਆ ਸ੍ਰੀ ਬਾਬੈ ਜੀ ਬਚਨੁ ਕੀਤਾ, 'ਬਚਾ, ਜਿ ਕੋਈ ਮੇਰਾ ਸਿਖੁ ਹੋਵੈਗਾ ਤਿਸ ਨੇ ਏ ਵਸਤੂ ਨਾਹੀ ਛਡਣੀਆਂ। ਨਾਮ-ਦਾਨ, ਇਸਨਾਨ, ਦਇਆ-ਧਰਮ, ਸੀਲ-ਸੰਤੋਖ, ਪਰ ਉਪਕਾਰ।' ਸੰਸਾਰ ਮੈ ਨਾਨਕ ਨਾਨਕ ਜਪੀਐ।

ਸ੍ਰੀ ਬਾਬੈ ਨਾਨਕ ਜੀ ਕਹਿਆ, 'ਬਚਾ ਅੰਗਦਾ! ਇਕੁ ਮੇਰਾ ਮੇਲੀ ਪਰ ਸੰਸਾਰੀ। ਜਦ ਮੈ ਸੰਸਾਰ ਦੀ ਕਿਰਤ ਕਰਦਾ ਥਾ ਤਦ ਦਾ ਮੂਲਾ ਖਤ੍ਰੀ ਇਕੁ ਮੇਰਾ ਦੋਸਤੁ ਹੈ। ਚਲੋ ਉਸ ਨੂ ਮਿਲੀਐ, ਮੇਰਾ ਜੀਉ ਲੋਚਦਾ ਹੈ।' ਅੰਗਦੁ ਕਹਿਆ, 'ਭਲਾ ਜੀ, ਮਿਲੀਐ।'

1. ਧੋਖਾ, ਛਲ, ਫ਼ਰੇਬ।
2. ਇਹ ਲੋਕ।
3. ਪਰਲੋਕ।
4. ਜੀਵਨ ਦੇ ਸਮੇਂ ਲਈ, ਅਰਥਾਤ—ਆਦਿ (ਬਚਪਨ) ਤੋਂ ਅੰਤ (ਦੇਹਾਂਤ) ਦੇ ਸਮੇਂ ਤੱਕ ਇਨਸਾਨ ਏਥੇ ਖਾਂਦਾ ਪੀਂਦਾ ਹੈ।
5. ਪਰਾਲੀ (ਘਾਹ-ਫੂਸ) ਦੀ ਪੰਡ।
6. ਲੋਕ।
7. ਸੰਭਾਲ ਹੁੰਦੀ ਹੈ।
8. ਬਖ਼ਸ਼ਿਸ਼, ਮਿਹਰ।
9. ਕਫ਼ਸ਼, ਜੁੱਤੀ।
10. ਖੁੱਲ੍ਹੀ ਧੋਤੀ।
11. ਦਿੱਤਾ ਹੋਇਆ।
12. ਸਕੇ।
13. ਦ੍ਰਿੜ ਕਰਾਉਣ, ਅਰਥਾਤ—ਪੱਕਾ ਕਰਾਉਣ।
14. ਧਾਰਮਿਕ ਸਥਾਨ, ਭਾਵ—ਗੁਰਦੁਆਰੇ। ਸਿਖ ਸਾਹਿੱਤ ਵਿਚ ਗੁਰਦੁਆਰੇ ਦਾ ਪਹਿਲਾ ਤੇ ਪੁਰਾਣਾ ਨਾਉ ਧਰਮਸਾਲਾ ਹੈ।

ਤਬੁ ਸ੍ਰੀ ਬਾਬਾ ਜੀ ਫਕੀਰਾ ਕੈ ਰੂਪੁ ਲੰਗੋਟੁ ਬੰਦੁ ਅਰੁ ਹੋਰੁ ਭੀ ਲੰਗੋਟੁ ਬੰਦੁ ਥੇ ਸ੍ਰੀ ਬਾਬੇ ਜੀ ਨਾਲਿ। ਮੂਲੇ ਖਤ੍ਰੀ ਦੀ ਦਲਹੀਜੁ[1] ਪਰੁ ਜਾਇ ਖੜੇ ਭਏ। ਤਬੁ ਸ੍ਰੀ ਬਾਬਾ ਜੀ ਨਦਰੁ[2] ਆਏ ਮੂਲੇ ਖਤਰੀ ਦੀ ਜੋਰੂ[3] ਨੂ। ਉਨ ਸ੍ਰੀ ਬਾਬੈ ਜੀ ਨੂ ਸਿਵਾਣੂ ਲੀਤਾ। ਸਿੰਵਾਣੁ ਕਰੁ ਅੰਦਰੁ ਵਾੜਿ ਲੀਤਾ। ਮੂਲੇ ਨੂ ਕਹੈ, 'ਦੋਸਤੁ ਆਇਆ ਹੈ। ਬੁਰੇ ਹਾਲ ਹੈ। ਲੁਟੈ ਖੁਥੈ ਜੇਹਾ ਆਇਆ ਹੈ। ਅਗੈ ਘੋੜੈ ਚੜ ਆਉਦਾ ਥਾ ਯਾ ਗਡੀ ਚੜ੍ਹ ਆਉਦਾ ਥਾ। ਹੁਣ ਤੇਤੇ ਕਿਛੁ ਮੰਗਣੁ ਆਇਆ ਹੈ। ਤੂ ਹੁਣਿ ਛਪ ਪਉ।'

ਤਾਂ ਤੋੜੀ ਸ੍ਰੀ ਬਾਬਾ ਜੀ ਦਰ ਜਾਇ ਖੜੇ ਹੋਏ। ਉਹੁ ਕੋਠੜੀ ਵਿਚਿ ਜਾਇ ਛਪਿਆ। ਸ੍ਰੀ ਬਾਬੈ ਜੀ ਮੂਲੇ ਦੀ ਜੋਰੂ ਨੂ ਪੁਛਿਆ, 'ਮੂਲਾ ਕਿਥੇ ਹੈ?' ਉਨਿ ਕਹਿਆ, 'ਜੀ ਘਰ ਨਾਹੀ। ਕਿਤੇ ਗਿਰਾਂਉ[4] ਗਇਆ ਹੈ।' ਸ੍ਰੀ ਬਾਬੈ ਜੀ ਕਹਿਆ, 'ਘਰ ਨਾਹੀ?' ਉਨੁ ਕਹਿਆ, 'ਜੀ ਨਾਹੀ।'

ਸ੍ਰੀ ਗੁਰੂ ਬਾਬੈ ਜੀ ਕਹਿਆ, 'ਹਾਇ ਸਈਆਦਾ[5] ਕਿਰਾੜਾ! ਤੂ ਅਗੋ ਛਪਿ ਪਇਆ।' ਸ੍ਰੀ ਗੁਰੂ ਬਾਬੈ ਜੀ ਉਥੈ ਸਲੋਕੁ ਕਹਿਆ :

**ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ॥**
**ਮਰਣੁ ਨ ਜਾਪੈ ਮੂਲਿਆ, ਆਵੈ ਕਿਤੈ ਥਾਇ॥ ੨੧॥**

ਏਹੁ ਬਚਨੁ ਆਖਦੇ ਸ੍ਰੀ ਗੁਰੂ ਬਾਬਾ ਜੀ ਚਲਦੇ ਰਹੇ। ਜਾਂ ਸ੍ਰੀ ਬਾਬਾ ਜੀ ਬਾਹਰੁ ਆਏ, ਤਾ ਉਹੁ ਕਿਰਾੜੁ ਬਾਹਰ ਨਿਕਲਿਆ। ਉਨਿ ਕਿਰਾੜੁ ਕਹਿਆ, 'ਗਇਆ?' ਕਹੈ, 'ਜੀ ਗਇਆ।' ਕਹੈ, 'ਹਾਇ ਸਈਆਦਣੀਏ[6]! ਤੈ ਮੈਨੂ ਮਾਰਿਆ।' ਕਹੈ, ਕਿਤੁ ਵਲੁ[7] ਗਇਆ ਹੈ?' ਕਹੈ, 'ਜੀ ਇਤੁ ਵਲੁ[8] ਗਇਆ ਹੈ। ਨਾਲਿ ਫਕੀਰ ਥੇ ਲੰਗੋਟ ਬੰਦ।' ਉਤੈ ਥਾਇ ਮੰਜੈ ਪਇਆ—ਗਇਆ[9]। ਅਗੈ ਖਲਕੁ ਵਿਚਿ ਗਲੁ ਵਜੁ ਪਈ ਥੀ, 'ਨਾਨਕ ਐਥੈ ਮੂਲੇ ਨੂ ਮਿਲਣ ਆਇਆ ਥਾ, ਪਰ ਮੂਲਾ ਅਗੋ ਛਪ ਪਇਆ, ਉਸ ਨੋ ਮਿਲਿਓ ਨਾਹੀ। ਹੁਣਿ ਮਰਦਾ ਹੈ।'

ਜਬ ਮਹਾ ਪੁਰਖੁ ਦੇਖਿਆ ਤਾਂ ਮੰਜੇ ਤੇ ਲਹਿ ਪਇਆ। ਸ੍ਰੀ ਬਾਬੈ ਜੀ ਪਾਸੁ ਲੈ ਗਏ। ਲੋਕੁ ਹਥੁ ਬੰਦ ਖੜੇ ਹੋਏ। ਕਹੈ, 'ਜੀ ਇਹ ਭੁਲਿਆ ਹੈ, ਤੈ ਹੀ ਮਾਰਿਆ ਹੈ ਤੂੰ ਹੀ ਬਖਸੁ ਜੀ।' ਸ੍ਰੀ ਬਾਬੈ ਜੀ ਕਹਿਆ, 'ਹੁਣਿ ਏਹੁ ਜੀਉਣੋ ਰਹਿ ਪਹੁਚਿਆ ਹੈ। ਸਕਤੀ[10] ਮਾਰ ਹੇਠਿ ਆਇਆ ਹੈ। ਪਰ ਇਨਿ ਅੰਤ ਕੈ ਸਮੈ ਦਰਸਨੁ ਕਰਿਆ ਹੈ। ਏਹੁ ਮੈ ਮੁਕਤੁ ਕੀਤਾ ਹੈ। ਇਸ ਨੋ ਚੁਕ ਕੈ ਘਰ ਲੈ ਜਾਵੋ। ਇਸਦਾ ਚਲਾਣਾ ਨਜੀਕੁ ਆਇਆ ਹੈ।'

ਉਸ ਨੂ ਘਰ ਲੇ ਆਏ। ਆਉਦੋ ਹੀ ਚਲਿ ਗਇਆ[11]। ਸ੍ਰੀ ਗੁਰੂ ਜੀ ਕੇ ਬਚਨੁ ਕਾ ਸਦਕਾ ਉਸਕੀ ਭੀ ਮੁਕਤੀ ਹੋਈ। ਸਾਖੀ ਪੂਰੀ ਹੋਈ।

## ੫੯. ਕਰਤਾਰ ਪੁਰ ਵਿਚ

### ਆਗੈ ਸਾਖੀ ਹੋਰੁ ਚਲੀ

ਸ੍ਰੀ ਬਾਬਾ ਜੀ ਕਰਤਾਰ ਪੁਰ ਟਿਕਿਆ। ਇਕੁ ਥੜਾ ਉਸਾਰਿਆ। ਇਕੁ ਝੁੰਗੀ ਉਸਾਰੀ। ਸੂਰਜ ਦੀ ਕੂੰਡ[12]

1. ਦਿਹਲੀ (ਬੂਹੇ) ਅੱਗੇ।
2. ਨਜ਼ਰ।
3. ਵਹੁਟੀ।
4. ਬਾਹਰਲੇ ਪਿੰਡ।
5. ਭਾਵ—ਚੰਦਰਿਆ, ਭੈੜਿਆ।
6. ਚੰਦਰੀਏ, ਭੈੜੀਏ।
7. ਕਿਸ ਪਾਸੇ।
8. ਇਸ ਤਰਫ਼।
9. ਕਈ ਸਾਖੀਆਂ ਵਿਚ ਏਥੇ ਮੂਲੇ ਕਿਰਾੜ ਦਾ ਅੰਦਰ ਕੋਠੜੀ ਵਿਚ ਸੱਪ ਲੜ ਕੇ ਮਰਨਾ ਲਿਖਿਆ ਹੈ।
10. ਤਗੜੀ
11. ਮਰ ਗਇਆ।
12. ਚੜ੍ਹਦੇ ਪਾਸੇ ਵੱਲ।

ਦਰ ਰਖਿਆ। ਬਾਬੈ ਜੀ ਉਹੁ ਦਰੁ ਚਿਣਾਇਆ। ਚਿਣਾਇ ਕਰੁ ਫੇਰੁ ਦਖਣੁ ਦੀ ਕੁੰਡ ਬਲ ਦਰੁ ਰਖਿਆ, ਜਿਤਨੇ ਵਿਚਿ ਨਿਉ ਕਰ ਇਕ ਆਦਮੀ ਬੜੈ। ਸ੍ਰੀ ਬਾਬੈ ਜੀ ਦੀ ਬੈਠਕੁ ਇਕੁ ਰੋੜਾ ਦੇ ਚਉਤੜੇ[1] ਪਰੁ ਮੰਜੇ ਜਿਤਨਾ ਉਸੇ ਪਰੁ ਇਕ ਕਖਾਂ ਦਾ ਪੂਲਾ ਬਿਛਾਇ ਛਡਿਆ ਥਾ। ਤਿਸੁ ਪਰੁ ਸ੍ਰੀ ਬਾਬਾ ਜੀ ਬੈਠੇ। ਤਾਂ ਰਬਾਬੀ ਕੀਰਤਨ ਲਗੇ ਕਰਨ ਸੰਗਤੁ ਭੀ ਪਾਸੁ ਆਇ ਬੈਠੇ।

ਜਿਤਨਾ ਚਿਰੁ ਸ੍ਰੀ ਬਾਬਾ ਜੀ ਬੈਠੇ ਰਹੇ ਤਦ ਤਾਈ ਮਰਦਾਨਾ ਕੀਰਤਨੁ ਕਰਦਾ ਰਹੈ। ਜਦ ਸ੍ਰੀ ਬਾਬਾ ਜੀ ਹੁੰਘਾਰਾ ਦੇਣੇ ਤੇ ਰਹੈ ਤਾਂ ਰਬਾਬੀ ਆਰਤੀ ਸੋਹਿਲਾ ਕਰੈ। ਜਬ ਆਰਤੀ ਸੋਹਿਲਾ ਗਾਉ ਚੁਕੈ ਤਾ ਆਗਿਆ ਹੋਵੈ, 'ਸੋਵਉ ਬਚਾ ਸਿਖਉ।' ਤਾ ਸਿਖ ਦੁਰੇਡੇ ਜਾਇ ਸਵੈ।

ਸ੍ਰੀ ਬਾਬਾ ਜੀ ਬਿੰਦੁ[2] ਕੁ ਆਸਣੁ ਲੰਬਾ ਕਰੈ ਫੇਰੁ ਉਠਿ ਕਰ ਦਰੀਆਉ[3] ਜਾਨਿ। ਹੋਰੁ ਸੁਤੇ ਰਹਨ। ਇਕੁ ਅੰਗਦੁ ਸ੍ਰੀ ਬਾਬੈ ਜੀ ਦੈ ਨਾਲਿ ਜਾਵੈ। ਸ੍ਰੀ ਬਾਬਾ ਜੀ ਦਰਿਆਉ ਵਿਚਿ ਖੜੈ ਰਹੈ। ਡੰਡੀਆ ਚਾਦਰ[4] ਉਪਰ ਰਖ ਕਰ ਅੰਗੋਛਾ[5] ਉਪਰੁ ਰਖ ਕਰ ਜਾਇ ਦਰੀਆਉ ਵਿਚਿ ਛਬਕੀ[6] ਮਾਰੈ ਸਿਕ ਰੇ[7] ਹੀ, ਫੇਰੁ ਜਿਉ ਲਕ ਪਾਣੀ ਆਵੈ ਤਿਥੈ ਸ੍ਰੀ ਬਾਬਾ ਜੀ ਖੜੇ ਰਹੈ ਅਢਾਈ ਪਹਰ ਰਾਤਿ ਖੜੇ ਰਹੈ। ਜਬ ਸੰਪੂਰਨੁ ਸੂਰਜ ਚੜੈ ਤਬ ਸ੍ਰੀ ਬਾਬਾ ਜੀ ਬਾਹਰੁ ਆਵੈ। ਨਾਇ ਕਰੁ ਅੰਗੋਛਾ ਸਿਰ ਬਨੈ। ਫੇਰ ਕਪੀਨੁ[8] ਸੁਕੀ ਤੇੜ ਕਰਨ। ਅਰੁ ਭਿੰਨੀ[9] ਕੁਪੀਨ ਡੰਡੇ ਪਰ ਰਖਨ। ਫੇਰੁ ਹਥੁ ਪੈਰੁ ਧੋਇ ਕਰ ਇਕੁ ਡੰਡਉਤਿ[10] ਸੂਰਜ ਕੀ ਤਰਫੁ ਕਰਨਿ। ਪਿਛਲੀ ਚੋਟੀ ਅਡੀਆ ਪਰੁ ਜਾਇ ਰਖੈ ਇਕ ਡੰਡਉਤਿ ਪਛਮੁ ਕੀ ਬਲ ਕਰੈ। ਸਿਰ ਅਡੀਆਂ ਪਰ ਲੈ ਜਾਇ ਰਖੈ। ਹਿਕੁ ਦੀ ਕੰਘੀ ਨਿਕਲਿ ਆਈ।

ਇਕੁ ਡੰਡਉਤਿ ਦਖਣੁ ਦੀ ਬਲ ਕਰਨ। ਚਾਰੁ ਡੰਡਉਤਾ ਕਰਕੈ ਫੇਰੁ ਤੇੜਿ ਚਾਦਰੁ ਕਰੈ। ਇਕ ਚਾਦਰ ਉਪਰੁ ਲੈਨ। ਜਬ ਹੋਰੁ ਬਸਤਰੁ ਲੇਵੈ ਤਾ ਅੰਗਦੁ ਆਇ ਪੈਰੀ ਪਵੈ। ਸ੍ਰੀ ਬਾਬਾ ਜੀ ਕਹੈ, 'ਬਸ ਪੁਰਖਾ, ਤੇਰਾ ਭਲਾ ਹੋਗੁ।' ਤਬ ਸ੍ਰੀ ਬਾਬਾ ਜੀ ਉਥੋ ਚਲੈ। ਇਕੁ ਬਿਰਖੁ ਹੇਠਿ ਯਾ ਰੋੜਾ ਉਪਰਿ ਜਾਇ ਬਹੈ। ਜਾ ਕਿਸੇ ਨੋ ਖਬਰ ਹੋਵੈ ਸ੍ਰੀ ਬਾਬਾ ਜੀ ਰੋੜੀ ਬੈਠੇ ਹੈ ਤਾ ਸਿਖਿ ਆਇ ਪਾਸੁ ਬੈਠੇ। ਦੂਰ ਹੀ ਤੇ ਪੈਰੀ ਪਵੈ। ਨੇੜੇ ਕੋਈ ਜਾਇ ਸਿਕੈ ਨਾਹੀ।

ਫੇਰ ਦੂਰੇਡੇ ਜਾਇ ਬਹੈ। ਜਾ ਕੋਈ ਪੈਰੀ ਪਵੈ ਤਾ ਅਗਉ ਸ੍ਰੀ ਬਾਬਾ ਜੀ ਆਖੈ, 'ਬਸ ਪੁਰਖਾ, ਕਰਤਾਰ ਤੇਰਾ ਭਲਾ ਕਰੈਗਾ।' ਜਬ ਰਸੋਈ ਹੋਵੈ ਤਾਂ ਰਸੋਈਆ ਚੁਪ ਕਰ ਜਾਇ ਖੜਾ ਹੋਵੈ। ਜਬ ਸ੍ਰੀ ਬਾਬਾ ਜੀ ਆਪੁ ਨਦਰੁ ਕਰ ਦੇਖੈ, 'ਪੁਰਖਾ, ਰਸੋਈ ਹੋਈ ਹੈ?' ਤਾ ਪਿਛੋਂ ਦੀ ਰਸੋਈਆ ਕਹੈ, 'ਜੀ, ਪਾਤਸਾਹੁ! ਤੇਰਾ ਸਦਕਾ, ਰਸੋਈ ਤਿਆਰੁ ਹੋਈ ਹੈ ਜੀ। ਤੇਰੇ ਬਚਨ ਨਾਲਿ ਸਿਧਿ ਹੋਈ ਹੈ ਜੀ।'

ਸ੍ਰੀ ਬਾਬਾ ਜੀ ਰਸੋਈ ਵਿਚਿ ਬਹਿ ਕਰ ਆਗਿਆ ਕਰੈ, 'ਜਾਹੋ, ਬਚਾ ਜੇਵਉ[11]।' ਜੇ ਸਿਆਲ ਹੋਵੈ ਤਾ ਖਿਚੜੀ ਰੋਟੀ, ਜੇ ਗਰਮੀਆਂ ਹੋਵੈ ਤਾਂ ਦਾਲ ਪ੍ਰਸਾਦੀ[12]। ਜਿਤਨਾ ਅਹਾਰ ਕਿਸੇ ਦਾ ਹੋਵੈ ਸੋ ਲੈ ਉਠੈ।

ਸ੍ਰੀ ਬਾਬਾ ਜੀ ਕਾ ਇਕੋ ਬੇਲਾ ਅਹਾਰ ਥਾ। ਬਰਸੁ ਦਿਨਾ ਪਿਛੋ ਸ੍ਰੀ ਬਾਬਾ ਜੀ ਸਾਹੁ ਲੈਂਦੇ। ਬਰਸ ਦਿਨਾ

---

1. ਚੌਂਤਰੇ।
2. ਘੜੀ, ਖਿਣ ਭਰ।
3. ਸਵੇਰੇ ਇਸ਼ਨਾਨ ਕਰਨ ਵਾਸਤੇ।
4. ਦੰਡੀ, ਸੰਨਿਆਸੀਆਂ ਵਾਲੀ ਚਾਦਰ।
5. ਅੰਗ ਪੂੰਝਣ ਵਾਲਾ ਪਰਨਾ, ਤੌਲੀਆ।
6. ਟੁੱਭੀ।
7. ਸਕਾਰੇ, ਸਵੇਰੇ।
8. ਕੁਪੀਨ, ਲਿੰਗੋਟੀ।
9. ਭਿੱਜੀ ਹੋਈ।
10. ਦੰਡ-ਵਤ ਪ੍ਰਣਾਮ।
11. ਖਾਓ, ਛਕੋ।
12. ਫੁਲਕਾ, ਨਿੱਕੀ ਰੋਟੀ।

ਪਿਛਉ ਇਕ ਤਲੀ ਰੇਤ ਦੀ ਫਕਦੇ ਥੇ। ਦੋਇ ਵਖਤ ਸਿਖਾ ਨੋ ਰਸੋਈ ਹੋਵੈ। ਜੇਹੀ ਜਿਨਸ[1] ਕਾ ਕੋਈ ਸੰਸਾਰੀ ਆਵੈ ਤੇਹਾ ਪ੍ਰਸਾਦਿ ਮਿਲਦਾ ਥਾ। ਨਾਲੇ ਸਗਉਤੀ[2] ਭੀ ਰਸੋਈ ਵਿਚਿ ਪਉਦੀ ਥੀ।

ਲੋਕੁ ਬਹੁਤੁ ਫੇਰ ਝੁੰਮੁ[3] ਪਇਆ 'ਨਾਨਕ-ਨਾਨਕ' ਜਲ ਥਲ ਹੋਇ ਰਹਿਆ। ਸਭੁ ਸੰਸਾਰੁ ਝੁੰਮੁ ਪਇਆ। ਹਿੰਦੂ ਮੁਸਲਮਾਨੁ ਲਗਿਆ ਤੋਖਿਆ[4] ਜਾਣ। ਜੇ ਘਰੁ ਹੋਣ ਤਾ ਕਈ ਹਜਾਰ ਜੁੜਿ ਜਾਨ।

ਇਕੁ ਦਿਨੁ ਬਾਬਾ ਜੀ ਜਿਉ ਨਾਉਦੇ ਥੇ ਤਿਉ ਅੰਗਦੁ ਭੀ ਪਾਸੁ ਨਾਇ ਕਰ ਬਹਿ ਗਇਆ ਅਤੇ ਸ੍ਰੀ ਬਾਬੈਂ ਜੀ ਦਰੀਆਉ ਵਿਚਿ ਖੜਾ ਸੀ ਸਿਆਲੁ ਮਾਹੁ[5] ਥਾ। ਇਕ ਦਿਨਿ ਝਖੜ ਅਤੇ ਮੀਹੁ ਬਹੁਤੁ ਆਇਆ। ਪਾਲਾ ਬਹੁਤੁ ਪਇਆ। ਅੰਗਦੁ ਜੀ ਕੇ ਕਪੜੇ ਮੀਹੁ ਨਾਲਿ ਭਿਜਿ ਗਏ। ਅੰਗਦੁ ਨੋ ਠੰਢੁ ਬਹੁਤੁ ਲਗੀ। ਅੰਗਦ ਡਿਗਿ ਪਇਆ। ਜਬ ਸ੍ਰੀ ਬਾਬਾ ਜੀ ਬਾਹਰ ਨਿਕਸੇ, ਬਸਤਰੁ ਪੈਧੇ ਡੰਡਉਤਿ ਸੇਵਾ ਕਰ ਪਹੁਚੇ। ਫੇਰ ਅੰਗਦੁ ਪਾਸੁ ਆਏ। ਆਇ ਕਰੁ ਲਤ ਮਾਰੀ। ਸ੍ਰੀ ਬਾਬੈ ਜੀ ਕੈ ਚਰਣ ਲਗਣੇ ਨਾਲਿ ਅੰਗਦੁ ਨੋ ਸੁਰਤੁ ਹੋਈ। ਖਰਾ ਗਰਮ ਹੋਇਆ, ਠੰਡੁ ਉਤਰੁ ਗਈ।

ਸ੍ਰੀ ਬਾਬੈ ਜੀ ਕਹਿਆ, 'ਬਚਾ, ਅੰਗਦਾ! ਕਿਆ ਹੋਇਆ ਸੀ ਤੈਨੂੰ?' ਅੰਗਦੁ ਕਹਿਆ, 'ਜੀ, ਪਾਤਸਾਹੁ! ਤੂ ਸਭੁ ਕਿਛੁ ਜਾਣੀ ਜਾਣੁ ਹੈ ਜੀ।' ਸ੍ਰੀ ਬਾਬੈ ਜੀ ਕਹਿਆ, 'ਬਚਾ, ਆਖਿ ਸੁਣਾਉ।' ਤਾ ਅੰਗਦੁ ਜੀ ਕਹਿਆ, 'ਮੀਹੁ ਨਾਲਿ ਕਵਾਇ[6] ਭਿਜ ਗਈ। ਦੇਹੁ ਬਿਸੁਰਤੁ ਹੋਇ ਗਈ, ਮੈ ਕਿਛੁ ਨਾਹੀ ਜਾਣਦਾ ਜੀ।' ਸ੍ਰੀ ਬਾਬੈ ਜੀ ਕਹਿਆ, 'ਬਚਾ, ਹੁਣਿ ਕਿਆ ਗਲੁ ਹੈ?' ਅੰਗਦੁ ਕਹਿਆ, 'ਜੀ, ਤੇਰਾ ਸਦਕਾ ਹੁਣਿ ਭਲਾ ਹਾਂ ਜੀ। ਮੈ ਜਾਣਦਾ ਹਾਂ ਕਈਆਂ ਸੂਰਜਾਂ ਕੀ ਜੇਹੀ ਗਰਮੀ ਹੋਈ ਹੈ ਜੀ। ਹੁਣੁ ਬਹੁਤੁ ਬਲੁ ਹੋਇਆ ਹੈ ਜੀ।'

ਸ੍ਰੀ ਬਾਬੈ ਜੀ ਕਹਿਆ, 'ਬਚਾ! ਹੁਣਿ ਤੂ ਸੁਖੀ ਹੈ?' ਕਹੈ, 'ਜੀ ਤੇਰਾ ਸਦਕਾ ਹੁਣਿ ਬਹੁਤੁ ਸੁਖੀ ਹਾ ਜੀ।' ਸ੍ਰੀ ਬਾਬੈ ਜੀ ਕਹਿਆ, 'ਬਚਾ! ਤੁਸਾਡੈ ਥਾਇ ਹਉ ਸੇਵਾ ਕਰਦਾ ਹਾ।' ਤੁਸਾਡੇ ਬੂਤੇ[7] ਏਹੁ ਸੇਵਾ ਨਾਹੀ ਹੋਦੀ। ਬਚਾ, ਮੈ ਜੋ ਏਹੁ ਘਾਲ ਕਰਦਾ ਹਾਂ, ਸੋ ਸਿਖਾ ਦੀ ਲਈ ਕਰਦਾ ਹਾਂ। ਜਿ ਕੋਈ ਨਾਨਕ ਪੰਥੀ ਕਹਾਵੈਗਾ ਤਿਸਕੀ ਮੁਕਤੁ ਹੋਵੈਗੀ।'

ਸ੍ਰੀ ਬਾਬਾ ਜੀ ਆਇ ਕਰੁ ਏਹੋ ਆਖਦਾ ਫਿਰੈ, 'ਤੇਰਾ ਨਾਉ ਸੁਹਵਾ ਮੁਖ ਸੁਹਾਵਾ ਵਖਤੁ ਸੁਹਾਵਾ।' ਮੁਹੋ ਆਖੈ ਅਤੇ ਨਚੈ। ਏਹਾ ਸੇਵਾ ਕਰੈ।

ਸ੍ਰੀ ਬਾਬਾ ਨਾਨਕ ਜੀ ਫੇਰੁ ਆਵੈ ਧਰਮੁਸਾਲਾ ਵਿਚਿ। ਸਿਖਾ ਨੋ ਮਹਾਪ੍ਰਸਾਦੁ ਭੁਚਾਈਐ[8] । ਕਿ ਕੋਈ ਸਿਖੁ ਕਿਛੁ ਲੈ ਆਵੈ ਸੋ ਲਈਐ ਕਿਛੁ ਨਾਹੀ। ਜਿ ਕੋਈ ਸ੍ਰੀ ਬਾਬੈ ਜੀ ਪਾਸਿ ਗਿਆਨੀ ਧਿਆਨੀ, ਬੈਰਾਗੀ, ਅਤੀਤੁ[9] ਮੁਡੀਆ[10] ਬੈਸਨੋ, ਬ੍ਰਹਮਚਾਰੀ, ਜੋਗੀ, ਦਿਗੰਬਰੁ[11], ਸੰਨਿਆਸੀ, ਦੁਧਾ ਧਾਰੀ, ਭਗਤੁ, ਰਬਾਬੀ, ਗ੍ਰਿਹੀ, ਭੇਖਧਾਰੀ। ਸਿਧ, ਸਾਧਕ, ਫਕੀਰੁ। ਕਾਮਲੁ ਦਰਵੈਸੁ। ਸਾਬਰੁ[12] ਗਉਸੁ ਅਉਲੀਆ[13] ਉਲਮਾਉ[14] । ਖੋਜੀ, ਬਾਦੀ, ਪੀਰ,

1. ਕਿਸਮ
2. ਸਾਗ ਤੋਂ ਸਗਉਤੀ ਸ਼ਬਦ ਬਣਿਆ ਹੈ, ਅਰਥਾਤ—ਤਰਕਾਰੀ, ਸਬਜ਼ੀ।
3. ਝੁਕ।
4. ਸੰਤੋਖਿਆ, ਤ੍ਰਿਪਤਿਆ, ਰੱਜਿਆ।
5. ਮਹੀਨਾ।
6. ਜਾਮਾ।
7. ਪਾਸੋਂ।
8. ਖਵਾਈਏ।
9. ਫ਼ਕੀਰ, ਤਯਾਗੀ।
10. ਸੰਨਿਆਸੀ (ਘੋਨ ਮੋਨ ਸਿਰ ਵਾਲਾ)।
11. ਦਸੋਂ ਦਿਕ (ਦਿਸਾਂ) ਹਨ ਜਿਸ ਦੇ ਤਨ ਦੇ ਅੰਬਰ (ਕੱਪੜੇ), ਅਰਥਾਤ—ਨਾਂਗਾ ਸਾਧੂ।
12. ਸਬਰ ਸੰਤੋਖ ਵਾਲਾ।
13. ਵਲੀ, ਆਗੂ।
14. ਵਿਦਵਾਨ, ਆਲਮ।

ਪੈਕੰਬਰੁ। ਹਿੰਦੂ ਮੁਸਲੁਮਾਨੁ ਉਦਾਸੀ, ਰਾਜਾ, ਰੰਕੁ[1] ਜਤੀ ਸਤੀ, ਤਪੀ, ਹਠੀ। ਬ੍ਰਾਹਮਣ, ਖਤਰੀ, ਬੈਸੁ, ਸੂਦੁ। ਪੰਡਤੁ, ਕਵਿ, ਕਵੀਸਰੁ, ਗੁਨੀਜਨ, ਜਿ ਕੋਈ ਸਾ ਸਭ ਲਗੇ ਆਵਨ। ਜੇਹੀ ਮਨਸਾ ਕਰ ਆਵੈ ਤੇਹੀ ਪੂਰੀ ਹੋਵੈ। ਜਲੁ ਥਲੁ ਨਾਨਕ ਨਾਨਕ ਹੋਇ ਰਹਿਆ। ਸੰਸਾਰ ਲਗਾ ਮਿਲਦਾ ਜਾਣੁ।

ਇਕ ਦਿਨੁ ਜੀਉ ਸ੍ਰੀ ਬਾਬੈ ਜੀ ਕਾ ਉਦਾਸੁ ਹੋਇਆ ਸੰਸਾਰ ਕੀ ਪ੍ਰਕ੍ਰਿਤੀ[2] ਦੇਖੁ ਕਰੁ। ਸ੍ਰੀ ਬਾਬੈ ਜੀ ਕਹਿਆ, 'ਏ ਸੰਸਾਰੁ ਕੇ ਲੋਕੁ ਬਹੁਤੁ ਮਿਲਿ ਚਲੇ ਹੈ, ਇਨਾ ਨੋ ਛਡਿ ਕੈ ਇਕਤੁ ਹੋਇ ਬਹੀਐ। ਬਹੁਤੁ ਲੋਕਾ ਡੰਡੁ ਪਾਈ ਹੈ। ਅਸਾ ਕਿਆ ਲੇਣਾ ਹੈ ਸੰਸਾਰੁ ਵਿਚਉ? ਸੰਸਾਰ ਤੇ ਇਕੰਤ ਹੋਇ ਕੈ ਸ੍ਰੀ ਪ੍ਰਮੇਸਰ ਜਪੀਐ।

ਜਿਧਰ ਸ੍ਰੀ ਬਾਬਾ ਜੀ ਜਾਇ ਛਪੈ ਤਿਧਰੁ ਹੀ ਕਈ ਹਜਾਰੁ ਲੋਕੁ ਕਠੇ ਹੋਇ ਜਾਹਿ। ਸ੍ਰੀ ਬਾਬੈ ਜੀ ਕਾ ਨਾਉ ਤ੍ਰਿਲੋਕੀ ਬਿਖੈ ਪ੍ਰਗਟੁ ਹੋਇ ਰਹਿਆ। ਜੇ ਇਕੁ ਬਿਦਕੁ ਕਿਤੇ ਥਾਇ ਜਾਇ ਟਿਕੀਐ ਤਿਥੈ ਕਈ ਲਖ ਮਿਲਿ ਜਾਨ।

ਇਕ ਦਿਨਿ ਸ੍ਰੀ ਬਾਬਾ ਜੀ ਲੋਕਾ ਸੁਤਿਆ ਹੀ ਬਾਹਰਿ ਨਿਕਲੁ ਗਏ। ਜਾਂ ਦੇਖੈ ਤਾ ਗੋਰਖੁ ਨਾਥੁ ਬੈਠਾ ਹੈ ਇਕਲਾ, ਨਾਲ ਕੋਈ ਨਾਹੀ। ਸ੍ਰੀ ਬਾਬੈ ਜੀ ਕੈ ਨਾਲਿ ਇਕ ਅੰਗਦੁ ਥਾ। ਸ੍ਰੀ ਬਾਬੈ ਜੀ ਕਹਿਆ, 'ਬਚਾ! ਤੂ ਜਾਨਦਾ ਹੈ ਏਹੁ ਕਉਣੁ ਹੈ?' ਤਾਂ ਅੰਗਦੁ ਕਹਿਆ, 'ਜੇ ਮੈ ਜਾਣਾ ਤਾ ਆਖਾਂ ਜੀ। ਸ੍ਰੀ ਬਾਬੈ ਜੀ ਕਹਿਆ, 'ਬਚਾ, ਏਹੁ ਗੋਰਖੁ ਨਾਥੁ ਹੈ।'

ਫੇਰੁ ਸ੍ਰੀ ਬਾਬੈ ਜੀ ਕਹਿਆ, 'ਬਚਾ! ਤੂ ਇਥੈ ਬਹੁ, ਤੇਰਾ ਕੰਮੁ ਇਸਿ ਪਾਸੁ ਜਾਣੈ ਦਾ ਨਾਹੀ।' ਗੋਰਖੁ ਨਾਥੁ ਕਹਿਆ, 'ਨਾਨਕ! ਇਸ ਬਾਲੇ[3] ਕਉ ਆਉਣ ਦੇਹੁ। ਏਹੁ ਤੇਰਾ ਸਾਥੀ ਹੈ।' ਤਬ ਸ੍ਰੀ ਬਾਬੈ ਜੀ ਕਹਿਆ, 'ਆਦੇਸੁ ਗੋਰਖੁ ਨਾਥ।' ਗੋਰਖੁ ਕਹਿਆ, 'ਆਦੇਸੁ ਨਿਰੰਜਨੁ ਪੁਰਖੁ ਕੰਉ।'

ਫੇਰੁ ਗੋਰਖੁ ਬੋਲਿਆ, 'ਨਾਨਕ! ਤੈ ਤਾ ਅਡੰਬਰੁ ਬਹੁਤੁ ਕੀਤਾ ਹੈ। ਕੋਈ ਸਾਥੀ ਕਰਿਆ?' ਸ੍ਰੀ ਬਾਬੈ ਜੀ ਕਹਿਆ, 'ਚਉਰਾਸੀਆ ਸਿਧਾ ਕਾ ਤੂ ਗੁਰੂ ਹੈ। ਤੈ ਕੋਈ ਸਾਥੀ ਨਾ ਕੀਤਾ? ਮੈ ਮਲ ਮੂਤਰ ਧਾਰੀ ਕਿਉ ਕਰਾ?' ਤਾਂ ਗੋਰਖੁ ਨਾਥੁ ਬੋਲਿਆ, 'ਮੈ ਚਾਰੇ ਜੁਗ ਭਾਲ ਥਕਾ ਹਾਂ ਜੀ, ਮੈ ਕੋਈ ਸਾਥੀ ਨਾ ਲਧਾ ਜੀ।'

ਸ੍ਰੀ ਬਾਬੈ ਜੀ ਕਹਿਆ, 'ਸਾਥੀ ਕਿਤ ਸੇਵਾ ਹੋਦਾ ਹੈ ਜੀ?'

ਗੋਰਖੁ ਨਾਥੁ ਕਹਿਆ, ਸਲੋਕ :

**ਮਨ ਸਮਾਨ ਕੋਈ ਮਿਲੇ ਨ ਸਾਥੀ, ਗੁਰ ਸਮਾਨ ਨਹੀ ਚੇਲਾ॥**
**ਸਬਦ ਸਾਰਖਾ ਗੁਰੂ ਨ ਮਿਲਿਆ ਸੂਰਾ, ਇਉ ਗੋਰਖੁ ਨਾਥੁ ਫਿਰੈ ਇਕੇਲਾ॥ ੧॥**

ਤਬ ਗੋਰਖੁ ਨਾਥੁ ਕਹਿਆ, 'ਨਾਨਕ ਜੀ! ਜੈਸਾ ਮਨੁ ਹੋਇ ਤੈਸਾ ਸੰਗੀ ਹੋਇ ਜੋ ਮਨ ਕੀ ਬੁਝੈ, ਉਸ ਕੇ ਮਨ ਕੀ ਉਹੁ ਬੁਝੈ ਤਾਂ ਉਹੁ ਸੰਗੀ ਕਹੀਐ। ਜੈਸਾ ਗੁਰੂ ਹੋਇ, ਤੈਸਾ ਚੇਲਾ ਹੋਇ। ਤਉ ਚੇਲਾ ਕਹੀਐ। ਜੈਸੀ ਸਬਦੁ ਮੈ ਜੁਗਤੁ ਸਾਧੋ ਨੇ ਬਰਨੀ ਹੈ। ਜੇ ਤੈਸਾ ਸੂਰਤਣ[4] ਕਮਾਇ ਤਉ ਸੂਰਾ ਕਹੀਐ।

ਤਾਂ ਗੋਰਖੁ ਨਾਥੁ ਕਹਿਆ, 'ਨਾਨਕ! ਐਸਾ ਹੋਇ ਤਾ ਸੰਗੀ ਰਖੀਐ। ਨਾਤਰੁ[5] ਸਿਖੁ ਕੀ ਗੁਰੂ ਨ ਜਾਣੈ, ਸਿਖੁ ਗੁਰੂ ਕੀ ਨ ਜਾਣੈ, ਉਸੁ ਚੇਲੇ ਰਖੇ ਕਾ ਦੋਖੁ ਹੈ। ਤਿਸ ਤੇ ਏਕਾ ਏਕੀ[6] ਰਹਣਾ ਭਲਾ ਹੈ।'

ਫੇਰ ਸ੍ਰੀ ਬਾਬੈ ਜੀ ਅੰਗਦੁ ਨੋ ਕਹਿਆ, 'ਬਚਾ, ਤੂ ਗੋਰਖੁ ਨਾਥੁ ਕੌ ਆਦੇਸੁ ਆਦੇਸੁ ਕਰ ਕੈ ਅਗੈ ਚਲੁ, ਮੈ ਪਿਛੈ ਤੇ ਆਵਾਗਾ।' ਸ੍ਰੀ ਬਾਬੈ ਜੀ ਕੇ ਕਹੇ ਤੇ ਅੰਗਦੁ ਗੋਰਖੁ ਨਾਥ ਕਉ ਆਦੇਸੁ ਆਦੇਸੁ ਕਰਕੈ ਚਲਿਆ। ਤਬੁ ਗੋਰਖੁ ਨਾਥੁ ਕਹਿਆ, 'ਸੁਖੀ ਰਹੁ ਬਾਲਕੇ! ਤੇਰਾ ਭਲਾ ਹੋਵੈਗਾ। ਤੂ ਬਡਾ ਪੁਰਖੁ ਹੋਹਿਗਾ।' ਅਸੀਰੁ ਬਾਦੁ[7] ਲੈਦੋ ਅੰਗਦੁ ਅਗੈ ਚਲਿਆ। ਫੇਰੁ ਸ੍ਰੀ ਬਾਬੈ ਜੀ ਕਹਿਆ, 'ਗੋਰਖ ਨਾਥ ਜੀ! ਜਿਤ ਬਲ ਮੈ ਜਾਦਾ ਹਾਂ, ਤਿਤ ਬਲ ਲੋਕੁ ਬਹੁਤੁ ਮਿਲ ਜਾਦਾ ਹੈ ਮੇਰਾ ਪਿਛਾ ਛੋਡਦੇ ਨਾਹੀ। ਮੈ ਕਿਆ ਕਰਾ ਇਲਾਜੁ? ਉਨਾ ਤੇ ਕਿਉ ਕਰੁ

1. ਗ਼ਰੀਬ, ਕੰਗਲਾ।
2. ਹਾਲਤ।
3. ਭਾਵ—ਚੇਲਾ, ਸਿੱਖ।
4. ਸੂਰਮਤਾ, ਬਹਾਦੁਰੀ।
5. ਨਹੀਂ ਤਾਂ।
6. ਇਕੱਲਿਆਂ ਹੀ।
7. ਆਸ਼ੀਰਵਾਦ।

ਛੁਟਕਾਰਾ ਹੋਵੈ ਜੀ ?'

ਤਾ ਗੋਰਖੁ ਨਾਥੁ ਕਹਿਆ, 'ਇਕ ਉਪਾਉ ਕਰੁ, ਸਭੇ ਹਟ ਜਾਨਗੇ।' ਸ੍ਰੀ ਬਾਬੈ ਜੀ ਕਹਿਆ, 'ਕਿਆ ਕਰਾਂ ?' ਗੋਰਖੁ ਕਹਿਆ, 'ਰਸੋਈ ਸਹਜੇ ਸਹਜੇ ਮਨੈ ਕਰਾਉ, ਆਪੇ ਹਟਿ ਜਾਹਿਗੇ।' ਸ੍ਰੀ ਬਾਬੈ ਜੀ ਕਹਿਆ, 'ਭਲਾ ਜੀ।'

ਸ੍ਰੀ ਬਾਬਾ ਜੀ ਰਾਤੀ ਘਰੁ ਆਇਆ। ਵਹੋਲੇ ਦਿਤੇ 'ਬਚਾ ਇਸੁ ਜਮੀ ਨੁ ਪੋਲੀ ਕਰੋ।' ਅਤੇ ਰਸੋਈ ਮਨੈ ਕੀਤੀ। ਬਚਨੁ ਕੀਤਾ, 'ਇਕੁ ਡੰਗੁ ਰਸੋਈ ਕਰਿਆ ਕਰੋ।' ਤਾਂ ਕਈ ਸਿਖ ਉਠਿ ਗਏ। ਕਈ ਰਹੇ। ਫੇਰੁ ਸ੍ਰੀ ਬਾਬੈ ਜੀ ਕਹਿਆ, ਅਜਾ ਭੀ ਬਹੁਤੁ ਰਹਦੇ ਹੈ।'

ਫੇਰੁ ਗੁਰੂ ਬਾਬੈ ਨਾਨਕ ਜੀ ਕਹਿਆ, 'ਬਚਾ! ਇਕੁ ਡੰਗੁ ਭੀ ਰਸੋਈ ਨਾਹੀ ਕਰਨੀ, ਇਕ ਸਰਸਾਹੀ ਜਵਾ ਦਾ ਆਟਾ ਦਿਤਾ ਕਰੋ।' ਸ੍ਰੀ ਗੁਰੂ ਜੀ ਕਹਿਆ, 'ਮੇਰਿਉ ਬਚਿਉ! ਮੇਰੀ ਆਗਿਆ ਹੈ ਭੁਇ ਗੋਡੋ।' ਜਾ ਰਸੋਈ ਮਨੈ ਕੀਤੀ ਤਾ ਹੋਰੁ ਭੀ ਸਿਖੁ ਸੁਣ ਕੈ ਨਿਕਲ ਗਏ। ਥੋੜੇ ਜੇਹੇ ਆਇ ਰਹੇ, ਉਇ ਮਰਣਊ ਭੀ ਨਾ ਡਰੈ।

ਜਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਦੇਖੈ ਤਾਂ ਕੋਈ ਕੋਈ ਰਹਿਆ ਹੈ। ਤਾਂ ਸ੍ਰੀ ਗੁਰੂ ਜੀ ਡਿਠਾ ਏਹੁ ਮਰਣ ਮੰਡ੍ਹਾ[1] ਬੈਠੈ ਹੈ। ਸ੍ਰੀ ਗੁਰੂ ਜੀ ਕਹਿਆ 'ਬਚਾ ਤੁਸੀ ਭੁਇ ਗੋਡ ਕਰ ਘਰੁ ਆਵੋ।' ਉਇ ਸਿਖ ਭੁਇ ਬਾਹ ਕੈ ਮੂਗ[2] ਬੀਜੁ ਕਰ ਆਏ। ਸ੍ਰੀ ਬਾਬੈ ਜੀ ਕਹਿਆ, 'ਬਚਾ, ਰਸੋਈ ਕਰੋ।' ਰਸੋਈਆ ਨੂ ਆਗਿਆ ਹੋਈ 'ਮੇਰੇ ਸਿਖ ਰਜੁ ਰਜੁ ਖਾਹਿ। ਛਤੀ ਅੰਮ੍ਰਿਤ ਕਰੋ।' ਲਗੇ ਸਿਖ ਅੰਮ੍ਰਿਤ ਪ੍ਰਸਾਦਿ ਭੁੰਚਣੁ[3]।

ਸਾਖਾ[4] ਪਕੀਆ ਬਢਣ ਦੀ ਆਗਿਆ ਹੋਈ। 'ਬਚਾ ਬਢ ਕਰ ਖਲਵਾੜੇ ਕਰੋ।' ਸਿਖੀ ਬਢ ਕਰ ਖਲਵਾੜੇ ਕੀਤੇ। ਸ੍ਰੀ ਗੁਰੂ ਜੀ ਪਾਸ ਆਏ। ਅਰਦਾਸੁ ਕੀਤੀ, 'ਜੀ, ਖਲਵਾੜੇ ਕੀਤੇ ਹਨ।' ਸ੍ਰੀ ਗੁਰੂ ਜੀ ਕਹਿਆ, 'ਚਲਉ ਖਲਵਾੜੇ ਦੇਖੈ।' ਸ੍ਰੀ ਗੁਰੂ ਜੀ ਨਾਲਿ ਸਿਖੁ ਭੀ ਆਏ। ਸ੍ਰੀ ਗੁਰੂ ਜੀ ਖਲਵਾੜਿਆ ਉਤੈ ਆਇ ਖੜਾ ਹੋਇਆ। ਖਲਵਾੜੇ ਦੇਖ ਕੈ ਸ੍ਰੀ ਗੁਰੂ ਜੀ ਬਹੁਤੁ ਖੁਸੀ ਹੋਏ। ਕਹਿਆ, 'ਸਾਬਾਸਿ ਮੇਰਿਓ ਬਚਿਓ! ਤੁਸਾਡੀ ਘਾਲਿ ਥਾਇ ਪਈ ਅਤੇ ਵਡੇ ਖਲਵਾੜੇ ਪਏ ਹੈ।'

ਸ੍ਰੀ ਗੁਰੂ ਜੀ ਕਹਿਆ, 'ਬਚਾ! ਹਉ ਇਕੁ ਗਲੁ ਆਖਦਾ ਜੇ ਤੁਸੀ ਕਰੋ।' ਉਨੀ ਕਹਿਆ, 'ਜੀ ਪਾਤਸਾਹਿ! ਜੋ ਤੈ ਭਾਵੈਗਾ ਸੋ ਕਰੈਗਾ ਜੀ। ਅਸਾਡੈ ਕਿਆ ਹਥ ਹੈ ਜੀ ?' ਸ੍ਰੀ ਗੁਰੂ ਜੀ ਕਹਿਆ 'ਬਚਾ! ਇਸੁ ਲਾਲਚ ਨਾਲਿ ਅਸਾ ਕਿਆ ਲੇਣਾ ਹੈ। ਫੂਕ ਦੇਵੋ, ਅਗੁ ਲਾਇ ਦੇਵੋ ਖਲਵਾੜਿਆ ਨੋ।' ਕੋਈ ਕਹੈ, 'ਦੁਖ ਲੈ ਲੈ ਅਸਾ ਪਾਲੀ ਥੀ, ਹੁਣੁ ਆਪਣੀ ਹਥੀ ਅਗੁ ਕਿਉ ਕਰ ਦੇਹਿ।' ਇਕ ਨਾਲ ਦੈ ਹੀ ਅਗ ਫੂਕ ਦਿਤੀ। ਸ੍ਰੀ ਬਾਬੈ ਜੀ ਪਾਸੁ ਆਏ। ਉਥੈ ਸ੍ਰੀ ਬਾਬਾ ਜੀ ਦੇਖੈ ਤਾ ਥੋੜੇ ਜੇਹੇ ਸਿਖ ਆਇ ਰਹੇ ਹੈ।

ਤਾਂ ਹੋਰੁ ਸ੍ਰੀ ਬਾਬੈ ਜੀ ਸਾਂਗ ਕੀਤਾ। ਬਾਕੀ ਦੇ ਸਿਖਾਂ ਦੈ ਵਾਸਤੈ। ਸੂਰੀਆ ਆਪਣੈ ਅਗੈ ਧਰ ਲੀਤੀਆਂ। ਦੁਇ ਕੁਤੇ ਨਾਲ ਲੀਤੇ। ਲਕ ਛੁਰਾ ਬਧਾ। ਜਿ ਕੋਈ ਰਹਦਾ ਥਾ ਸੋ ਭੀ ਨਸ ਭਜ ਗਇਆ ਕੋਈ ਠਹਿਰਾਇ ਨਾ ਸਿਕਿਆ। ਸਭ ਨਸ ਭਜੁ ਗਏ। ਸਭਨੀ ਕਹਿਆ, 'ਨਾਨਕ ਭਲਾ ਫਕੀਰੁ ਥਾ, ਕਾਮਲ[5] ਦਰਵੇਸੁ[6] ਥਾ। ਪਰੁ ਦਿਵਾਨਾ[7] ਹੋਇਆ, ਧਾਨਕਰਲੇ[8] ਆਇਆ।

1. ਦ੍ਰਿੜ ਇਰਾਦਾ ਕਰਨਾ।
2. ਮੂੰਗੀ।
3. ਖਾਣ।
4. ਖੇਤੀਆਂ।
5. ਪੂਰਾ।
6. ਸਾਧੂ, ਅਤੀਤ।
7. ਕਮਲਾ, ਪਾਗਲ।
8. ਧਾਣਕ ਦਾ ਰੂਪ ਧਾਰ ਕੇ।

ਸ੍ਰੀ ਬਾਬੈ ਜੀ ਰਾਗੁ ਸਿਰੀ ਰਾਗੁ (ਮਹਲਾ ੧, ਘਰੁ ੪) ਵਿਚਿ ਸਬਦੁ ਕਹਿਆ :

**ਏਕੁ ਸੁਆਨੁ[1] ਦੁਇ ਸੁਆਨੀ[2] ਨਾਲਿ ॥ ਭਲਕੇ[3] ਭਉਕਹਿ ਸਦਾ ਬਇਆਲਿ[4] ॥**
**ਕੂੜੁ ਛੁਰਾ ਮੁਠਾ[5] ਮੁਰਦਾਰੁ ॥ ਧਾਣਕ[6] ਰੂਪਿ ਰਹਾ ਕਰਤਾਰ ॥ ੧ ॥**
**ਮੈ ਪਤਿ ਕੀ ਪੰਦਿ[7] ਨ ਕਰਣੀ ਕੀ ਕਾਰ ॥ ਹਉ ਬਿਗੜੈ ਰੂਪਿ ਰਹਾ ਬਿਕਰਾਲ[8] ॥**
**ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ ਮੈ ਏਹਾ ਆਸ ਏਹੋ ਆਧਾਰੁ[9] ॥ ੧ ॥ ਰਹਾਉ ॥**
**ਮੁਖਿ ਨਿੰਦਾ ਆਖਾ ਦਿਨੁ ਰਾਤਿ ॥ ਪਰ ਘਰੁ ਜੋਹੀ ਨੀਚ ਸਨਾਤਿ[10] ॥**
**ਕਾਮ ਕ੍ਰੋਧੁ ਤਨਿ ਵਸਹਿ ਚੰਡਾਲ ॥ ਧਾਣਕ ਰੂਪਿ ਰਹਾ ਕਰਤਾਰ ॥ ੨ ॥**
**ਫਾਹੀ ਸੁਰਤਿ[11] ਮਲੂਕੀ ਵੇਸੁ[12] ॥ ਹਉ ਠਗਵਾੜਾ ਠਗੀ ਦੇਸੁ ॥**
**ਖਰਾ[13] ਸਿਆਣਾ ਬਹੁਤਾ ਭਾਰੁ[14] ॥ ਧਾਣਕ ਰੂਪਿ ਰਹਾ ਕਰਤਾਰ ॥ ੩ ॥**
**ਮੈ ਕੀਤਾ ਨ ਜਾਤਾ ਹਰਾਮਖੋਰੁ ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥**
**ਨਾਨਕੁ ਨੀਚੁ ਕਹੈ ਬੀਚਾਰੁ ॥ ਧਾਣਕ ਰੂਪਿ ਰਹਾ ਕਰਤਾਰ ॥ ੪ ॥**

## ਆਗੈ ਸਾਖੀ ਹੋਰੁ ਚਲੀ

ਗੋਰਖੁ ਨਾਥੁ ਨਾਲਿ ਹੋਈ। ਗੋਰਖੁ ਨਾਥੁ ਕਹਿਆ, 'ਨਾਨਕ ਜੀ! ਤੁਮੁ ਪੂਰੇ ਪੁਰਖੁ ਹੋ ਜੀ। ਪਰੁ ਜੋਗੁ ਦੇ ਘਰ ਵਿਚਿ ਆਵੇ ਜੀ।' ਤਬੁ ਸ੍ਰੀ ਬਾਬਾ ਨਾਨਕ ਜੀ ਬੋਲੇ :

**ਮੁੰਦਾ[15] ਸੰਤੋਖੁ ਸਰਮੁ ਪਤੁ[16] ਝੋਲੀ ਧਿਆਨ ਕੀ ਕਰਹਿ ਬਿਭੂਤਿ ॥**
**ਖਿੰਥਾ ਕਾਲੁ[17] ਕੁਆਰੀ ਕਾਇਆ[18] ਜੁਗਤਿ ਡੰਡਾ ਪਰਤੀਤਿ ॥**
**ਆਈ ਪੰਥੀ[19] ਸਗਲ ਜਮਾਤੀ, ਮਨਿ ਜੀਤੈ ਜਗੁ ਜੀਤੁ ॥**
**ਆਦੇਸੁ[20] ਤਿਸੈ ਆਦੇਸੁ ॥**

---

1. ਲੋਭ ਰੂਪ ਕੁੱਤਾ।
2. ਆਸ਼ਾ ਤ੍ਰਿਸ਼ਨਾ ਰੂਪ ਦੋ ਕੁੱਤੀਆਂ।
3. ਸਵੇਰੇ।
4. ਸਾਯੰਕਾਲ, ਸ਼ਾਮ ਨੂੰ।
5. ਠੱਗਿਆ, ਠੱਗ ਖਾਧਾ।
6. ਧਨੁਖ ਧਾਰੀ ਸੈਂਸੀ, ਗੰਧੀਲਾ।
7. ਨਸੀਹਤ।
8. ਭਯਾਨਕ।
9. ਆਸਰਾ।
10. ਨੀਚ ਜਾਤਿ।
11. ਸੁਰਤ ਮੇਰੀ ਲੋਕਾਂ ਨੂੰ ਫਾਹੁਣ ਵਿਚ ਹੈ।
12. ਭੇਸ ਮੇਰਾ ਬੜਾ ਕੋਮਲ (ਸ਼ਰੀਫ਼ ਲੋਕਾਂ ਵਾਲਾ) ਹੈ।
13. ਬਹੁਤਾ।
14. ਪਾਪਾਂ ਦਾ ਬੋਝ।
15. ਮੁੰਦ੍ਰਾਂ।
16. ਸ੍ਰਮ (ਉੱਦਮ) ਦੀ ਪਤੁ (ਪਤ੍ਰਕਾ) ਅਰਥਾਤ—ਚਿੱਪੀ।
17. ਮੌਤ (ਕਾਲ) ਚੇਤੇ ਰੱਖਣਾ ਖਿੰਥਾ (ਖਫਨੀ)।
18. ਕੁਆਰੀਆਂ ਵਾਂਗੂੰ ਜਿਸਮ ਨੂੰ ਪਾਪਾਂ ਦੀ ਮੈਲ ਤੋਂ ਪਵਿਤ੍ਰ (ਸਾਫ਼) ਰੱਖਣਾ।
19. ਜੋਗੀਆਂ ਦੇ ਪੰਥਾਂ ਵਿਚੋਂ ਇਕ 'ਆਈ ਪੰਥ' ਹੈ।
20. ਪ੍ਰਣਾਮ; ਨਮਸਕਾਰ।

**ਆਦਿ ਅਨੀਲੁ[1] ਅਨਾਦਿ[2] ਅਨਾਹਤਿ[3] ਜੁਗੁ ਜੁਗੁ ਏਕੋ ਵੇਸੁ ॥ ੧ ॥**
**ਭੁਗਤਿ[4] ਗਿਆਨੁ ਦਇਆ ਭੰਡਾਰਣਿ, ਘਟਿ ਘਟਿ ਵਾਜਹਿ ਨਾਦ ॥**
**ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥**
**ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥**
**ਆਦੇਸੁ ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੨ ॥**

ਫੇਰੁ ਸਿਧੀ ਕਹਿਆ, 'ਨਾਨਕ ਜੀ! ਤੁਮਾਰਾ ਆਸਣੁ ਸਿਧਾ ਵਿਚਿ ਲੋੜੀਦਾ ਹੈ।' ਸ੍ਰੀ ਗੁਰੂ ਬਾਬੈ ਨਾਨਕ ਜੀ ਤੀਜੀ ਪਉੜੀ ਕਹੀ :

**ਆਸਣੁ ਲੋਇ[5] ਲੋਇ ਭੰਡਾਰ[6] ॥ ਜੋ ਕਿਛੁ ਪਾਇਆ ਸੁ ਏਕਾ ਵਾਰ ॥**
**ਕਰਿ ਕਰਿ ਵੇਖੈ ਸਿਰਜਣਹਾਰੁ ॥ ਨਾਨਕ ਸਚੇ ਕੀ ਸਾਚੀ ਕਾਰ ॥**
**ਆਦੇਸੁ ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥ ੩ ॥**

ਫੇਰੁ ਸਿਧੀ ਕਹਿਆ, 'ਨਾਨਕ ਜੀ! ਸ੍ਰੀ ਪ੍ਰਮੇਸਰੁ ਜੀ ਕੇ ਪਾਵਣੇ ਕਾ ਰਾਹ ਏਹ ਕਹਣ ਕਹਾਵਣ ਹੈ।' ਸ੍ਰੀ ਬਾਬੈ ਜੀ ਕਹਿਆ, 'ਕਹਣ ਕਹਾਵਣ ਨਾਹੀ।' ਸ੍ਰੀ ਬਾਬੈ ਜੀ ਚਉਥੀ ਪਉੜੀ ਕਹੀ :

**ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖਵੀਸ ॥**
**ਲਖ ਲਖ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥**
**ਏਤੁ[7] ਰਾਹਿ ਪਤਿ[8] ਪਵੜੀਆ[9] ਚੜੀਐ ਹੋਇ ਇਕੀਸ ॥**
**ਸੁਣਿ ਗਲਾ ਆਕਾਸ[10] ਕੀ ਕੀਟਾ[11] ਆਈ ਰੀਸ ॥**
**ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ[12] ॥ ੪ ॥[13]**

ਤਬੁ ਅਠਾਰਾ ਪਉੜੀਆਂ ਜਪੁ ਸਿਧਾ ਨਾਲਿ ਹੋਇਆ ਥਾ। ਤਬ ਸ੍ਰੀ ਬਾਬਾ ਨਾਨਕ ਜੀ ਤੇ ਗੋਰਖੁ ਬਿਦਿਆ ਹੋਇਆ, ਸਿਧਾ ਨੋ ਭੀ ਲੈ ਗਇਆ।

ਸ੍ਰੀ ਬਾਬਾ ਜੀ ਉਦਾਸੀ ਵਿਚਿ ਏਕ ਸਮੇ ਚਕ ਤੇ ਨਿਕਲੇ ਚਲੇ ਜਾਦੇ ਥੇ, ਰਾਹ ਵਿਚਿ ਦੇਖੈ ਤਾਂ ਇਕੁ ਬਾਗੁ

---

1. ਬੇਦਾਗ ਪਵਿਤ੍ਰ।
2. ਆਦਿ ਤੋਂ ਰਹਿਤ।
3. ਨਾਸ਼-ਰਹਿਤ।
4. ਭੋਜਨ।
5. ਪਰਮੇਸ਼੍ਵਰ ਨੇ ਹਰੇਕ ਲੋਕ ਵਿਚ ਆਪਣਾ ਆਸਣ ਲਾਇਆ ਹੋਇਆ ਹੈ।
6. ਹਰੇਕ ਲੋਕ ਵਿਚ ਪਰਮੇਸ਼੍ਰਰ ਦੇ ਭੰਡਾਰੇ (ਖ਼ਜ਼ਾਨੇ) ਭਰੇ ਪਏ ਹਨ।
7. ਇਸ।
8. ਇੱਜ਼ਤ ਦੀਆਂ।
9. ਪਉੜੀਆਂ।
10. ਗਗਨ ਮੰਡਲ, ਆਤਮਕ ਮੰਡਲ, ਰੂਹਾਨੀਅਤ ਦਾ ਮੰਡਲ।
11. ਨੀਵੇਂ ਤਬਕੇ ਦੇ ਲੋਕਾਂ ਨੂੰ।
12. ਝੂਠੀਆਂ ਸ਼ੇਖ਼ੀਆਂ, ਗੱਪਾਂ।
13. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਨੁਸਾਰ ਜਪੁਜੀ ਦੀਆਂ ਇਨ੍ਹਾਂ ਪਉੜੀਆਂ ਦੇ ਕ੍ਰਮ-ਅੰਕ ੨੮, ੨੯ ਵਿਚਕਾਰੋਂ ੩੦ਵੀਂ ਪਉੜੀ 'ਏਕਾ ਮਾਈ ਜੁਗਤਿ ਵਿਆਈ" ਛੱਡ ਕੇ ੩੧ ਤੇ ੩੨ ਹਨ।

ਹੈ, ਉਦਿਆਨੁ[1] ਕੇ ਬਿਖੈ। ਤਾਂ ਸ੍ਰੀ ਬਾਬਾ ਨਾਨਕ ਜੀ ਉਥੈ ਬੈਠ ਗਏ। ਲਗੇ ਸਿਮਰਨ ਕਰਨ। ਉਥੈ ਬਹੁਤੁ ਅੰਧੀ[2] ਆਈ। ਪਿਛੇ ਤੇ ਮੀਹੁ ਲਗਾ ਬਰਸਨ। ਫੇਰੁ ਓਲੇ[3] ਲਗੇ ਪਉਣੁ। ਜਿਤਨੇ ਪੰਖੀ ਦਰਖਤਾਂ ਪਰੁ ਬੈਠੇ ਥੇ, ਓਲਿਆ ਨਾਲਿ ਸਭੁ ਮਰ ਗਏ।

ਜਬੁ ਪਰਭਾਤੁ ਹੋਈ ਤਬ ਸ੍ਰੀ ਬਾਬਾ ਜੀ ਜਾਂ ਦੇਖੈ, ਸਭੁ ਪੰਖੀ ਮੁਏ ਪਏ ਹਨਿ। ਸ੍ਰੀ ਬਾਬੈ ਜੀ ਕੈ ਚਿਤਿ ਬਿਖੈ ਦਇਆ ਪਈ ਜਿਤਨੇ ਪੰਖੀ ਥੇ ਮੁਏ, ਸਭੁ ਉਡਾਇ ਦਿਤੇ। ਆਗਿਆ ਕਹੀ : 'ਉਡਿ ਜਾਵੋ।' ਜਿਤਨੇ ਜੀਅ ਥੇ ਮੁਏ ਪਏ, ਸਭੁ ਉਡਾਇ ਦਿਤੇ। ਸਭੁ ਆਪੋ ਆਪਣੀ ਠਉਰੀ ਉਡਿ ਗਏ। ਜਬੁ ਉਇ ਪੰਖੀ ਉਡਿ ਗਏ ਤਬ ਸ੍ਰੀ ਬਾਬੈ ਜੀ ਕੇ ਚਿਤ ਬਿਖੈ ਬਹੁਤੁ ਹੈਰਾਨਗੀ ਵਸੀ। ਸ੍ਰੀ ਬਾਬੈ ਜੀ ਆਤਮੇ ਸਿਉ[4] ਕਹਿਆ, 'ਮੈ ਜੋ ਇਨੁ ਕਉ ਜੀਵਾਇਆ ਸੋ ਮੈ ਕਿਆ ਕੀਆ? ਜੇ ਸ੍ਰੀ ਪ੍ਰਮੇਸਰੁ ਜੀ ਇਨ ਕਉ ਮਾਰੈ ਤਾਂ ਮੈ ਕਉਣੁ ਹਾਂ ਇਨ ਕਉ ਜੀਵਾਵਾਂ?'

ਸ੍ਰੀ ਬਾਬਾ ਜੀ ਆਪਣੇ ਆਤਮੇ ਪਰੁ ਬਹੁਤੁ ਖਿਝੇ। ਬਹੁਤ ਦੁਖ ਦੀਆ ਆਪਣੇ ਆਤਮੇ ਕਉ। ਜਾਇ ਕੈ ਦਰੀਆਉ ਮੈ ਪੜਿ ਰਹੇ। ਜਿਤਨੀ ਦੇਹੀ ਥੀ ਸਭੁ ਪਾਨੀ ਨਾਲਿ ਭਰ ਗਈ। ਜੀਉ ਮਰ ਨਿਕਲਿਆ ਦੇਹੀ ਵਿਚਉ। ਕਿਸ ਕੀ ਨਿਆਈ, ਜਿਉ ਜੁਲਾਹਾ ਸੂਤ ਕਾਨੇ ਸਾਥ ਲਪੇਟਦਾ ਹੈ ਤਾਂ ਤਾਣਾ ਤਣਦਾ ਹੈ। ਤਿਸੁ ਦੀ ਨਿਆਈ ਜੀਉ ਦੇਹੀ ਵਿਚਉ ਨਿਕਲੁ ਖੜਾ ਹੋਇਆ। ਦੇਹੀ ਸ੍ਰੀ ਬਾਬੈ ਜੀ ਕੀ ਪਉਣੁ ਅਤੇ ਪਾਣੀ ਨਾਲਿ ਸਭੁ ਭਰੀ।

ਤਬੁ ਸ੍ਰੀ ਪਾਰਬ੍ਰਹਮੁ ਪ੍ਰਮੇਸਰੁ ਜੀ ਸ੍ਰੀ ਬਾਬੈ ਜੀ ਪਾਸੁ ਆਏ। ਸ੍ਰੀ ਬਾਬੈ ਜੀ ਕੀ ਦੇਹੀ ਹਛੀ ਕਰੀ। ਆਤਮਾ ਫੇਰ ਕੈ ਦੇਹੀ ਵਿਚਿ ਪਾਇਆ। ਫੇਰ ਤੇ ਸਾਬਤੁ ਕੀਤਾ।

ਫੇਰ ਸ੍ਰੀ ਬਾਬੈ ਜੀ ਕਉ ਬੁਲਾਇਆ, 'ਹੇ ਨਾਨਕ!' ਸ੍ਰੀ ਬਾਬੈ ਨਾਨਕ ਜੀ ਕਹਿਆ, 'ਬਲਿਹਾਰ ਜਾਉ ਜੀ।' ਸ੍ਰੀ ਪ੍ਰਮੇਸਰੁ ਜੀ ਕਹਿਆ, 'ਨਾਨਕ! ਹਾਇ ਹਾਇ, ਤੈ ਮੈਨਉ ਇਤਨਾ ਕਿਉ ਦੁਖੁ ਦਿਤਾ?' ਸ੍ਰੀ ਬਾਬੈ ਜੀ ਕਹਿਆ, 'ਮੈ ਬਲਿਹਾਰੁ ਜਾਉ ਜੀ, ਮੇਰੀ ਕਉਨ ਕੁਦਰਤੁ ਹੈ ਜੀ ਜੋ ਤੈ ਸਾਰਖੇ[5] ਸੁਖਦਾਇਕ ਕਉ ਦੁਖੁ ਦੇਵਾ ਜੀ। ਏਹਾ ਤੇਰਾ ਕੋਈ ਭੀ ਸਮਰਥੁ ਹੈ ਜੀ?'

ਤਾਂ ਸ੍ਰੀ ਪਰਮੇਸਰੁ ਜੀ ਕਹਿਆ, 'ਨਾਨਕ ਤੈ ਜੋ ਆਪੁਣੈ ਆਤਮੈ ਕਉ ਦੁਖੁ ਦੀਆ ਹੈ, ਸੋ ਦੁਖੁ ਮੈਨਉ ਹੀ ਪਹੁਚਿਆ ਹੈ। ਮੈ ਜੋ ਬਸਦਾ ਹਾ, ਤੇਰੇ ਆਤਮੇ ਬਿਖੇ ਬਸਦਾ ਹਾਂ। ਤੈ ਜੋ ਆਪਣੈ ਆਤਮੈ ਕਉ ਦੁਖੁ ਦੀਆ ਸੋ ਦੁਖੁ ਮੁਝੁ ਕਉ ਪਹੁਚਿਆ ਹੈ। ਤੈ ਕਿਉ ਦੁਖੁ ਦੀਆ ਹੈ ਆਤਮੇ ਕਉ?'

ਸ੍ਰੀ ਬਾਬੈ ਨਾਨਕ ਜੀ ਕਹਿਆ, 'ਏ ਗ਼ਰੀਬ ਨਿਵਾਜੁ ਜੀ, ਏਹੁ ਕਉਣੁ ਹੈ ਜੋ ਤੇਰੀ ਕੁਦਰਤੁ ਨੂ ਫੇਰੈ ਜੀ? ਇਸ ਕਉ ਸਜਾਇ ਮਿਲੈ ਤਾ ਭਲਾ ਹੈ ਜੀ।'

ਸ੍ਰੀ ਪਰਮੇਸਰੁ ਜੀ ਕਹਿਆ, 'ਮੈ ਹੀ ਤੇਰੇ ਆਤਮੇ ਬਿਖੈ ਬਸਦਾ ਹਾਂ। ਜੋ ਕਿਛੁ ਤੂ ਕਰਦਾ ਹੈ, ਸੋ ਮੈ ਹੀ ਕਰਦਾ ਹਾਂ। ਏਹੁ ਜੋ ਕੀਆ ਹੈ, ਸੋ ਮੈ ਹੀ ਕੀਆ ਹੈ। ਹੋਰੁ ਕੋਈ ਭੀ ਐਸਾ ਹੈ ਮਾਰਣੇ ਅਤੇ ਜੀਵਾਲਣੇ ਕਉ? ਹੋਰੁ ਕੋਈ ਭੀ ਸਮਰਥ ਹੈ ਮਾਰਣੇ ਅਤੇ ਜੀਵਾਲਣੇ ਕਉ? ਇਕ ਮੈ ਹੀ ਸਮਰਥ ਹਾ। ਐਸਾ ਹੋਰੁ ਕੋਈ ਨਾਹੀ। ਮਾਨੁਖ ਦੇਹਿ ਕਿਆ ਕਰ ਸਿਕਦਾ ਹੈ? ਮੈ ਹੀ ਮਾਰਾ, ਮੈ ਹੀ ਜੀਵਾਲਾ। ਏਹੁ ਬਾਤ ਤਉ ਹੋਦੀ ਹੈ ਜਾ ਮੈ ਹਿਰਦੇ ਕੈ ਬਿਖੈ ਹਾਂ। ਤਉ ਕਿਸੇ ਦਾ ਕਹਿਆ ਕਿਛੁ ਹੋਦਾ ਹੈ। ਮੇਰੇ ਬਸਣੇ ਕੀ ਠਉੜ[6] ਹੋਰੁ ਕੋਈ ਨਾਹੀ, ਭਗਤਾ ਕੈ ਹਿਰਦੈ ਮੇ ਬਸਦਾ ਹਾਂ। ਭਗਤ ਜੋ ਮੇਰੇ ਧਿਆਨ ਬਿਖੈ ਰਹਦੇ ਹੈ ਤਾ ਮੈ ਉਨਾ ਕੇ ਹਿਰਦੇ ਬਿਖੈ ਬਸਦਾ ਹਾਂ। ਕੁਦਰਤ ਜੋ ਹੈ ਮੇਰੈ ਹੀ ਬਸ ਹੈ। ਮੈ ਆਪੁਨੀ ਕਲਾ ਅਉਰੁ ਕਿਸੀ ਕਉ ਨਾਹੀ ਦੀਨੀ। ਇਕ ਭਗਤਾ ਕਉ ਦਿਤੀ ਹੈ। ਤੁਮ ਸਹੀ ਕਰ ਜਾਨਣਾ। ਅਰ ਭਗਤਾ ਕਾ ਕਹਿਆ ਤਾ ਹੋਦਾ ਹੈ ਜਾ ਮੈ ਭਗਤਾ ਕੈ ਹਿਰਦੈ ਮੈ ਬਸਦਾ ਹਾਂ, ਤਉ ਕੁਦਰਤ ਚਲਦੀ ਹੈ। ਏ ਜੋ ਜੀਵ ਹੈ ਮੇਰੀ ਕੁਦਰਤ ਤੇ ਜੀਵ ਹੈ। ਮੈ ਤੇਰੇ ਹੀ ਆਤਮੇ ਧਿਆਨ ਬਿਖੈ ਬਸਦਾ ਹਾਂ। ਤੂ ਸਮਝ ਦੇਖੁ।

1. ਜੰਗਲ।
2. ਅੰਨ੍ਹੇਰੀ।
3. ਗੜੇ।
4. ਆਪਣੇ ਆਪਣੇ ਵਿਚ, ਆਪਣੇ ਮਨ ਵਿਚ।
5. ਤੇਰੇ ਜਿਹੇ, ਤੁਧ ਜੈਸੇ।
6. ਥਾਂ।

ਮਤੁ ਆਤਮੇ ਰਾਮ[1] ਕਉ ਦੁਖ ਪਹੁਚਾਵਦਾ ਹੋਵੈ। ਮੈ ਤੇਰੇ ਹੀ ਆਤਮੇ ਬਿਖੈ ਸਮਾਇ ਰਹਿਆ ਹਾ। ਜੋ ਕੁਛ ਆਤਮਾ ਰਾਮ ਕਹੈ ਸੋ ਕਰਨਾ।'

'ਅਰੁ ਨਾਨਕ ਜੀ, ਇਉ ਬਾਹਰ ਪ੍ਰਕ੍ਰਿਤੁ ਕਰੁ ਮੈ ਕਿਸੀ ਭਗਤੁ ਕਉ ਨਾਹੀ ਸਮਝਾਇਆ। ਨਾਨਕ ਜੀ! ਤੂ ਜੋ ਹੈ ਸੋ ਮੇਰਾ ਰੂਪੁ ਹੈ। ਜੋ ਕਿਛੁ ਕਰਦਾ, ਸੋ ਮੈ ਹੀ ਕਰਦਾ ਹਾਂ। ਮੈ ਅਰੁ ਤੂ ਇਕੋ ਹੈ?' ਸ੍ਰੀ ਬਾਬੈ ਜੀ ਕਉ ਪ੍ਰਗਟੁ ਦਰਸਨੁ ਦੀਆ। ਸ੍ਰੀ ਬਾਬਾ ਜੀ ਸਮਝੁ ਸਾਂਤਿ ਬਿਖੈ ਆਏ।

ਇਕੁ ਦਿਨੁ ਸ੍ਰੀ ਬਾਬਾ ਜੀ ਬੈਠੇ ਥੇ, ਅਰੁ ਧਿਆਨੁ ਕੀਆ। ਦੇਖੈ ਤਾਂ ਸ੍ਰੀ ਪ੍ਰਮੇਸਰੁ ਜੀ ਕਾ ਧਿਆਨੁ ਕੋਈ ਨਾਹੀ ਕਰਦਾ, ਸਿਮਰਨੁ ਭੀ ਕੋਈ ਨਾਹੀ ਕਰਦਾ, ਸਭੁ ਕੋਈ ਮਾਇਆ ਹੀ ਕਉ ਲਪਟੁ ਪੜੀ ਹੈ।

ਤਬ ਸ੍ਰੀ ਬਾਬੈ ਨਾਨਕ ਜੀ ਕਹਿਆ, 'ਏ ਸ੍ਰੀ ਪ੍ਰਮੇਸਰੁ ਜੀ, ਤੁਝ ਕਉ ਤਾ ਕੋਈ ਨਾਹੀ ਜਾਣਦਾ ਜੀ। ਤੁਝੁ ਕਉ ਤਾ ਕੋਈ ਨਾਹੀ ਸਿਮਰਦਾ ਜੀ, ਧਿਆਉਦਾ ਜੀ। ਸਭੁ ਕੋਈ ਮਾਇਆ ਮਾਇਆ ਹੀ ਪਈ ਕਰਦੀ ਹੈ। ਏ ਸ੍ਰੀ ਮਹਾਰਾਜੁ ਜੀ! ਤੁਮ ਇਨ ਕੈ ਸਿਰਿ ਕਿਆ ਕਰੋਗੇ ਜੀ? ਜੋ ਤੁਮਾਰਾ ਜਸੁ ਨਾਹੀ ਗਾਉਦੇ ਜੀ, ਨਾ ਸੁਣਦੇ ਹੈ ਜੀ। ਸਭੁ ਕੋਈ ਮਾਇਆ ਹੀ ਕਉ ਧਿਆਉਦਾ ਹੈ ਜੀ। ਤੈਨਉ ਤਾ ਕੋਈ ਨਾਹੀ ਸਿਮਰਦਾ ਜੀ।'

ਤਬ ਸ੍ਰੀ ਪ੍ਰਮੇਸਰੁ ਜੀ ਕੀ ਆਗਿਆ ਆਈ। 'ਸੇਵਕ! ਆਪੁਨੇ ਨਿਕਟਿ ਵਰਤੀ ਕਉ ਨਾਨਕ ਕੰਉ ਲੇ ਆਵੋ।' ਤਬੁ ਗੋਬਿੰਦ ਲੋਕ ਆਇ ਕਰ ਸ੍ਰੀ ਬਾਬੈ ਜੀ ਕਉ ਹਜੂਰ ਲੇ ਗਏ। ਜਬ ਸ੍ਰੀ ਬਾਬਾ ਜੀ ਜਾਇ ਕਰ ਦੇਖੈ ਤਉ ਕਿਆ ਦੇਖੈ ਜਿਉ ਕਬੂਤਰਾ ਕਉ ਚੋਗ ਪੜਦੀ ਹੈ ਤਿਉ ਚੌਰਾਸੀ ਲਖ ਜੀਆਂ ਜੂਨ ਕਉ ਚੋਗੁ ਬੈਠਾ ਦੇਦਾ ਹੈ। ਸਭੁ ਕੋਈ ਸ੍ਰੀ ਪਰਮੇਸਰੁ ਜੀ ਵਲੋ ਦੇਖਦੀ ਹੈ। ਪ੍ਰਿਥਮੀ ਕੰਉ ਦਾਣੇ ਦੇਦਾ ਹੈ ਤਬੁ ਸ੍ਰੀ ਪਾਰਬ੍ਰਹਮੁ ਜੀ ਕੀ ਆਗਿਆ ਹੋਈ 'ਦੇਖਾਂ ਨਾਨਕ ਜੀ ਤੂ ਭੀ ਮੈਨਉ ਗਾਉ।'

ਤਬ ਸ੍ਰੀ ਬਾਬੈ ਨਾਨਕ ਜੀ ਕਹਿਆ, 'ਏ ਸ੍ਰੀ ਮਿਹਰੁਵਾਨੁ ਜੀ, ਮੈ ਕਿਆ ਗਾਉ ਜਾਣਾ ਜੀ? ਸਭੁ ਤੁਮ ਹੀ ਕੰਉ ਪਈ ਗੋਵਿੰਦੁ ਧਿਆਦੀ ਹੈ ਜੀ।' ਤਬੁ ਸ੍ਰੀ ਪਾਰਬ੍ਰਹਮੁ ਜੀ ਕਹਿਆ, 'ਨਾਨਕ ਤੇਰਾ ਗਾਉਣਾ ਧਿਆਉਣਾ ਮੈ ਥਾਇ ਪਾਇਆ[2] ਹੈ। ਅਬ ਤੂੰ ਮੇਰੇ ਤਾਈ ਗਾਂਉ। ਤਬੁ ਸ੍ਰੀ ਬਾਬੈ ਨਾਨਕ ਜੀ ਕਹਿਆ, 'ਮੈ ਤੁਝ ਨੂ ਗਾਵ ਨਾਹੀ ਸਿਕਦਾ ਜੀ। ਪਰ ਤੈਨਉ ਜੋ ਗਾਦੇ ਹੈ, ਤਿਨਾ ਕਉ ਹਉ ਗਾਉਦਾ ਹਾਂ ਜੀ।' ਫੇਰੁ ਸ੍ਰੀ ਪਾਰਬ੍ਰਹਮੁ ਜੀ ਕਹਿਆ, 'ਏ ਨਾਨਕ ਤੂ ਮੇਰਾ ਕਿਛੁ ਜਸੁ ਕਰੁ, ਮੈ ਤੇਰਾ ਗਾਉਣਾ ਭਾਉਦਾ ਹੈ।'

ਤਬੁ ਸ੍ਰੀ ਬਾਬੈ ਨਾਨਕ ਜੀ ਸੋਦਰੁ ਕੀ ਸਿਫਤੁ ਕਰੀ। ਰਾਗੁ ਆਸਾ ਵਿਚਿ ਸੋਦਰੁ ਕਹਿਆ। ਅਰੁ ਸਿਫਤਿ ਲਗਾ ਕਰਨ ਸ੍ਰੀ ਪਾਰਬ੍ਰਹਮੁ ਜੀ ਕੈ ਆਗੈ ਖੜਾ ਹੋਇ ਕਰੁ। ਅਰੁ ਸਹਜ ਕੇ ਤਖਤ ਪਰ ਸਚੇ ਖੰਡ ਮੈ। ਸਚੀ ਦਰਗਾਹ ਕਾ ਦਰ ਉਰਣ[3] ਦੀ ਤਰਫੁ ਹੈ। ਜਿਸ ਮਹਿ ਸ੍ਰੀ ਬਾਬੈ ਜੀ ਕਉ ਬੁਲਾਇ ਕਰੁ ਦਰਸਨੁ ਦੀਆ। ਸਚੀ ਦਰਗਾਹਿ ਕੈ ਆਗੈ ਸ੍ਰੀ ਬਾਬਾ ਨਾਨਕ ਜੀ ਖੜੇ ਹੋਏ ਰਹੇ। ਸਹਜ ਕੇ ਤਖਤ ਪਰੁ ਬੈਠਾ ਤਬੁ ਸਿਫਤ ਸਲਾਹ ਕਾ ਖਾਣਾ ਆਇਆ। ਸ੍ਰੀ ਬਾਬੈ ਨਾਨਕ ਜੀ ਕੈ ਅਗੈ ਆਣ ਰਖਿਆ। ਬਜਨਸੁ[4] ਥਾਲੀ ਕੀ ਥਾਲੀ। ਅਵਾਜੁ ਆਈ 'ਜਿਤਨਾ ਖਾਣਾ ਆਇਆ ਹੈ ਤਿਤਨਾ ਸਭੁ ਖਾਹਿ। ਮੈ ਤੇਰੇ ਤਾਈ ਸਚੀ ਸਿਫਤਿ ਕਾ ਖਾਣਾ ਭੇਜਿਆ ਹੈ। ਤੇਰੀ ਭੁਖ ਪਿਆਸੁ ਸਭੁ ਜਾਇਗੀ, ਏਹੁ ਖਾਣਾ ਨਾਮੁ ਕਾ ਹੈ। ਤੂੰ ਖਾਹੁ, ਮੈ ਤੇਰੈ ਤਾਈ ਨਾਮੁ ਦੀਆ ਹੈ।'

ਸ੍ਰੀ ਬਾਬੈ ਨਾਨਕ ਜੀ ਤਸਲੀਮ[5] ਕੀਤੀ। ਫੇਰੁ ਖਾਣਾ ਖਾਧਾ ਬਹੁਤੁ ਖੁਸੀ ਹੋਏ। ਖਾਣੇ ਨਾਲਿ ਸਿਫਤਿ ਉਮਡੀ। ਸ੍ਰੀ ਬਾਬੈ ਨਾਨਕ ਜੀ ਸਬਦੁ ਆਖਿਆ ਰਾਗੁ ਆਸਾ ਵਿਚਿ :

**ਸੁਣਿ ਵਡਾ ਆਖੈ ਸਭੁ ਕੋਇ॥ ਕੇਵਡੁ ਵਡਾ ਡੀਠਾ ਹੋਇ॥**
**ਕੀਮਤਿ ਪਾਇ ਨ ਕਹਿਆ ਜਾਇ॥ ਕਹਣੈ ਵਾਲੇ ਤੇਰੇ ਰਹੇ ਸਮਾਇ॥ ੧॥**

---

1. ਆਪਣਾ ਆਪ।
2. ਮਨਜ਼ੂਰ ਕੀਤਾ, ਸਫਲ ਕੀਤਾ।
3. ਊਰਣ ਨਾਭਿ, ਨਾਭਿ ਕਮਲ ਦਲ ਚਕ੍ਰ, ਯੋਗ ਦੀ ਇਕ ਕ੍ਰਿਆ।
4. ਬਜਿਨਸ, ਉਹੋ ਜਿਹਾ, ਉਸੇ ਕਿਸਮ ਦਾ।
5. ਨਮਸਕਾਰ, ਅਦਬ-ਅਦਾਬ।

**ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ॥**
**ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ[1]॥ ੧॥ ਰਹਾਉ॥**
**ਸਭਿ ਸੁਰਤੀ ਮਿਲਿ ਸੁਰਤਿ ਕਮਾਈ॥ ਸਭ ਕੀਮਤਿ ਮਿਲਿ ਕੀਮਤਿ ਪਾਈ॥**
**ਗਿਆਨੀ ਧਿਆਨੀ ਗੁਰ ਗੁਰਹਾਈ[2]॥ ਕਹਣੁ ਨ ਜਾਈ ਤੇਰੀ ਤਿਲੁ ਵਡਿਆਈ॥ ੨॥**
**ਸਭਿ ਸਤ ਸਭਿ ਤਪ ਸਭਿ ਚੰਗਿਆਈਆ॥**
**ਸਿਧਾ ਪੁਰਖਾ ਕੀਆ ਵਡਿਆਈਆ॥**
**ਤੁਧੁ ਵਿਣੁ ਸਿਧੀ ਕਿਨੈ ਨ ਪਾਈਆ॥**
**ਕਰਮਿ ਮਿਲੈ ਨਾਹੀ ਠਾਕਿ[3] ਰਹਾਈਆ॥ ੩॥**
**ਆਖਣ ਵਾਲਾ ਕਿਆ ਵੇਚਾਰਾ॥ ਸਿਫਤੀ ਭਰੇ ਤੇਰੇ ਭੰਡਾਰਾ॥**
**ਜਿਸੁ ਤੂ ਦੇਹਿ ਤਿਸੈ ਕਿਆ ਚਾਰਾ॥**
**ਨਾਨਕ ਸਚੁ ਸਵਾਰਣਹਾਰਾ॥ ੪॥ ੧॥**

ਜਬੁ ਸ੍ਰੀ ਬਾਬੈ ਨਾਨਕ ਜੀ ਏਹੁ ਸਬਦੁ ਕਹਿਆ ਤਬ ਸ੍ਰੀ ਪਾਰਬ੍ਰਹਮੁ ਜੀ ਕਹਿਆ, 'ਨਾਨਕ ਜੀ, ਅਬ ਜਾਇ ਕਰ ਸਿਖਾ ਦੀ ਖਬਰੁ ਲੇਹੁ।'

ਸ੍ਰੀ ਬਾਬੈ ਜੀ ਏਹਾ ਸਾਂਗੁ ਕੀਤਾ, ਨਾਲਿ ਸਿਖ ਕੋਈ ਰਖਿਉ ਨਾਹੀ, ਇਕੁ ਅੰਗਦੁ ਰਹਿਆ। ਤਾਂ ਭੀ ਸ੍ਰੀ ਬਾਬਾ ਜੀ ਉਦੂ ਤਉਰਉ[4] ਲਥੋ ਨਾਹੀ[5]।

ਤਬੁ ਇਕੁ ਹੋਰੁ ਸਾਂਗੁ ਕੀਤਾ। ਤਬੁ ਅੰਗਦੁ ਨੇ ਕਹਿਆ, 'ਜੀ ਸਚੇ ਪਾਤਿਸਾਹਿ! ਸੰਗਤਿ ਸਿਖੁ ਜਿ ਕੋਈ ਥਾ ਸੋ ਸਭੁ ਗਵਾਇਆ ਜੀ ਅਤੇ ਹੁਣਿ ਜੋ ਸਾਂਗੁ ਕਰੀਦਾ ਹੈ ਜੀ ਇਕੁ ਮੈ ਹੈ। ਭਾਵੈ ਮਾਰੁ ਭਾਵੈ ਛਡੁ ਜੀ ਅਤੇ ਸਾਮੁ ਸਾਮੁ ਜੇ ਤੈ ਮਾਰਣੇ ਹੀ ਹੈ ਜੀ ਤਾਂ ਇਹੁ ਜੀਉ ਤੇਰੈ ਅਗੈ ਹੈ ਜੀ। ਜੇ ਤੇਰੀ ਇਵੈ ਰਜਾਇ ਹੈ ਤਾਂ ਮਾਰੋ ਜੀ ਅਤੇ ਹੁਣਿ ਜੋ ਸਾਂਗ ਅਰੰਭਿਆ ਹੈ ਜੀ ਸੋ ਮੇਰੇ ਹੀ ਵਾਸਤੇ ਅਰੰਭਿਆ ਹੈ ਜੀ। ਹੋਰੁ ਕੋਈ ਨਾਹੀ ਰਹਦਾ ਜੀ। ਜੀ, ਹਉ ਤੇਰੇ ਅਗੈ ਹਾਂ ਜੀ। ਜੇ ਤੁਧੁ ਮਾਰਿਆ ਭਾਉਦਾ ਹਾ ਜੀ, ਤਾ ਮਾਰੋ ਜੀ। ਇਸੁ ਤੇ ਹੋਰੁ ਕਿਆ ਭਲਾ ਹੈ ਜੀ। ਏਹੁ ਜੀਉ ਤੁਮਾਰੈ ਅਰਥ ਆਵੈ ਜੀ, ਤਉ ਮੇਰੇ ਬਡੇ ਧੰਨੁ ਭਾਗੁ ਹੈ ਜੀ।'

ਤਾਂ ਭੀ ਸ੍ਰੀ ਬਾਬਾ ਜੀ ਉਦੂ ਤਉਰੋ ਲਥੋ[6] ਨਾਹੀ। ਅੰਗਦੁ ਨੋ ਆਖਿਆ, 'ਜੋ ਤੂ ਮੇਰੈ ਆਖੈ ਲਗੈ ਤਾ ਤੂ ਭੀ ਇਥੋ ਪਿਛੇ ਨੂ ਹਟ ਜਾਹਿ। ਮੇਰੇ ਜੀਉ ਏਵੇ ਵਰਤੀ ਹੈ।' ਤਬੁ ਸ੍ਰੀ ਬਾਬੈ ਨਾਨਕੁ ਜੀ ਕਹਿਆ, 'ਤੂ ਮੇਰੈ ਨਾਲਿ ਰਹੁ ਨਾਹੀ।' ਤਬੁ ਅੰਗਦੁ ਨਮਸਕਾਰ ਕਰਦੋ ਪਿਛੇ ਨੂ ਹਟਿਆ। ਸ੍ਰੀ ਬਾਬੈ ਜੀ ਆਖਿਆ 'ਜੇ ਪਿਛਾਹਾਂ ਮੁੜ ਕੈ ਡਿਠਾ ਤਾ ਤੂ ਜਾਣੈ। ਕੀਤਾ ਆਪਣਾ ਤੂ ਪਾਵੈਗਾ। ਹਥੁ ਲੈ ਛਿਤਰ ਨਸੁ, ਤੂ ਏਥੈ ਖੜੋਵਣਾ ਨਾਹੀ। ਤੈ ਧੁਰੇ ਜਾਣਾ।'

ਅੰਗਦੁ ਜਾ ਪਿਛੈ ਨੋ ਮੁੜਿਆ, ਤਬੁ ਲਾਹ ਕਰ ਛਿਤਰ ਨਠਾ, ਪਿਛੇ ਮੁੜ ਨੰਾ ਡਿਠਾ। ਘਰ ਹੀ ਆਇਆ। ਜਿਉ ਧਾੜਾ ਕੈ ਮੁਹੁ ਹਾਥੁ ਆ ਵੈਦਾ[7] ਹੈ ਅਤੇ ਰਹਿਆ ਖਹਿਆ ਕੋਈ ਇਕੁ ਅਧਾ ਖ਼ਬਰੁ ਲੈ ਆਉਦਾ ਹੈ। ਕਉਣੁ ਮਾਰਿਆ ਕਉਣੁ ਬਾਚਿਆ[8] ਤਾਂ ਉਹੁ ਰਹਿਆ ਖਬਰਾ ਦੇਦਾ ਹੈ।

---

1. ਪੱਲਾ, ਖਿਲਾਰਾ।
2. ਗੁਰੂਆਂ ਦਾ ਗੁਰੂ, ਵੱਡਾ ਗੁਰੂ।
3. ਰੋਕ।
4. ਉਸ ਤੌਰ (ਤਰੀਕੇ) ਤੋਂ।
5. ਨੀਚੇ ਨਹੀਂ ਉਤਰਦੇ ਸਨ।
6. ਲਹਿਆ, ਨੀਚੇ ਉਤਰਿਆ।
7. ਜਾਂਦਾ।
8. ਬਚਿਆ।

ਤਬ ਲੋਕਾ ਪੁਛਿਆ, 'ਭਾਈ, ਨਾਨਕ ਜੀ ਦੀ ਖਬਰੁ ਦੇਹੁ।' ਤਾਂ ਅੰਗਦੁ ਆਖਿਆ, 'ਅਜਾ ਤਿਵਰੁ[1] ਫਿਰਿਆ ਨਾਹੀ। ਤਾਂ ਅੰਗਦੁ ਕਹਿਆ, 'ਭਾਈ, ਤੁਸਾ ਇਠਿਆਹੀ ਰਹਣਾ, ਮਤੁ ਧਾੜੂ ਆਵਦੀ ਹੋਵੈ।' ਤਾਂ ਜਿ ਕੋਈ ਮੁਇਆ ਮਾਰਿਆ ਸਿਖੁ ਰਹਿਆ ਸਾ ਸੇ ਲਗੇ ਆਇ ਆਇ ਇਕਠੇ ਬਹਨ। ਕਹੈ, 'ਜੀ, ਹੁਣਿ ਕਿਆ ਵਰਤੀ? ਏਹੁ ਕਿਆ ਹੋਇਆ?' ਅੰਗਦੁ ਉਨਾ ਸਿਖਾ ਨੋ ਭਾਉ ਕਰੁ ਜਿਵਾਲੈ[2] ਪੈਰ ਧੋਇ ਕਰੁ ਝਸੈ ਮੰਡੈ। ਬਹੁਤੁ ਭਾਉ ਕਰੈ, 'ਸ੍ਰੀ ਗੁਰੂ ਪ੍ਰਮੇਸਰੁ ਹੈ ਜੋ ਗੁਰੂ ਕਰੈ, ਸੋ ਸਤਿ ਹੈ। ਜੋ ਕਹੈ ਗੁਰੂ, ਸੋ ਭੀ ਸਤਿ ਹੈ। ਸ੍ਰੀ ਗੁਰੂ ਜੀ ਪਰਮੇਸਰੁ ਹੈ ਮਾਨੁਖ ਨਾਹੀ। ਆਪਣੇ ਜੀਉ ਵਿਚਉ ਭਰਮ ਚੁਕਾਉਣਾ।'

ਕਹੈ, 'ਭਾਈ, ਤੁਸਾ ਗੁਰੂ ਅਗੈ ਜੀਉ ਸਿਰੁ ਵੇਚਿਆ ਹੈ, ਤੁਸੀ ਦੇਖੀਉ ਮਤ ਕਾਈ ਅਉਰੁ ਜੀਉ ਵਿਚਿ ਲਿਆਉਦੇ ਹੋਵੋ। ਗੁਰੂ ਅਪਾਰੁ ਪੁਰਖੁ ਹੈ। ਅਥਵਾ ਜੇ ਹੁਣ ਗੁਰੂ ਆਵੈ ਤੁਸੀ ਡਰਨਾ ਨਾਹੀ। ਏਹੁ ਸਾਂਗੁ ਮਹਾ ਪੁਰਖੁ ਆਦਿ ਅੰਤੁ ਕਰਦੇ ਆਏ। ਕੈਸਾ ਸਾਂਗ ਕਰਦੇ ਹਨ।'

ਅੰਗਦੁ ਸਿਖਾ ਨੋਂ ਸਾਖੀ ਕਰੁ ਸੁਣਾਉਦਾ ਹੈ ਸ੍ਰੀ ਰਾਮ ਚੰਦੁ ਅਤੇ ਲਛਮਣੁ ਅਤੇ ਬਸਿਸਟ ਗੁਸਾਈਂ ਜੀ ਦੀ।

ਇਕੁ ਦਿਨੁ ਸ੍ਰੀ ਰਾਮੁ ਚੰਦੁ ਜੀ ਲਛਮਣੁ ਨੋ ਕਹਿਆ, 'ਭਾਈ ਲਛਮਣ! ਸੀਤਾ ਬਿਆਹੁ ਲਿਆਉਣੀ ਹੈ। ਰਾਜੇ ਜਨਕ ਦੇ ਜੰਞ ਅਸੀ ਢੁਕਣਾ ਹੈ। ਪਰੁ ਬਿਆਹੁ ਹੋਦਾ ਨਾਹੀ।' ਤਾਂ ਲਛਮਣੁ ਕਹਿਆ, 'ਜੀ ਸਰਬ ਕਲਾ ਤੇਰੈ ਹਥੁ ਹੈ ਜੀ। ਬਿਆਹੁ ਕਿਉ ਨਾਹੀ ਹੋਦਾ?' ਤਬ ਸ੍ਰੀ ਰਾਮੁ ਚੰਦੁ ਜੀ ਕਹਿਆ, 'ਭਾਈ ਲਛਮਣਾ! ਬ੍ਰਹਮਣੁ ਕੋਈ ਨਾਹੀ।' ਤਾਂ ਲਛਮਣੁ ਹਸਿ ਪਇਆ। ਕਹੈ, 'ਭਾਈ! ਤੂ ਕਿਆ ਆਖਦਾ ਹੈ?' ਜੀ ਏਥੈ ਤਾ ਕਈ ਲਾਖੁ ਬ੍ਰਹਮਣੁ ਹੈ ਜੀ। ਏ ਬ੍ਰਾਹਮਣੁ ਬੁਲਾਈਐ ਜੀ। ਜਿਸ ਕਉ ਇਛਿਆ ਹੋਵੈ ਜੀ। ਤਬ ਸ੍ਰੀ ਰਾਮੁ ਚੰਦੁ ਜੀ ਕਹਿਆ, 'ਇਨਾ ਬ੍ਰਹਮਣਾ ਤੇ ਮੇਰਾ ਬਿਆਹੁ ਨਾਹੀ ਹੋਦਾ। ਏਹ ਮੇਰੀ ਸੇਵਾ ਸਹਿ ਸਿਕਨਗੇ ਨਾਹੀ। ਜਿਸ ਕੀ ਹਉ ਸੇਵਾ ਕਰਾਗਾ ਸੋ ਕੁਸਟੀ ਹੋਇ ਜਾਇਗਾ। ਪਰੁ ਇਕੁ ਬਸਿਸਟਿ ਗੁਸਾਈ ਜੀ ਹੈ, ਉਹੁ ਮੇਰੀ ਸੇਵਾ ਸਹੈਗਾ। ਨਾਹੀ ਹੋਰੁ ਕੋਈ ਸਹਿ ਸਿਕਣੇ ਕਾ ਨਾਹੀ।'

ਤਬੁ ਲਛਮਣੁ ਕਹਿਆ, 'ਬਸਿਸਟਿ ਗੁਸਾਈ ਕਿਥੈ ਰਹਦਾ ਹੈ ਜੀ?' ਤਬੁ ਸ੍ਰੀ ਰਾਮੁ ਚੰਦੁ ਕਹਿਆ, 'ਗਜਣੀ[3] ਰਹਦਾ ਹੈ।' ਲਛਮਣੁ ਕਹਿਆ, 'ਜੀ, ਉਹੁ ਕਿਉ ਕਰਿ ਆਵੈ?' ਸ੍ਰੀ ਰਾਮੁ ਚੰਦੁ ਜੀ ਕਹਿਆ, 'ਭਾਈ ਲਛਮਣਾ! ਤੂਹੀ ਜ਼ਾਇ ਕੈ ਲੈ ਆਉ। ਅਰੁ ਭਾਈ ਲਛਮਣਾ ਤੂ ਦੇਖੀ ਉਹੁ ਮਹਾ ਪੁਰਖੁ ਹੈ। ਉਸਤੇ ਤੈ ਡਰਦੇ ਰਹਣਾ। ਜੇ ਕੋਈ ਸਾਗੁ ਕਰ ਦਿਖਾਵੈ ਤਾ ਤੈ ਭਰਮਣਾ ਨਾਹੀ।'

ਲਛਮਣੁ, ਸ੍ਰੀ ਰਾਮੁ ਚੰਦੁ ਤੇ ਬਿਦਿਆ ਹੋਇਆ। ਸ੍ਰੀ ਗੁਸਾਈ ਬਸਿਸਟਿ ਜੀ ਕੈ ਲੇਨ ਨੂ। ਲਛਮਣੁ ਗਜਨੀ ਜਾਇ ਪ੍ਰਾਪਤ ਹੋਇਆ। ਦੇਖੈ ਤਾ ਬਸਿਸਟਿ ਜੀ ਗਜਨੀ ਨਾਹੀ। ਪੁਛਿ ਰਹਿਆ, ਦਸੇ ਕੋਈ ਨਾਹੀ। ਕੋਈ ਕਹੈ ਹੈਗਾ, ਕੋਈ ਕਹੈ ਨਾਹੀ। ਕੋਈ ਕਹੈ ਦੇਖੁ ਲੇਹੁ, ਹਮ ਕਿਆ ਜਾਨੈ, ਬਸਿਸਟਿ ਜੀ ਹੈ ਯਾ ਨਾਹੀ। ਉਥੈ ਬਸਿਸਟਿ ਨੋ ਕੋਈ ਜਾਣੈ ਨਾਹੀ। ਜਿਸ ਨੋ ਪੁਛੈ, ਕੋਈ ਦਸੈ ਨਾਹੀ।

ਲਛਮਣੁ ਕਹਿਆ, 'ਹੇ ਸ੍ਰੀ ਪ੍ਰਮੇਸਰੁ ਜੀ! ਹਉ ਆਇਆ ਬਸਿਸਟਿ ਬਸਿਸਟਿ ਕਰਦਾ ਅਰੁ ਐਥੈ ਕੋਈ ਦਸਦਾ ਭੀ ਨਾਹੀ।' ਕਹੈ, 'ਹੁਣਿ ਮੈ ਕਿਆ ਕਰਾ? ਫਿਰਿ[4] ਜਾਦਾ ਹਾਂ, ਉਹੁ ਤਾ ਐਥੈ ਹਥੁ ਨਾਹੀ ਆਉਦਾ।' ਲਛਮਣੁ ਫਿਰਿ ਰਹਿਆ। ਜਿਉ ਪਿਛੈ ਨੋ ਮੁੜਿ ਚਲਿਆ, ਜਿਉ ਚਲਿਆ, ਤਿਉ ਨੀਦੁ ਆਇ ਗਈ, ਪੈ ਸੁਤਾ। ਤਾਂ ਸ੍ਰੀ ਰਾਮੁ ਚੰਦੁ ਜੀ ਸੁਪਨੇ ਵਿਚਿ ਆਇ ਕਹਿਆ ਅਰੁ ਸਮਝਾਇਆ 'ਏ ਲਛਮਣੁ! ਤੂ ਆਉ ਨਾਹੀ, ਗਜਨੀ ਤੇ ਪਰੈ ਇਕੁ ਪਰਬਤੁ ਹੈ ਅਰੁ ਪਰਬਤੁ ਤੇ ਪਰੈ ਇਕੁ ਨਿਕੀ ਪਰਬਤੀ[5] ਹੈ, ਉਥੈ ਸ੍ਰੀ ਬਸਿਸਟਿ ਜੀ ਹੈ। ਤੂ ਜਾਇ ਮਿਲੁ, ਭਰਮ ਨਾਹੀ।'

ਲਛਮਣੁ ਚੇਤੰਨ[6] ਹੋਇਆ ਤਾ ਚਲਿਆ ਉਸੀ ਪਰਬਤੀ ਕਉ। ਪਰਬਤੁ ਲੰਘ ਕਰ ਦੇਖੈ ਤਾਂ ਇਕੁ ਨਿਕੀ

1. ਮੱਥੇ ਦਾ ਵੱਟ, ਤੌਰ, ਤਿਊੜੀ।
2. ਖੁਆਵੇ ਪਿਆਵੇ।
3. ਗਜ਼ਨੀ, ਅਫ਼ਗਾਨਿਸਤਾਨ ਦਾ ਇਕ ਪ੍ਰਸਿੱਧ ਨਗਰ, ਜੋ ਕਾਬੁਲ ਤੋਂ ੨੮ ਮੀਲ ਹੈ।
4. ਵਾਪਸ ਮੁੜ।
5. ਪਹਾੜੀ।
6. ਹੁਸ਼ਿਆਰ, ਚੁਸਤ।

ਪਰਬਤੀ ਹੈ। ਉਸੀ ਥਾਇ ਇਕੁ ਚੰਡਾਲ ਖੜਾ ਹੈ, ਕਾਲਾ ਧੂਤੁ। ਲਕੁ ਛੁਰਾ ਹੈ, ਨਾਲਿ ਕੁਤੇ ਹਨ। ਲਛਮਣੁ ਕਹਿਆ, 'ਭਾਈ ਏਹੁ ਤਾ ਕੋਈ ਮਾਨੁਖ ਖੜਾ ਹੈ ਜਿਥੈ ਸ੍ਰੀ ਰਾਮੁ ਚੰਦੁ ਜੀ ਕਹਿਆ ਥਾ, ਉਥੈ ਹੀ ਖੜਾ ਹੈ। ਪਰੁ ਏਹੁ ਤਾ ਬਸਿਸਟਿ ਗੁਸਾਈ ਨਾਹੀ, ਮੈ ਭੁਲਾ ਹਾਂ।' ਤਾਂ ਫੇਰੁ ਘਰ ਨੂ ਚਲਿਆ।

ਤਾਂ ਉਂਘ ਫੇਰਿ ਆਈ ਤਾਂ ਫੇਰਿ ਸ੍ਰੀ ਰਾਮੁ ਚੰਦੁ ਜੀ ਆਇ ਦਰਸਨ ਦਿਤਾ ਸਮਾਧ ਕੈ ਬਿਖੈ। ਕਹੈ, 'ਏ ਲਛਮਣੁ! ਤੂ ਭਰਮੈ ਮਤੁ, ਏਹੋ ਬਸਿਸਟਿ ਗੁਸਾਈ ਹੈ।' ਲਛਮਣੁ ਫੇਰ ਚੇਤਨ ਹੋਇਆ। ਫੇਰੁ ਕਹੈ ਹੁਣਿ ਮੈ ਜਾਇ ਚਰਨੀ ਲਗਾ। ਜਬ ਲਛਮਣੁ ਚਰਨਾ ਚਿਤਵੈ ਤਾ ਬਸਿਸਟਿ ਜੀ ਬੋਲੇ, 'ਰੇ ਤੂ ਕਉਣੁ ਹੈ? ਈਹਾ ਆਉਦਾ ਹੈ। ਤੂ ਈਹਾਂ ਮਤ ਆਉ।' ਤਾਂ ਲਛਮਣੁ ਕਹਿਆ, 'ਮੈਨੂ ਆਗਿਆ ਹੈ, ਮੈ ਜਾਇ ਚਰਨੀ ਲਗਾ, ਜਿਉ ਜਿਉ ਲਛਮਣੁ ਚਰਨਾ ਨੋ ਲਗਣੁ ਲਗਾ, ਤਿਉ ਮਥੈ ਤੇ ਕਢ ਛੁਰਾ ਪਾਇਆ। ਕਹੈ, 'ਬੋਧੇ, ਹਉ ਤਾ ਚੰਡਾਲ ਹਾਂ, ਅਪਣਾ ਮਾਰ ਖਾਜੁ ਭਾਲਦਾ ਫਿਰਦਾ ਹਾਂ। ਮੈਨੂ ਤੈ ਕੇਹਾ ਦਿਹਾੜਾ ਕੀਤਾ ਹੈ? ਮੇਰਾ ਖਾਜੁ ਤੈ ਗਵਾਇਆ ਹੈ।' ਤਾ ਲਛਮਣੁ ਕਹਿਆ, 'ਜੀ ਹਉ ਭੁਲਾ ਹਾ, ਮੈਨੂੰ ਛਡੁ ਜੀ, ਫੇਰੁ ਮੈ ਆਵਾਗਾ ਨਾਹੀ ਜੀ।' ਤਾਂ ਲਛਮਣੁ ਨੋ ਕਹਿਆ, 'ਜੇ ਤੂ ਫੇਰ ਆਵੈਗਾ ਤਾਂ ਥਾਇ ਮਰਾਂਗਾ ਤੈ ਜਾਤਾ, ਜੇ ਤੂ ਫੇਰੁ ਆਵੈਗਾ।' ਤਾ ਲਛਮਣੁ ਊਹਾ[1] ਤੇ ਦਉੜਿਆ। ਕਹੈ, 'ਭਾਈ, ਹਉ ਤਾ ਮੁਇਆ ਥਾ ਪਰੁ ਜਿਉ ਕਿਉ ਕਰ ਛੁਟਾ ਹਾਂ।' ਫੇਰੁ ਉਥੋ ਚਲਿਆ। ਜਿਉ ਚਲਿਆ ਜਾਦਾ ਥਾ ਫੇਰੁ ਊਘ ਆਇ ਗਈ।

ਤਾਂ ਫੇਰੁ ਸ੍ਰੀ ਰਾਮੁ ਚੰਦੁ ਜੀ ਸਮਾਧਿ ਕੈ ਬਿਖੈ ਆਇ ਦਰਸਨੁ ਦਿਤਾ। ਕਹੈ, 'ਏਹ ਤੈਨੂ ਭਰਮਾਉਦਾ ਹੈ। ਏਹੋ ਗੁਸਾਈ ਬਸਿਸਟਿ ਜੀ ਹੈ। ਤੂ ਭਰਮੈ ਮਤੁ। ਤੂ ਫੇਰੁ ਜਾਇ ਮਿਲੁ।' ਕਹੈ, 'ਜੀ ਹਉ ਕਿਆ ਜਾਈ, ਅਗੈ ਤੈ ਉਹੁ ਮਾਰਦਾ ਹੈ ਜੀ।' ਫੇਰੁ ਸ੍ਰੀ ਰਾਮੁ ਚੰਦੁ ਜੀ ਕਹਿਆ, 'ਲਛਮਣਾ ਮਹਾਪੁਰਖਾ ਕਾ ਮਾਰਣਾ ਨਾਹੀ, ਉਹੁ ਕ੍ਰਿਤਾਰਥੁ ਕਰਣਾ ਹੈ। ਜਿਉ ਮਾਰੈ ਤਿਉ ਨਿਵਾਜੈ, ਤੂ ਨਿਸੰਗੁ ਹੀ ਜਾਇ ਮਿਲੁ।'

ਤਾ ਲਛਮਣੁ ਫੇਰੁ ਚਲਿਆ। ਜਾ ਅਗੈ ਜਾਇ ਕਰ ਦੇਖੈ ਤਾ ਸੂਰੀਆ ਹੈਨ। ਇਕ ਸੂਰੀ ਚਾਇ ਕੁਠੀ[2] ਹੈ। ਬੈਠਾ ਖਉਲਦਾ[3] ਹੈ। ਤਾਂ ਲਛਮਣੁ ਆਖਿਆ, 'ਭਾਈ ਹਾਲੁ ਇਸ ਦਾ ਕੋਈ ਨਾਹੀ। ਪਰ ਸ੍ਰੀ ਰਾਮੁ ਚੰਦੁ ਜੀ ਕੀ ਆਗਿਆ ਹੈ, ਹਉ ਜਾਈ। ਹੁਣਿ ਤਾ ਮੈ ਚਰਨਾ ਨੋ ਜਾਇ ਲਗਦਾ ਹਾਂ, ਭਾਵੈ ਮਾਰੋ ਭਾਵੈ ਛਡੋ।'

ਬਸਿਸਟਿ ਜੀ ਦੇਖਿਆ, ਲਛਮਣੁ ਆਉਦਾ ਹੈ। ਬਸਿਸਟਿ ਜੀ ਕਹਿਆ, 'ਅਗੈ ਤੂ ਮਤੁ ਆਉ।' ਲਛਮਣੁ ਕਹਿਆ, 'ਮਾਰੁ ਭਾਵੈ ਛਡੁ, ਮੈ ਤੇਰੈ ਪਾਸੁ ਆਵਾਗਾ।' ਬਸਿਸਟਿ ਜੀ ਕਹਿਆ, 'ਏਥੈ ਤੇਰਾ ਕਿਆ ਹੈ, ਤੂ ਆਉਦਾ ਹੈ?' ਲਛਮਣੁ ਕਹਿਆ, 'ਮੈ ਤੇਰੇ ਪਾਸੁ ਆਉਦਾ ਹਾ।' ਬਸਿਸਟਿ ਜੀ ਕਹਿਆ, 'ਤੂ ਮੇਰੇ ਤਾਈ ਕਿਆ ਕਹਦਾ ਹੈ?' ਹਉ ਤੈ ਕਿਆ ਕਰ ਬੁਝਿਆ ਹਾਂ?' ਲਛਮਣੁ ਕਹਿਆ, 'ਜੀ, ਤੂ ਗੁਸਾਈ ਬਸਿਸਟਿ ਹੈ ਜੀ।' ਉਨਿ ਕਹਿਆ, 'ਰੇ ਅਪਰਾਧੀ, ਹਉ ਅਪਰਾਧੀ ਹਾ, ਮੈ ਚੰਡਾਲੁ ਹਾਂ, ਬਸਿਸਟਿ ਕੋਈ ਅਉਰੁ ਹੋਵੈਗਾ। ਉਹੁ ਮਹਾ ਪੁਰਖੁ ਹੈ, ਮੈ ਅਰੁ ਉਸੁ ਕਿਆ ਲਗੈ? ਕਿਨੈ ਤੂ ਠਗ ਨੇ ਠਗਿਆ ਹੈ। ਬਸਿਸਟਿ ਮਹਾ ਪੁਰਖੁ ਰਖੀਸਰੁ ਬ੍ਰਹਮਣੁੰ ਦੇਉਤਾ। ਹਮ ਚੰਡਾਲੁ, ਮੁਝ ਕਉ ਕਿਉ ਬਸਿਸਟਿ ਕਹਦਾ ਹੈ? ਰੇ ਅਪਰਾਧੀ, ਈਹਾ ਮਤ ਆਉ। ਮੈ ਆਪੁਣੈ ਖਾਜੁ ਪਰੁ ਬੈਠਾ ਹਉ।'

ਲਛਮਣੁ ਕਹਿਆ, 'ਭਾਵੈ ਤੂ ਕਿਛੁ ਕਰੁ, ਬਸਿਸਟਿ ਤੂ ਹੀ ਹੈ।' ਜਬ ਲਛਮਣੁ ਨਜੀਕੁ ਆਇਆ ਤਾ ਬਸਿਸਟਿ ਲਗਾ ਲੋਹੂ ਦੀ ਛਿਟਾ ਦੇਣੁ, ਲਛਮਣੁ ਦੇ ਕਪੜੇ ਲਗੇ ਲੋਹੂ ਨਾਲਿ ਭਿਜਨ। ਲਛਮਣੁ ਕਹਿਆ, 'ਤੂ ਭਾਵੈ ਕਿਛੁ ਕਰੁ, ਮੈ ਤੈਨਉ ਛਡਦਾ ਨਾਹੀ।'

ਜਬੁ ਨਿਸੰਗੁ ਲਛਮਣੁ ਆਇ ਪੈਰੀ ਪਇਆ ਤਾਂ ਬਸਿਸਟਿ ਜੀ ਕਹਿਆ, 'ਤੂ ਕਉਣੁ ਹੈ?' ਕਹੈ, 'ਜੀ ਮੈ ਲਛਮਣੁ ਹਾਂ।' ਕਹੈ, 'ਰੇ, ਲਛਮਣੁ ਕਉਣੁ?' ਕਹੈ, 'ਜੀ ਰਘੁ ਵੰਸੀ ਖਤ੍ਰੀ ਸ੍ਰੀ ਰਾਮ ਚੰਦੁ ਕਾ ਭਾਈ ਅਰੁ ਜਸੁਰਥ ਕਾ ਬੇਟਾ।' ਕਹੈ, 'ਰੇ, ਜੋ ਮੈ ਖਾਦਾ ਹਾਂ ਸੋ ਤੂ ਭੀ ਖਾਹਿਗਾ? ਤਾਂ ਲਛਮਣੁ ਕਹਿਆ, 'ਖਾਵਾਗਾ ਜੀ।' ਕਹੈ,

1. ਉਥੋਂ।
2. ਕੋਹ ਕੇ ਮਾਰੀ।
3. ਖੱਲ ਲਾਹੁੰਦਾ।

'ਖਾਹਿ ਪਿਸੁ[1] ਸੂਰੀਆ ਕਾ ਮਾਸੁ ਮੇਰੈ ਨਾਲਿ ਖਾਹਿ।' ਕਹੈ 'ਜੀ ਭਲਾ।'

ਲਛਮਣੁ ਸਾਥੁ ਬੈਠ ਗਇਆ। ਜਬੁ ਲਛਮਣੁ ਲਗਾ ਜੇਉਣੁ[2] ਜਾਂ ਦੇਖੈ ਤਾਂ ਮਹਾਂ ਪਵਿਤ੍ਰ ਚਉਕਾ ਹੈ ਅਰੁ ਬਸਿਸਟਿ ਗੁਸਾਈ ਮੁਕਟ ਧਾਰੀ ਅਰੁ ਦੁਆਦਸੁ ਤਿਲਕ ਲਗੇ। ਅਰੁ ਆਗੈ ਮਹਾ ਪ੍ਰਸਾਦੁ ਕਈ ਬਿੰਜਨੁ[3] ਸਿਉਨੇ ਕੇ ਥਾਲੁ ਮੇ ਪਰੋਸੇ ਹੈ। ਬਸਿਸਟਿ ਗੁਸਾਈ ਜੀ ਚਉਕੇ ਵਿਚਿ ਬੈਠੇ ਹੈ। ਲਛਮਣੁ ਫੇਰੁ ਜਾਇ ਚਰਨੀ ਲਗਿਆ। ਤਾਂ ਬਸਿਸਟਿ ਜੀ ਕਹਿਆ, 'ਤੂੰ ਧੰਨੁ ਹੈਂ।'

ਬਸਿਸਟਿ ਜੀ ਕਹਿਆ, 'ਤੈ ਮੁਝ ਕਉ ਕਿਉ ਕਰੁ ਲਖਿਆ[4]।' ਕਹੈ, 'ਜੀ, ਤੁਮਾਰੀ ਅਰੁ ਰਾਮੁ ਚੰਦੁ ਜੀ ਕੀ ਕਿਰਪਾ ਤੇ ਬੁਝਿਆ।' ਬਸਿਸਟਿ ਜੀ ਕਹਿਆ, 'ਜਾਹਿ, ਲਛਮਣੁ! ਮੇਰੀ ਤੈ ਪਰ ਖੁਸੀ ਹੈ। ਅਬੁ ਤੂ ਰਾਮੁ ਚੰਦੁ ਜੀ ਕੈ ਸਨਮੁਖੁ ਸਦਾ ਰਹੈਗਾ।'

ਫੇਰ ਬਸਿਸਟਿ ਜੀ ਕਹਿਆ, 'ਤੂ ਕਿਤਿ ਨਮਿਤਿ[5] ਆਇਆ ਹੈ?' ਕਹੈ, 'ਜੀ ਆਗਿਆ ਸ੍ਰੀ ਰਾਮੁ ਚੰਦੁ ਜੀ ਕੀ ਤੁਮ ਕਉ ਹੈ, ਤੁਮ ਉਹਾਂ[6] ਚਲੋ ਜੀ। ਸ੍ਰੀ ਰਾਮੁ ਚੰਦੁ ਜੀ ਕਾ ਬਿਆਹੁ ਹੈ।'

ਤਾਂ ਅੰਗਦੁ ਕਹਿਆ, 'ਭਾਈ ਗੁਰੂ ਕੇ ਸਿਖੋ! ਏਹੁ ਆਦਿ ਅੰਤੁ ਮਹਾਂ ਪੁਰਖੁ ਸਾਂਗੁ ਕਰਦੇ ਆਏ ਹੈ। ਅਬਿ ਚਿਤੁ ਤੁਸਾ ਭਰਮਾਉਣਾ ਨਾਹੀ। ਅਰੁ ਜੇ ਹੁਣ ਗੁਰੂ ਜੀ ਆਵੈ, ਤਾ ਤੁਸਾ ਭਰਮਣਾ ਨਾਹੀ। ਜੋ ਕਿਛੁ ਗੁਰੂ ਆਖੈ ਸੋ ਸਤਿ ਕਰ ਮੰਨਣਾ। ਗੁਰੂ ਸ੍ਰੀ ਪ੍ਰਮੇਸਰੁ ਹੈ। ਤੁਸਾ ਡਰਣਾ ਨਾਹੀ।'

ਅਜਾ[7] ਏਵੈ ਹੀ ਬੈਠੇ ਬਾਤਾ ਕਰਦੇ ਥੇ ਤਾ ਸ੍ਰੀ ਗੁਰੂ ਬਾਬਾ ਨਾਨਕ ਜੀ ਆਇ ਗਏ। ਤਾਂ ਸਭੇ ਉਠ ਖੜੇ ਹੋਏ। ਸ੍ਰੀ ਗੁਰੂ ਜੀ ਕੇ ਤੇੜ ਤਾਮੇ ਕੀ ਕੁਪੀਨੁ ਥੀ। ਸਿਰਿ ਟੋਪੀ, ਹਥੁ ਕੁਤਕਾ[8] ਖਵੈ ਧਰਿਆ ਹੋਇਆ। ਹੋਰੁ ਬਸਤਰੁ ਕੋਈ ਨ ਥਾ। ਜਿਥੈ ਤੇ ਸ੍ਰੀ ਬਾਬਾ ਨਾਨਕ ਜੀ ਜਾਇ ਖੜੇ ਹੋਏ, ਤਿਥੈ ਸਿਖ ਜਾਇ ਪੈਰੀ ਪਏ।

ਸ੍ਰੀ ਗੁਰੂ ਜੀ ਕਹਿਆ, 'ਤੁਸੀ ਕਉਣੁ ਹੋ?' ਕਹੈ, 'ਜੀ ਅਸੀ ਤੇਰੇ ਸਿਖ ਹਾਂ ਜੀ।' ਜਿਥੈ ਉਨੀ ਕਹਿਆ, ਅਸੀ ਤੇਰੇ ਸਿਖ ਹਾ, ਤਿਥਉ[9] ਕਢ ਕੁਤਕਾ ਪਾਇਆ। ਇਕ ਇਕ ਕੁਤਕਾ ਸਭਨਾ ਨੋ ਲਾਇਆ। ਇਕੁ ਨਸਿ ਗਏ, ਇਕ ਖੜੇ ਰਹੇ। ਜਣੈ ਬਾਰੈ ਤੇਰੈ। ਉਨਾ ਨੋ ਭੀ ਕੁਤਕੇ ਮਾਰੇ। ਉਨੀ ਕਹਿਆ, 'ਜੀ ਤੂ ਭਾਵੈ ਜਿਉ ਮਾਰ ਭਾਵੈ ਛਡੁ, ਅਸੀ ਤੈਨਉ ਛੋਡਦੇ ਨਾਹੀ ਜੀ।' ਸ੍ਰੀ ਬਾਬੈ ਨਾਨਕ ਜੀ ਕਹਿਆ, 'ਤੁਸੀ ਕਉਣੁ ਹੋ?' ਕਹੈ 'ਜੀ, ਤੇਰੇ ਸਿਖ ਹਾਂ।' ਜਿਉ ਉਨੀ ਸਿਖ ਆਖਿਆ, ਤਿਉ ਕਢ ਕੁਤਕੇ ਲਾਏ। ਇਕੁ ਇਕੁ ਕੁਤਕਾ ਸਭਨਾ ਨੋ ਲਾਇਆ। ਇਕ ਨਸ ਗਏ, ਇਕ ਭਗੁ ਗਏ, ਇਕ ਖੜੇ ਰਹੇ।

ਫੇਰੁ ਸ੍ਰੀ ਬਾਬੈ ਜੀ ਕਹਿਆ, 'ਤੁਮ ਕਉਣੁ ਹੋ?'

ਕਹੈ, 'ਜੀ ਅਸੀ ਤੇਰੇ ਸਿਖ ਹਾਂ।'

ਸ੍ਰੀ ਗੁਰੂ ਜੀ ਕਹਿਆ, 'ਤੁਮ ਕਦ ਕੇ ਸਿਖ ਹੋ?'

ਉਨੀ ਕਹਿਆ, 'ਜੀ ਤੁਮ ਕਉ ਕ੍ਰਿਆ ਪਰਵਾਹੁ ਪਈ ਹੈ ਜੀ ਸਿਖਾ ਕਰਣੇ ਕੀ, ਪਰੁ ਅਸੀ ਤੈਨੂੰ ਸਿਰ ਪਰੁ ਮੰਨ ਲਇਆ ਹੈ ਜੀ। ਅਸਾਡਾ ਗੁਰੂ ਨਾਨਕੁ ਹੈ ਜੀ।'

ਤਾਂ ਗੁਰੂ ਜੀ ਕਹਿਆ, 'ਤੁਮ ਮੇਰੇ ਸਿਖ ਹੋ?'

---

1. ਪਸ, ਬਸ।
2. ਖਾਣ।
3. ਭੋਜਨ।
4. ਜਾਣਿਆ।
5. ਕਿਸ ਕੰਮ ਵਾਸਤੇ।
6. ਵਹਾਂ, ਉਥੇ (ਅਜੁੱਧਿਆ ਵਿਖੇ)।
7. ਅਜੇ।
8. ਸੋਟਾ।
9. ਉਥੋਂ।

ਕਹੈ, 'ਜੀ, ਅਸੀ ਤੇਰੇ ਸਿਖ ਹਾਂ।'

ਸ੍ਰੀ ਬਾਬੈ ਜੀ ਕਹਿਆ, 'ਤੁਸੀ ਮੇਰਾ ਕਹਿਆ ਮੰਨੋਗੇ?'

ਕਹੈ, 'ਜੀ ਮੰਨੈਗੇ।'

ਸ੍ਰੀ ਬਾਬੈ ਜੀ ਕਹਿਆ! 'ਪਿਸੁ ਚਲੋ ਮੇਰੈ ਨਾਲਿ ਜਿਥੈ ਮੈ ਜਾਦਾ ਹਾਂ।'

ਸਿਖੀ ਕਹਿਆ, 'ਚਲੀਐ ਜੀ।'

ਅਗੈ ਹੋਇਆ ਸ੍ਰੀ ਬਾਬਾ ਨਾਨਕ ਜੀ ਪਿਛੇ ਚਲੇ ਸਿਖਿ। ਸ੍ਰੀ ਬਾਬਾ ਜੀ ਆਉਦੇ ਆਉਦੇ ਬਡੀ ਉਜਾੜ ਵਿਚਿ ਆਏ। ਉਥੈ ਇਕੁ ਬਡੀ ਝਾੜੀ ਹੈ। ਉਸ ਵਿਚਿ ਚਿਖਾ ਉਸਰੀ ਹੈ। ਚਿਖਾ ਪਾਸੁ ਸਿੜੀ ਪਰੁ ਮੁਰਦਾ ਪਇਆ ਹੈ। ਸੁਪੇਦੁ ਉਪਰੁ ਖਫਨੁ ਹੈ ਅਤੇ ਬੰਧ ਬਧੇ ਹੋਏ ਹਨ। ਸਜਰਾ ਮੜਾ[1] ਪਇਆ ਹੈ। ਉਸ ਪਰੁ ਸ੍ਰੀ ਬਾਬਾ ਜੀ ਜਾਇ ਖੜੇ ਹੋਏ। ਸ੍ਰੀ ਬਾਬੈ ਜੀ ਕਹਿਆ, 'ਜੇ ਤੁਸੀ ਮੇਰੇ ਸਿਖੁ ਹੋ ਤਾਂ ਇਸੁ ਨੂ ਖਾਵੋ।'

ਜਿਥੋ ਸ੍ਰੀ ਬਾਬੈ ਜੀ ਕਹਿਆ, 'ਮੜਾ ਖਾਵੋ' ਲੋਕ ਲਗੇ ਨਸਣ। ਹੋਰੁ ਹੋਰਸੁ ਪਿਛੇ, ਹੋਰੁ ਹੋਰਸੁ ਪਿਛੇ। ਝਾੜਾ ਬਲ ਜਾਇ ਛਪੇ। ਸ੍ਰੀ ਬਾਬੈ ਜੀ ਕਹਿਆ, 'ਉਇ ਕਿਥੇ ਗਏ ਸਿਖ ਕਹਾਉਦੇ ਥੇ?' ਅੰਗਦੁ ਕਹਿਆ, 'ਜੀ, ਉਇ ਗਏ।' ਤਾਂ ਸ੍ਰੀ ਗੁਰੂ ਜੀ ਕਹਿਆ, 'ਤੂ ਕਿਉ ਖੜਾ ਹੈ? ਤੂ ਭੀ ਨਸ।' ਉਨੁ ਕਹਿਆ, 'ਜੀ ਮੈ ਨਾਹੀ ਜਾਦਾ। ਤੇਰਾ ਸਿਖ ਹਾਂ ਜੀ।' ਜਿਥੈ ਸਿਖ ਆਖਿਆ, ਤਿਥੈ ਕਢ ਕੁਤਕਾ ਪਏ, 'ਰੇ ਕੁਟਣਹੁ ਕਹਾਉਦੇ ਹੋ ਤੇਰੇ ਸਿਖ ਹਾਂ ਜੀ। ਰੇ, ਕਹੇ ਕਉ ਕਹਤੇ ਹੋ ਜੋ ਤੇਰੇ ਸਿਖ ਹਾਂ ਜੀ।'

ਤਬੁ ਅੰਗਦੁ ਕਹਿਆ, 'ਜੀ ਜਿਉ ਤੁਮਾਰਾ ਹੁਕਮੁ ਹੋਵੈ, ਤਿਉ ਕਰੈ ਜੀ।' ਮਾਰੁ, ਭਾਵੈ ਛਡੁ।'

ਸ੍ਰੀ ਬਾਬੈ ਜੀ ਕਹਿਆ, 'ਤੂੰ ਮੇਰਾ ਸਿਖ ਹੈ?'

ਕਹੈ, 'ਜੀ ਤੇਰਾ ਸਿਖ ਹਾਂ ਜੀ।'

ਸ੍ਰੀ ਬਾਬੈ ਜੀ ਕਹਿਆ, 'ਇਸੁ ਮੜੇ ਕਉ ਖਾਵੋ।'

ਕਹੈ, 'ਭਲਾ ਜੀ, ਖਾਦਾ ਹਾਂ।

ਜਾ ਕਪੜਾ ਉਤਾਰ ਕਰ ਦੇਖੈ ਤਾ ਸੀਰੇ ਦੀ ਲੋਥ ਪਈ ਹੈ। ਮੜਾ ਉੜਾ[2] ਕਿਛੁ ਨਾਹੀ। ਅੰਗਦੁ ਉਠੁ ਸ੍ਰੀ ਗੁਰੂ ਜੀ ਕੀ ਪੈਰੀ ਪਇਆ। ਅੰਗਦੁ ਕਹਿਆ, 'ਜੀ ਤੂ ਸ੍ਰੀ ਪ੍ਰਮੇਸਰੁ ਹੈ।'

ਤਾਂ ਸ੍ਰੀ ਬਾਬਾ ਜੀ ਹਸਿਆ। ਬਚਨੁ ਕੀਤਾ, 'ਅੰਗਦਾ! ਜੋ ਕਿਛੁ ਸ੍ਰੀ ਪ੍ਰਮੇਸਰੁ ਜੀ ਨੇ ਮੈਨਉ ਦਿਤਾ ਹੈ, ਸੋ ਮੈ ਤੇਰੇ ਤਾਈ ਦਿਤਾ। ਮੈ ਜੋ ਤੂੰ, ਤੂੰ ਜੋ ਮੈ।' ਸ੍ਰੀ ਬਾਬੈ ਨਾਨਕ ਜੀ ਕਹਿਆ, 'ਹੁਣਿ ਜਾਹਿ ਬਚਾ! ਤੂ ਨਾਲਿ ਰਖਣੇ ਦੀ ਲਾਇਕੁ ਨਾਹੀ। ਤੂ ਹੁਣੁ ਗੁਰੂ ਹੋਇਆ। ਜਗਤੁ ਤੇਰਾ ਚੇਲਾ ਹੋਵੈਗਾ।'

ਅੰਗਦੁ ਅਰਦਾਸੁ ਕਰੀ, 'ਜੀ ਮਿਹਰਵਾਨੁ! ਤੂ ਸਭਨਾ ਸਿਖਾ ਦੀ ਰਖੁ।'

ਸ੍ਰੀ ਬਾਬੈ ਜੀ ਕਹਿਆ, 'ਬਚਾ ਤੇਰੈ ਪਿਛੈ ਮੈ ਜਹਾਨ ਨੂ ਬਖਸਿਆ ਹੈ।' ਸ੍ਰੀ ਬਾਬੈ ਜੀ ਕਹਿਆ, 'ਤੂ ਘਰੁ ਜਾਇ ਟਿਕੁ, ਹਉ ਤੇਰੈ ਨਾਲਿ ਹਾਂ।'

ਧੰਨ ਗੁਰੂ ਬਾਬਾ ਨਾਨਕ ਜੀ।

ਨਾਨਕ ਕਾ ਜੋ ਨਾਉ ਲੇਵੈਗਾ ਸੋ ਭਉਜਲੁ[3] ਤੇ ਪਾਰੁ ਪਵੈਗਾ। ਸਾਖੀ ਪੂਰੀ ਹੋਈ।

**ਆਗੈ ਗੋਸਟਿ ਹੋਰੁ ਚਲੀ**

ਏਕ ਦਿਨ ਸ੍ਰੀ ਗੁਰੂ ਬਾਬਾ ਨਾਨਕੁ ਜੀ ਕਰਤਾਰ ਪੁਰ ਬੈਠੇ ਥੇ। ਜਰਾਇਤੁ[4] ਕਾ ਤਮਾਸਾ ਦੇਖਣੇ ਪਰ, ਆਤਮਾ

---

1. ਮੁਰਦਾ।
2. ਮੁਰਦਾ ਮਰਦਾ, ਲੋਥ ਲਾਥ।
3. ਸੰਸਾਰ ਸਮੁੰਦਰ ਤੋਂ।
4. ਖੇਤੀ ਵਾੜੀ।

ਹੋਇਆ ਦੇਖਤੇ ਦੇਖਤੇ ਤਮਾਸਾ ਰਾਮੁ ਤੀਰਥੁ[1] ਪਰੁ ਗਏ।

ਅਗੈ ਚੇਤਰ ਚਉਦੈ ਕੇ ਨਾਵਣ ਨੂ ਜਗਤੁ ਲੋਕ ਆਏ ਹੈ। ਸ੍ਰੀ ਗੁਰੂ ਬਾਬਾ ਨਾਨਕ ਜੀ ਭੀ ਆਇ ਰਾਮ ਤੀਰਥੁ ਪਰੁ ਖੜੇ ਹੋਏ। ਜਬੁ ਸ੍ਰੀ ਗੁਰੂ ਬਾਬਾ ਨਾਨਕ ਜੀ ਦੇਖੈ ਤਾ ਇਕੁ ਬ੍ਰਹਮਣੁ ਹੈ, ਸੋ ਇਸਨਾਨੁ ਕਰਿ ਕਰਿ ਸਾਲਿਗਿਰਾਮੁ[2] ਕੀ ਠਾਕੁਰੁ ਜੀ ਕੀ ਪ੍ਰਿਤਮਾ[3] ਅਗੈ ਧਰੀ ਹੈ। ਤਿਸੁ ਕਉ ਟਿਕਾ[4] ਲਗਾਇਆ ਹੈ ਅਰੁ ਸੇਵਾ ਕਰਦਾ ਹੈ। ਇਕ ਧੋਤੀ ਪਹਰੀ ਹੈ, ਆਪੁ ਆਗੈ ਖੜਾ ਹੈ। ਸਿਰ ਕੈ ਬਿਖੈ ਜੂੜਾ ਹੈ ਦੁਆਦਸ ਤਿਲਕੁ[5] ਲਗਾਏ ਹੈ। ਆਗੈ ਸਾਲਗਿਰਾਮੁ ਹੈ। ਉਹ ਬ੍ਰਹਮਣੁ ਡੰਡਉਤਿ ਕਰਦਾ ਹੈ। ਬਹੁਤ ਭਗਲ[6] ਕਰ ਲੋਕਾ ਕਉ ਦਿਖਾਉਤਾ ਹੈ ਸ੍ਰੀ ਬਾਬਾ ਨਾਨਕ ਜੀ ਜੀਆ ਕਾ ਜਾਣੀ ਜਾਣੁ ਹੈ। ਜਬੁ ਉਹੁ ਮਾਲਾ ਲਗਾ ਫੇਰਨੇ; ਅਖੀ ਮੀਟੀਆ ਧਿਆਨੁ ਕੀਤਾ। ਤਬ ਸ੍ਰੀ ਗੁਰੂ ਬਾਬੇ ਨਾਨਕ ਜੀ ਕਹਿਆ, 'ਏ ਸੁਆਮੀ ਦੇਉਤਾ! ਤੂੰ ਸੇਵਾ ਕਿਸ ਕੀ ਕਰਤਾ ਹੈ? ਕਹੈ, 'ਤਪਾ ਜੀ! ਮੈ ਸੇਵਾ ਸਾਲਗ੍ਰਾਮੁ ਕੀ ਕਰਦਾ ਹਾਂ ਜੀ। ਠਾਕੁਰੁ ਜੀ ਕੀ ਕਰਦਾ ਹਾਂ ਜੀ ਸੇਵਾ। ਏਹੋ ਜੋ ਮੇਰੇ ਅਗੇ ਧਰਿਆ ਹੈ ਸਾਲਗ੍ਰਾਮੁ, ਮੈ ਇਸੀ ਕੀ ਸੇਵਾ ਕਰਤਾ ਹਾਂ ਜੀ।' ਫੇਰੁ ਸ੍ਰੀ ਬਾਬੈ ਨਾਨਕ ਜੀ ਕਹਿਆ, 'ਸੁਆਮੀ ਜੀ! ਏਹਿ ਜੋ ਮੂਰਤਿ ਹੈ ਸੋ ਤਾਂ ਤੇਰੇ ਹੀ ਅਗੈ ਸਾਵਧਾਨੁ ਹੈ। ਸਨਮੁਖੁ ਹੀ ਧਰੀ ਹੈ। ਤੂੰ ਧਿਆਨ ਅਖੀ ਮੀਟੁ ਕਰੁ ਕਿਸ ਕਾ ਕਰਦਾ ਹੈ?' ਤਬੁ ਬ੍ਰਹਮਣੁ ਕਹਿਆ, 'ਜੀ, ਮੈ ਧਿਆਨ ਕਰਦਾ ਹਾਂ ਸੋ ਤ੍ਰੈਈ ਲੋਕ ਨਜਰੁ ਆਉਦੇ ਹੈ ਜੀ ਅਖੀ ਮੀਟਿਆਂ, ਧਿਆਨ ਕੀਤਿਆ, ਤਪਾ ਜੀ।' ਤਬ ਸ੍ਰੀ ਗੁਰੂ ਬਾਬੇ ਨਾਨਕ ਜੀ ਕਹਿਆ, 'ਜੋ ਤ੍ਰਿਹੁ ਲੋਆ ਮੈ ਵਰਤਦਾ ਹੈ ਸੋ ਸਭੁ ਕਿਛੁ ਤੁਝ ਕਉ ਨਜਰੀ ਆਉਦਾ ਹੈ?' ਕਹੈ, 'ਜੀ, ਸਭੁ ਕਿਛੁ ਨਜਰੀ ਆਉਦਾ ਹੈ।'

ਜਬ ਬ੍ਰਹਮਣੁ ਨੇ ਏਹੁ ਬਾਤੁ ਕਹੀ ਤਬੁ ਸ੍ਰੀ ਗੁਰੂ ਬਾਬੈ ਨਾਨਕ ਜੀ ਇਕ ਗੁਪਤੁ ਸਿਖੁ ਨੂੰ ਸੰਗਤ ਵਿਚਉ ਬਚਨੁ ਕੀਆ, 'ਇਸੁ ਕੇ ਆਗੈ ਤੇ ਸਾਲਗ੍ਰਿਮੁ ਕੀ ਪ੍ਰਿਤਮਾ ਉਠਾਇ ਲੇ ਜਾਹਿ।'

ਲੋਕਾਂ ਖੜਿਆਂ ਹੀ ਅਦਿਸਟੁ[7] ਸਿਖੁ ਪਥਰੁ ਕਾ ਠਾਕੁਰੁ ਅਗੋ ਬ੍ਰਹਮਣੁ ਦੇ ਉਠਾਇ ਲੇ ਗਇਆ। ਜਬੁ ਬ੍ਰਹਮਣ ਅਖੀ ਖੋਲੀਆ, ਜਾ ਦੇਖੈ ਤਾ ਠਾਕੁਰੁ ਅਗੈ ਨਾਹੀ। ਲਗਾ ਬਿਲੀਪਾਤੁ[8] ਕਰਣੇ।

ਗੁਰੂ ਬਾਬੈ ਨਾਨਕ ਜੀ ਕਹਿਆ, 'ਸੁਆਮੀ ਦੇਉਤਾ! ਏਹੁ ਕਿਆ ਹੋਇਆ?' ਆਖੈ, 'ਜੀ, ਠਾਕੁਰੁ ਕੋਈ ਐਥੈ ਤੇ ਲੈ ਗਇਆ ਜੀ।' ਤਬੁ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਸੁਆਮੀ! ਤੁਝ ਕਉ ਤਾਂ ਧਿਆਨੁ ਕੀਤੇ ਤਿਨੇ ਲੋਕੁ ਨਜਰੀ ਆਉਦੇ ਹੈ। ਜਿਥੈ ਤੇਰਾ ਠਾਕੁਰੁ ਹੈ, ਤਿਥੈ ਤੂ ਢੂੰਢ ਲੈ। ਤੁਝ ਕਉ ਤਾ ਸਭੁ ਕਿਛੁ ਸੂਝਤਾ ਹੈ।' ਤਬੁ ਬ੍ਰਹਮਣੁ ਨੇ ਆਪਣਾ ਸਚੁ ਮੰਨਿਆ। 'ਜੀ, ਮੈ ਪੇਟੂ ਕੇ ਲੀਏ ਝੂਠ ਬੋਲ ਬੋਲ ਭਗਲ ਕਰ ਟੁਕੜਾ ਖਾਦਾ ਹਾਂ ਜੀ। ਤਪਾ ਭਗਤ ਜੀ, ਹਮਾਰੀ ਠਗੀ ਬਗੀ ਚਲਦੀ ਹੈ ਜੀ ਉਸੁ ਪਥਰੁ ਸਾਥਿ। ਸਾਲੁਗ੍ਰਿਮੁ ਕੀ ਪ੍ਰਿਤਮਾ ਸਾਥਿ ਕਰ ਕਰ। ਸ੍ਰੀ ਗੋਬਿੰਦ ਅਰਥੁ ਜਿਨ ਕਿਨੀ ਲੀਆ ਹੈ ਤਿਸ ਥੋ ਦਿਵਾਇ ਦੇਵੋ ਜੀ। ਉਸੁ ਪਿਛੈ ਹਮਾਰੀ ਰੋਟੀ ਚਲਦੀ ਹੈ ਜੀ। ਪ੍ਰਮੇਸਰ ਜੀ ਕੈ ਅਰਥੁ ਮਗਾਇ ਦੇਵੋ ਜੀ।'

ਜਬੁ ਬ੍ਰਾਹਮਣਿ ਖਰਾ ਨਿਮਾਣਾ ਅਧੀਨੁ ਹੋਇ ਕਰੁ ਲਗਾ ਬੇਨਤੀ ਕਰਣੇ ਤਬ ਸ੍ਰੀ ਗੁਰੂ ਬਾਬਾ ਨਾਨਕ ਜੀ ਮਿਹਰੁਵਾਨੁ ਹੋਇਆ। ਬ੍ਰਹਮਣ ਕੰਉ ਕਹਿਆ, 'ਏ ਦੇਉਤਾ ਸੁਆਮੀ! ਤੂੰ ਝੂਠਿ ਬੋਲਣਾ ਛਡ ਦੇਹੁ, ਤੂ ਜੋ ਰੋਟੀ

---

1. ਅਮ੍ਰਿਤਸਰ ਦੇ ਨੇੜੇ, ਪੱਛਮ ਰੁਖ, ਹਿੰਦੂਆਂ ਦਾ ਇਕ ਪ੍ਰਸਿੱਧ ਸਥਾਨ, ਜਿੱਥੇ ਤ੍ਰੇਤਾ ਯੁਗ ਵਿਚ ਬਣਵਾਸ ਸਮੇਂ ਸ੍ਰੀ ਰਾਮ ਚੰਦ੍ਰ ਜੀ ਦਾ ਨਿਵਾਸ ਕਰਨਾ ਮੰਨਿਆ ਜਾਂਦਾ ਹੈ।
2. ਵਿਸ਼ਨੂ ਦੀ ਮੂਰਤੀ।
3. ਬੁੱਤ, ਪੱਥਰ ਦੀ ਮੂਰਤੀ।
4. ਤਿਲਕ।
5. ਦ੍ਵਾਦਸ (ਬਾਰਾਂ) ਤਿਲਕ। ਵੈਸ਼ਣਵ ਸੰਪ੍ਰਦਾਇ ਦੇ ਅਨੁਸਾਰ (੧) ਮੱਥੇ, (੨) ਪੇਟ, (੩) ਛਾਤੀ (੪) ਕੰਠ (ਗਲ), (੫) ਸੱਜੀ ਕੁੱਖੀ (੬) ਸੱਜੀ ਬਾਂਹ, (੭) ਖੱਬੀ ਬਾਂਹ (੮) ਸੱਜਾ ਕੰਨ੍ਹਾ (੯) ਖੱਬਾ ਕੰਨ੍ਹਾ (੧੦) ਖੱਬੀ ਕੁੱਖ (੧੧) ਪਿੱਠ ਤੇ (੧੨) ਕਮਰ (ਲੱਕ) ਪਰ ਵੱਖੋ-ਵੱਖ ਕਿਸਮ ਦੇ ਤਿਲਕ ਵਿਸ਼ਨੂ ਦੇ ਮੰਤ੍ਰ ਪੜ੍ਹ ਕੇ ਲਗਾਏ ਜਾਂਦੇ ਹਨ।
6. ਪਾਖੰਡ।
7. ਅਣ ਦੇਖਿਆ।
8. ਵਿਰਲਾਪ।

ਕੀ ਨਮਿਤੁ ਝੂਠੁ ਬੋਲਦਾ ਹੈ ਸੋ ਛਡਿ ਦੇਹੁ। ਜੇ ਸ੍ਰੀ ਪ੍ਰਮੇਸਰੁ ਜੀ ਤੈਨੂੰ ਏਵੈ ਹੀ ਰੋਟੀ ਪਹੁਚਾਵੈ ਤਾਂ ਝੂਠੁ ਨਾ ਬੋਲਿਆ ਕਰੁ, ਸਚੁ ਬੋਲਿਆ ਕਰੁ। ਰਾਮੁ ਨਾਮੁ ਸੁਧਿ ਹਿਰਦੈ ਜਪਿਆ ਕਰੁ। ਕਹੈ, 'ਜੀ, ਜੇ ਤੂ ਕ੍ਰਿਪਾਲੁ ਹੋਵੈ ਤਾਂ ਝੂਠੁ ਨਾ ਬੋਲੀ ਜੀ। ਝੂਠੁ ਬਗੈਰ ਰੋਟੀ ਚਲਦੀ ਨਾਹੀ ਜੀ।' ਤਬ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਸੁਆਮੀ ਜੀ! ਤੁਝ ਕਉ ਅਖੀ ਮੀਟਿਆ, ਧਿਆਨੁ ਕੀਤਿਆ ਤ੍ਰੈਈ ਲੋਕੁ[1] ਨਜਰੁ ਆਉਦੇ ਹੈ। ਦੇਖੁ ਜਹਾ ਤੂੰ ਬੈਠਾ ਅਰੁ ਤੇਰੇ ਮਗਰੁ ਪਿਛੈ ਜੋ ਧਨੁ ਮਾਲੁ ਦਬਿਆ ਪੜਿਆ ਹੈ, ਉਸ ਕੀ ਤੁਝ ਕਉ ਕਿਛੁ ਖਬਰੁ ਹੈ ਕਿ ਨਾਹੀ?' ਕਹੈ, 'ਜੀ, ਮੈ ਕਿਆ ਜਾਣਾ ਮਹਾਰਾਜੁ ਜੀ?'

ਤਬਿ ਗੁਰੂ ਜੀ ਹੁਕਮੁ ਕੀਤਾ, 'ਉਠੁ ਕਰੁ ਧਰਤੀ ਖੋਦ।' ਜਬੁ ਬ੍ਰਹਮਣੁ ਧਰਤੀ ਖੋਦੈ ਤਾ ਕਿਆ ਦੇਖੈ, ਬਹੁਤੁ ਧਨੁ ਮਾਲੁ ਪੜਾ ਹੈ। ਬ੍ਰਹਮਣੁ ਧਨ ਦੇਖ ਕਰੁ ਬਹੁਤੁ ਹੈਰਾਨੁ ਹੋਇਆ। ਬਿਸਮਾਧ[2] ਹੋਇ ਕਰ ਸ੍ਰੀ ਗੁਰੂ ਬਾਬੈ ਨਾਨਕ ਜੀ ਕੇ ਪੈਰਾ ਉਤੇ ਗਿਰੁ ਪੜਿਆ। ਤਬੁ ਗੁਰੂ ਬਾਬੈ ਨਾਨਕ ਜੀ ਬਹੁਤ ਹਸੇ, ਬਾਣੀ ਬੋਲਿਆ, ਰਾਗੁ ਧਨਾਸਰੀ ਮਹਿ ਸਬਦੁ ਕਹਿਆ :

**ਕਾਲੁ[3] ਨਾਹੀ ਜੋਗੁ[4] ਨਾਹੀ ਨਾਹੀ ਸਤ ਕਾ ਢਬੁ[5] ॥**
**ਥਾਨਸਟ[6] ਜਗ ਭਰਿਸਟ ਹੋਏ ਡੂਬਤਾ ਇਵ[7] ਜਗੁ ॥ ੧ ॥**
**ਕਲਿ ਮਹਿ ਰਾਮ ਨਾਮੁ ਸਾਰੁ ॥**
**ਅਖੀ ਤ ਮੀਟਹਿ ਨਾਕ ਪਕੜਹਿ, ਠਗਣ ਕਉ ਸੰਸਾਰੁ ॥ ੧ ॥ ਰਹਾਉ ॥**

ਤਿਸਕਾ ਪ੍ਰਮਾਰਥ। ਤਬਿ ਸ੍ਰੀ ਬਾਬੈ ਨਾਨਕ ਜੀ ਕਹਿਆ, 'ਸੁਣਹੋ ਸੁਆਮੀ! ਤੁਮ ਜੋ ਕਰਦੇ ਹੋ ਸੋ ਇਸਿ ਕੈ ਵਸ ਕਾਲੁ ਭੀ ਨਾਹੀ, ਜੋ ਕਾਲ ਕੇ ਮਰਣੇ ਤੇ ਰਾਖੈ। ਸੇਵਾ ਕੀਤੀ ਏਹੁ ਭੀ ਨਾਹੀ ਜੋ ਅਣ ਕੀਤੀ ਸੇਵਾ ਫੜ ਮਾਰੈ ਅਰੁ ਏਹੁ ਭੀ ਨਾਹੀ ਜੋ ਕਿਛੁ ਸੇਵਾ ਕੀਤੀ ਪੁਨ ਹੈ। ਪਰੁ ਸੁਆਮੀ ਅਖੀ ਮੀਟ ਕਰਿ ਨਾਸੁ ਪਕੜਿ ਕਰਿ ਲੋਕਾ ਕਉ ਠਗਣ ਲਗਦੇ ਹੋ। ਏਹ ਠਗੀ ਬੁਰੀ, ਏਕ ਦਿਨ ਤੁਮਾਰੈ ਗਲਿ ਪੜੈਗੀ। ਮੁਕਤੁ ਗਤਿ ਹੈ ਸੋ ਸ੍ਰੀ ਰਾਮੁ ਨਾਮੁ ਸਿਮਰਨੁ ਹੈ। ਅਬ ਕੇ ਕਲਿ ਕਾਲ ਕੇ ਜੁਗੁ ਮੈ ਸ੍ਰੀ ਰਾਮੁ ਨਾਮੁ ਸਾਰੁ[8] ਬਸਤੁ ਹੈ। ਸੋਈ ਸਿਮਰਿਆ ਕਰੁ। ਜੋ ਰਾਮੁ ਨਾਮੁ ਸਿਮਰੈਗਾ ਸੋਈ ਮੁਕਤੁ ਹੋਵੈਗਾ। ਬਿਨ ਰਾਮ ਨਾਮ ਸਿਮਰੇ ਹੋਰੁ ਸੇਵਾ ਪੂਜਾ ਤਟ ਤੀਰਥ ਦਿਵਾਲੈ[9] ਦੇਵੀ ਕੀ ਸਭ ਬਾਦੁ[10] ਹੈ। ਕਲਿ ਮੈ ਜੋ ਕੋਈ ਮੁਕਤੁ ਕਉ ਚਾਹੈ ਸੋ ਸਤਿਗੁਰੂ ਪੂਰੇ ਕਉ ਮਿਲਿ ਕਰਿ ਰਾਮੁ ਨਾਮੁ ਲੇਹਿਗੇ, ਸੋਈ ਤਰੈਗੇ। ਸੁਣਿ ਸੁਆਮੀ! ਤੂ ਜੋ ਹੋਰੁ ਪੂਜਾ ਸੇਵਾ ਕਪਟਿ ਭਗਤਿ ਕਰਣੀ ਛਡਿ ਦੇਹੁ। ਜੇ ਸਰਬ ਸੁਖੁ ਈਹਾ ਚਾਹੈ, ਅਗੈ ਮੁਕਤੁ ਚਾਹੈ। ਜੇ ਸੁਆਮੀ ਸੁਖ ਚਾਹੈ ਤਾਂ ਸੁਧ ਆਤਮੈ ਕਰੁ ਰਾਮੁ ਨਾਮੁ ਸਿਮਰਿਆ ਕਰੁ। ਸਰਬ ਸਿਧ ਇਸ ਹੀ ਮੇ ਹੋਇਗਾ। ਰਾਮੁ ਨਾਮੁ ਜਪਣਾ।'

ਤਬਿ ਬ੍ਰਹਮਣੁ ਨੇ ਬੇਨਤੀ ਕੀਤੀ, 'ਜੀ, ਮਹਾਰਾਜੁ! ਏਹੁ ਜੋ ਧਨੁ ਤੁਸਾ ਮੈਨੂੰ ਦਸਿਆ ਮਗਰੁ ਪਿਛੈ ਦਬਿਆ ਹੋਇਆ ਸੋ ਤੁਮ ਧਰਿਆ ਥਾ ਯਾ ਕਿਸੀ ਕਾ ਧਰਿਆ ਧਰਾਇਆ ਤੁਮ ਜਾਣਦੇ ਥੇ। ਏਹ ਕਿਉ ਕਰੁ ਜੁਗਤੁ ਕਹੀਐ ਜੀ?'

---

1. ਤਿੰਨੇ ਲੋਕ।
2. ਵਿਸਮਿਤ, ਅਸਚਰਜ।
3. ਸਮਾਂ, ਮੌਕਾ।
4. ਜੋਗ ਦੀ ਜੁਗਤਿ।
5. ਤਰੀਕਾ।
6. ਇਸ਼ਟ (ਧਰਮ) ਦੇ ਸਥਾਨ।
7. ਇਸ ਤਰ੍ਹਾਂ।
8. ਸ੍ਰੇਸ਼ਟ।
9. ਦੇਵਾਲਯ, ਦੇਵ-ਮੰਦਿਰ।
10. ਫ਼ਜ਼ੂਲ।

**ਅੰਟ ਸੇਤੀ[1] ਨਾਕੁ ਪਕੜਹਿ, ਸੂਝਤੇ ਤਿਨਿ ਲੋਅ॥**
**ਮਗਰ ਪਾਛੈ ਕਛੁ ਨ ਸੂਝੈ, ਏਹੁ ਪਦਮ ਅਲੋਅ[2]॥ ੨॥**

ਤਬ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਏ ਸੁਆਮੀ ਦੇਉਤਾ! ਤੂੰ ਜੋ ਕਹਦਾ ਥਾ ਤਿਨ ਲੋਕ ਮਹਿ ਜੋ ਕਿਛੁ ਹੈ ਸੋ ਸਭ ਕਿਛੁ ਮੁਝ ਕਉ ਨਜਰੁ ਆਉਦਾ ਹੈ ਅਖੀ ਮੀਟੀਆਂ ਧਿਆਨੁ ਕੀਤਿਆਂ। ਸੋ ਤੈਨੂੰ ਇਸੁ ਧਨ ਕੀ ਖਬਰੁ ਨ ਥੀ? ਜੋ ਤੇਰੇ ਮਗਰ ਪੀਛੈ ਧਨੁ ਪੜਿਆ ਥਾ ਤੂੰ ਕਿਉ ਕਹਦਾ ਥਾ?' ਤਬ ਬ੍ਰਹਮਣ ਕਹਿਆ, 'ਜੀ ਮਹਾਰਾਜੁ! ਗੁਰੂ ਜੀ! ਜੇ ਹਮ ਸਚੇ ਹੋਹਿ ਤ ਹਮ ਕਉ ਨਜਰੁ ਆਵੈ ਜੀ। ਹਮ ਝੂਠੇ, ਹਮਾਰੀ ਕਰਤੂਤ ਭੀ ਝੂਠੀ। ਹਮ ਕਉ ਕਿਉ ਕਰੁ ਨਜਰੁ ਆਵੈ ਜੀ?' ਤਬੁ ਸ੍ਰੀ ਗੁਰੂ ਬਾਬੇ ਨਾਨਕ ਜੀ ਕਹਿਆ, 'ਸੁਆਮੀ! ਸਾਚੇ ਦਿਲ ਸਿਉ ਸਭੁ ਕਿਛੁ ਸੂਝਤਾ ਹੈ, ਝੂਠੇ ਕਉ ਕਿਛੁ ਨਾਹੀ ਸੂਝਤਾ। ਸੁਨੁ ਸੁਆਮੀ ਦੇਉਤਾ! ਜਿਤਨੀ ਮਾਇਆ ਧਨੁ ਦਰਬੁ ਇਸੁ ਦੁਨੀਆ ਵਿਚਿ ਹੈ ਸੋ ਸਭੁ ਇਸੁ ਧਰਤੀ ਹੀ ਕੈ ਬਿਖੈ ਦਬੀ ਗਡੀ ਹੋਈ ਹੈ। ਖਾਇ ਕੋਈ ਨਾਹੀ ਗਇਆ, ਹਢਾਇ ਕੋਈ ਨਾਹੀ ਗਇਆ। ਸਭੇ ਹੀ ਇਕਠੀ ਕਰੁ ਕਰੁ ਮਰਿ ਮਰਿ ਗਏ। ਸਭੇ ਹੀ ਇਸ ਧਰਤੀ ਹੀ ਕੈ ਬਿਖੈ ਗਡਿ ਗਡਿ ਗਏ ਹੈ। ਖਾਧਾ ਅੰਨ, ਪੀਤਾ ਪਾਣੀ, ਪੈਧਾ ਕਪੜਾ। ਨਾ ਕਿਸੇ ਸਿਉਨਾ ਖਾਧਾ, ਨਾ ਕਿਸੇ ਰੁਪਾ ਖਾਧਾ, ਨਾ ਕਿਸੇ ਤਾਮਾ ਖਾਧਾ। ਏਹੁ ਚਲਣ ਜਗ ਵਿਚਿ ਕਰ ਦਿਤਾ ਹੈ। ਇਉ ਕਰੁ ਬਿਉਹਾਰੁ ਚਲਦਾ ਹੈ। ਸੁਆਮੀ ਦੇਉਤਾ! ਜੋ ਸ੍ਰੀ ਪ੍ਰਮੇਸਰੁ ਜੀ ਕੇ ਸਚੇ ਭਗਤੁ ਹੈ ਪਰਉਪਕਾਰੀ ਮਾਇਆ ਕੇ ਮੋਹ ਤੇ ਰਹਤੁ ਹੈ, ਤਿਨਾ ਕਉ ਦਿਬਿ ਦ੍ਰਿਸਟਿ[3] ਹੈ। ਚਰਮੁ[4] ਦ੍ਰਿਸਟਿ ਨਾਹੀ। ਸਚਿਆਰਾ ਸਾਧਿਕਾ[5] ਕਉ ਸ੍ਰਭੁ ਕਿਛੁ ਸੂਝਤਾ ਹੈ। ਸੁਆਮੀ! ਜੇ ਤੂੰ ਝੂਠੁ ਕਹੰਦਾ ਹੈ ਅਖੀ ਮੀਟਿਆ ਮੁਝ ਕਉ ਤਿਨ ਲੋਕੁ ਸੂਝਤੇ ਹੈ ਅਰੁ ਮਗਰੁ ਪਾਛੈ ਮਾਲੁ ਪੜਿਆ ਨਜਰੁ ਨ ਥੇ ਆਉਦਾ। ਸ੍ਰੀ ਪ੍ਰਮੇਸਰੁ ਜੀ ਕੇ ਜੋ ਪਿਆਰੇ ਭਗਤਿ ਹੈ ਤਿਨੁ ਕਉ ਸਭੁ ਕਿਛੁ ਨਜਰੁ ਆਉਦਾ ਹੈ। ਈਹਾ ਏਹੁ ਹੈ, ਈਹਾ[6] ਏਹੁ ਹੈ। ਅਰੁ ਉਇ ਜੀਅ ਜੀਅ ਕੀ ਜੁਗਤੁ ਸਭੁ ਜਾਣਦੇ ਹੈ। ਏਹੁ ਜੀਉ ਐਸਾ ਹੈ, ਏਹੁ ਜੀਉ ਐਸਾ ਹੈ। ਪਰੁ ਕਹਤੇ ਉਇ ਕਿਸੀ ਕਉ ਕਿਛੁ ਨਾਹੀ। ਉਨਿ ਕੈ ਆਤਮੇ ਹੀ ਬਿਖੈ ਸਭੁ ਕਿਛੁ ਪਰਗਾਸੁ[7] ਹੈ। ਇਸੁ ਧਰਤੀ ਮਹਿ ਕਈ ਅਸੰਖ ਪਦਮ[8] ਹੈ, ਕਈ ਬੇਸੁਮਾਰੁ ਲੋਇ[9] ਹੈ ਤਿਨਿ ਕੀ ਮਿਤਿ ਮਿਰਜਾਦਾ ਕਰਤਾ ਪੁਰਖੁ ਹੀ ਜਾਣਦਾ ਹੈ। ਅਕੈ ਜਿਸੁ ਕਉ ਦਇਆਲੁ ਹੋਇ ਕੈ ਸਮਾਈ ਬਖਸਤਾ ਹੈ, ਸੋ ਭੀ ਸਭੁ ਕਿਛੁ ਜਾਣਦਾ ਹੈ। ਪਰੁ ਸਚਿਆਰੁ ਜੋ ਹੋਤਾ ਹੈ ਸੋ ਸਭੁ ਕਿਛੁ ਬੁਝਦਾ ਹੈ। ਤਬੁ ਬ੍ਰਹਮਣ ਨੇ ਬੇਨਤੀ ਕੀਤੀ, 'ਜੀ ਮਿਹਰਵਾਨੁ! ਜਿਤਨਾ ਸੰਸਾਰ ਹੈ ਜੀ ਸੋ ਸਭੁ ਮਾਇਆ ਹੀ ਕਉ ਚਾਹਤਾ ਹੈ। ਸ੍ਰੀ ਪਰਮੇਸਰੁ ਜੀ ਕਉ ਤਾ ਕੋਈ ਨਾਹੀ ਚਾਹਦਾ ਜੀ। ਏ ਸ੍ਰੀ ਬਾਬਾ ਜੀ ਸੰਸਾਰ ਕੀ ਕਿਆ ਗਤ ਹੋਵੈਗੀ ਜੀ?'

ਤਬ ਸ੍ਰੀ ਗੁਰੂ ਬਾਬੇ ਨਾਨਕ ਜੀ ਕਹਿਆ :

**ਖਤ੍ਰੀਆ ਤ ਧਰਮ ਛੋਡਿਆ ਮਲੇਛ ਭਾਖਿਆ* ਗਹੀ॥****
**ਸ੍ਰਿਸਟਿ ਸਭ ਇਕ ਵਰਨ[10] ਹੋਈ ਧਰਮ ਕੀ ਗਤਿ ਰਹੀ॥ ੩॥**

---

1. ਅੰਗੂਠੇ ਅਤੇ ਦੋ ਉਂਗਲਾਂ ਨਾਲ।
2. ਅਲੋਅ (ਅਲੌਕਿਕ), ਪਦਮ-ਆਸਨ।
3. ਦੈਵੀ ਦ੍ਰਿਸ਼ਟੀ, ਦੇਵਤਿਆਂ ਵਰਗੀ।
4. ਚੰਮ ਦੀ ਨਜ਼ਰ, ਅਰਥਾਤ—ਸੰਸਾਰੀ ਦ੍ਰਿਸ਼ਟੀ।
5. ਨਾਮ ਅਭਿਆਸ ਕਰਨ ਵਾਲਿਆਂ।
6. ਯਹਾਂ, ਏਥੇ।
7. ਚਾਨਣ।
8. ਬਹੁ ਗਿਣਤੀ।
9. ਲੋਕ।
10. ਇਕ ਜਾਤਿ ਅਰਥਾਤ—ਵਰਣ ਸੰਕਰ।

* ਮੁਸਲਮਾਨੀ ਰਾਜ ਦੇ ਅਧੀਨ ਮਲੇਛਾਂ ਦੀ ਬੋਲੀ (ਫ਼ਾਰਸੀ)।

** ਗ੍ਰਹਿਣ ਕਰ ਲਈ ਹੈ।

ਤਬ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਏ ਸੁਆਮੀ! ਕਲਿਜੁਗੁ ਮੈ ਖਤ੍ਰੀਆਂ ਅਤੇ ਬ੍ਰਾਹਮਣਾ ਕਾ ਧਰਮੁ ਛੁਟਿ ਗਇਆ ਹੈ। ਇਨਾ ਨੇ ਪਾਪੁ ਕਉ ਬਹੁਤੁ ਪਕੜਿਆ ਹੈ। ਕਉਨੁ ਪਾਪੁ ਕਮਾਉਦੇ ਹੈ ਖਤ੍ਰੀ ਅਤੇ ਬ੍ਰਹਮਣੁ। ਇਕ ਤੋ ਬੇਟੀ ਕਾ ਦਰਬੁ[1] ਲੈ ਖਾਣਾ ਮਹਾ ਪਾਪੁ ਕੈ ਸਿਰਿ ਬਡਾ ਪਾਪੁ ਏਹੁ ਹੈ। ਸੁਣੁ ਸੁਆਮੀ ਦੇਉਤਾ! ਏਕ ਖਤ੍ਰੀ ਅਤੇ ਬ੍ਰਹਮਣੁ ਤੁਰਕਾ ਨਾਲਿ ਮਿਲਿ ਕਰੁ ਆਪੁਣੇ ਬਣਜੁ ਬਟੇ ਕੇ ਲੀਏ ਤੁਰਕਾਂ ਕੀਆਂ ਭਾਖਿਆ ਬੋਲੀਆ ਜੋ ਬੋਲਦੇ ਹੈ। ਦੂਜਾ ਏਹੁ ਪਾਪੁ ਹੈ ਪਾਪਾ ਕੈ ਸਿਰਿ ਪਾਪੁ ਹੈ। ਅਰੁ ਪਰਾਈ ਇਸਤਰੀ ਨਾਲਿ ਸੁਰੀਤੁ[2] ਕੀਆ ਬਾਤਾ ਕਰਣੀਆਂ। ਅਰੁ ਪਰਾਈ ਨਿੰਦਿਆ ਅਨਹਕੁ ਦੀ ਕਰਣੀ, ਏਹ ਭੀ ਮਹਾ ਪਾਪ ਹੈ।

ਅਰੁ ਜਿਥੈ ਸ੍ਰੀ ਪ੍ਰਮੇਸਰੁ ਜੀ ਕਾ ਜਸੁ ਹੋਦਾ ਹੋਵੈ ਤਿਥੈ ਮਾਇਆ ਕੇ ਬਿਉਹਾਰ ਕੀ ਬਾਤੁ ਚਲਾਂਇ ਪਾਵੈ ਸੋ ਭੀ ਪਾਪਾ ਕੈ ਸਿਰ ਪਾਪ ਕਹੀਐ ਹੈ। ਜਿਉ ਕਬੀਰ ਕਹਿਆ :

**ਕਬੀਰ ਪਾਪੀ ਭਗਤਿ ਨ ਭਾਵਈ, ਹਰਿ ਪੂਜਾ ਨ ਸੁਹਾਇ॥**
**ਮਾਖੀ ਚੰਦਨੁ ਪਰਹਰੈ[3] ਜਹ ਬਿਗੰਧ[4] ਤਹਿ ਜਾਇ॥ ੧॥**
**ਸਰਮ ਕਰ ਰਹੀਅਉ ਸਾਕਤਉ[5] ਅਰੁ ਸਾਧੁ ਕਉ ਮਿਲੋ ਨਿਸੰਗੁ॥**
**ਮੁਕਤੁ ਪਦਾਰਥੁ ਪਾਈਐ ਨਾਨਕ ਪਰੈ ਨ ਭੰਗ॥**

ਤਬ ਬ੍ਰਹਮਣੁ ਕਹਿਆ, 'ਜੀ ਮਿਹਰਵਾਨੁ ਦਾਤੇ ਗੁਰੂ! ਕਲਿਜੁਗ ਬਿਖੈ ਤੋ ਐਸਾ ਹੀ ਬਰਤਾਰਾ ਚਲਿਆ ਹੈ ਜੀ, ਖਤ੍ਰੀ ਅਰੁ ਬ੍ਰਹਮਣਾ ਨੇ ਅਧਰਮੁ ਹੀ ਉਪਰੁ ਮਨਸਾ ਧਾਰੀ ਹੈ ਜੀ। ਅਰੁ ਰਾਮੁ ਨਾਮੁ ਬਿਨਾ ਕੋਈ ਹੋਰੁ ਭੀ ਉਪਾਉ ਹੈ ਜੀ ਛੁਟਣੇ ਕਾ? ਕਿ ਸਿਮਰਨੁ ਹੀ ਕਰ ਕਰ ਛੁਟੀਐਗਾ ਜੀ। ਜਿਉ ਹੈ, ਤਿਉ ਸਮਝਾਈਐ ਜੀ।'

ਤਬ ਸ੍ਰੀ ਗੁਰੂ ਨਾਨਕ ਜੀ ਬਾਣੀ ਬੋਲੀ :

**ਅਸਟ ਸਾਜ ਸਾਜਿ[6] ਪੁਰਾਣ ਸੋਧਹਿ, ਕਰਹਿ ਬੇਦ ਅਭਿਆਸੁ॥**
**ਬਿਨੁ ਨਾਮੁ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ॥ ੪॥ ੧॥**
**ਕੀਰਤਨ ਮਹਿ ਜੋ ਚਿਤੁ ਲਾਵਈ, ਉਪਜੇ ਮਨੁ ਪ੍ਰੀਤੁ ਪਿਆਰੁ॥**
**ਸਗਲ ਪਾਪੁ ਕਾ ਨਾਸੁ ਹੋਇ, ਮੁਖ ਉਜਲੁ ਹਰਿ ਦੁਆਰੁ॥ ੧॥**
**ਬਿਨੁ ਸਿਮਰਨੁ ਜੋ ਜੀਵਨਾ, ਸਭੋ ਬਿਰਥੇ ਸਾਸ ਪਰਾਣਿ॥**
**ਨਾਨਕ ਹਰਿ ਕਾ ਸਿਮਰਨੁ ਸਾਰੁ ਹੈ ਹੋਰੁ ਛਾਡ ਸਗਲ ਜੰਜਾਲੁ॥ ੨॥**

ਤਬਿ ਉਹੁ ਪੰਡਤੁ ਸ੍ਰੀ ਗੁਰੂ ਨਾਨਕ ਜੀ ਕਾ ਸਿਖੁ ਹੂਆ। ਸ੍ਰੀ ਗੁਰੂ ਬਾਬੇ ਜੀ ਉਹੁ ਸਾਲਿਗ੍ਰਾਮੁ ਕੀ ਮੂਰਤਿ ਬ੍ਰਹਮਣੁ ਕੌ ਗੁਪਤੁ ਸੰਗਤੁ ਤੇ ਅਣਾਇ[7] ਪੰਡਤੁ ਕੈ ਹਵਾਲੈ ਕੀਤੀ। ਬਚਨੁ ਹੋਇਆ, 'ਸੁਆਮੀ! ਸ੍ਰੀ ਪ੍ਰਮੇਸਰੁ ਜੀ ਪਾਸੋ ਤੈਨੂੰ ਮਾਲੁ ਧਨੁ ਰਜੁ ਕਰ ਦਿਵਾਇਆ ਹੈ। ਏਹੁ ਖਾਹਿ, ਪਹਰੁ। ਸ੍ਰੀ ਰਾਮੁ ਨਾਮੁ ਜਪੁ, ਸਚੁ ਮਨੁ ਸਾਥਿ ਉਸੁ ਸਾਲਗ੍ਰਾਮੁ ਕੀ ਭੀ ਸੇਵਾ ਕਰਿਆ ਕਰ।'

***ਜਿਨਿ ਕੈ ਅੰਤਰੁ ਸਚੁ ਹੈ ਤਿਨ ਕੰਉ ਮਿਲਿਆ ਸਚੁ॥**
**ਸਚੇ ਸਿਉ ਸਚੁ ਮਿਲਿ ਕਾਇਆ ਦੁਨੀਆ ਕਚੁਮੁ ਕਚੁ[8]॥ ੧॥** ਸਾਖੀ ਪੂਰੀ ਹੋਈ।

---

1. ਧਨ, ਮਾਲ।
2. ਭੋਗ-ਬਿਲਾਸ।
3. ਤਿਆਗੇ।
4. ਦੁਰਗੰਧੀ, ਬਦਬੋ।
5. ਸਾਕਤ (ਵਿਮੁਖ) ਤੋਂ ਪਰੇ ਹਰ ਕੇ ਰਹੋ।
6. ਅੱਠੇ ਅੰਗ ਸੋਧ ਕੇ। (ਅਗਲੀਆਂ ਚਾਰ ਤੁਕਾਂ ਗੁਰਬਾਣੀ ਨਹੀਂ)।
7. ਮੰਗਵਾ ਕੇ।
8. ਕੱਚੀ ਤੋਂ ਕੱਚੀ।

* ਇਹ ਗੁਰਬਾਣੀ ਨਹੀਂ ਹੈ।

## ਆਗੈ ਸਾਖੀ ਹੋਰੁ ਚਲੀ

ਇਕੁ ਦਿਨੁ ਸ੍ਰੀ ਗੁਰੂ ਬਾਬਾ ਨਾਨਕ ਜੀ ਪੰਜਾਬ ਕੀ ਧਰਤੀ ਕਰਤਾਰਪੁਰ ਬੈਠੇ ਥੇ। ਗੋਬਿੰਦ ਲੋਕੁ ਸ੍ਰੀ ਗੁਰੂ ਜੀ ਪਾਸੁ ਆਏ। ਆਇ ਉਨਾ ਰਾਮੁ ਰਾਮੁ ਕੀਨੀ। ਸ੍ਰੀ ਬਾਬੈ ਜੀ ਕਹਿਆ, 'ਆਵੋ ਜੀ ਸਤਿ ਰਾਮੁ। ਆਈਐ ਜੀ, ਬੈਠੀਐ ਜੀ।'

ਤਬੁ ਉਇ ਨਮਸੁਕਾਰੁ ਕਰਕੈ ਬੈਠ ਗਏ। ਘੜੀ ਇਕੁ ਸਸਤਾਇਕੈ ਉਨਾ ਕਹਿਆ, 'ਏ ਸ੍ਰੀ ਬਾਬਾ ਜੀ! ਇਕੁ ਪ੍ਰਸ਼ਨੁ ਹੈ ਜੀ। ਆਗਿਆ ਹੋਇ ਤਾ ਹਮ ਕਹੈ ਜੀ?' ਤਾਂ ਸ੍ਰੀ ਗੁਰੂ ਬਾਬੈ ਜੀ ਕਹਿਆ, 'ਕਹੀਐ ਜੀ। ਜੋ ਕਿਛੁ ਤੁਮਾਰੇ ਜੀਅ ਹੈ, ਸੋ ਕਹੋ ਜੀ।'

ਤਾਂ ਉਨੀ ਕਹਿਆ, 'ਸ੍ਰੀ ਬਾਬਾ ਜੀ! ਹਮਾਰੈ ਏਹੋ ਜੀਅ ਹੈ। ਏਹੁ ਜੋ ਕਿਛ ਪਾਪ ਪੁੰਨੁ ਕਰਦਾ ਹੈ ਮਾਇਆ ਕਉ ਦਉੜਿ ਦਉੜਿ ਪੜਦਾ ਹੈ, ਏਹੁ ਆਪੁ ਕਰਦਾ ਹੈ ਕਿ ਸ੍ਰੀ ਪ੍ਰਮੇਸਰੁ ਜੀ ਕਾ ਕਰਾਇਆ ਕਰਦਾ ਹੈ ਜੀ?'

ਤਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਬਾਣੀ ਬੋਲੇ ਰਾਗੁ ਬਿਲਾਵਲੁ ਮੈ। ਸੁਨੋ ਭਾਈ ਰਾਮ ਜਨੋ :

**ਮਨ ਕਾ ਕਹਿਆ ਮਨਸਾ[1] ਕਰੈ॥ ਇਹੁ ਮਨੁ ਪੁੰਨੁ ਪਾਪੁ ਉਚਰੈ॥**
**ਮਾਇਆ ਮਦ ਮਾਤੇ[2] ਤ੍ਰਿਪਤਿ[3] ਨ ਆਵੈ॥**
**ਤ੍ਰਿਪਤਿ ਮੁਕਤਿ ਮਨਿ ਸਾਚਾ ਭਾਵੈ॥ ੧॥**
**ਤਨੁ ਧਨੁ ਕਲਤੁ[4] ਸਭੁ ਦੇਖੁ ਅਭਿਮਾਨਾ॥**
**ਬਿਨੁ ਨਾਵੈ ਕਿਛੁ ਸੰਗਿ ਨ ਜਾਨਾ॥ ੧॥ ਰਹਾਉ॥**

ਤਿਸੁ ਕਾ ਪ੍ਰਮਾਰਥੁ। ਤਾ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਸੁਨੋ ਭਾਈ ਰਾਮੁ ਜਨੋ! ਇਸਨੋ ਨਾ ਕੋਈ ਕਹਦਾ ਹੈ ਅਰੁ ਨਾ ਕੋਈ ਇਸਤੇ ਕਰਾਉਦਾ ਹੈ। ਇਸੀ ਕਾ ਮਨੁ ਕਹਦਾ ਹੈ ਅਰੁ ਮਨਸਾ ਇਸ ਕੀ ਕਰਦੀ ਹੈ। ਮਨ ਕਹਦਾ ਹੈ, ਏਹੁ ਪਾਪੁ ਕਰੀਐ, ਏਹੁ ਪੁੰਨੁ ਕਰੀਐ। ਤਬ ਮਨਿਸਾ ਉਠਿ ਕਰੁ ਉਤੇ ਕਿਰਤੁ ਲਗਾਉਦੀ ਹੈ। ਮਾਇਆ ਕੈ ਮਦੁ ਮਨੁ ਜੋ ਜਾਤਾ ਹੈ ਇਸ ਕਉ ਮਾਇਆ ਕੀ ਤ੍ਰਿਪਤੀ ਕਿਤੈ ਨਾਹੀ ਆਉਦੀ। ਜੋ ਕਦੀ ਭੀ ਮਾਇਆ ਨਾਲ ਅਘਾਇ[5] ਖੜਾ ਹੋਵੈ। ਦਿਨੁ ਰਾਤੁ ਪੜਿਆ ਹਾਇ ਹਾਇ ਕਰਦਾ ਹੈ। ਮਾਇਆ ਨਾਲਿ ਨ ਰਜਿਆ ਨ ਜਜਿਆ। ਜਬ ਇਸ ਕੈ ਮਨੁ ਸ੍ਰੀ ਪ੍ਰਮੇਸਰੁ ਜੀ ਕੀ ਪ੍ਰੀਤੁ ਉਪਜੈ ਤਬੁ ਹੀ ਇਸੁ ਕਉ ਤ੍ਰਿਪਤਿ ਆਵੈ। ਜਬੁ ਇਸ ਕਉ ਮਾਇਆ ਤੇ ਤ੍ਰਿਪਤਿ ਆਈ ਅਰੁ ਸ੍ਰੀ ਪ੍ਰਮੇਸਰੁ ਜੀ ਕੇ ਸਿਮਰਨੁ ਕੀ ਪ੍ਰੀਤੁ ਉਪਜੀ ਤਬੁ ਹੀ ਇਸ ਕੀ ਮੁਕਤਿ ਹੋਇ। ਬਿਨਾ ਸ੍ਰੀ ਪ੍ਰਮੇਸਰੁ ਜੀ ਕੀ ਪ੍ਰੀਤ ਤੇ ਏਹੁ ਮੁਕਤਿ ਨਾਹੀ ਹੋਦਾ। ਜਬੁ ਅਘਾਇ ਖੜਾ ਹੋਵੈ ਤਬੁ ਇਸਕੀ ਮੁਕਤੁ ਹੋਵੈ, ਜੇ ਸ੍ਰੀ ਪ੍ਰਮੇਸਰੁ ਜੀ ਕਉ ਸਿਮਰੈ। ਏਹੁ ਪ੍ਰੀਤੁ ਕਰਦਾ ਹੈ ਪੁਤ੍ਰ ਸਾਥਿ, ਇਸਤ੍ਰੀ ਸਾਥਿ। ਇਤਨਾ ਸਭੁ ਬਾਦ ਹੈ ਬਿਨਾ ਸ੍ਰੀ ਪ੍ਰਮੇਸਰੁ ਜੀ ਕੀ ਪ੍ਰੀਤੁ ਤੇ। ਇਸੁ ਕਾ ਬੇਲੀ[6] ਕੋਈ ਨਾਹੀ। ਨਾ ਕੋਈ ਇਸੁ ਕੈ ਸੰਗੁ ਆਇਆ ਹੈ ਨਾ ਕੋਈ ਜਾਇਗਾ। ਇਸੁ ਕੇ ਮਨੁ ਕਾ ਸਾਥੀ ਏਕੁ ਸ੍ਰੀ ਪ੍ਰਮੇਸਰੁ ਜੀ ਕਾ ਨਾਮੁ ਹੈ॥ ੧॥'

ਤਾ ਉਨਾ ਗੋਬਿੰਦ ਲੋਕਾ ਕਹਿਆ, 'ਏ ਸ੍ਰੀ ਬਾਬਾ ਜੀ! ਏਹੁ ਸੰਸਾਰੁ ਇਸ ਮਾਇਆ ਹੀ ਕਉ ਚਾਹਦਾ ਹੈ। ਕਿਉ ਹੀ ਮਾਇਆ ਮੇਰੈ ਹੋਵੈ। ਸੰਸਾਰ ਕਹਦਾ ਹੈ, ਜੇ ਮਾਇਆ ਮੇਰੇ ਪਾਸੁ ਹੋਵੈ ਤਾਂ ਕਿਛੁ ਪੁੰਨੁ ਦਾਨੁ ਹੋਇ। ਮਾਇਆ ਬਿਨਾ ਕਾਈ ਬਾਤੁ ਬਿਉਹਾਰੁ ਕੀ ਸਰੁ ਨਾਹੀ ਆਉਦੀ। ਏਹੁ ਮਾਇਆ ਛੋਡੈ ਜੋ ਮਾਇਆ ਬਿਨਾ ਕਾਈ ਬਾਤੁ ਇਸ ਕੀ ਚਲੈ।'

---

1. ਮਨ ਚਿੱਤ ਲਾ ਕੇ, ਮਰਜ਼ੀ।
2. ਮਾਇਆ ਵਿਚ ਮਸਤੇ ਹੋਏ।
3. ਰੱਜ, ਸਬਰ ਸੰਤੋਖ।
4. ਕਲਤ੍ਰ, ਇਸਤ੍ਰੀ।
5. ਰੱਜ ਕੇ।
6. ਮਿੱਤਰ, ਦੋਸਤ।

ਤਾ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਸੁਣਿ ਭਾਈ ਸ੍ਰੀ ਪ੍ਰਮੇਸਰੁ ਜੀ ਕੇ ਪਿਆਰਿਉ!

**ਕੀਚਹਿ ਰਸ ਭੋਗ ਖੁਸੀਆ ਮਨ ਕੇਰੀ॥[1] ਧਨੁ ਲੋਕਾਂ ਤਨੁ ਭਸਮੈ ਢੇਰੀ[2]॥**
**ਖਾਕੂ ਖਾਕੁ[3] ਰਲੈ ਸਭੁ ਫੈਲੁ॥ ਬਿਨੁ ਸਬਦੈ[4] ਨਹੀ ਉਤਰੈ ਮੈਲੁ[5]॥ ੨॥**

ਤਿਸੁ ਕਾ ਪ੍ਰਮਾਰਥੁ। ਤਾ ਸ੍ਰੀ ਗੁਰੂ ਬਾਬੇ ਨਾਨਕ ਜੀ ਕਹਿਆ, 'ਭਾਈ ਰਾਮ ਜਨੋ! ਜੇ ਏਹੁ ਰਾਜੁ ਕਰੈ, ਭੋਗੁ ਸੁਖ ਬਿਲਾਸੁ ਮਾਇਆ ਕੇ ਸਭੁ ਕਰੈ ਅਰੁ ਧਨ ਸਿੰਚੁ ਸਿੰਚੁ ਬਡੇ ਭੰਡਾਰੁ ਭਰੇ ਤਾਂ ਇਸ ਕੈ ਸਾਥਿ ਕਿਛੁ ਧਨੁ ਅਰੁ ਮਾਇਆ ਕੇ ਬਿਲਾਸੁ ਨਾਹੀ ਚਲਦੇ। ਇਸ ਕਾ ਜੋ ਤਨੁ ਹੈ ਸੋ ਸੁਆਹ ਕੀ ਢੇਰੀ ਹੋਇ ਜਾਇਗਾ ਅਰੁ ਧਨੁ ਕਉ ਪੀਛੈ ਅਉਰੁ ਲੋਕੁ ਲੇਹਿਗੇ। ਇਸੁ ਕੇ ਕਿਸੁ ਕਾਮੁ ਹੈ ਧਨੁ ਅਰੁ ਕੁਟੰਬੁ ਅਰੁ ਇਸੁ ਧਨੁ ਕੇ ਬਿਲਾਸੁ? ਧਨੁ ਪੀਛੇ ਅਉਰਾ ਨੈ ਖਾਇਆ। ਅਰੁ ਧਨੁ ਕੈ ਨਾਮਿਤੁ ਜੋ ਇਨੁ ਪਾਪੁ ਕਰੇ ਥੇ, ਪਾਪੁ ਇਸ ਕੈ ਸਾਥਿ ਗਏ। ਉਨਾ ਪਾਪਾ ਕਉ ਆਗੈ ਇਹੁ ਪ੍ਰਾਣੀ ਪਕੜਿਆ, ਨਰਕੁ ਠੇਲਿ ਮਿਲਿਆ। ਤਬੁ ਧਨੁ ਅਰ ਧਨ ਕੇ ਬਿਲਾਸੁ ਅਰੁ ਕੁਟੰਬੁ ਇਸ ਕੈ ਕਿਸੁ ਕੰਮੁ ਆਏ? ਅਰੁ ਪਾਪੁ ਕੇ ਬਿਲਾਸੁ ਇਸੁ ਕੈ ਕਿਸੁ ਕੰਮੁ ਆਏ? ਬਿਨਾ ਨਾਮੁ ਸਿਮਰਨ ਥੀ ਅਰੁ ਗੁਰੂ ਥੀ ਇਸੁ ਕਾ ਬੇਲੀ ਹੋਰੁ ਕੋਈ ਨਾਹੀ। ਬਿਨਾ ਸਬਦੁ ਥੀ ਇਸ ਕੀ ਮੈਲੁ ਕਦੀ ਕਟੀਦੀ ਨਾਹੀ। ਜਬੁ ਸ੍ਰੀ ਸਤਿਗੁਰ ਜੀ ਕਾ ਸਬਦੁ ਕਮਾਵੈ ਤਬ ਇਸ ਕੀ ਮੈਲੁ ਜਾਇ, ਤਾਂ ਜਾਇ ਕਰੁ ਇਹੁ ਮੁਕਤਾ ਹੋਇ।'

ਤਾ ਉਨਾ ਗੋਬਿੰਦ ਲੋਕਾ ਕਹਿਆ, 'ਏ ਸ੍ਰੀ ਬਾਬਾ ਨਾਨਕ ਜੀ! ਏਹੁ ਜੋ ਜੂਨੀ ਮੈ ਨਚਦਾ ਹੈ ਸੋ ਕਿਤ ਤਾਲ ਕਰ ਨਚਦਾ ਹੈ ਜੀ ਅਰੁ ਨਚਣੈ ਤੇ ਛੂਟੈ, ਸੋ ਕਿਉ ਕਰ ਛੂਟੈ ਜੀ?'

ਤਬੁ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ :

**ਗੀਤ ਰਾਗ ਘਨ ਤਾਲ ਸਿ ਕੂਰੇ[6]॥ ਤ੍ਰਿਹੁ ਗੁਣ ਉਪਜੈ ਬਿਨਸੈ ਦੂਰੇ॥**
**ਦੂਜੀ ਦੁਰਮਤਿ ਦਰਦੁ ਨ ਜਾਇ॥ ਛੂਟੈ ਗੁਰਮੁਖਿ ਦਾਰੂ ਗੁਣ ਗਾਇ॥ ੩॥**

ਤਿਸੁ ਕਾ ਪ੍ਰਮਾਰਥੁ। ਤਾ ਸ੍ਰੀ ਗੁਰੂ ਬਾਬੇ ਨਾਨਕ ਜੀ ਕਹਿਆ, 'ਏ ਭਾਈ ਸ੍ਰੀ ਗੋਬਿੰਦ ਜੀ ਕੇ ਲੋਕਉ! ਏਹੁ ਜੋ ਜੂਨੀ ਮੈ ਨਚਦਾ ਹੈ ਸੋ ਨਚਾਇਆ ਨਚਦਾ ਹੈ। ਜਿਉ ਨਚਣ ਹਾਰੇ ਕਉ ਗੀਤੁ ਨਾਦੁ ਤਾਲੁ ਪਖਾਵਜੁ[7] ਬਜਾਈਦੇ ਹੈ ਤਾ ਉਹੁ ਨਚਣ ਹਾਰਾ ਉਨੀ ਬਜੰਤਰੀ[8] ਕਰਿ ਕਰਿ ਨਚਦਾ ਹੈ। ਤਿਉ ਏਹੁ ਜੂਨੀ ਮੈ ਜੋ ਪੜਦਾ ਹੈ ਕਿਉ ਕਰਿ ਪੜਦਾ ਹੈ? ਕ੍ਰੋਧ, ਲੋਭ, ਹੰਕਾਰੁ, ਮੋਹੁ, ਮਮਤਾ ਇਨ ਬਾਤਾ ਕਰ ਪ੍ਰਾਣੀ ਜੂਨੀ ਮੈ ਨਚਦਾ ਹੈ। ਤ੍ਰਿਹੁ ਗੁਣਾ ਮੈ ਜਨਮਦਾ ਅਤੇ ਮਰਦਾ ਹੈ, ਬਾਰਿ ਬਾਰੁ ਬਿਨਸ ਜਾਦਾ ਹੈ। ਫੇਰੁ ਘੜੀਦਾ ਹੈ। ਮਾਨੁਖੁ ਜਨਮੁ ਤੇ ਦੂਰੁ ਜਾਇ ਪੜਦਾ ਹੈ ਅਤੇ ਬਿਛੜਿਆ ਹੂਆ ਬਹੁੜੁ ਮਿਲਣਾ ਕਠਨੁ ਹੋਦਾ ਹੈ। ਜਾ ਕਦੀ ਚਉਰਾਸੀ ਲਖ ਜੀਅ ਕੀ ਜੂਨ ਮੈ ਭਰਮਦਾ ਫਿਰਦਾ ਹੈ। ਜੀਅ ਜੀਆਂ ਕੀ ਆਵਰਦਾ[9] ਕਈ ਸੈ ਹਜਾਰੁ ਲਖ ਤਿਸੁ ਮੈ ਏਕ ਜੋ ਪਥਰੁ ਕੀ ਜੂਨਿ ਤਬੁ ਹੀ ਕਟੀਐਗੀ ਜਬੁ ਧਰਤੀ ਪਰਲੋ ਹੋਇ ਜਾਇਗੀ।

ਇਤਨਾ ਕੁ ਇਸੁ ਜਨਮੁ ਕਾ ਬਿਛੁੜਿਆ ਹੋਇਆ ਪ੍ਰਾਣੀ ਦੂਰ ਜਾਇ ਪੜਦਾ ਹੈ। ਏਹੁ ਜੋ ਬਿਛੁੜਿਆ ਸੋ ਕਿਉ ਕਰ ਬਿਛੁੜਿਆ? ਏਹੁ ਜੋ ਦੁਰਮਤਿ ਇਸ ਵਿਚਿ ਹੈ ਦੂਜਾ ਭਾਉ, ਸੋ ਇਨ ਦੂਜੈ ਭਾਉ ਵਿਛੋੜਿਆ ਹੈ, ਜੂਨੀ ਮਹਿ ਪੜਿਆ। ਏਹੁ ਦੁਰਮਤਿ[10] ਇਸੁ ਕਉ ਰੋਗੁ ਹੈ।'

---

1. ਦੀਆਂ।
2. ਇਨਸਾਨ ਦੇ ਮਰਦਿਆਂ ਹੀ ਧਨ ਲੋਕਾਂ ਦਾ ਹੋ ਜਾਂਦਾ ਹੈ ਤੇ ਤਨ (ਸਰੀਰ) ਸੜ ਬਲ ਕੇ ਸੁਆਹ ਦੀ ਢੇਰੀ ਹੁੰਦਾ ਹੈ।
3. ਮਿੱਟੀ ਨਾਲ ਮਿੱਟੀ।
4. ਗੁਰੂ ਜੀ ਦੇ ਉਪਦੇਸ਼ ਤੋਂ ਬਿਨਾਂ।
5. ਪਾਪਾਂ ਦੀ ਮੈਲ।
6. ਕੂੜੇ, ਝੂਠੇ।
7. ਤਬਲਾ।
8. ਬਜੰਤ੍ਰਾਂ (ਵਾਜਿਆਂ) ਨਾਲ।
9. ਆਯੂ, ਉਮਰ।
10. ਖੋਟੀ ਮਤਿ।

ਤਾਂ ਉਨਾ ਗੋਬਿੰਦ ਲੋਕਾਂ ਬੇਨਤੀ ਕੀਤੀ, 'ਏ ਸ੍ਰੀ ਬਾਬਾ ਨਾਨਕ ਜੀ। ਕਿਉ ਹੀ ਇਸੁ ਦੁਰਮਤਿ ਕਾ ਰੋਗੁ ਭੀ ਜਾਇ ਜੀ ?'

ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਏ ਗੋਬਿੰਦੁ ਲੋਕੋ ਜੀ! ਇਸੁ ਰੋਗੁ ਕਾ ਦਾਰੂ ਨਾਮੁ ਹੈ। ਜਾਂ ਏਹੁ ਸ੍ਰੀ ਪ੍ਰਮੇਸਰੁ ਜੀ ਕੇ ਗੁਣਾਨਿਬਾਦੁ[1] ਗਾਵੈ ਤਬ ਏਹੁ ਜਨਮੁ ਮਰਨੁ ਤੇ ਰਹਤੁ ਹੋਇ ਜੀ।'

ਤਬੁ ਉਨੁ ਗੋਬਿੰਦੁ ਲੋਕਾ ਕਹਿਆ, 'ਜੀ, ਇਕੁ ਬੈਸਨੋ ਕਹਾਉਦੇ ਹੈ ਜੀ, ਇਕੁ ਜੈਨ ਮਾਰਗੁ ਕਹਾਉਦੇ ਹੈ ਜੀ, ਇਕੁ ਤਪੀਸਰੁ ਕਹਾਉਦੇ ਹੈ ਜੀ, ਇਕੁ ਬ੍ਰਹਮੁਚਾਰੀ ਕਹਾਉਦੇ ਹੈ ਜੀ, ਇਕੁ ਭਗਤੁ ਕਹਾਉਦੇ ਹੈ ਜੀ, ਇਕੁ ਜੋਗੀ ਸੰਨਿਆਸੀ ਕਹਾਉਦੇ ਹੈ ਜੀ, ਇਕ ਪੰਡਤੁ ਗੁਣੀ ਕਹਾਉਦੇ ਹੈ ਜੀ, ਇਨ ਮੈ ਕਉਣੁ ਧਰਮ ਨੇਮ ਸ੍ਰਿਸਟਿ ਹੈ ਜੀ ?'

ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਸੁਨੋ ਭਾਈ ਰਾਮ ਜਨੋ :

**'ਧੋਤੀ ਊਜਲ ਤਿਲਕੁ ਗਲਿ ਮਾਲਾ॥ ਅੰਤਰਿ ਕ੍ਰੋਧੁ ਪੜਹਿ ਨਾਟ ਸਾਲਾ[2] ॥**
**ਨਾਮੁ ਵਿਸਾਰਿ ਮਾਇਆ ਮਦੁ ਪੀਆ॥ ਬਿਨ ਗੁਰ ਭਗਤਿ ਨਾਹੀ ਸੁਖੁ ਥੀਆ[3] ॥ ੪ ॥'**

ਤਿਸੁ ਕਾ ਪ੍ਰਮਾਰਥੁ। ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਭਾਈ ਗੋਬਿੰਦੁ ਜੀ ਕੇ ਭਗਤੋ! ਏਹਿ ਜੋ ਹੈ ਸਭੁ ਨਟੁ ਬਿਦਿਆ ਹੈ। ਜਿਉ ਨਟੂਆ[4] ਹਰਿ ਸਾਂਗੁ ਕਰਦਾ ਹੈ। ਜੈਸਾ ਸਾਂਗੁ ਕਰਦਾ ਹੈ ਤੈਸਾ ਹੀ ਜਾਣੀਐ ਹੈ। ਤਿਉ ਏਹੁ ਜੋ ਧੋਤੀ ਪਹਰਨੀ, ਮਾਲਾ ਪਹਰਨੀ, ਤਿਲਕੁ ਲਗਾਉਣਾ, ਬੈਸਨੋ ਕਾ ਏਹੁ ਸਾਂਗੁ ਹੈ ਨਟ ਕੀ ਨਿਆਈ। ਕਿਉ ਜਬ ਤਾਈ ਅੰਤਰੁ ਤੇ ਕ੍ਰੋਧ ਨ ਜਾਈ, ਲੋਭੁ ਨ ਜਾਈ, ਮੋਹੁ ਨ ਜਾਈ, ਹੰਕਾਰੁ ਨ ਜਾਂਈ, ਮਾਇਆ ਮੈ ਅਠੋ ਪਹਰ ਮਨੂਆ[5] ਰਹੈ ਤਉ ਕਿਆ ਹੂਆ ? ਜੇ ਬੈਸਨੋ ਕਾ ਸਾਂਗੁ ਕਰਿਆ ਬਿਨਾ ਹਰਿ ਜੀ ਕੀ ਸਾਚੀ ਭਗਤੁ ਕਰਿ ਕਿਛੁ ਹੋਇ ਭਗਤੁ ਨਹੀ ਹੋਤੇ ਭਾਵੈ ਅਨੇਕ ਜਤਨ ਕਿਉ ਨਾ ਕਰੈ। ਬਿਨਾ ਨਾਮੁ ਸਿਮਰੇ ਇਸ ਕੀ ਮੁਕਤੁ ਨਾਹੀ ਹੋਤੀ।'

ਤਬਿ ਉਨਾ ਗੋਬਿੰਦ ਲੋਕਾ ਕਹਿਆ, 'ਸ੍ਰੀ ਬਾਬਾ ਨਾਨਕ ਜੀ! ਅਬੁ ਕਲੀ ਕਾਲ ਮੈ ਗੁਰੂ ਕਰਦੇ ਹੈ ਅਰ ਗੁਰੂ ਕਰਿ ਕਰਿ ਗੁਰੂ ਕੀ ਮਤਿ ਉਪਰਿ ਚਲ ਨਾਹੀ ਸਿਕਦੇ, ਗੁਰੂ ਕੀ ਮਤਿ ਤੇ ਫ਼ਿਰਿ ਜਾਦੇ ਹੈ। ਏ ਸ੍ਰੀ ਬਾਬਾ ਜੀ, ਤਿਨਕੀ ਕਉਣੁ ਗਤਿ ਹੋਵੈਗੀ ਜੀ ?'

ਤਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਕਹਿਆ :

**ਸੂਕਰ[6] ਸੁਆਨ[7] ਗਰਧਭ[8] ਮੰਜਾਰਾ[9] ॥**
**ਪਸੂ ਮਲੇਛ ਨੀਚ ਚੰਡਾਲਾ ॥**
**ਗੁਰ ਤੇ ਮੁਹ ਫੇਰੈ ਤਿਨ੍ ਜੋਨਿ ਭਵਾਈਐ ॥**
**ਬੰਧਨਿ ਬਾਧਿਆ ਆਈਐ ਜਾਈਐ[10] ॥ ੫ ॥**

ਤਿਸੁ ਕਾ ਪ੍ਰਮਾਰਥੁ। ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਸੁਨੋ ਭਾਈ ਰਾਮੁ ਜਨੋ! ਸ੍ਰੀ ਗੁਰੂ ਜੀ ਤੇ ਜੋ ਮੁਹਿ ਫੇਰੈਗੇ ਤੇ ਸੂਅਰੁ ਕੈ ਜਨਮੁ ਆਣੀਐਗੇ[11] ਕੁਤੇ ਕੈ ਜਨਮੁ ਆਣੀਐਗੇ ਬਿਲੇ ਕੈ ਜਨਮੁ ਆਣੀਐਗੇ,

1. ਗੁਣਾਨੁਵਾਦ, ਵਡਿਆਈ, ਉਪਮਾ।
2. ਨਾਟਕ ਖੇਡਣ ਦੀ ਜਗ੍ਹਾ, ਜਿੱਥੇ ਸਾਂਗ ਕੀਤੇ ਜਾਂਦੇ ਹਨ।
3. ਹੋਇਆ।
4. ਨਟ।
5. ਮਨ।
6. ਸੂਰ।
7. ਸ੍ਵਾਨ, ਕੁੱਤਾ।
8. ਗਧਾ।
9. ਮਾਰਜ਼ਾਰ, ਬਿੱਲਾ।
10. ਆਉਂਦਾ-ਜਾਂਦਾ ਅਰਥਾਤ—ਜੰਮਦਾ ਤੇ ਮਰਦਾ ਹੈ।
11. ਲਿਆਂਦੇ ਜਾਣਗੇ।

ਗਧੈ ਕੇ ਜਨਮੁ ਆਣੀਐਗੇ, ਕਾਂਉ ਕੈ ਜਨਮੁ ਆਣੀਐਗੇ। ਅਰੁ ਪਸੂ ਜੂਨ ਕੀ ਗਿਣਤੀ ਕੋਈ ਨਾਹੀ ਜਿਨਾ ਜੂਨਾ ਮਹਿ ਉਇ ਫੇਰੀਐਗੇ। ਪ੍ਰੇਤਾਂ ਕੀ ਜੂਨਿ ਮੈ ਆਣੀਐਗੇ, ਨੀਚ ਚੰਡਾਲ ਕੀ ਜੂਨਿ ਮੈ ਆਣੀਐਗੇ। ਭਾਈ ਗੋਬਿੰਦੂ ਲੋਕਹੁ ਜੀ! ਸ੍ਰੀ ਗੁਰੂ ਜੀ ਤੇ ਜੋ ਮੁਹੁ ਫੇਰੈਗੇ ਤਿਨਾ ਕਉ ਏਹੁ ਜੂਨੀ ਪ੍ਰਾਪਤਿ ਹੋਹਿਗੀਆ। ਏਹਿ ਜੂਨੀ ਸਭਨਾ ਜੂਨੀ ਮੈ ਨਖਿਧਿ ਜੂਨੀ ਹੈ। ਭਾਈ ਰਾਮ ਜਨੋ! ਗੁਰ ਤੇ ਜੋ ਮਿਲਿ ਕਰੁ ਗੁਰਮਤਿ ਤੇ ਹਟੈਗੇ ਤਿਨ ਕਾ ਏਹੁ ਹਵਾਲੁ ਹੋਇਗਾ।'

ਤਾ ਉਨਾ ਗੋਬਿੰਦੂ ਲੋਕਾ ਕਹਿਆ 'ਏ ਸ੍ਰੀ ਬਾਬਾ ਨਾਨਕ ਜੀ! ਗੁਰਿ ਤੇ ਜੋ ਬੇਮੁਖ ਭਏ ਤਿਨਾ ਕਾ ਏਹੁ ਹਵਾਲੁ ਹੋਵੈਗਾ ਜੀ ਅਰੁ ਜੋ ਸ੍ਰੀ ਗੁਰੂ ਜੀ ਨਾਲਿ ਸਨਮੁਖਿ ਹੋਵਹਿਗੇ, ਤਿਨ ਕਉਣੁ ਫਲ ਲਗੈਗਾ ਜੀ?'

ਸ੍ਰੀ ਬਾਬਾ ਕਹਿਆ :

**ਗੁਰ ਸੇਵਾ ਤੇ ਲਹੈ ਪਦਾਰਥੁ॥ ਹਿਰਦੈ ਨਾਮੁ ਸਦਾ ਕਿਰਤਾਰਥੁ॥**
**ਸਾਚੀ ਦਰਗਹ ਪੂਛ ਨ ਹੋਇ॥ ਮਾਨੈ ਹੁਕਮੁ ਸੀਝੈ[1] ਦਰਿ ਸੋਇ॥ ੬॥**

ਤਿਸੁ ਕਾ ਪ੍ਰਮਾਰਥੁ—ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, ਸੁਣੋ ਭਾਈ ਰਾਮ ਕੇ ਲੋਕੋ! ਜੋ ਸ੍ਰੀ ਗੁਰੂ ਜੀ ਕੀ ਸੇਵਾ ਕਰੈਗੇ ਤਿਨ ਕਾ ਏਹੁ ਜਨਮੁ ਪਦਾਰਥੁ ਸਉਰੈਗਾ। ਨਾਮ ਰਤਨੁ ਜੋ ਪਦਾਰਥੁ ਹੈ ਸੋ ਰਤਨੁ ਇਸ ਕਉ ਹਥਿ ਆਵੈਗਾ। ਅਰੁ ਸ੍ਰੀ ਗੁਰੂ ਜੀ ਕੀ ਸੇਵਾ ਕਰਿ ਕਰਿ ਇਸ ਕਉਂ ਹਿਰਦੇ ਤੇ ਕਦੇ ਨਾਉ ਵਿਸਰੈਗਾ ਨਾਹੀ। ਜਾ ਸ੍ਰੀ ਗੁਰੂ ਨਾਲਿ ਸਨਮੁਖਿ ਹੋਵਹਿਗਾ ਤਾਂ ਇਸ ਪਰੁ ਸ੍ਰੀ ਪ੍ਰਮੇਸਰ ਜੀ ਕਿਰਪਾਲ ਹੋਵੈਗਾ। ਏਹੁ ਸਦਾ ਸਰਬਦਾ[2] ਕਿਰਤਾਰਥੁ ਹੋਇਗਾ। ਤਾ ਸਚੇ ਖੰਡ ਮਹਿ ਇਸ ਕੌਂਉ ਪੁਛ ਕੋਈ ਨਾਹੀ ਕਰੇਗਾ। ਤੂ ਕਉਣੁ ਹੈ, ਕਹਾਂ ਜਾਦਾ ਹੈ?' ਆਦਰ ਭਾਉ ਸਾਥਿ ਜਾਇ ਸਚੀ ਦਰਗਾਹਿ ਮਹਿ ਵੜੈਗਾ। ਇਸ ਕਂਉ ਅਗੈ ਸਚੈ ਦੀਬਾਣੁ[3] ਮੈ ਵਡਿਆਈ ਮਿਲੈਗੀ। ਅਰੁ ਭਾਈ ਰਾਮ ਜਨੋ! ਦਰਗਹਿ ਸੋਈ ਸਿਝੈਗੇ ਜਿਨੀ ਸ੍ਰੀ ਗੁਰੂ ਜੀ ਕਾ ਹੁਕਮੁ ਮੰਨਿਆ ਹੈ।'

ਉਨੁ ਗੋਬਿੰਦੂ ਲੋਕਾ ਕਹਿਆ, 'ਸ੍ਰੀ ਬਾਬਾ ਜੀ! ਏਹੁ ਜੋ ਸ੍ਰੀ ਪ੍ਰਮੇਸਰੁ ਜੀ ਕਉ ਜਾਣੈ, ਸੋ ਕਿਉ ਕਰੁ ਜਾਣੈ ਜੀ?'

ਸ੍ਰੀ ਬਾਬੈ ਜੀ ਕਹਿਆ :

**ਸਤਿਗੁਰੁ ਮਿਲੈ ਤ ਤਿਸ ਕਉ ਜਾਣੈ॥ ਰਹੈ ਰਜਾਈ ਹੁਕਮੁ ਪਛਾਣੈ॥**
**ਹੁਕਮੁ ਪਛਾਣਿ ਸਚੈ ਦਰਿ ਵਾਸੁ॥ ਕਾਲ ਬਿਕਾਲ ਸਬਦਿ ਭਏ ਨਾਸੁ॥ ੭॥**

ਤਿਸੁ ਕਾ ਪ੍ਰਮਾਰਥੁ। ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਸੁਨੋ ਭਾਈ ਰਾਮ ਜਨੋ! ਏਹੁ ਤਬੁ ਹੀ ਸ੍ਰੀ ਪ੍ਰਮੇਸਰੁ ਜੀ ਕਂਉ ਜਾਣੈਗਾ ਜਬੁ ਇਸ ਕਂਉ ਸਤਿਗੁਰੁ ਮਿਲੈਗਾ। ਸਤਿਗੁਰ ਕੈ ਉਪਦੇਸੁ ਕਰਿ ਕਰਿ ਸ੍ਰੀ ਪ੍ਰਮੇਸਰੁ ਜੀ ਕੈ ਭਾਣੈ ਰਜਾਈ[4] ਮਹਿ ਚਲੈਗਾ। ਪ੍ਰਮੇਸਰੁ ਕਾ ਕੀਆ ਦੁਖੁ ਸੁਖੁ ਸਤਿ ਕਰਿ ਪਛਾਣੈਗਾ। ਜਬੁ ਏਹੁ ਸ੍ਰੀ ਪ੍ਰਮੇਸਰੁ ਜੀ ਕਾ ਹੁਕਮੁ ਮਨੈਗਾ ਤਾਂ ਇਸ ਕਉ ਸਚੇ ਕਾ ਮਹਲੁ ਪ੍ਰਾਪਤਿ ਹੋਵੈਗਾ, ਸਚੇ ਖੰਡ ਜਾਇ ਪਹੁਚੈਗਾ। ਗੁਰੂ ਕੈ ਸਬਦਿ ਕਰਿ ਕਰਿ ਇਸ ਕਾ ਜਨਮੁ ਮਰਣੁ ਕਟੀਐਗਾ। ਸ੍ਰੀ ਸਤਿਗੁਰੂ ਜੀ ਕੈ ਪ੍ਰਸਾਦਿ[5] ਕਰ।'

ਤਬਿ ਉਨਾ ਗੋਬਿੰਦ ਲੋਕਾ ਕਹਿਆ, 'ਏ ਸ੍ਰੀ ਬਾਬਾ ਨਾਨਕ ਜੀ! ਏਹੁ ਗ੍ਰਿਹਸਤੀ ਹੈ, ਗ੍ਰਿਸਤ ਮੈ ਜੋ ਸੇਵਾ ਕਰੈ ਸੋ ਕਿਸੁ ਭਾਂਤ ਕਰੈ?'

ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਏ ਭਾਈ ਰਾਮ ਜਨੋ :

**ਰਹੈ ਅਤੀਤੁ ਜਾਣੈ ਸਭੁ ਤਿਸ ਕਾ॥ ਤਨੁ ਮਨੁ ਅਰਪੈ ਹੈ ਇਹੁ ਜਿਸ ਕਾ॥**
**ਨਾ ਓਹੁ ਆਵੈ ਨਾ ਓਹੁ ਜਾਇ॥ ਨਾਨਕ ਸਾਚੇ ਸਾਚਿ ਸਮਾਇ॥ ੮॥**

---

1. ਕਾਮਯਾਬ ਹੋਵੇ।
2. ਸਦਾ, ਹਮੇਸ਼ਾ।
3. ਦਰਬਾਰ।
4. ਰਜ਼ਾਮੰਦੀ।
5. ਕ੍ਰਿਪਾ।

ਤਿਸੁ ਕਾ ਪ੍ਰਮਾਰਥੁ। ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਸੁਣੋ ਭਾਈ ਰਾਮ ਕੇ ਲੋਕੋ! ਏਹੁ ਗ੍ਰਿਹਸਤੁ ਮੈ ਐਸੀ ਭਗਤਿ ਕਰੈ। ਜਿਉ ਕਿਤੈ ਨਗਰੀ ਇਕੁ ਅਤੀਤੁ ਆਲਸੀ ਆਇ ਬੈਠਦਾ ਹੈ ਉਹੁ ਜਾਣਦਾ ਹੈ ਮਨ ਮੇ ਇਸੁ ਨਗਰੀ ਮਹਿ ਮੇਰਾ ਕਿਛੁ ਨਾਹੀ। ਮੇਰਾ ਸ੍ਰੀ ਪ੍ਰਮੇਸਰੁ ਜੀ ਹੈ। ਏ ਜੋ ਘਰੁ ਹੈ ਸੋ ਪਰਾਏ ਹੈ। ਏ ਜੋ ਲੋਕੁ ਹੈ ਸੋ ਭੀ ਪਰਾਏ ਹੈ। ਏਹੁ ਜੋ ਨਗਰੀ ਹੈ ਸੋ ਭੀ ਪਰਾਈ ਹੈ। ਮੈ ਨਿਰਾਸਾ ਹਾ ਸ੍ਰੀ ਪ੍ਰਮੇਸਰੁ ਜੀ ਕੀ ਆਸਾ ਪਰੁ। ਜੇ ਕੋਊ ਸ੍ਰੀ ਪ੍ਰਮੇਸਰ ਜੀ ਕੈ ਨਾਮਿ ਤਿ ਟੁਕੁ ਦੇ ਜਾਇਗਾ ਤਉ ਖਾਉਗਾ। ਨਾਤਰੁ[1] ਇਉ ਹੀ ਬਿਹਾਇ[2] ਜਾਇਗੀ। ਜਿਉ ਉਹੁ ਅਤੀਤੁ ਪਰਦੇਸੀ ਪਹਲੈ ਦਿਨਿ ਜਾਣਦਾ ਹੈ ਇਸ ਨਗਰੀ ਮੈ ਮੇਰਾ ਕਿਛੁ ਨਾਹੀ, ਨਾ ਮੇਲੀ ਨਾ ਅਮੇਲੀ, ਨਾ ਧਨੁ ਨਾ ਮਾਇਆ, ਮੇਰਾ ਕਿਛੁ ਨਾਹੀ—ਤਿਉ ਏਹੁ ਭੀ ਗ੍ਰਹਸਤੀ ਮੈ ਜਾਣੈ—ਮੇਰਾ ਸਭੁ ਕਿਛੁ ਸ੍ਰੀ ਪ੍ਰਮੇਸਰੁ ਜੀ ਕਾ ਹੈ ਅਰੁ ਅਪੁਣਾ ਮਨੁ ਤਨੁ ਧਨੁ ਸ੍ਰੀ ਪ੍ਰਮੇਸਰੁ ਜੀ ਕੈ ਅਰਥੁ ਦੇਵੈ ਤਾ ਉਹੁ ਆਵੈ ਨਿ ਜਾਇ। ਜਨਮੁ ਮਰਨੁ ਤੇ ਰਹਤੁ ਹੋਇ।'

ਤਾਂ ਉਨਾ ਰਾਮ ਜਨਾ ਕਹਿਆ, 'ਵਾਹੁ ਨਾਨਕ ਜੀ! ਵਾਹੁ ਨਾਨਕ ਜੀ!! ਹਮੇ ਬਲਿਹਾਰੁ ਜਾਹਿ ਜੀ ਤੁਮਾਰੇ ਦਰਸਨ ਕਉ ਜੀ। ਐਸੇ ਤੋ ਤੁਮ ਹੀ ਹੋ ਜੀ ਇਸੁ ਕਲਜੁਗੁ ਕੈ ਬਿਖੈ। ਕਿਉ ਹੀ ਹਮ ਕਉ ਚਰਣੀ ਲਾਵੋ ਜੀ। ਹਮ ਪੀਛੈ ਢੂਢਤੇ ਫਿਰਤੇ ਥੇ ਜੀ। ਅਬੁ ਹਮੇ ਤੁਮੇ ਸਚੇ ਗੁਰੂ ਪਾਏ ਹੋ ਜੀ। ਤੁਮ ਹਮ ਦੀਖਿਆ[3] ਦੇਵਉ ਜੀ।'

ਤਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਕਿਰਪਾਲੁ ਭਏ। ਉਨ ਕਉ ਦੀਖਿਆ ਦੀਨੀ[4]। ਬਚਨੁ ਹੋਇਆ, 'ਤੁਸੀ ਸ੍ਰੀ ਪ੍ਰਮੇਸਰੁ ਜੀ ਅਰਾਧਿਆ ਕਰੋ। ਸ੍ਰੀ ਪ੍ਰਮੇਸਰੁ ਜੀ ਤੁਸਾਡਾ ਭਲਾ ਕਰੈਗਾ।'

ਸ੍ਰੀ ਗੁਰੂ ਜੀ ਕੇ ਸਿਖ ਹੋਏ। ਲਗੇ ਗੁਰੂ ਗੁਰੂ ਜਪਣੁ। ਬੋਲੋ ਸ੍ਰੀ ਵਾਹੁਗੁਰੂ ਜੀ। ਸਾਖੀ ਪੂਰੀ ਹੋਈ।

**ਆਗੈ ਸਾਖੀ ਹੋਰੁ ਚਲੀ**

ਗੋਰਖੁ ਬੋਲਿਆ :

***ਕਿਆ ਧਰਤੀ ਕਾ ਢਾਪਣਾ, ਕਿਆ ਅਕਾਸੁ ਕੀ ਕੂਚੀ॥**
**ਕਹੈ ਗੋਰਖ ਸੁਣਹੋ ਨਾਨਕ, ਸੁਰਗੁ ਕੀ ਬਾਟ ਊਚੀ ਕਿ ਨੀਚੀ॥ ੧॥**

ਉਤਰ : **ਸਬਦੁ ਧਰਤੀ ਕਾ ਢਾਪਣਾ[5], ਸੁਰਤੁ ਅਕਾਸੁ[6] ਕੀ ਕੂਚੀ॥**
**ਕਹੈ ਨਾਨਕ ਸੁਣਹੋ ਗੋਰਖੁ, ਸੁਰਗੁ ਕੀ ਬਾਟ ਊਚੀ ਨਾ ਨੀਚੀ॥ ੨॥**

ਪ੍ਰਸ਼ਨ : **ਕੈ ਅੰਗੁਲ ਅਕਾਸ ਹੋ ਪੁਰਖਾ, ਕੈ ਮੰਡਲੁ ਮੈ ਤਾਰੇ॥**
**ਕਲਿ ਮੈ ਦੇਉ ਕੇਤੇ ਹੋ ਪੁਰਖਾ, ਇੰਦ੍ਰ ਬਰਸੈ ਕੈ ਧਾਰੇ॥ ੩॥**

ਉਤਰ : **ਚਾਰੁ ਅੰਗੁਲ ਅਕਾਸੁ ਹੋ ਪੁਰਖਾ, ਦੋਇ ਮੰਡਲੁ ਮੈ ਤਾਰੇ॥**
**ਕਲਿ ਮੈ ਦੇਉ ਏਕੋ ਰੇ ਪੁਰਖਾ, ਇੰਦ੍ਰ ਬਰਸੈ ਨਉ ਧਾਰੇ॥ ੪॥**

ਫੇਰ ਸਿਧਾ ਨੇ ਕਾਲ ਬੁਲਾਇਆ। ਸਬਦ :

**ਊਠਤੁ ਮਾਰੋ ਬੈਠਤ ਮਾਰੋ, ਮਾਰੋ ਸੋਆ ਸੂਤਾ॥**
**ਚਾਰੋ ਜੁਗੁ ਮੈ ਮਹਾ ਜਾਲ ਹਮਾਰਾ, ਕਹਾ ਰਹੋਗੇ ਪੂਤਾ?॥ ੫॥**

ਫੇਰੁ ਸ੍ਰੀ ਗੁਰੂ ਬਾਬਾ ਨਾਨਕ ਬੋਲੇ, ਸਲੋਕੁ :

**ਊਠਤ ਜਾਗਉ ਬੈਠਤ ਜਾਗਉ, ਜਾਗਉ ਸੋਆ ਸੂਤਾ॥**

---

1. ਨਹੀਂ ਤਾਂ।
2. ਗੁਜ਼ਰ।
3. ਗੁਰੁ ਮੰਤ੍ਰ।
4. ਭਾਵ—ਗੁਰੁ ਮੰਤ੍ਰ ਦੇ ਕੇ ਪਾਹੁਲ ਦਿੱਤੀ।
5. ਢਕਣਾ।
6. ਗਗਨ ਮੰਡਲ, ਦਸਮ ਦ੍ਵਾਰ।

* ਸਿੱਧਾਂ ਨਾਲ ਇਹ ਪ੍ਰਸ਼ਨੋਤਰੀ ਗੁਰਬਾਣੀ ਵਿਚ ਨਹੀਂ ਹੈ।

**ਚਾਰਉ ਜੁਗ ਤੇ ਰਹਉ ਨਿਰਾਲਾ, ਤਉ ਬਾਬੇ ਕਾ ਪੂਤਾ॥ ੬॥**

ਸਿਧ ਬੋਲੇ : **ਸਗਲੀ ਧਰਤੀ ਡਿਬੀ ਕਰਉ, ਸਗਲ ਪਸਾਰੁ ਕਾ ਪਾਰਾ॥**
**ਚਾਰੇ ਜੁਗੁ ਕਾ ਈਧਨ ਕਰਉਗਾ, ਕਹਾ ਰਹੇਗਾ ਨਾਨਕ ਪਿੰਡੁ ਤੁਮਾਰਾ॥**

ਉਤਰ : **ਇੰਦ੍ਰੀ ਕਾ ਜਤੀ, ਜਿਹਬਾ ਕਾ ਸੂਚਾ॥**
**ਧਰਤੁ ਤੇ ਚਉੜਾ ਅਕਾਸ ਤੇ ਮੂਚਾ[1]॥**
**ਇੰਦ੍ਰ ਜਿਹਬਾ ਏਕੋ ਨਾਲਿ॥**
**ਕਹੁ ਨਾਨਕ ਇਤੁ ਸੰਜਮੁ ਬਚੈ ਕਾਲੁ॥ ੮॥**

ਤਾਂ ਫਿਰਿ ਕਾਲੁ[2] ਦਲਗੀਰ ਹੋਇ ਗਇਆ। ਫੇਰੁ ਕਾਲ ਨੇ ਕਹਿਆ, 'ਮੈ ਤੇਰੇ ਹੁਕਮੁ ਵਿਚਿ ਹਾ ਜੀ।' ਤਬੁ ਸ੍ਰੀ ਬਾਬੈ ਜੀ ਕਾਲੁ ਕੀ ਉਸਤਤੁ ਕਰੀ।

ਸ੍ਰੀ ਬਾਬਾ ਜੀ ਬੋਲਿਆ। ਸਲੋਕ :

**ਕਹ ਭਇਆ ਜੋ ਪਿੰਡੁ[3] ਨ ਪੜਿਆ[4]॥ ਜੇ ਸਉ ਬਰਸਾ ਭਰਮਤੁ[5] ਫਿਰਿਆ॥**
**ਜੇ ਸਉ ਵਰਿਆ ਅਉਧੁ[6] ਵਧਾਈ॥ ਅੰਤੁ ਕਾਲੁ ਪਿੰਡ ਪੜੈਗਾ ਭਾਈ॥ ੯॥**
**ਆਵੈ ਕਾਲੁ ਕਹਾ ਕੋ ਜਾਇ॥ ਜਲਿ ਥਲਿ ਮਹੀਅਲਿ ਕਾਲੁ ਖੁਦਾਇ॥**
**ਆਵੈ ਕਾਲੁ ਕਹਾ ਕੋ ਨਸੈ॥ ਕਉਨੁ ਕੁੰਟ ਜਿਤ ਜਾਇ ਕੋ ਬਸੈ॥**
**ਕਉਨੁ ਕੁੰਟ ਜਿਤ ਜਾਈਐ ਨਸਿ॥ ਚਉਦਾ ਤਬਕ[7] ਕਾਲ ਕੈ ਬਸਿ॥**
**ਕਾਲੁ ਕੇ ਬਾਧੇ ਰਾਮੁ ਰਸੂਲੁ॥ ਨਾਨਕ ਬਰੁ ਸਰੁ[8] ਕਾਲੁ ਕਬੂਲੁ॥**
**ਆਪੇ ਆਵੈ ਆਪੇ ਜਾਇ॥ ਆਵੈ ਕਾਲੁ ਕੈਸੇ ਲੈ ਜਾਇ॥**
**ਸੋਧਿ ਸਾਧ ਜਬੁ ਦੇਖਿਆ ਮੜਾ[9]॥ ਜਿਤ ਦੇਖਉ ਤਿਤੁ ਨਾਨਕੁ ਖੜਾ॥ ੧੦॥**

ਤਬੁ ਕਾਲੁ ਨਮਸਕਾਰੁ ਕਰ ਚਲਦਾ ਰਹਿਆ। ਤਾਂ ਸ੍ਰੀ ਬਾਬੈ ਜੀ ਕਹਿਆ, 'ਮਰਦਾਨਿਆ! ਚਲ ਅਸੀ ਭੀ ਸਮੁੰਦ੍ਰ ਪਰੁ ਚਲੈ।' ਸ੍ਰੀ ਬਾਬਾ ਜੀ ਭੀ ਸਮੁੰਦ੍ਰ ਪਰੁ ਆਇ ਸਿਧਾ ਕਉ ਆਦੇਸੁ ਆਦੇਸੁ ਕੀਤਾ।

ਤਾ ਸਿਧਾ ਕਹਿਆ, 'ਆਦ ਪੁਰਖੁ ਕਉ ਆਦੇਸੁ।'

ਤਾ ਸਿਧਿ ਬੋਲੇ :

**ਗਿਆਨੁ ਏਕੁ ਨਗਰ ਤਿਸੁ ਦੀਆਰਾ॥ ਕਹੁ ਸਤਿਗੁਰੁ ਸਤਿ ਸਤਿ ਬੀਚਾਰਾ॥**
**ਗਿਆਨ ਭੀ ਕਰੈ, ਹੜ ਹੜ ਭੀ ਹਸੈ॥ ਪੀਛੈ ਉਜੜ ਆਗੈ ਭੀ ਬਸੈ॥ ੧॥**

ਸ੍ਰੀ ਬਾਬਾ ਜੀ ਬੋਲਿਆ :

**ਏਕੁ ਨਗਰੁ ਤਿਸੁ ਦਸੁ ਦੁਆਰੁ[10]॥ ਕਹੁ ਸਤਿਗੁਰ ਸਤਿ ਸਤਿ ਬੀਚਾਰੁ॥**
**ਗਿਆਨ ਭੀ ਕਰੈ ਹੜ ਹੜ ਭੀ ਹਸੈ॥ ਆਗੈ ਊਜੜ ਪੀਛੈ ਬਸੈ॥ ੨॥**

---

1. ਉੱਚਾ।
2. ਜਮ ਕਾਲ, ਧਰਮ ਰਾਜ।
3. ਜਿਸਮ, ਸਰੀਰ।
4. ਖ਼ਤਮ ਹੋਇਆ, ਅਰਥਾਤ—ਮਰਿਆ।
5. ਭੌਂਦਾ।
6. ਆਯੂ, ਉਮਰ।
7. ਚੌਦਾਂ ਲੋਕ—ਸੱਤ ਆਕਾਸ਼ ਤੇ ਸੱਤ ਪਾਤਾਲ।
8. ਸਿਰ ਦੇ ਉੱਤੇ
9. ਸਰੀਰ।
10. ਸਰੀਰ ਦੇ ਦਸ ਦੁਆਰੇ : ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਮੁਖ, ਗੁਦਾ, ਲਿੰਗ ਤੇ ਤਾਲੂਆ।

ਤਾ ਸਿਧਿ ਬੋਲੇ, 'ਬਾਲਿਆ! ਕੋਈ ਤੂ ਗੁਰੂ ਕਰੁ।'

ਸ੍ਰੀ ਬਾਬਾ ਜੀ ਬੋਲਿਆ, 'ਜਿਸ ਕੇ ਸਬਦੁ ਕੀ ਪਰਤੀਤੁ ਆਵੈਗੀ ਤਿਸੁ ਨੋ ਹਉ ਗੁਰੂ ਕਰੋਗਾ।'

ਤਾ ਸਿਧਿ ਬੋਲੇ, 'ਅਸੀ ਸਬਦ ਕਹਦੇ ਹੈ ਤੂ ਸੁਣੁ। ਜਿਸ ਕੇ ਸਬਦੁ ਕੀ ਪ੍ਰਤੀਤੁ ਆਵੈਗੀ ਤਿਸ ਨੂ ਗੁਰੂ ਕਰੀ।'

ਸ੍ਰੀ ਬਾਬੈ ਜੀ ਕਹਿਆ :

*ਸੋ ਗਿਰਹੀ ਜੋ ਨਿਗ੍ਰਹੁ[1] ਕਰੈ॥ ਜਪੁ ਤਪੁ ਸੰਜਮੁ ਭੀਖਿਆ ਕਰੈ॥
ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ[2]॥
ਬੋਲੈ ਈਸਰੁ ਸਤਿ ਸਰੂਪੁ॥ ਪਰਮ ਤੰਤ[3] ਮਹਿ ਰੇਖ ਨ ਰੂਪੁ॥ ੧ ॥
ਸੋ ਅਉਧੂਤੀ[4] ਜੋ ਧੂਪੈ ਆਪੁ॥ ਭਿਖਿਆ ਭੋਜਨੁ ਕਰੇ ਸੰਤਾਪੁ॥
ਅਉਹਠ ਪਟਣ[5] ਮਹਿ ਭੀਖਿਆ ਕਰੈ॥ ਸੋ ਅਉਧੂਤੀ ਸਿਵ ਪੁਰਿ ਚੜੈ[6]॥
ਬੋਲੈ ਗੋਰਖੁ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥ ੨ ॥
ਸੋ ਉਦਾਸੀ ਜਿ ਪਾਲੇ ਉਦਾਸੁ॥ ਅਰਧ ਉਰਧ[7] ਕਰੇ ਨਿਰੰਜਨ ਵਾਸੁ॥
ਚੰਦ ਸੂਰਜ ਕੀ[8] ਪਾਏ ਗੰਢਿ॥ ਤਿਸੁ ਉਦਾਸੀ ਕਾ ਪੜੈ ਨ ਕੰਧੁ[9]॥
ਬੋਲੈ ਗੋਪੀ ਚੰਦੁ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥ ੩ ॥
ਸੋ ਪਾਖੰਡੀ ਜਿ ਕਾਇਆ ਪਖਾਲੇ[10]॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ॥
ਸੁਪਨੈ ਬਿੰਦੁ[11] ਨ ਦੇਈ ਝਰਣਾ॥ ਤਿਸੁ ਪਾਖੰਡੀ ਜਰਾ ਨ ਮਰਣਾ॥
ਬੋਲੈ ਚਰਪਟੁ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥ ੪॥
ਸੋ ਬੈਰਾਗੀ ਜਿ ਉਲਟੇ ਬ੍ਰਹਮੁ॥ ਗਗਨ ਮੰਡਲ[12] ਮਹਿ ਰੋਪੈ ਥੰਮੁ[13]॥
ਅਹਿਨਿਸਿ[14] ਅੰਤਰਿ ਰਹੈ ਧਿਆਨਿ॥ ਤੇ ਬੈਰਾਗੀ ਸਤ ਸਮਾਨਿ॥
ਬੋਲੈ ਭਰਥਰਿ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥ ੫॥

ਤਾ ਸਿਧਿ ਬੋਲੇ, 'ਬਾਲਿਆ ਕੋਈ ਗੁਰੂ ਸਬਦੁ ਥਾਪਿਆ?'

ਤਾ ਸ੍ਰੀ ਬਾਬਾ ਜੀ ਬੋਲਿਆ, 'ਜੇ ਆਗਿਆ ਕਰੋ ਤਾ ਅਸੀ ਭੀ ਕੋਈ ਬੋਲੈ ਸਬਦੁ।'

ਤਾ ਸਿਧਾ ਕਹਿਆ, 'ਕੋਈ ਤੂ ਭੀ ਬੋਲੋ ਜੀ ਸਬਦੁ।'

---

1. ਇੰਦ੍ਰੀਆਂ ਦਾ ਨਿਰੋਧ।
2. ਉਹ ਗ੍ਰਿਹਸਥੀ ਗੰਗਾ ਦੇ ਜਲ ਵਾਂਗੂ ਨਿਰਮਲ ਹੈ।
3. ਪਰਮ ਤਤ੍ਵ, ਪਰਮਾਤਮਾ।
4. ਅਵਧੂਤ (ਸਾਧੂ)।
5. ਵਿਕਾਰਾਂ ਨੂੰ ਅਵਹਠਿ, ਅਪਹਤ, ਰੱਦ ਕਰਨ ਦੀ ਸ਼ਕਤੀ ਰੱਖਦਾ ਹੋਇਆ ਪਰਮਾਤਮਾ ਰੂਪ ਪਟਣ (ਨਗਰੀ) ਵਿਚ।
6. ਕਲਿਆਣ ਰੂਪ ਨਗਰੀ (ਬੈਕੁੰਠ) ਨੂੰ ਪ੍ਰਾਪਤ ਹੋਵੇ।
7. ਹੇਠਾਂ ਤੇ ਉੱਪਰ ਨੂੰ ਸੁਆਸਾਂ ਦਾ ਵੇਗ ਕਰ ਕੇ।
8. ਖੱਬੇ ਸੁਰ ਤੇ ਸੱਜੇ ਸੁਰ ਦੀ।
9. ਜਿਸਮ, ਸਰੀਰ।
10. ਜੋਗ—ਅਭਿਆਸ ਕਰ ਕੇ ਸਰੀਰ ਨੂੰ ਧੋਵੇ।
11. ਬੀਰਜ।
12. ਦਸਮ ਦੁਆਰ।
13. ਚਿੱਤ ਨੂੰ ਇਸਥਿਤ ਕਰੇ ਸਮਾਧੀ ਲਾਵੇ।
14. ਦਿਨ ਰਾਤ, ਚੱਤੇ ਪਹਿਰ।

* ਗੁਰੂ ਨਾਨਕ ਦੇਵ ਜੀ ਦੇ ਏਹ ਸਲੋਕ, ਰਾਮਕਲੀ ਕੀ ਵਾਰ ਮਹਲਾ ੩ ਵਿਚੋਂ ਹਨ।

ਤਾ ਸ੍ਰੀ ਬਾਬੈ ਜੀ ਭੀ ਕਹਿਆ ਸਬਦੁ :

***ਕਿਉ ਮਰੈ ਮੰਦਾ[1] ਕਿਉ ਜੀਵੈ ਜੁਗਤਿ[2] ॥ ਕੰਨ ਪੜਾਇ ਕਿਆ ਖਾਜੈ ਭੁਗਤਿ[3] ॥**
**ਆਸਤਿ[4] ਨਾਸਤਿ[5] ਏਕੋ ਨਾਉ ॥ ਕਉਣੁ ਸੁ ਅਖਰੁ ਜਿਤੁ ਰਹੈ ਹਿਆਉ[6] ॥**
**ਧੂਪ ਛਾਵ ਜੇ ਸਮ[7] ਕਰਿ ਸਹੈ ॥ ਤਾ ਨਾਨਕੁ ਆਖੈ ਗੁਰੁ ਕੋ ਕਹੈ ॥**
**ਛਿਅ ਵਰਤਾਰੇ[8] ਵਰਤਹਿ ਪੂਤ[9] ॥ ਨਾ ਸੰਸਾਰੀ ਨਾ ਅਉਧੂਤ ॥**
**ਨਿਰੰਕਾਰਿ ਜੋ ਰਹੈ ਸਮਾਇ ॥ ਕਾਹੇ ਭੀਖਿਆ ਮੰਗਣਿ ਜਾਇ ॥**
****ਨਾਨਕ ਬੋਲੈ ਸਤ ਸਰੂਪੁ ॥ ਪਰਮ ਤਤ ਮੈ ਰੇਖ ਨ ਰੂਪੁ ॥ ੬ ॥**

ਤਾਂ ਸਿਧਿ ਬੋਲੇ, 'ਬਾਲਿਆ! ਅਸਾਡਾ ਕਹਿਆ ਤੇ ਸਮਝਿਆ। ਅਰੁ ਤੇਰਾ ਬੋਲਿਆ ਅਸਾ ਨਾਹੀ ਸਮਝਿਆ।'

ਤਾਂ ਸ੍ਰੀ ਬਾਬੈ ਜੀ ਕਹਿਆ, 'ਸਿਧੋ! ਤੁਸਾ ਇਕੁ ਇਕੁ ਸਿਧ ਨੌ ਛਿਅ ਛਿਅ ਗ੍ਰਿਹਿ[10] ਲਾਗੇ ਹੈ ਅਤੇ ਭਰਥਰੀ ਨੂੰ ਨਉ ਗ੍ਰਿਹ[11] ਲਗੇ ਹੈ।' ਤਾਂ ਭਰਥਰੀ ਕੀ ਜੋਗੁ ਬਿੰਦੁ[12] ਗਿਰ ਪੜੀ, ਰੋਵਣ ਲਗਾ। ਤਾਂ ਮਛਿੰਦ੍ਰ ਨਾਥ ਨੇ ਭਰਥਰੀ ਕੇ ਸਿਰਿ ਪਰੁ ਮਿਰਗਾਨੀ ਕੀ ਮਾਰੀ। ਕਹੈ, 'ਰੇ ਭਰਥਰੀ! ਤੂ ਕਿਉ ਰੋਦਾ ਹੈ? ਛਿਅ ਛਿਅ ਗ੍ਰਿਹ ਅਸਾ ਨੂ ਲਗੇ ਦਸਦਾ ਹੈ। ਅਸਾਨੂ ਤਾ ਉਸਨੂ ਪੁਛ ਲੈਣ ਦੇਹ।'

ਤਾ ਸਿਧਿ ਬੋਲੇ, 'ਬਾਲਿਆ[13] ਛਿਅ ਛਿਅ ਗ੍ਰਿਹਿ ਅਸਾਨੂ ਕਉਣੁ ਲਗੇ ਹੈ? ਸੋ ਬੋਲੀਐ ਜੀ।' ਤਾ ਸ੍ਰੀ ਬਾਬਾ ਜੀ ਬੋਲੇ :

**ਬਿਖਿਆ ਅੰਮ੍ਰਿਤੁ ਸਮ ਕਰ ਜਾਣੁ ॥ ਤਾ ਕਾ ਬੋਲਿਆ ਦਰ ਪਰਵਾਣੁ ॥**

ਕਹੈ, 'ਸਿਧੋ ਜੀ! ਤੁਸੀ ਸੁਆਦੀ ਹੋ ਸੁਕਿਰਤੀ[14] ਨਾਹੀ।

ਪ੍ਰਿਥਮੇ : ਅਹਾਰੁ ਕਉ ਧਾਵਤੇ[15] ਹਉ। ਅਹਾਰੁ ਪਾਉਦੇ ਹੋ ਤਾਂ ਸੁਕਰ ਕਰ ਮੰਨਦੇ ਹੋ।

ਦੁਤੀਏ : ਤ੍ਰਿਖਾ[16] ਸੰਤਾਵਤੀ ਹੈ, ਤਾਂ ਪਾਣੀ ਨੂ ਧਾਵਤੇ ਹਉ।

ਤ੍ਰਿਤੀਏ : ਜਾਂ ਸੀਤੁ ਬਿਆਪਤਾ ਹੈ, ਤਾਂ ਧੁਪ ਕਉ ਧਾਵਤੇ ਹੋ।

---

1. ਮੰਦਾਪਨ, ਬੁਰਾਈ।
2. ਜੀਵਨ ਦੀ ਜੁਗਤਿ ਕਿਵੇਂ ਪ੍ਰਾਪਤ ਹੋਵੇ।
3. ਕੰਨ ਪੜਵਾ ਕੇ ਭੋਜਨ ਖਾਣ ਦਾ ਕੀ ਲਾਭ?
4. ਆਸਤਿਕ।
5. ਨਾਸਤਿਕ।
6. ਸ਼ਰਮ।
7. ਇਕ ਸਮਾਨ, ਇਕੋ ਜਿਹੇ।
8. ਖਟ ਦਰਸ਼ਨ : ਜੋਗੀ, ਜੰਗਮ, ਸੰਨਿਆਸੀ ਆਦਿ।
9. ਪੁਤ੍ਰ, ਭਾਵ—ਚੇਲੇ।
10. ਗ੍ਰਹਿ, ਗ੍ਰਸਣ (ਪਕੜਨ) ਦੀ ਸ਼ਕਤੀ ਰੱਖਣ ਵਾਲੇ ਸੂਰਜ, ਚੰਦ ਆਦਿ ਗ੍ਰਹਿ।
11. ਨੌਂ ਗ੍ਰਹਿ ਇਹ ਹਨ : (੧) ਸੂਰਜ, (੨) ਚੰਦ੍ਰ, (੩) ਮੰਗਲ, (੪) ਬੁੱਧ, (੫) ਵ੍ਰਿਹਸਪਤਿ (ਵੀਰਵਾਰ) (੬) ਸ਼ੁਕ੍ਰ, (੭) ਸਨੀਚਰ (੮) ਰਾਹੂ ਅਤੇ (੯) ਕੇਤੂ।
12. ਜੋਗ ਦੀ ਸ਼ਕਤੀ, ਯੋਗ—ਬਲ।
13. ਬਚਾ, ਬਾਲਕਾ। ਸਿੱਖਾ। ਚੇਲਿਆ।
14. ਅੱਛੀ ਕ੍ਰਿਤ ਅਥਵਾ ਪੁੰਨ-ਫਲ ਵਾਲੇ।
15. ਦੌੜਦੇ।
16. ਤੇਹ, ਪਿਆਸ।

* ਗੁਰੂ ਨਾਨਕ ਦੇਵ ਜੀ ਦਾ ਇਹ ਸਲੋਕ ਰਾਮਕਲੀ ਦੀ ਵਾਰ ਵਿਚੋਂ ਹੈ।

** ਇਹ ਦੋਵੇਂ ਤੁਕਾਂ ਉਸ ਸ਼ਬਦ ਦੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ।

ਚਉਥੇ : ਜਾਂ ਧੁਪੁ ਲਗਦੀ ਹੈ, ਤਾਂ ਛਾਇਆ ਕਉ ਧਾਵਤੇ ਹੋ।

ਪੰਜਮੇ : ਜਾ ਨੀਦ ਬਿਆਪੁਦੀ ਹੈ ਤਾਂ ਸਉਣੇ ਕਉ ਧਾਵਤੇ ਹੋ।

ਛਿਮੀ : ਚਿਤਵਨੀ ਤੁਮ ਕਉ ਬਹੁਤੁ ਹੈ। ਸੁਆਦੀ ਤੁਸੀ, ਸੁਕ੍ਰਿਤੀ ਨਾਹੀ।'

ਤਾਂ ਸਿਧਿ ਬੋਲੇ, 'ਨਾਨਕ ਜੀ! ਭਰਥਰੀ ਨੌ ਨਉ ਗ੍ਰਿਹਿ ਕਉਣੁ ਹੈ? ਕਹੀਐ ਜੀ।'

ਤਾਂ ਸ੍ਰੀ ਬਾਬੈ ਜੀ ਕਹਿਆ, 'ਛਿਅ ਗ੍ਰਿਹਿ ਏਈ ਹੈ ਜੋ ਤੁਮ ਕਉ ਲਗੇ ਹੈ ਅਰੁ ਤਿੰਨ ਏ ਹੈ :

ਰਾਤਿ ਕੰਉ ਕਿੰਗੁਰੀ[1] ਬਜਾਉਦਾ ਹੈ।

ਦਿਨ ਕਉ ਚਉਪੜੁ ਖੇਲਦਾ ਹੈ, ਚਿਤਵਨੀ ਬਿਰਥੀ ਧਾਉਦੀ ਹੈ।

ਤ੍ਰਿਤੀਏ ਮਦੁ[2] ਪੀਦਾ ਹੈ, ਕਬਾਬੁ[3] ਖਾਦਾ ਹੈ।

ਜੋਗੁ ਨਾਲਿ ਇਨੀ ਬਾਤੀ ਧਿਆਨੁ ਲਗਦਾ ਨਾਹੀ।

ਨਾਥੁ ਨਿਰੰਜਨੁ[4] ਇਨਾ ਬਾਤਾ ਤੇ ਨਿਆਰਾ ਰਹਿਦਾਂ ਹੈ।'

ਤਾਂ ਸਿਧਿ ਮ੍ਰਿਗਾਨੀਆ[5] ਕੇ ਰਥੁ ਪਰ ਬੈਠਿ ਕਰ ਸਮੁੰਦ੍ਰ ਕੈ ਪਾਰ ਉਤਰੇ। ਸ੍ਰੀ ਬਾਬਾ ਜੀ ਅਤੇ ਮਰਦਾਨਾ ਸਮੁੰਦ੍ਰ ਕੈ ਕਿਨਾਰੈ ਬੈਠੇ ਰਹੇ। ਤਾਂ ਸਿਧੀ ਕਹਿਆ, 'ਨਾਨਕ ਬਾਲਾ ਪਾਰ ਰਹਿਆ।' ਤਾਂ ਇਕ ਸਿਧਿ ਨੇ ਮ੍ਰਿਗਾਨੀ ਕਾ ਰਥੁ ਦੇ ਭੇਜਿਆ, ਉਸ ਕੰਉ ਭੀ ਲੇ ਆਵੋ।'

ਸ੍ਰੀ ਬਾਬੈ ਜੀ ਕਹਿਆ, 'ਮਰਦਾਨਿਆ! ਚਲੁ ਅਸੀ ਭੀ ਪਾਰੁ ਜਾਹਿ।' ਤਾ ਮਰਦਾਨਾ ਬੋਲਿਆ, 'ਜੀ ਮਿਹਰਵਾਨੁ! ਸਮੁੰਦ੍ਰ ਸਾਗਰੁ ਬਹੁਤੁ ਖਾਰਾ ਹੈ ਜੀ। ਅਰੁ ਜੀ ਲੋਕ ਕਹਦੇ ਹੈ ਜੋ ਇਸ ਮੈ ਪਉਦਾ ਹੈ ਸੋ ਗਲਿ ਜਾਦਾ ਹੈ ਜੀ। ਮਤੁ ਅਸੀ ਭੀ ਗਲਿ ਜਾਂਦੇ ਹੋਵੈ ਜੀ।'

ਸ੍ਰੀ ਬਾਬਾ ਜੀ ਸਮੁੰਦ੍ਰ ਕੈ ਵਿਚਿ ਜਾਇ ਬੜਿਆ,ਚੜੀ ਖੜਾਵੀ। ਬਾਬੈ ਜੀ ਕਹਿਆ, 'ਮਰਦਾਨਿਆ! ਤੂ ਭੀ ਆਉ।' ਸ੍ਰੀ ਬਾਬਾ ਜੀ ਅਤੇ ਮਰਦਾਨਾ ਪਾਰ ਉਤਰੇ, ਸਿਧਾ ਪਾਸੁ ਗਏ। ਸ੍ਰੀ ਬਾਬੈ ਜੀ ਕਉ ਦੇਖ ਕਰ ਸਿਧਿ ਹੈਰਾਨੁ ਹੋਏ। ਸਭਨੀ ਸਿਧੀ ਆਗੈ ਤੇ ਆਦੇਸੁ ਕੀਤਾ। ਫਿਰ ਅਹਾਰੁ ਕਰਨੇ ਲਗੇ। ਭਰਥਰੀ ਕੰਉ ਆਗਿਆ ਕਰੀ, 'ਰੇ ਬਾਲਿਆ! ਤੂ ਪਾਨੀ ਲੇ ਆਉ।' ਭਰਥਰੀ ਬੰਕੁ[6] ਡੋਲੁ ਲੇ ਕਰ ਚਲਿਆ ਚਉਹਟ ਮਣਾ ਕਾ ਥਾ। ਚਉਹਟ ਹੀ ਡੋਲ ਪਉਦੇ ਥੇ ਬੰਕੁ ਬੀਚਿ।

ਤਾਂ ਭਰਥਰੀ ਸਿਰ ਪਰੁ ਧਰ ਲੇ ਚਲਿਆ। ਸ੍ਰੀ ਬਾਬੈ ਜੀ ਕਹਿਆ, 'ਭਰਥਰੀ! ਮੈ ਭੀ ਤੇਰੈ ਨਾਲਿ ਚਲਦਾ ਹਾਂ।' ਸ੍ਰੀ ਬਾਬਾ ਜੀ ਅਤੇ ਭਰਥਰੀ ਪਾਨੀ ਕੰਉ ਸਿਧਾਰੇ। ਭਰਥਰੀ ਡੋਲ ਕਢਦਾ ਜਾਇ ਸ੍ਰੀ ਬਾਬਾ ਜੀ ਬੰਕੁ ਵਿਚਿ ਪਾਉਦਾ ਜਾਇ। ਬੰਕੁ ਜਬ ਭਰੀ ਤਬ ਸ੍ਰੀ ਬਾਬਾ ਜੀ ਉਪਰੋ ਉਪਰੀ ਹੋਰੁ ਪਾਉਦੇ ਜਾਹਿ। ਤਾਂ ਭਰਥਰੀ ਬੋਲਿਆ, 'ਨਾਨਕ ਜੀ! ਭਰੇ ਪਰੁ ਕਿਉ ਪਾਉਦੇ ਹੋ ਜੀ। ਅਜਾਈ ਜਾਦਾ ਹੈ ਜੀ।' ਸ੍ਰੀ ਬਾਬਾ ਜੀ ਬੋਲਿਆ, 'ਭਰਥਰੀ! ਤੂੰ ਕਾਹੇ ਕਉ ਦਲਗੀਰੁ ਹੋਦਾ ਹੈ? ਤੇਰਾ ਤਾ ਜੋਗੁ ਨਾਹੀ ਗਇਆ। ਭਰੇ ਕੈ ਉਪਰੁ ਗਿਰਿਆ ਹੈ।'

ਸ੍ਰੀ ਬਾਬੈ ਜੀ ਪੰਜਾ ਉਗਲੀਆ ਪਰੁ ਬੰਕੁ ਰਖ ਕਰ ਸਿਧਾਂ ਪਾਸੁ ਕੰਉ ਲਗੇ ਆਉਣੁ। ਆਉਦੇ ਆਉਦੇ ਕਿਆ

---

1. ਵੀਣਾ, ਦੋ ਤੂੰਬਿਆਂ ਵਾਲਾ ਤੰਤੀ ਸਾਜ਼। ਰਿਖੀ ਨਾਰਦ ਦੀ ਵੀਣਾ ਪ੍ਰਸਿੱਧ ਹੈ।
2. ਸ਼ਰਾਬ। ਸਿੱਧ ਸ਼ਰਾਬ ਨੂੰ ਅੰਮ੍ਰਿਤ ਕਹਿੰਦੇ ਹਨ। ਜੋਗੀ ਭਰਥਰੀ ਨਾਥ ਨੇ ਗੁਰੂ ਨਾਨਕ ਨੂੰ ਸ਼ਰਾਬ ਦਾ ਪਿਆਲਾ ਪੇਸ਼ ਕੀਤਾ ਸੀ, ਪਰ ਅੱਗੋਂ ਜਗਤ ਸੁਧਾਰਕ ਗੁਰੂ ਨੇ ਛੂ ਛਾ (ਤੁੱਛ) ਮਦ ਕਹਿ ਕੇ ਉਹ ਪਿਆਲਾ ਸ੍ਵੀਕਾਰ ਨਾ ਕੀਤਾ ਤੇ ਸ਼ਰਾਬ ਦੇ ਖੰਡਨ ਵਿਚ ਇਹ ਸ਼ਬਦ ਉਚਾਰਿਆ : "ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ, ਕਰਿ ਕਰਣੀ ਕਸੁ ਪਾਈਐ॥ ਭਾਠੀ ਭਵਨੁ ਪ੍ਰੇਮ ਕਾ ਪੋਚਾ, ਇਤੁ ਰਸਿ ਅਮਿਉ ਚੁਆਈਐ॥" (ਆਸਾ ਮਹਲਾ ੧)
3. ਭੁੰਨਿਆ ਹੋਇਆ ਮਾਸ।
4. ਸਰਬ ਸ਼ਕਤੀਵਾਨ ਅਕਾਲ ਪੁਰਖ।
5. ਮ੍ਰਿਗ ਛਾਲਾ।
6. ਬਾਂਕਾ।

ਦੇਖੈ ਤਾ ਕੁਰੰਕਉ ਕੀ ਡਾਰ[1] ਆਇ ਨਿਕਲੀ। ਦੇਖੈ ਤਾ ਕੁਰੰਕ ਕਾ ਮੁਹਡਾ ਕੁਰੰਕਨੀ[2] ਕੀ ਪੀਠ ਉਪਰ ਹੈ ਅਰੁ ਕਲੋਲ ਕਰਦਾ ਖੇਲਦਾ ਜਾਦਾ ਹੈ। ਤਾ ਭਰਥਰੀ ਬੋਲਿਆ, 'ਰੇ ਪਾਪੀ! ਕਿਆ ਕਾਮੁ ਕੀ ਤੂੰ ਪ੍ਰੀਤੁ ਕਰਦਾ ਹੈ ਨਰਕੁ ਵਾਸੀ ਹੋਹਿਗਾ।' ਆਗੇ ਤੇ ਕੁਰੰਕ ਬੋਲਿਆ, 'ਰੇ ਭਰਥਰੀ! ਮੈ ਪਾਪੀ ਨਾਹੀ, ਪਾਪੀ ਤੂੰ ਹੈ। ਕਉਲਾਪਤਿ ਜੂਨਾ ਰਾਜੇ ਕੀ ਬੇਟੀ ਹੈ। ਦੋਇ ਬਾਰੁ ਅਗੈ ਤੇਰੈ ਨਾਲਿ ਬਿਆਹੀ ਹੈ। ਅਜੁ ਤੇ ਤੂੰ ਚਹੁ ਪਹਿਰਾ ਵਿਚਿ ਜਾਇ ਪਹੂਚੈ ਤਾ ਨਰਕ ਤੇ ਤੂ ਬਚੈਗਾ। ਨਾਹੀ ਤਾ ਨਰਕ ਕਉ ਸਿਧਾਰੈਗਾ।'

ਭਰਥਰੀ ਕਹਿਆ, 'ਐਥੈ ਤੇ ਪੈਡਾ ਕਿਤਨਾ ਕੁ ਹੈ?'

ਕੁਰੰਕ ਨੇ ਕਹਿਆ, 'ਐਥੈ ਤੇ ਪੈਡਾ ਛਿਨਮੈ ਕਰੋੜ ਕੋਹਾ ਹੈ।'

ਤਾਂ ਭਰਥਰੀ ਦਲਗੀਰੁ ਹੋਇ ਕੈ ਸਿਧਾਂ ਪਾਸੁ ਆਇਆ। ਆਇ ਅਰਦਾਸੁ ਕੀਤੀ, 'ਏ ਸਿਧੋ ਮਹਾ ਪੁਰਖਉ! ਮੈਨੋ ਇਕੁ ਬਡਾ ਭਾਰੀ ਕੰਮੁ ਆਨਿ ਪਇਆ ਹੈ। ਜੇ ਮੇਰੈ ਨਾਲਿ ਤੁਸੀ ਚਲੋ ਤਾਂ ਮੈ ਨਰਕੁ ਤੇ ਬਚਦਾ ਹਾਂ। ਜੇ ਅਜੁ ਤੁਸੀ ਨਾ ਪਹੁਚੁ ਸਕੋ ਤਾ ਮੈਨਉ ਨਰਕੁ ਪ੍ਰਾਪਤੁ ਹੋਦਾ ਹੈ।' ਤਾਂ ਸਿਧਿ ਬੋਲੇ, 'ਭਰਥਰੀ! ਐਥੈ ਤੇ ਕਿਤਨਾ ਕੁ ਪੈਡਾ ਹੈ?' ਤਾਂ ਭਰਥਰੀ ਬੋਲਿਆ, 'ਐਥੈ ਤੇ ਛਿਨਮੈ ਕਰੋੜੁ ਕੋਹਾ ਮਾਰਗੁ[3] ਹੈ।' ਤਾਂ ਸਿਧਿ ਬੋਲੇ, 'ਭਰਥਰੀ ਅਜੁ ਪਹੁਚਣੇ ਕਾ ਕੰਮੁ ਨਾਹੀ।' ਤਾਂ ਭਰਥਰੀ ਦਲਗੀਰੁ ਹੋਇਆ।

ਸ੍ਰੀ ਬਾਬਾ ਜੀ ਬੋਲੇ, 'ਭਰਥਰੀ! ਤੂ ਦਲਗੀਰ ਕਾਹੇ ਕਉ ਹੁੰਦਾ ਹੈ? ਤੇਰੈ ਸਾਥਿ ਮੈ ਚਲਦਾ ਹੈ।' ਸ੍ਰੀ ਬਾਬੈ ਜੀ ਰਥੁ ਕੀਆ ਕਲੰਦਰੀ[4] ਕਾ। ਭਰਥਰੀ ਨੈ ਕੀਆ ਡੰਡੇ ਕਾ। ਮਰਦਾਨੈ ਕੀਆ ਰਬਾਬੁ ਕਾ ਸਿਧਾਂ ਕਉ ਆਦੇਸੁ ਕਰਕੈ ਰਥੁ ਪਰੁ ਬੈਠ ਕਰ ਉਡੇ। ਇਕ ਜੋਜਨ[5] ਸੂਰਜ ਤੈ ਉਰੈ ਗਏ। ਊਹਾ ਸੁਖਾਚੰਪਿ ਜੂਨਾ ਰਾਜੇ ਕੈ ਨਗਰ ਜਾਇ ਨਿਕਲੇ।

ਬਾਬਾ ਅਤੇ ਮਰਦਾਨਾ ਇਸਨਾਨੁ ਕੰਉ ਸਿਧਾਰੇ। ਭਰਥਰੀ ਕੰਉ ਆਗਿਆ ਕਰੀ, 'ਤੂੰ ਬਾਗੁ ਮੈ ਜਾਹਿ। ਬਾਗ ਵਿਚਿ ਕੂਆ ਹੈ ਉਥੈ ਕਉਲਾਪਤੁ[6] ਇਸਨਾਨੁ ਕਉ ਆਉਦੀ ਹੈ।' ਤਾਂ ਭਰਥਰੀ ਗਇਆ। ਭਰਥਰੀ ਕੈ ਪੈਰੁ ਮੈ ਪਦਮੁ ਥਾ। ਪਦਮੁ ਕਉ ਦੇਖੁ ਕਰ ਕਉਲਾਪਤੁ ਭਰਥਰੀ ਕਾ ਅਚੁਲਾ[7] ਪਕੜ ਖੜੀ ਹੋਈ। ਕਹੈ, 'ਏ ਭਰਥਰੀ! ਤੂ ਮੇਰਾ ਭਰਤਾ[8] ਹੈ, ਕਿਥੈ ਜਾਦਾ ਹੈ? ਅਜੁ ਕੀ ਰੈਨ ਮੇਰਾ ਅਰੁ ਤੇਰਾ ਸੰਜੋਗੁ ਇਕਠਾ ਹੋਣਾ ਹੈ।' ਕਉਲਾਪਤੁ ਕੀ ਚੇਰੀ[9] ਨੇ ਏਹੁ ਬਾਤ ਸੁਣੀ। ਸੁਣ ਕਰ ਕਉਲਾਪਤੁ ਕੀ ਮਾਤਾ ਕਉ ਜਾਇ ਕਹਿਆ, ਖਬਰੁ ਕਰੀ, 'ਜੀ ਇਕੁ ਅਤੀਤ[10] ਆਇਆ ਹੈ ਉਸੁ ਨਾਲਿ ਤੇਰੀ ਬੇਟੀ ਜਾਦੀ ਹੈ।'

ਰੂਪਸੈਣ ਕਉਲਾਪਤੁ ਕਾ ਭਾਈ ਥਾ। ਮਨ ਮੈ ਉਸ ਨੈ ਕ੍ਰੋਧੁ ਕਰਕੈ ਖੰਡਾ ਲੇ ਕਰੁ ਭਰਥਰੀ ਨੋ ਮਾਰਣੇ ਆਇਆ। ਜਾਇ ਕਰ ਭਰਥਰੀ ਕਾ ਸਿਰੁ ਕਟਿ ਡਾਲਿਆ। ਫੇਰੁ ਸਿਰੁ ਆਇ ਲਗਾ। ਫੇਰ ਕਟਿਆ ਅਧਾ ਸਿਰ ਤਲੈ ਦੀਆ, ਅਧਾ ਉਪਰ ਦੀਆ। ਅਗ ਲਗਾਇ ਦਿਤੀ। ਭਰਥਰੀ ਉਡ ਕਰ ਕਉਲਾਪਤੁ ਕੇ ਧਉਲਰੁ ਪਰੁ ਜਾਇ ਬੈਠਾ।

ਇਕੁ ਦੂਤੀ ਨੇ ਕਹਿਆ, ਏਹੁ ਜੋਗੀ ਚੇਟਕੀ[11] ਹੈ। ਇਸ ਕਉ ਸੰਗਲ ਡਾਲ ਕੈ ਸੂਲੀ ਦੇਵੋ। ਸ੍ਰੀ ਬਾਬੈ ਜੀ ਮਰਦਾਨੈ ਕਉ ਕਹਿਆ, 'ਤੂੰ ਭਰਥਰੀ ਕੀ ਖਬਰੁ ਲੇ ਆਉ।' ਮਰਦਾਨੈ ਕਹਿਆ, 'ਜੀ ਅਬ ਭਰਥਰੀ ਮਰਦਾ ਹੈ।'

---

1. ਕੁਰੰਗਾਂ (ਮ੍ਰਿਗਾਂ) ਦੀ ਡਾਰ।
2. ਮ੍ਰਿਗਣੀ, ਹਰਨੀ।
3. ਰਸਤਾ।
4. ਫ਼ਕੀਰੀ।
5. ਇਕ ਜੋਜਨ ਚਾਰ ਕੋਹਾਂ ਦਾ ਹੁੰਦਾ ਹੈ।
6. ਇਕ ਰਾਜ ਕੁਮਾਰੀ ਦਾ ਨਾਮ।
7. ਲੜ, ਪੱਲਾ।
8. ਪਤੀ।
9. ਗੋਲੀ, ਲੌਂਡੀ।
10. ਫ਼ਕੀਰ।
11. ਜਾਦੂਗਰ।

ਸ੍ਰੀ ਬਾਬੈ ਜੀ ਕਹਿਆ, 'ਚਲ ਮਰਦਾਨਿਆ ਅਸੀ ਭੀ ਚਲੈ।' ਭਰਥਰੀ ਪਾਸੁ ਆਇ ਕਿਆ ਦੇਖੈ, ਭਰਥਰੀ ਕਉ ਸੂਲੀ ਦੇਈਦਾ ਹੈ। ਸ੍ਰੀ ਬਾਬੈ ਜੀ ਸੂਲੀ ਕੰਉ ਦ੍ਰਿਸਟਿ ਕਰੀ। ਸੂਲੀ ਹਰੀ ਹੋਇ ਗਈ।

ਤਾ ਰਾਜੇ ਜੂਨਾ ਪੁਛਿਆ ਮਰਦਾਨੇ ਕਉ, ਏਹੁ ਪੁਰਖ ਕਉਣੁ ਹੈ?' ਮਰਦਾਨੈ ਕਹਿਆ, 'ਜੀ ਕਲੰਦਰੀ[1] ਰੂਪੁ ਸ੍ਰੀ ਬਾਬਾ ਨਾਨਕ ਜੀ ਹੈ, ਏਹੁ ਭਰਥਰੀ ਹੈ।' ਤਾਂ ਰਾਜੈ ਕਹਿਆ, 'ਏ ਕਿਆ ਕਹਦੇ ਹੈ?' ਮਰਦਾਨਾ ਬੋਲਿਆ, ਤੇਰੀ ਬੇਟੀ ਦੋਇ ਬਾਰੁ ਅਗੈ ਭਰਥਰੀ ਨਾਲੁ ਬਿਆਹੁ ਹੋਆ। ਅਬ ਤੀਜੀ ਬਾਰ ਫੇਰੁ ਬਿਆਹੁਣੁ ਆਇਆ ਹੈ। ਤਾ ਰਾਜੇ ਚਰਨ ਬੰਦਨਾ[2] ਕਰੀ। ਕਹੈ, 'ਜੀ ਕਿਛੁ ਜੰਞ ਦਾ ਸਮਾਨੁ ਕਰੀਐ ਜੀ! ਹਮੇ ਰਾਜੇ ਹੈ।'

ਸ੍ਰੀ ਬਾਬੈ ਜੀ ਕਹਿਆ, 'ਭਲਾ ਰਾਜਾ।'

ਸ੍ਰੀ ਬਾਬੈ ਜੀ ਚਰਨ ਬੰਦਨਾ ਕਰੀ ਸ੍ਰੀ ਨਿਰੰਕਾਰੁ ਜੀ ਕੈ ਅਗੈ। ਕਹੈ, 'ਜੀ ਮਿਹਰਵਾਨੁ! ਏ ਜੋ ਛਿਨਵੈ ਕਰੋੜੀ ਮੇਘੁਮਾਲਾ[3] ਹੈ ਤੁਮਾਰੀ ਸੋ ਹਮਾਨੌ[4] ਚਾਹੀਦੀ ਹੈ ਜੀ। ਕਿਰਪਾ ਕਰਕੇ ਭੇਜੋ ਜੀ।' ਸ੍ਰੀ ਨਿਰੰਕਾਰੁ ਜੀ ਦੇ ਭੇਜੀਆਂ। ਸ੍ਰੀ ਬਾਬਾ ਜੀ ਬੋਲਿਆ, 'ਰਾਜਾ! ਅਬ ਤੂੰ ਇਨ ਕੇ ਅਹਾਰੁ ਕਾ ਆਹਰੁ ਕਿਛੁ ਕਰੀਐ।' ਤਾਂ ਰਾਜੇ ਸ੍ਰੀ ਬਾਬੈ ਜੀ ਕੰਉ ਚਰਨ ਬੰਦਨਾ ਕਰੀ। ਕਹੈ, 'ਜੀ ਮੈ ਤੇ ਬਡੀ ਚੂਕ ਹੋਈ ਜੀ, ਜੋ ਮੈ ਤੁਮ ਕਉ ਇਤਨਾ ਬਚਨੁ ਕਹਿਆ ਜੀ।'

ਤਾਂ ਸ੍ਰੀ ਬਾਬੈ ਜੀ ਭਰਥਰੀ ਕਉ ਕਹਿਆ, 'ਏਹੁ ਬਟੂਆ ਖੋਲੁ ਇਸੁ ਬਿਚਉ ਇਕ ਜਉ ਨਿਕਾਲੁ।' ਸ੍ਰੀ ਬਾਬੈ ਜੀ ਸ੍ਰੀ ਨਿਰੰਕਾਰੁ ਜੀ ਕਉ ਅਰਾਧੁ ਕਰ ਅਕਾਸ ਕਉ ਉਲਟਾਇਆ। ਕਈ ਹਜਾਰ ਮਣਾ ਧੁਜਾ ਹੋਇ ਆਏ। ਸਭਨਾ ਨੇ ਅਹਾਰੁ ਕੀਤਾ ਛਤੀ ਬਿਜਨੁ[5] । ਫੇਰ ਕਉਲਾਪਤੁ ਕਾ ਬਿਆਹੁ ਕੀਤਾ। ਮਰਦਾਨੈ ਕਹਿਆ ਕਉਲਾਪਤੁ ਕਉ, 'ਏ ਪੁਰਖੁ ਸਿਧਿ ਹੈ, ਏ ਹੁਣਿ ਰਮਦੇ ਹੈ। ਤੂ ਅਪਣਾ ਅੰਗੁ ਇਸ ਸਾਥਿ ਭੇਟਿ ਲੈ, ਫੇਰ ਪਛੋਤਾਵੈਗੀ।'

ਸ੍ਰੀ ਬਾਬਾ ਜੀ ਅਤੇ ਭਰਥਰੀ ਸਿਧਾਉਣ ਲਗੇ। ਤਬ ਕਉਲਾਪਤੁ ਰੋਵਣ ਲਗੀ। ਸ੍ਰੀ ਬਾਬੈ ਜੀ ਕੈ ਅਗੈ ਅਰਦਾਸੁ ਕਰੀ। ਕਹੈ, 'ਜੀ ਮਿਹਰਵਾਨੁ! ਮੇਰੈ ਵਿਚਿ ਕਉਣੁ ਐਸੀ ਅਵਗਿਆ ਪਈ ਹੈ ਜੀ? ਮੈਨੂ ਛੋਡ ਜਾਦੇ ਹੋ ਜੀ। ਮੈ ਭੀ ਤੁਮਾਰੇ ਚਰਣਾ ਨਾਲਿ ਚਲਦੀ ਹਾ ਜੀ।' ਸ੍ਰੀ ਬਾਬੈ ਜੀ ਕਹਿਆ, 'ਜਾ ਸੋਲਾ ਹਜਾਰੁ ਬਰਖੁ ਤਪਸਿਆ ਤੂ ਹੋਰੁ ਕਰੈਗੀ ਤਾ ਹਮਾਰੈ ਸੰਗੁ ਤੂੰ ਚਲਣੇ ਕੀ ਲਾਇਕੁ ਹੋਵੈਗੀ। ਤਾਂ ਸੰਗੁ ਸਮਾਵੈਗੀ। ਅਜਾ ਤੇਰਾ ਪਿੰਡ[6] ਕਚਾ ਹੈ।' ਤਾ ਕਉਲਾਪਤੁ ਨੇ ਨਮਸਕਾਰੁ ਕਰੀ। ਮਰਦਾਨੈ ਕਉ ਇਕੁ ਆਪਣਾ ਭੋਛਨੁ[7] ਦਿਤਾ। 'ਮੇਰੀ ਨਿਸਾਨੀ ਤੂ ਲੇ ਜਾਹ।'

ਤਾਂ ਮਰਦਾਨੈ ਕਾ ਰਥੁ ਚਲੈ ਨਾਹੀ। ਸ੍ਰੀ ਬਾਬੈ ਜੀ ਪੁਛਿਆ ਮਰਦਾਨੇ ਕਉ, 'ਤੈ ਕਿਛੁ ਲੀਤਾ ਤਾ ਨਾਹੀ ਸੰਸਾਰੀਆ ਕਾ?' ਤਾਂ ਮਰਦਾਨੈ ਕਹਿਆ, 'ਜੀ ਇਕੁ ਭੋਛਨੁ ਆਦਾ ਹੈ ਜੀ।'

ਸ੍ਰੀ ਬਾਬੈ ਜੀ ਕਹਿਆ, 'ਤੂ ਜਾਇ ਕੈ ਫੇਰਿ ਦੇ ਆਉ।'

ਤਾਂ ਮਰਦਾਨੈ ਕਹਿਆ, 'ਜੀ ਮੈ ਇਤੁ ਮੁਹਿ ਆਦਾ[8] ਹੈ ਜੀ। ਫੇਰੁ ਮੈ ਕਿਉ ਕਰੁ ਲੇ ਜਾਵਾ ਜੀ?'

ਸ੍ਰੀ ਬਾਬੈ ਜੀ ਨੇ ਮਰਦਾਨੇ ਕੈ ਮੁਹਿ ਪਰੁ ਹਥੁ ਫੇਰਿਆ। ਮਰਦਾਨੈ ਕੀ ਦਾੜੀ ਸੁਪੇਦੁ ਹੋਇ ਗਈ। ਮਰਦਾਨਾ ਫੇਰ ਦੇ ਆਇਆ। ਤਾਂ ਰਥੁ ਚਲਿਆ। ਸਿਧਾ ਪਾਸੁ ਜਾਇ ਪਹੁਚੇ।

ਸਿਧਾ ਆਦੇਸੁ ਆਦੇਸੁ ਕੀਤਾ।
ਸ੍ਰੀ ਬਾਬੈ ਜੀ ਉਪਦੇਸੁ ਕੀਤਾ।

ਸਾਖੀ ਪੂਰੀ ਹੋਈ।

---

1. ਫ਼ਕੀਰੀ।
2. ਚਰਣਾਂ ਉੱਤੇ ਨਮਸਕਾਰ।
3. ਬੱਦਲਾਂ ਦਾ ਸਮੂਹ।
4. ਸਾਨੂੰ।
5. ਭੋਜਨ।
6. ਜਿਸਮ।
7. ਤੌਲੀਆ, ਪਰਨਾ।
8. ਇਸ ਮੂੰਹ ਨਾਲ ਮਨਜ਼ੂਰ ਕਰ ਕੇ ਲਿਆਂਦਾ।

# ੬੦. ਹਰਣ, ਭੰਵਰ, ਮੱਛੀ, ਵਹਿਣ

## ਆਗੈ ਸਾਖੀ ਹੋਰੁ ਚਲੀ

ਇਕੁ ਦਿਨੁ ਸ੍ਰੀ ਬਾਬਾ ਨਾਨਕ ਜੀ ਲਹਉਰ[1] ਤੇ ਬਾਹਰੁ ਆਏ ਉਦਿਆਨੁ[2] ਕੈ ਬਿਖੈ ਜਾਂ ਦੇਖੈ ਤਾਂ ਹਰਣੁ ਹੈ, ਖੇੜ੍ਹੀ ਕੈ ਨਜੀਕੁ ਜਾਇ ਖੜਾ ਹੋਇਆ ਹੈ ਅਰੁ ਖੇਤੀ ਵਿਚਿ ਬਧਕ[3] ਫਾਹੀ ਅਡੀ ਹੈ। ਅਰੁ ਹਰਣੁ ਨਜੀਕੁ ਆਇ ਲਗਿਆ ਹੈ। ਹਰਣੁ ਕਹਦਾ ਹੈ ਜਿ ਹੁਣੁ ਬਡਾ ਵਡਾ ਬੇਲਾ ਹੈ, ਟਪ ਮਾਰ ਅੰਦਰਿ ਜਾਇ ਵੜਾ। ਵਿਚਿ ਵੜ ਕਰ ਖੇਤੁ ਖਾਇ ਕਰਿ ਫੇਰੁ ਨਿਕਲਿ ਜਾਈਗਾ। ਤਬ ਅਟਕਲ ਕਰੁ ਕਰੁ ਚਾਰੇ ਖੁਰੀਆ ਜੋੜਿ ਕਰ ਹਰਣੁ ਛਾਲ ਮਾਰੁ ਵਿਚਿ ਪਇਆ। ਜਿਉ ਪਇਆ ਤਿਉ ਚਾਰੇ ਟੰਗਾ ਵਿਚਿ ਫਾਹੀ ਪਈ। ਜਾਂ ਫਾਥਾ ਤਾ ਖੇਤ੍ਰ ਕੈ ਖਸਮੁ ਆਇ ਪਕੜਿਆ। ਪਕੜਿ ਕਰੁ ਵਸੁ ਕੀਤਾ। ਸ੍ਰੀ ਬਾਬਾ ਨਾਨਕ ਜੀ ਤਮਾਸਾ ਦੇਖ ਕਰ ਬਿਸਮਾਦੁ ਹੋਇ ਗਇਆ।

ਸ੍ਰੀ ਗੁਰੂ ਬਾਬਾ ਨਾਨਕ ਜੀ ਕਹੈ, 'ਹਾਇ! ਹਾਇ! ਏਹੁ ਹਰਣੁ ਤਾਂ ਫਾਥਾ, ਜਾ ਕੁਥਾਇ ਪੈਰੁ ਧਰਿਆ। ਜੇ ਏਹ ਇਥੈ ਪਰਾਏ ਹਕੁ ਨਾ ਵੜਦਾ ਤਾ ਇਸਨੂ ਕਉਣੁ ਫਾਹਦਾ? ਹੇ ਮੇਰੇ ਮਨ! ਜਿਉ ਇਸੁ ਹਰਣੁ ਨੂ ਤੂ ਦੇਖਦਾ ਹੈ ਤਿਵੈ ਤੂ ਮਰੈਗਾ।'

ਤਬ ਸ੍ਰੀ ਗੁਰੂ ਬਾਬੈ ਨਾਨਕ ਜੀ ਖੜੇ ਤਮਾਸਾ ਡਿਠਾ। ਦੇਖਿ ਕਰੁ ਸਬਦੁ ਕੀਤਾ। ਰਾਗੁ ਆਸਾ ਵਿਚਿ :

**ਤੂੰ ਸੁਣਿ ਹਰਣਾ ਕਾਲਿਆ[4] ਕੀ ਵਾੜੀਐ[5] ਰਾਤਾ ਰਾਮ॥**
**ਬਿਖੁ ਫਲੁ[6] ਮੀਠਾ ਚਾਰਿ ਦਿਨ ਫਿਰਿ ਹੋਵੈ ਤਾਤਾ[7] ਰਾਮ॥**
**ਫਿਰਿ ਹੋਇ ਤਾਤਾ ਖਰਾ ਮਾਤਾ[8] ਨਾਮ ਬਿਨ ਪਰਤਾਪਏ[9]॥**
**ਓਹੁ ਜੇਵ[10] ਸਾਇਰ[11] ਦੇਇ ਲਹਰੀ ਬਿਜੁਲ[12] ਜਿਵੈ ਚਮਕਏ॥**
**ਹਰਿ ਬਾਝੁ ਰਾਖਾ ਕੋਇ ਨਾਹੀ, ਸੋਇ ਤੁਝਹਿ ਬਿਸਾਰਿਆ॥**
**ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਹਰਣਾ ਕਾਲਿਆ॥ ੧॥**

ਤਿਸੁ ਕਾ ਪ੍ਰਮਾਰਥੁ। ਤਬਿ ਸ੍ਰੀ ਗੁਰੂ ਬਾਬਾ ਨਾਨਕ ਜੀ ਕਹਿਆ, ਆਤਮੇ ਸਾਥਿ ਬਾਣੀ ਕੀਤੀ। ਸੋ ਹਰਣ ਕਾਲਾ ਤੂ ਹੈ। ਤੂ ਸੁਣੁ ਜੋ ਹਉ ਤੁਧੁ ਨੂ ਆਖਦਾ ਹਾ, ਸੋ ਤੂ ਸੁਣੁ। ਏਹੁ ਜੋ ਸ੍ਰੀ ਪ੍ਰਮੇਸਰੁ ਜੀ ਮਨੈ ਕੀਆ ਹੈ ਸੋ ਨਾ ਖਾਹਿ। ਅਰੁ ਜੋ ਸ੍ਰੀ ਪ੍ਰਮੇਸਰੁ ਜੀ ਨੇ ਹੁਕਮੁ ਕਰਿਆ ਹੈ ਸੋ ਖਾਹਿ। ਏਹੁ ਤੇਰਾ ਚਰੁ[13] ਹੈ। ਜੋ ਏਹੁ ਚਰੁ ਚਰੈ ਜੋ ਸ੍ਰੀ ਪ੍ਰਮੇਸਰੁ ਜੀ ਕਹਿਆ ਹੈ ਸੋ ਪਵਿਤ੍ਰ ਹੈ ਤਾ ਏਹੁ ਹੁਕਮੁ ਹੈ ਇਸੁ ਕਾ ਬੁਰਾ ਨਾਹੀ ਹੋਦਾ। ਅਰੁ ਜੋ ਕਿਛੁ ਸ੍ਰੀ ਪ੍ਰਮੇਸਰੁ ਜੀ ਨੇ ਮਨੈ ਕਰਿਆ ਹੈ ਜੇ ਉਹੁ ਖਾਵੈ ਤਾਂ ਉਹੁ ਫਾਹੀ ਫਾਥੈ। ਇਸੁ ਹਰਣੁ ਕੀ ਨਿਆਈ ਤੂੰ ਭੀ ਜਮੁ ਕੈ ਵਸਿ ਪਵੈਗਾ। ਜਿਉ ਹਰਣ ਬੰਧਕ ਕੈ ਵਸਿ ਪਇਆ ਹੈ ਤਿਉ ਤੂ ਜਮ ਕੈ ਵਸ ਪਵੈਗਾ।

---

1. ਲਾਹੌਰ ਸ਼ਹਿਰ। ਪੁਰਾਣੇ ਪੰਜਾਬ ਦੀ ਰਾਜਧਾਨੀ ਤੇ ਹੁਣ ਪਾਕਿਸਤਾਨ ਦਾ ਇਕ ਪ੍ਰਸਿੱਧ ਨਗਰ।
2. ਜੰਗਲ।
3. ਫੰਧਕ, ਫਾਹੀਗੀਰ।
4. ਜੀਵ-ਰੂਪ ਹਰਣ, ਜਿਸ ਨੂੰ ਵਿਸ਼ੇ-ਵਿਕਾਰਾਂ ਦੀ ਕਾਲਖ ਲੱਗੀ ਹੋਈ ਹੈ।
5. ਵਿਸ਼ੇ-ਵਿਕਾਰਾਂ ਦੀ ਬਾਗੀਚੀ ਵਿਚ।
6. ਵਿਸ਼ੇ-ਰੂਪ ਫਲ।
7. ਤਕਲੀਫ਼ ਦਿਹ, ਦੁਖਦਾਈ।
8. ਬਹੁਤਾ ਮਸਤ ਹੋਇਆ।
9. ਪਰਿਤਾਪਦਾ, ਤਪਦਾ, ਦੁਖਦਾਈ ਬਣਦਾ।
10. ਜਿਵੇਂ, ਵਾਂਗੂ।
11. ਸਾਗਰ, ਸਮੁੰਦ੍ਰ।
12. ਬਿਜਲੀ।
13. ਚਾਰਾ, ਖਾਣਾ, ਆਹਾਰ।

ਵੇ ਮੇਰੇ ਮਨ! ਹਉ ਕਹਦਾ ਹਾ ਤੂੰ ਸੁਣ। ਜੇ ਤੂ ਹੁਣਿ ਬਿਖੁ ਫਲੁ ਖਾਹਿਗਾ ਸੋ ਅੰਤੁ ਕੈ ਸਮੈ ਤੇਰੈ ਗਲਿ ਫਾਸਨਗੇ ਬਿਨਾ ਸ੍ਰੀ ਪ੍ਰਮੇਸਰੁ ਜੀ ਕੇ ਨਾਮ ਸਿਮਰੇ ਤੂੰ ਪਛੋਤਾਵੈਗਾ। ਜਦ ਮਹਾ ਭਉਜਲੁ ਸਾਗਰੁ ਊਪਰੁ ਜਾਇ ਖੜਾ ਹੋਵੈਗਾ। ਜਿਉ ਬਿਜਲੀ ਚਮਕਦੀ ਹੈ ਤਿਉ ਜਮੁ ਡੰਡੁ ਤੇਰੈ ਸਿਰ ਚਮਕ ਚਮਕ ਪੜੈਗੇ। ਤੂ ਦੁਖੀ ਮਹਾ ਹੋਵੈਗਾ। ਤਬਿ ਤੇਰਾ ਸਹਾਈ ਉਤੁ ਥਾਇ ਬਿਨਾ ਸ੍ਰੀ ਪ੍ਰਮੇਸਰੁ ਜੀ ਹੋਰੁ ਕੋਈ ਨਾਹੀ ਹੋਣੇ ਕਾ ਰੇ ਮੇਰੇ ਮਨ! ਤੂ ਪ੍ਰਮੇਸਰੁ ਅਰਾਧੁ। ਜਿਸੁ ਸਿਮਰੇ ਤੇ ਉਸੁ ਜਮ ਕੇ ਦੁਖ ਤੇ ਭਉਜਲੁ ਤੇ ਤੂ ਬਚੈਗਾ। ਇਹੁ ਬਾਤੁ ਤੋਸਿਉ[1] ਸਚੁ ਕਹਤਾ ਹੋ। ਤੂੰ ਸੁਣੁ॥ ੧॥

ਤਬ ਸ੍ਰੀ ਗੁਰੂ ਬਾਬਾ ਨਾਨਕ ਜੀ ਉਹਾਂ ਖੇਤ੍ਰੀ ਤੇ ਚਲੇ। ਅਗੈ ਕਉ ਆਉਦੇ ਇਕੁ ਕਮਲੁ ਕਾ ਤਲਾਉ ਹੈ, ਬਡਾ ਸਰੋਵਰੁ ਹੈ। ਤਿਸੁ ਮੈ ਕਮਲਿ ਹੈ ਅਤੇ ਰਾਤ ਕਾ ਸਮਾ ਥਾ ਚੰਦ੍ਰਮਾ ਚੜ੍ਹਿਆ ਹੈ। ਚੰਦ੍ਰਮਾ ਕੇ ਸਾਥ ਜਿਤਨੇ ਚੰਦ੍ਰਮਈ ਕਉਲ ਥੇ, ਉਤਨੇ ਹੀ ਬਿਗਾਸੁ[2] ਹੋਏ। ਅਰੁ ਭਵਰੁ ਬਾਸਨਾ ਲੇਤਾ ਫਿਰਦਾ ਹੈ ਉਪਰੁ ਉਪਰੁ। ਕਿਸੇ ਫੂਲ ਕੀ ਬਾਸਨਾ ਲੇ ਕਰ ਸੂਘੇ। ਤਬ ਸ੍ਰੀ ਗੁਰੁ ਬਾਬਾ ਨਾਨਕ ਜੀ ਬੈਠ ਕਰ ਕਿਨਾਰੈ ਕਮਲ ਸਰੋਵਰੁ ਕਾ ਤਮਾਸਾ ਦੇਖਦਾ ਹੈ। ਦੇਖਾ ਏਹੁ ਜੋ ਭਵਰੁ ਸੂਘਦਾ ਫਿਰਦਾ ਹੀ ਰਹੈਗਾ ਕਿ ਬੈਠਿ ਕਰੁ ਸੂਘੈਗਾ। ਦੇਖਾ ਏਹੁ ਕਿਆ ਕਰੈਗਾ।

ਤਬ ਉਹੁ ਭਵਰ ਫਿਰਤਾ ਫਿਰਤਾ ਏਕੁ ਕਮਲੁ ਕੇ ਫੂਲ ਮੈ ਬੈਠਿ ਗਇਆ। ਜਬ ਸੂਰਜੁ ਚੜ੍ਹਿਆ, ਰਾਤਿ ਗਈ ਤਬ ਚੰਦ੍ਰਮਈ ਕਮਲੁ ਥਾ, ਸੂਰਜੁ ਕੇ ਚੜਨੇ ਸਾਥਿ ਤਬ ਮੁਖੁ ਮੀਟ ਲੀਆ। ਭਵਰੁ ਬਿਚਿ ਪਚਿ ਗਇਆ। ਤਬੁ ਸ੍ਰੀ ਗੁਰੂ ਬਾਬਾ ਨਾਨਕ ਜੀ ਦੇਖ ਕਰ ਤਮਾਸਾ ਬਾਣੀ ਬੋਲਿਆ ਆਤਮੇ ਸਾਥਿ :

**ਭਵਰਾ ਫੂਲਿ ਭਵੰਤਿਆ[3], ਦੁਖੁ ਅਤਿ ਭਾਰੀ ਰਾਮ॥**
**ਮੈ ਗੁਰੁ ਪੂਛਿਆ ਆਪਣਾ ਸਾਚਾ ਬੀਚਾਰੀ ਰਾਮ॥**
**ਬੀਚਾਰਿ ਸਤਿਗੁਰੁ ਮੁਝੈ ਪੂਛਿਆ, ਭਵਰੁ ਬੇਲੀ ਰਾਤਓ॥**
**ਸੂਰਜ[4] ਚੜਿਆ ਪਿੰਡੁ ਪੜਿਆ[5], ਤੇਲੁ ਤਾਵਣਿ ਤਾਤਓ[6]॥**
**ਜਮ ਮਗਿ[7] ਬਾਧਾ ਖਾਹਿ ਚੋਟਾ, ਸਬਦ ਬਿਨੁ ਬੇਤਾਲਿਆ[8]॥**
**ਸਚੁ ਕਹੈ ਨਾਨਕੁ ਚੇਤਿ ਰੇ ਮਨ! ਮਰਹਿ ਭਵਰਾ ਕਾਲਿਆ॥ ੨॥**

ਤਿਸੁ ਕਾ ਪ੍ਰਮਾਰਥੁ। ਤਬ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ—ਜਿ ਮੇਰੇ ਮਨ! ਦੇਖਿਆ ਭਵਰੁ ਕਾ ਤਮਾਸਾ? ਜੋ ਬਾਸ ਕੇ ਲੋਭੁ ਕਮਲੁ ਕੇ ਬੀਚ ਪਇਆ। ਤਿਉ ਜੋ ਇਸੁ ਮਾਇਆ ਕੇ ਊਪਰਿ ਤੂ ਲੋਭਤੁ ਹੋਇਆ ਹੈ ਸੋ ਉਸੁ ਭਵਰ ਕੀ ਨਿਆਈ ਤੂੰ ਭੀ ਇਸ ਮਾਇਆ ਦੈ ਵਿਚਿ ਪਚ[9] ਜਾਹਿਗਾ। ਮਾਇਆ ਈਹਾ[10] ਹੀ ਰਹੈਗੀ। ਅਰੁ ਜੋ ਮਾਇਆ ਦੇ ਰੰਗ ਰਤਾ ਤੂ ਪਾਪੁ ਕਰਦਾ ਹੈ ਸੋ ਪਾਪੁ ਤੇਰੈ ਸਾਥ ਜਾਹਿਗੇ। ਉਨਾ ਪਾਪਾ ਕੀ ਸਜਾਇ ਤੁਮ ਕਉ ਆਗੈ ਮਿਲੈਗੀ। ਮਾਇਆ ਕੀ ਪ੍ਰੀਤਿ ਇਸ ਕਉ ਅਵਸੁ ਕਰ ਨਰਕ ਬਿਖੈ ਲੇ ਜਾਇਗੀ। ਕਿਉ ਜੋ ਚਾਰ ਪਹਰ ਰਾਤਿ ਭਵਰੁ ਕਮਲੁ ਕੀ ਬਾਸਨਾ ਲੀਤੀ। ਬਹੁੜ ਫੇਰ ਸੂਰਜ ਚੜੇ ਤੇ ਕਮਲੁ ਵਿਚਿ ਪਚਿ ਗਇਆ। ਤਿਉ ਤੂ ਮਾਇਆ ਕੀ ਪ੍ਰੀਤ ਸਾਥਿ ਪਚਿ ਜਾਹਿਗਾ। ਜਿਉ ਕੜਾਹੇ ਵਿਚਿ ਤੇਲੁ ਤਪਦਾ ਹੈ ਅਰੁ ਕਿਛੁ ਸਾਲਣ[11] ਘਤ

---

1. ਤੈਨੂੰ।
2. ਵਿਕਸਿਤ (ਪ੍ਰਫੁੱਲਿਤ) ਹੋਏ, ਖਿੜੇ।
3. ਭ੍ਰਮਣ ਕਰਦਿਆਂ।
4. ਬੁਢੇਪਾ ਰੂਪ ਸੂਰਜ ਅਥਵਾ ਚਿੱਟਾ ਦਿਨ।
5. ਸਰੀਰ (ਜਿਸਮ) ਖ਼ਤਮ ਹੋਇਆ।
6. ਫਿਰ ਤੈਨੂੰ ਤੱਤੇ ਤੇਲ ਵਾਂਗ ਤਪਾਉਣਗੇ।
7. ਜਮਾਂ ਦੇ ਰਾਹ ਵਿਚ ਪੈ ਕੇ।
8. ਗੁਰੂ ਦੇ ਸਿੱਖਿਆ ਰੂਪ ਸ਼ਬਦ ਤੋਂ ਬਿਨਾਂ ਬੇਤਾਲ ਅਥਵਾ ਭੂਤਾਂ-ਪ੍ਰੇਤਾਂ ਵਾਂਗੂ।
9. ਸੜ।
10. ਯਹਾਂ, ਇੱਥੇ।
11. ਸਲੂਣੀ ਤਰਕਾਰੀ, ਸਬਜ਼ੀ, ਭਾਜੀ।

ਕਰ ਤਲੀਦਾ ਹੈ ਤਿਉ ਰੇ ਮੇਰੇ ਮਨ! ਤੂ ਅਗਨ ਸਾਗਰ ਮਹਿ ਘਾਲ ਕਰ[1] ਜਲਾਈਐਗਾ। ਜਮ ਕੇ ਰਾਹਿ ਬੰਧਿਆ ਮਾਰੀਦਾ ਲੇ ਜਾਈਐਗਾ।

ਜਿਉ ਬੈਤਾਲੁ ਸਿਰੇ ਸਿਰ ਮਾਰੀਤਾ ਹੈ, ਤਿਸੁ ਬੈਤਾਲੁ ਕੀ ਜੈਸੀ ਸੁਰਤੁ ਤੇਹੀ ਹੋਇਗੀ ਬਿਨਾ ਗੁਰੂ ਕੇ ਸਬਦ ਬੀਚਾਰੇ ਕਮਾਏ ਥੇ ਤਿਸੁ ਭਉਰੁ ਕੀ ਨਿਆਈ ਤੂ ਭੀ ਪਚ ਜਾਹਿਗਾ। ਤੂ ਭੀ ਮਤੁ ਮਾਇਆ ਕੇ ਮੋਹੁ ਬਿਖੈ ਮਤੁ ਪਚੈ। ਰੇ ਮੇਰੇ ਮਨ! ਤੂ ਸਮਝੁ ਜੋ ਤੂ ਮੋਹ ਕਰੈ ਸੋ ਸ੍ਰੀ ਪ੍ਰਮੇਸਰੁ ਹੀ ਸਿਉ ਕਰੁ। ਹੋਰੁ ਮੋਹੁ ਸਭੁ ਛੋਡੁ ਦੇਹ। ਹੋਰਸੁ ਮੋਹੁ ਤੇ ਤੇਰਾ ਪਚਾਉ ਹੈ। ਹਰ ਜੀ ਕੇ ਮੋਹ ਤੇਰਾ ਬਧਾਉ ਹੈ। ਰੇ ਮੇਰੇ ਮਨ! ਤੂ ਸਮਝ ਦੇਖ॥ ੨॥

ਬੋਲੋ ਭਾਈ ਵਾਹੁਗੁਰੂ। ਤਬ ਉਹਾਂ ਤੇ ਸ੍ਰੀ ਗੁਰੂ ਬਾਬਾ ਨਾਨਕ ਜੀ ਰਮੇ[2] । ਰਮਦੇ ਰਮਦੇ[3] ਦਰੀਆਉ ਕੈ ਕਿਨਾਰੈ ਬੈਠਿ ਗਏ। ਤਬ ਜਾਲੀ ਲੀਤੇ ਮਾਛੀ ਆਇ ਗਇਆ। ਉਨ ਆਉਦੇ ਜਾਲ ਰਾਸ ਕੀਤਾ। ਰਾਸ ਕਰ ਕਰ ਸੁਟਿਆ। ਸੁਟਦੇ ਸਾਰ ਚਸੂਕ[4] ਬਿਚਿ ਰਖਿਆ ਫਿਰਿ ਹਿਲਾਇ ਜੁਲਾਇ ਕਰ ਜਾਲ ਮਛੀਆਂ ਦਾ ਭਰਿ ਬਾਹਰਿ ਕਢਿਆ। ਕਢਿ ਕਰ ਭਰਦੋ ਲੈਦੋ ਚਲਦਾ ਰਹਿਆ।

ਸ੍ਰੀ ਗੁਰੂ ਬਾਬਾ ਨਾਨਕ ਜੀ ਹੈਰਾਨੁ ਹੋਇ ਰਹਿਆ। ਜੋ ਏ ਸ੍ਰੀ ਪ੍ਰਮੇਸਰੁ ਜੀ, ਕਿਥੇ ਏਹੁ ਸਾ, ਕਿਥੈ ਏਹੁ ਮਛੀ ਥੀ। ਦੇਖੁ ਕਰ ਸ੍ਰੀ ਬਾਬਾ ਨਾਨਕ ਜੀ ਬਾਨੀ ਬੋਲਿਆ, ਆਪਣਾ ਆਤਮਾ ਸਮਝਾਇਆ। ਕਿਆ ਕਹਿਆ :

**ਮੇਰੇ ਜੀਅੜਿਆ ਪਰਦੇਸੀਆ! ਕਿਤੁ ਪਵਹਿ ਜੰਜਾਲੇ ਰਾਮ॥**
**ਸਾਚਾ ਸਾਹਿਬੁ ਮਨਿ ਵਸੈ, ਕੀ ਫਾਸਹਿ ਜਮ ਜਾਲੇ ਰਾਮ॥**
**ਮਛੁਲੀ ਵਿਛੁੰਨੀ ਨੈਣ ਰੁੰਨੀ, ਜਾਲੁ ਬਧਿਕਿ ਪਾਇਆ॥**
**ਸੰਸਾਰੁ ਮਾਇਆ ਮੋਹੁ ਮੀਠਾ, ਅੰਤਿ ਭਰਮੁ ਚੁਕਾਇਆ॥**
**ਭਗਤਿ ਕਰ ਚਿਤੁ ਲਾਇ ਹਰਿ ਸਿਉ, ਛੋਡਿ ਮਨਹੁ ਅੰਦੇਸਿਆ॥**
**ਸਚੁ ਕਹੈ ਨਾਨਕੁ ਚੇਤਿ ਰੇ ਮਨ! ਜੀਅੜਿਆ ਪਰਦੇਸੀਆ॥ ੩॥**

ਤਿਸੁ ਕਾ ਪ੍ਰਮਾਰਥੁ। ਤਬੁ ਸ੍ਰੀ ਗੁਰੂ ਬਾਬਾ ਨਾਨਕੁ ਜੀ ਕਹਿਆ। ਜਿ ਸੁਨਿ ਰੇ ਮੇਰੇ ਮਨਿ! ਦੇਖੀ, ਤੈ ਮਛੁਲੀ ਜੋ ਸਤਵੈ ਪਤਾਲ ਤੇ ਮਾਛੀ ਬਧਕੁ ਜਾਲੁ ਘਤਦੋ ਲੈਦੋ ਰਤੀਕ ਵਿਚਿ ਗਇਆ। ਤਿਉ ਮੇਰੇ ਮਨ ਦੇਖਿਆ ਤਮਾਸਾ ? ਰੇ ਮੇਰੇ ਜੀਆ! ਜਿਉ ਇਸੁ ਮਛਲੀ ਕੋ ਬੰਧਕੁ ਜਾਲ ਮੈ ਫਹਾਇ ਕਰ ਲੇ ਗਇਆ ਤਿਉ ਤੇਰੇ ਤਾਈ ਇਹੁ ਜਮੁ ਮਾਰ ਲੇ ਜਾਇਗਾ, ਤੂੰ ਪਰਦੇਸੀ ਬਿਚਾਰਾ ਹੈ। ਤੇਰਾ ਏਥੈ ਕੋਈ ਨਾਹੀ ਬਿਨਾ ਸ੍ਰੀ ਪ੍ਰਮੇਸਰੁ ਜੀ। ਛੋਡਿ ਦੇਹੁ ਮਾਇਆ ਕਾ ਜੰਜਾਲੁ, ਤੇਰੇ ਕਿਤੈ ਕਾਮੁ ਨਾਹੀ। ਇਨਾ ਮਾਇਆ ਦੀ ਜੰਜਾਲੀ ਰਚੇ ਨੂ ਤੈਨੂੰ ਜਮ ਜਾਲ ਮਾਹਿ ਫਹਾਇ ਲੈਇਗਾ ਮਛੁਲੀ ਕੀ ਨਿਆਈ। ਪਰੁ ਜੇ ਤੂੰ ਅਪੁਨਾ ਸਾਹਿਬੁ ਮਨ ਮਹਿ ਸਿਮਰਹਿ, ਸਾਹਿਬੁ ਦੀ ਬੰਦਗੀ ਕਰਹਿ, ਸ੍ਰੀ ਠਾਕੁਰ ਜੀ ਕਾ ਸਿਮਰਨੁ ਕਰੈ, ਤਬ ਤੇਰਾ ਭਲਾ ਹੋਇ। ਤੂ ਜਮ ਕੈ ਜਾਲ ਮੈ ਫਾਸੈਗਾ ਨਾਹੀ। ਰੇ ਮੇਰੇ ਮਨ! ਸ੍ਰੀ ਠਾਕਰੁ ਜੀ ਕਾ ਨਾਮੁ ਲੇਹੁ। ਜਿਉ ਮਛੁਲੀ ਅਚੇਤ ਪਾਣੀ ਮਹਿ ਬਿਲਾਸ ਕਰਦੀ ਥੀ ਅਰੁ ਬਧਕੁ[5] ਅਚੇਤ[6] ਜਾਲੁ ਬਹਾਇ ਕਰ ਫਹਾਇ ਲੀਤੀ। ਲਗੀ ਹਾਇ ਹਾਇ ਬਿਲੀਪਾਤਿ[7] ਕਰਨੇ। ਤਿਉ ਰੇ ਮੇਰੇ ਮਨਿ! ਮਾਇਆ ਮੈ ਬਿਲਾਸੁ[8] ਕਰਦਾ ਹੈ। ਜਬੁ ਅੰਤੁ ਆਇ ਲਗੈਗਾ, ਮਛੁਲੀ ਅਰੁ ਬਧਕ ਕੀ ਨਿਆਇ ਤਬ ਸੰਸਾਰ ਮਾਇਆ ਕਾ ਭਰਮੁ ਉਤਰੁ ਜਾਇਗਾ। ਪਰ ਤੂ ਅਗੈ ਹੀ ਮਾਇਆ ਕਾ ਭਰਮੁ ਦੂਰ ਕਰ ਕਰ ਸ੍ਰੀ ਠਾਕੁਰ ਜੀ ਸਿਉ[9] ਰਚੁ, ਜੋ ਤੇਰੇ ਤਾਈ ਜਮ ਪਕੜ

1. ਸੁੱਟ ਕੇ।
2. ਚਲੇ ਗਏ।
3. ਜਾਂਦੇ ਜਾਂਦੇ।
4. ਇਕ ਚਸਾ (ਪਲ) ਕੁ ਭਰ, ਥੋੜ੍ਹਾ ਚਿਰ।
5. ਫੰਧਕ।
6. ਅਚਣਚੇਤ, ਅਚਾਣਕ।
7. ਵਿਰਲਾਪ।
8. ਆਨੰਦ, ਮੌਜ ਮੇਲੇ।
9. ਨਾਲ, ਸਾਥ।

ਨਾ ਲੇ ਜਾਈ। ਰੇ ਮੇਰੇ ਮਨ! ਤੂੰ ਸ੍ਰੀ ਪ੍ਰਮੇਸਰੁ ਜੀ ਅਰਾਧੁ। ਰੇ ਮੇਰੇ ਮਨ ਪਰਦੇਸੀ! ਐਥੇ ਬਿਨਾ ਸ੍ਰੀ ਪਰਮੇਸਰੁ ਜੀ ਤੇਰਾ ਹੋਰੁ ਕੋਈ ਨਾਹੀ॥ ੩॥ ਬੋਲੋ ਭਾਈ ਵਾਹੁਗੁਰੂ ਜੀ।

ਤਬ ਉਹਾ ਦਰੀਆਉ ਕੇ ਕਿਨਾਰੇ ਕਿਨਾਰੇ ਦੇਖਦਾ ਦੇਖਦਾ ਸ੍ਰੀ ਗੁਰੂ ਬਾਬਾ ਨਾਨਕ ਜੀ ਦੇਖੈ ਤਾਂ ਉਸੁ ਨਦੀ ਤੇ ਜੋ ਵਾਹੁ[1] ਇਕ ਨਿਕਲਿਆ ਹੈ। ਸੋ ਨਦੀ ਦਾਹਨੈ[2] ਚਲ ਜਾਤੀ ਹੈ ਅਰੁ ਉਹੁ ਵਾਹੁ ਬਾਵੈ[3] ਚਲਿਆ ਜਾਦਾ ਹੈ। ਤਬ ਦੇਖਿ ਕਰ ਤਮਾਸਾ ਸ੍ਰੀ ਗੁਰੂ ਬਾਬਾ ਨਾਨਕ ਜੀ ਹੈਰਾਨੁ ਹੋਇ ਗਇਆ।

ਕਹੈ, 'ਏ ਸ੍ਰੀ ਪ੍ਰਮੇਸਰੁ ਜੀ! ਇਕਠਾ ਪਾਣੀ ਚਲਿਆ ਜਾਤਾ ਥਾ, ਨਦੀ ਦਾਹਿਣੇ ਚਲਿ ਵਿਛੋੜਾ ਭਇਆ। ਜਾ ਕਿਤੇ ਸੰਜੋਗੁ ਸ੍ਰੀ ਪ੍ਰਮੇਸਰੁ ਜੀ ਮੇਲੈ ਤਾਂ ਹੀ ਕਦੇ ਮਿਲਣੁ ਹੋਵੈ ਨਾਹੀ ਤਾ ਹੁਣੁ ਵਿਛੜੁ ਚਲੇ।

ਹਾਇ! ਹਾਇ! ਤੂ ਮਨ, ਇਸ ਨੋ ਕਿਆ ਕਹਦਾ ਹੈ, ਏਹੀ ਗਤਿ ਤੇਰੀ ਭੀ ਹੋਇਗੀ, ਤੂ ਹੁਣ ਭੀ ਸਮਝ। ਤਬ ਨਦੀ ਕਾ ਵਿਛੜਨਾ ਦੇਖਿ ਕਰਿ ਸ੍ਰੀ ਗੁਰੂ ਬਾਬਾ ਨਾਨਕ ਜੀ ਬਾਣੀ ਬੋਲਿਆ :

**ਨਦੀਆ ਵਾਹ ਵਿਛੁੰਨਿਆ, ਮੇਲਾ ਸੰਜੋਗੀ ਰਾਮ॥**
**ਜੁਗੁ ਜੁਗੁ ਮੀਠਾ ਵਿਸੁ ਭਰੇ, ਕੋ ਜਾਣੈ ਜੋਗੀ ਰਾਮ॥**
**ਕੋਈ ਸਹਜਿ ਜਾਣੈ ਹਰਿ ਪਛਾਣੈ, ਸਤਿਗੁਰੂ ਜਿਨਿ ਚੇਤਿਆ॥**
**ਬਿਨੁ ਨਾਮ ਹਰਿ ਕੇ ਭਰਮਿ ਭੂਲੇ, ਪਚਹਿ ਮੁਗਧ[4] ਅਚੇਤਿਆ॥**
**ਹਰਿ ਨਾਮੁ ਭਗਤਿ ਨ ਰਿਦੈ ਸਾਚਾ, ਸੇ ਅੰਤਿ ਧਾਹੀ ਰੁੰਨਿਆ॥**
**ਸਚੁ ਕਹੈ ਨਾਨਕੁ ਸਬਦਿ ਸਾਚੈ, ਮੇਲਿ ਚਿਰੀ ਵਿਛੁੰਨਿਆ॥ ੪॥ ੧॥**

ਤਿਸੁ ਕਾ ਪ੍ਰਮਾਰਥੁ। ਤਬ ਸ੍ਰੀ ਗੁਰੂ ਬਾਬੇ ਨਾਨਕ ਜੀ ਕਹਿਆ, 'ਜਿ ਮੇਰੇ ਮਨੁ! ਤੂੰ ਜੋ ਏਹੁ ਵਾਹੁ ਦੇਖਦਾ ਹੈ ਜੋ ਨਦੀ ਤੇ ਵਿਛੁੜੇ। ਕਿਤੀ ਸੰਜੋਗੀ[5] ਮਿਲੈ। ਤਿਉ ਤੂ ਅਬਿ ਸ੍ਰੀ ਪ੍ਰਮੇਸਰੁ ਜੀ ਕਉ ਮਿਲਹਿ ਤਬ ਮਿਲੈ। ਨਾਤਰੁ[6] ਫੇਰੁ ਤੇਰਾ ਮਿਲਣੁ ਨਾਹੀ। ਤਬ ਕਦੇ ਹੋਇ ਜਬ ਚਉਰਾਸੀ ਲਖਿ ਜੀਆ ਕੀ ਜੂਨਿ ਮਹਿ ਫਿਰਤਾ ਫਿਰਤਾ ਕਬ ਫਿਰ ਤੇ ਮਾਨੁਖ ਜਨਮੁ ਆਵੈ। ਤਬ ਭੀ ਤੂੰ ਫੇਰ ਸਿਮਰਹਿ ਤਬ ਜਾਇ ਮਿਲੈ। ਸੋ ਭੀ ਕਿਤੈ ਸਜੋਗੁ। ਪਰੁ ਜੇ ਕਿਤੇ ਸੰਜੋਗੀ ਸਿਮਰਹਿ ਤਾਂ ਸਿਮਰੁ ਨਾਤਰੁ ਫੇਰ ਜੂਨੀ ਮਹਿ ਪਰੈਗਾ। ਜੁਗਾ ਜੁਗ ਈਵੈ ਹੀ ਹੋਦਾ ਆਇਆ ਹੈ।

ਰੇ ਮੇਰੇ ਮਨ! ਜੇ ਕਿਛੁ ਮਿਠਾ ਕਰ ਖਾਈਦਾ ਹੈ ਸ੍ਰੀ ਪ੍ਰਮੇਸਰੁ ਜੀ ਕੇ ਬਿਛੁਰਿਆ ਤੇ—ਸੋ ਅੰਤੁ ਕੀ ਬਾਰੀ ਸਭ ਬਿਖ ਹੋਇ ਲਗਦੀ ਹੈ। ਇਸੁ ਵਸਤੁ ਕਉ ਸੋਈ ਜਾਣੈ ਜਿ ਕੋਈ ਪੂਰਨ ਜੋਗ ਧਿਆਨੀ ਹੋਦਾ ਹੈ। ਰੇ ਮੇਰੇ ਮਨ! ਤੂ ਮੀਠੀ ਵਸਤੁ ਦੇਖ ਕਰ ਮਤੁ ਤੂ ਭੂਲਹਿ। ਸਹਿਜਿ ਸਾਥਿ ਤੂ ਹਰਿ ਸਿਮਰੁ, ਜੋ ਤੇਰਾ ਭਲਾ ਹੋਇ। ਪਰ ਰੇ ਮੇਰੇ ਮਨ! ਹਰਿ ਸਿਮਰਨ ਕਾ ਸਹਜਿ ਤੁਮ ਕਉ ਤਬਿ ਹੀ ਪ੍ਰਾਪਤੁ ਹੋਇਗਾ ਜਾਂ ਤੂ ਸਤਿਗੁਰੂ ਕਉ ਮਿਲੈਗਾ ਤਾਂ ਤੇਰੇ ਜੀਅ ਮੈ ਸਹਜਿ ਕਾ ਸਿਮਰਨੁ ਉਪ੍ਰਜੈਗਾ। ਜਿਨਾ ਗੁਰੂ ਨਾ ਪਾਇਆ ਹਰਿ ਸਿਮਰਣੁ ਕਾ ਸਹਿਜਿ ਨਾ ਹੋਇਆ ਤੇ ਅਜਾਨ ਮੁਗਧ ਆਤਮੇ ਜਾਇ ਮਾਇਆ ਮੋਹੁ ਮੈ ਪਚੈ। ਭਰਮ ਉਨਾ ਕੋ ਭੁਲਾਇ ਲੈ ਗਇਆ। ਭਰਮ ਕੇ ਮਾਰੇ ਤੇ ਅਗਿਆਨੁ ਆਤਮੇ ਮਾਇਆ ਕੇ ਮੋਹੇ ਪਚੁ ਮੁਏ[7]। ਜਿਨਾ ਕਉ ਨਾਮੁ ਸਿਮਰਨੁ, ਸਚੁ, ਸਬਦੁ, ਭਗਤਿ, ਜਸੁ, ਕੀਰਤਨੁ, ਨਾਮੁ, ਦਾਨੁ, ਇਸਨਾਨੁ, ਧਰਮੁ ਦਇਆ ਸੀਲ ਸੰਜਮੁ ਹਿਰਦੇ ਨਾ ਬਸਿਆ। ਰੇ ਮੇਰੇ ਮਨ! ਤੇ ਅੰਤੁ ਪਛੋਤਾਏ। ਹਾਇ ਹਾਇ ਕਰ ਪੁਕਾਰ ਪੁਕਾਰ ਕਰਿ ਰੋਵਹਿਗੇ ਜਿਨਾ ਗੁਰੂ ਮਿਲਿਆ ਨਾਹੀ ਸਿਮਰਿਆ ਨਾਹੀ।

ਮੇਰੇ ਮਨਿ! ਤੂੰ ਸਿਮਰ! ਅਬਿ ਸਿਮਰਿ!! ਜਿਸੁ ਤੇ ਸ੍ਰੀ ਪ੍ਰਮੇਸਰੁ ਜੀ ਕਉ ਮਿਲੈ॥ ੧॥ ਬੋਲੋ ਭਾਈ ਵਾਹੁਗੁਰੂ ਜੀ। ਸਾਖੀ ਪੂਰੀ ਹੋਈ।

---

1. ਪ੍ਰਵਾਹ, ਵਹਿਣ।
2. ਸੱਜੇ ਹੱਥ।
3. ਖੱਬੇ ਹੱਥ, ਖੱਬੇ ਪਾਸੇ।
4. ਮੂਰਖ।
5. ਕਿਸੇ ਸੰਜੋਗ ਨਾਲ।
6. ਨਹੀਂ ਤਾਂ।
7. ਸੜ ਮਰੇ।

# ੬੧. ਸਾਖੀ ਰਾਮ ਜਨਾ ਕੀ

ਸ੍ਰੀ ਗੁਰੂ ਬਾਬਾ ਨਾਨਕ ਜੀ ਪੂਰਬ ਕੀ ਧਰਤੀ ਨਗਰੁ ਅਜੁਧਿਆ ਜਾਇ ਬਸੇ। ਤਬ ਉਹਾ ਤੇ ਇਕ ਗੋਬਿੰਦ ਲੋਕੁ ਆਇ ਗਏ ਸ੍ਰੀ ਬਾਬੈ ਜੀ ਪਾਸ। ਤਬ ਉਨਾ ਆਇ ਕਰ ਕਹਿਆ, 'ਰਾਮੁ ਰਾਮੁ! ਬਾਬਾ ਨਾਨਕ ਜੀ, ਰਾਮੁ ਰਾਮੁ।'

ਤਬ ਸ੍ਰੀ ਗੁਰੂ ਬਾਬੈ ਨਾਨਕੁ ਜੀ ਕਹਿਆ, 'ਸਤਿ ਰਾਮੁ ਜੀ ਸਤਿ ਰਾਮੁ! ਆਈਐ ਜੀ ਬੈਠੀਐ ਜੀ।' ਤਬ ਡੰਡਉਤਿ[1] ਕਰ ਕੈ ਸ੍ਰੀ ਬਾਬੈ ਜੀ ਕਉ ਉਇ ਗੋਬਿੰਦ ਲੋਕੁ ਬੈਠਿ ਗਏ। ਤਬ ਘੜੀ ਕੁ ਸਸਤਾਇ ਕਰੁ[2] ਉਨਾ ਸ੍ਰੀ ਬਾਬੈ ਜੀ ਪਾਸ ਬੇਨਤੀ ਕਰੀ। 'ਸ੍ਰੀ ਬਾਬਾ ਨਾਨਕ ਜੀ! ਬਲਿਹਾਰੁ ਜਾਉ ਤੇਰੇ ਦਰਸਨੁ ਕਉ ਜੀ। ਹਮ ਤੇਰੇ ਦਰਸਨੁ ਕੀ ਨਿਮਿਤ ਆਏ ਥੇ ਜੀ। ਪਰੁ ਇਕੁ ਬੇਨਤੀ ਭੀ ਕਰਦੇ ਹੈ ਜੀ। ਜੇ ਆਗਿਆ ਹੋਇ ਤਾ ਕਰੈ ਜੀ।'

ਸ੍ਰੀ ਬਾਬੈ ਜੀ ਕਹਿਆ, 'ਕਹੀਐ ਜੀ, ਜੋ ਕਿਛੁ ਤੁਮਾਰੇ ਜੀਅ ਮੈ ਆਈ ਹੈ ਸੋ ਪੂਛੀਐ ਜੀ।'

ਕਹੈ, 'ਇਕੁ ਪੁੰਨਿ ਦਾਨੁ ਕਰਦੇ ਹੈ ਜੀ, ਇਕ ਹੋਮੁ ਜਗੁ ਕਰਦੇ ਹੈ ਜੀ। ਇਕੁ ਪੂਜਾ ਕਰਦੇ ਹੈ ਜੀ, ਇਕ ਨਾਗੇ ਹੋਇ ਕਰ ਸਿਰਿ ਕਰਵਤੁ[3] ਧਰਾਉਤੇ[4] ਹੈ ਜੀ। ਇਕ ਜਲ ਤਪੁ, ਇਕੁ ਅਗਨਿ ਤਪੁ, ਇਕ ਉਰਧ[5] ਤਪੁ ਕਰਦੇ ਹੈ ਜੀ। ਇਕ ਦੇਹੀ ਕਉ ਬਹੁਤੁ ਦੁਖੁ ਦੇਦੇ ਹੈ ਜੀ। ਤਿਨ ਕੀ ਮੁਕਤੁ ਹੋਇਗੀ, ਨ ਹੋਇਗੀ ਜੀ?'

ਤਬ ਸ੍ਰੀ ਗੁਰੂ ਬਾਬੈ ਨਾਨਕ ਜੀ ਸਬਦੁ ਕੀਤਾ ਰਾਗੁ ਭੈਰਉ ਮਹਿ :

**ਜਗਨ ਹੋਮ ਪੁੰਨ ਤਪ ਪੂਜਾ, ਦੇਹ ਦੁਖੀ ਨਿਤ ਦੂਖ ਸਹੈ॥**
**ਰਾਮ ਨਾਮ ਬਿਨੁ ਮੁਕਤਿ ਨ ਪਾਵਸਿ, ਮੁਕਤਿ ਨਾਮਿ ਗੁਰਮੁਖਿ ਲਹੈ॥ ੧॥**
**ਰਾਮ ਨਾਮ ਬਿਨੁ ਬਿਰਥੇ ਜਗਿ ਜਨਮਾ॥**
**ਬਿਖੁ ਖਾਵੈ ਬਿਖੁ ਬੋਲੀ ਬੋਲੈ, ਬਿਨੁ ਨਾਵੈ ਨਿਹਫਲੁ ਮਰਿ ਭ੍ਰਮਨਾ॥ ੧॥ ਰਹਾਉ॥**

ਤਿਸ ਕਾ ਪ੍ਰਮਾਰਥੁ। ਤਬ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ 'ਜਿ, ਸੁਨਹੋ ਪੁਰਖਾ ਰਾਮ ਜਨਾ! ਹੋਮੁ ਕਰੇ, ਜਗੁ ਕਰੇ ਤਟ ਤੀਰਥੁ ਕਰੇ ਜੋਗੀ ਸੰਨਿਆਸੀ ਹੋਇ। ਬ੍ਰਹਮਚਾਰੀ ਦਿਗੰਬਰੁ ਨਾਗਾ ਹੋਇ, ਸਿਰ ਕਰਵਤ ਧਰਾਏ, ਸਗਲੀ ਧਰਤੀ ਭਰਮੈ, ਪੂਜਾ ਤਪੁ ਦਾਨੁ ਸਗਲੇ ਕਰੈ। ਬਹੁਤੁ ਤਪਸਿਆ ਦੇਹੀ ਸਾਧਨਾ ਕਰੈ ਤਉ ਭੀ ਬਿਨਾ ਰਾਮੁ ਨਾਮੁ ਸਿਮਰਣ ਤੇ ਮੁਕਤਿ ਕਾਹੂ ਕੀ ਹੋਤੀ ਨਾਹੀ। ਮੁਕਤਿ ਤਉ ਜਾਇ ਜਬਿ ਗੁਰੂ ਕਉ ਮਿਲਿ ਕਰ ਰਾਮੁ ਨਾਮੁ ਸਿਮਰੈ ਤਉ ਇਸੁ ਕਉ ਮੁਕਤੁ ਪ੍ਰਾਪਤੁ ਹੋਇ।

ਇਹੁ ਜੋ ਮਾਨੁਖ ਜਗਿ ਮੈ ਆਇਆ ਹੈ ਸੋ ਇਹੀ ਸ੍ਰੀ ਰਾਮੁ ਨਾਮੁ ਸਿਮਰਣੇ ਕੀ ਨਮਿਤਿ[6] ਆਇਆ ਹੈ। ਜੇ ਰਾਮ ਸਿਮਰੈ ਤਉ ਜਨਮੁ ਸਕਾਰਥਾ[7] ਹੋਇ ਅਰੁ ਜੇ ਰਾਮੁ ਸਿਮ੍ਰੈ ਤਉ ਇਸੁ ਕੀ ਮੁਕਤੁ ਹੋਇ ਅਤੇ ਕਾਰਜੁ ਸਉਰੈ। ਨਾਹੀ ਤਾ ਇਸਕਾ ਜਨਮ ਜੀਵਣਾ ਬਾਦਿ[8] ਜਾਇ। ਬਿਨਾ ਸ੍ਰੀ ਪ੍ਰਮੇਸਰੁ ਜੀ ਕੇ ਸਿਮਰਨੁ ਤੇ ਏਹੁ ਮਾਨੁਖੁ ਬਿਖੁ ਹੀ ਖਾਦਾ ਹੈ, ਬਿਖੁ ਹੀ ਬੋਲਦਾ ਹੈ ਸੋ ਇਸੁ ਬਿਖੁ ਖਾਈ ਕਮਾਈ ਕਾ, ਬੋਲੀ ਕਾ ਏਹੁ ਗੁਣ ਜਨਮੈ ਮਰੈ, ਜੂਨੀ ਭਰਮਦਾ ਫਿਰੈ। ਭਾਈ ਰਾਮੁ ਜਨਾ! ਏਹੁ ਬਾਤ ਏਵੇ ਹੈ।

---

1. ਦੰਡ-ਵਤ ਪ੍ਰਣਾਮ, ਨਮਸਕਾਰ।
2. ਆਰਾਮ ਕਰ ਕੇ।
3. ਕਰਵਤ੍ਰ, ਆਰਾ। ਪੁਰਾਣੇ ਸਮਿਆਂ ਵਿਚ ਲੋਕੀ ਬਨਾਰਸ ਅਥਵਾ ਕਾਂਸ਼ੀ ਜਾ ਕੇ ਆਰੇ ਹੇਠ ਆਪਣਾ ਤਨ ਚਿਰਵਾ ਕੇ ਮਰਨਾ ਪੁਨੀਤ ਸਮਝਦੇ ਸਨ। ਏਥੇ ਉਸੇ ਕਰਵਤ੍ਰ (ਆਰੇ) ਵੱਲ ਇਸ਼ਾਰਾ ਹੈ।
4. ਧਰਾਉਂਦੇ।
5. ਉਲਟਾ (ਪੁੱਠੇ ਲਟਕ ਕੇ) ਤਪ ਕਰਨਾ।
6. ਵਾਸਤੇ, ਲਈ।
7. ਸਫਲ।
8. ਵਿਅਰਥ।

ਤਬ ਉਨਾ ਗੋਬਿੰਦ ਲੋਕਾ ਕਹਿਆ, 'ਏ ਸ੍ਰੀ ਬਾਬਾ ਨਾਨਕ ਜੀ, ਬਲਿਹਾਰੁ ਜਾਉ ਜੀ, ਦਿਖਾ ਇਕੁ ਪੁਸਤਕ ਪੜਦੇ ਹੈ ਜੀ, ਇਕ ਪੁਰਾਣੁ ਪੜਦੇ ਹੈ ਜੀ। ਇਕ ਤ੍ਰਿਕਾਲ ਸੰਧਿਆ[1] ਪੜਦੇ ਹੈ ਜੀ। ਉਨ ਕੀ ਮੁਕਤਿ ਹੈ ਯਾ ਨਾਹੀ ਜੀ?'

ਤਬ ਸ੍ਰੀ ਗੁਰੂ ਬਾਬੈ ਨਾਨਕ ਜੀ ਬਾਣੀ ਬੋਲੇ :

**ਪੁਸਤਕ ਪਾਠ ਬਿਆਕਰਣ ਵਖਾਣੈ, ਸੰਧਿਆ ਕਰਮ ਤਿਕਾਲ ਕਰੈ॥**
**ਬਿਨੁ ਗੁਰ ਸਬਦ ਮੁਕਤਿ ਕਹਾ ਪ੍ਰਾਣੀ, ਰਾਮ ਨਾਮ ਬਿਨੁ ਉਰਝਿ ਮਰੈ॥ ੨॥**

**ਤਿਸ ਕਾ ਪ੍ਰਮਾਰਥੁ।** ਤਬ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਸੁਨੋ ਭਾਈ ਰਾਮੁ ਜਨੋ! **ਜੇ ਚਾਰੇ ਬੇਦ[2] ਪੜੈ, ਖਟ ਸਾਸਤਰ[3] ਜਾਣੈ। ਨਉ ਬੈਆਕਰਣੁ[4] ਜਾਣੈ। ਤਿੰਨ ਕਾਲੁ ਸੰਧਿਆ ਪੜੈ, ਅਠਾਰਾ ਪੁਰਾਣੁ[5] ਪੜੈ ਤਉ ਭੀ ਮੁਕਤੁ ਨਾ ਪਾਵੈ।** ਮੁਕਤੁ ਤਬ ਹੋਇ ਜਬ ਗੁਰੂ ਕਉ ਮਿਲਿ ਕਰੁ ਰਾਮੁ ਨਾਮੁ ਸਿਮਰੈ ਤਬ ਮੁਕਤੁ ਹੋਇ। ਨਾਤਰੁ ਏਵੈ ਚਉਰਾਸੀ ਕੇ ਫੇਰ ਮੈ ਪੜਿਆ ਉਲਝਦਾ ਹੈ।' ਤਬ ਉਨਾ ਗੋਬਿੰਦ ਲੋਕਾਂ ਕਹਿਆ 'ਜਿ ਬਾਬਾ ਜੀ ਇਕੁ ਬੇਨਤੀ ਹੈ ਜੀ। ਬਲਿਹਾਰੁ ਜਾਉ ਬਾਬਾ ਜੀ! ਦਿਖਾ ਇਕੁ ਗ੍ਰਿਹਸਤ ਛਡ ਕਰ ਅਤੀਤੁ ਹੋਦੇ ਹੈ ਅਰੁ ਤੀਰਥਾ ਕਉ ਜਾਤੇ ਹੈ, ਉਨਕੀ ਮੁਕਤੁ ਹੋਗੀ ਯਾ ਨਾਹੀ ਹੋਇਗੀ ਜੀ?'

ਤਬਿ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, ਬਾਣੀ ਬੋਲੇ :

**ਡੰਡ ਕਮੰਡਲ ਸਿਖਾ[6] ਸੂਤੁ[7] ਧੋਤੀ, ਤੀਰਥਿ ਗਵਨੁ ਅਤਿ ਭ੍ਰਮਨੁ ਕਰੈ॥**
**ਰਾਮ ਨਾਮ ਬਿਨੁ ਸਾਂਤਿ ਨ ਆਵੈ, ਜਪਿ ਹਰਿ ਹਰਿ ਨਾਮੁ ਸੁ ਪਾਰਿ ਪਰੈ॥ ੩॥**

ਤਿਸੁ ਕਾ ਪ੍ਰਮਾਰਥੁ। ਤਬ ਸ੍ਰੀ ਗੁਰੁ ਬਾਬਾ ਨਾਨਕ ਜੀ ਕਹਿਆ, 'ਸੁਨਹੋ ਪੁਰਖਾ ਰਾਮ ਜਨਾ! ਡੰਡ ਕਮੰਡਲੁ ਹਥ ਲੇ ਕਰੁ ਸਿਖਾ ਸੂਤ ਮਹਿ ਰਹੈ, ਧੋਤੀ ਤਿਲਕੁ ਬਣਾਵੈ, ਘਰੁ ਛਡਿ ਤੀਰਥਾਂ ਕਉ ਗਵਨ ਕਰੈ। ਸਾਰੀ ਧਰਤੀ ਕਉ ਪਰਦਖਣਾ ਦੇਵੈ, ਫਿਰਿ ਆਵੈ, ਤਬ ਭੀ ਬਿਨਾ ਰਾਮੁ ਨਾਮੁ ਸਿਮਰੇ ਮੁਕਤੁ ਨਾਹੀ ਹੋਦੀ। ਭਾਵੈ ਕਈ ਕੋਟਿ ਕੋਟਿ ਧਰਤੀਆਂ ਕਿਉ ਨਾ ਭਰਮੈ, ਬਿਨਾ ਰਾਮੁ ਨਾਮੁ ਸਿਮਰੇ ਤੇ ਪਾਰ ਨਾਹੀ ਪਉਦਾ। ਭਾਈ ਰਾਮ ਜਨਾ! ਏਹੁ ਬਾਤੁ ਏਵੈ ਹੈ।'

ਤਬ ਉਨਾ ਗੋਬਿੰਦ ਲੋਕਾ ਕਹਿਆ, 'ਸ੍ਰੀ ਬਾਬਾ ਨਾਨਕ ਜੀ! ਬਲਿਹਾਰੁ ਜਾਉ ਜੀ, ਇਕੁ ਹੋਰੁ ਭੀ ਬੇਨਤੀ ਹੈ ਜੀ।' ਸ੍ਰੀ ਬਾਬੈ ਜੀ ਕਹਿਆ, 'ਹੋਰੁ ਭੀ ਕਿਛੁ ਕਹੋ ਜੀ।'

'ਬਾਬਾ ਜੀ! ਇਕੁ ਬਡੀ ਬਡੀ ਜਟਾ ਬਧਾਉਦੇ ਹੈ। ਇਕ ਜਟਾ ਬਧਾਇ ਕਰੁ ਬਿਭੂਤ ਹੀ ਕਾ ਬਸਤਰੁ ਪਹਰਤੇ ਹੈ ਜੀ ਅਉਰ ਦੇਹੀ ਸਭ ਨਗਨ ਹੀ ਰਖਦੇ ਹੈ ਜੀ। ਜਟਾ ਕਾ ਮੁਕਟੁ ਬਾਂਧਦੇ ਹੈ ਜੀ। ਬਾਬਾ ਜੀ ਦਿਖਾ, ਉਨਾ ਕੀ ਮੁਕਤੁ ਹੋਇਗੀ ਯਾ ਨਾ ਹੋਇਗੀ ਜੀ? ਏ ਸ੍ਰੀ ਬਾਬਾ ਜੀ ਬਲਹਾਰੁ ਜਾਉ ਜੀ, ਦਇਆ ਕੈ ਘਰੁ ਹੋਇ ਕਰੁ ਇਸਕਾ ਉਤਰੁ ਦੇਈਐ ਜੀ।' ਤਬ ਸ੍ਰੀ ਗੁਰੁ ਬਾਬਾ ਨਾਨਕ ਜੀ ਬਾਣੀ ਬੋਲੇ :

**ਜਟਾ ਮੁਕਟੁ ਤਨਿ[8] ਭਸਮ ਲਗਾਈ, ਬਸਤ੍ਰ ਛੋਡਿ ਤਨਿ ਨਗਨੁ ਭਇਆ॥**
**ਰਾਮ ਨਾਮ ਬਿਨੁ ਤ੍ਰਿਪਤਿ ਨ ਆਵੈ, ਕਿਰਤ ਕੈ ਬਾਂਧੈ ਭੇਖੁ ਭਇਆ॥ ੪॥**

---

1. ਤਿੰਨ ਕਾਲ (ਸਮੇਂ) ਦੀ ਸੰਧਿਆ। ਤਿੰਨ ਕਾਲ ਸੰਧਿਆ ਦੇ ਇਹ ਹਨ—(੧) ਪ੍ਰਾਤਹ ਕਾਲ, (੨) ਮਧਯਾਰਨ (ਦੁਪਹਿਰੇ) ਅਤੇ (੩) ਸਾਯੰਕਾਲ (ਸੰਝ ਅਥਵਾ ਸ਼ਾਮ)।
2. ਰਿਗ, ਯਜੁਰ, ਸਾਮ ਤੇ ਅਥਰਵ ਵੇਦ।
3. ਛੇ ਸ਼ਾਸਤ੍ਰ—(੧) ਵੇਦਾਂਤ, (੨) ਨਯਾਇ, (੩) ਯੋਗ, (੪) ਵੈਸ਼ੇਸ਼ਕ (੫) ਮੀਮਾਂਸਾ, (੬) ਸਾਂਖ੍ਯ।
4. ਪਤੰਜਲਿ, ਪਾਣਿਨਿ, ਇੰਦ੍ਰ, ਕਾਤੰਤ੍ਰ ਆਦਿ ਵਿਆਕਰਣ।
5. ਬ੍ਰਹਮਾਂਡ, ਸ਼ਿਵ, ਅਗਨਿ, ਲਿੰਗ, ਸਕੰਸ ਪੁਰਾਣ ਆਦਿ।
6. ਚੋਟੀ, ਬੋਦੀ।
7. ਜੰਞੂ, ਜਨੇਊ।
8. ਤਨ (ਜਿਸਮ ਅਥਵਾ ਸਰੀਰ) ਉੱਤੇ।

ਤਿਸ ਕਾ ਪ੍ਰਮਾਰਥੁ। ਤਬ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਸੁਨ ਹੋ ਪੁਰਖਾ ਰਾਮੁ ਜਨਾ! ਜਟਾ ਬਧਾਈ ਤਉ ਕਿਆ ਹੂਆ? ਜਟਾ ਕਾ ਮੁਕਟੁ ਬਨਾਇਆ ਤਉ ਕਿਆ ਹੂਆ? ਜੇ ਭਸਮ ਲਗਾਈ ਤਉ ਕਿਆ ਹੂਆ? ਜੇ ਬਸਤਰ ਛੋਡੇ ਤਉ ਕਿਆ ਹੂਆ? ਜੇ ਨਗਨ ਰਹਿਆ ਤਉ ਕਿਆ ਹੂਆ? ਜੇ ਬਹੁਤੁ ਕਠਨ ਸਾਧਨਾ ਕਰੀ ਤਉ ਕਿਆ ਹੂਆ? ਜਬ ਲਗ ਰਾਮੁ ਨਾਮੁ ਉਚਰੈ ਨਾਹੀ ਤਬ ਲਗ ਇਸ ਕਉ ਸਾਂਤ ਨਾਹੀ ਆਉਦੀ। ਬਿਨਾ ਰਾਮੁ ਨਾਮ ਸਿਮਰੇ ਤੇ ਏਹੁ ਮੁਕਤੁ ਨਾਹੀ ਹੋਤਾ। ਕਿਆ ਹੋਆ ਜੋ ਕਿਰਤ ਕੈ ਮਾਰਿਐ ਭੇਖ ਲੀਆ ਤਾ ਭੇਖ ਸਿਉ ਅਲੇਖੁ ਨਾਹੀ।'

ਤਬ ਉਨਾ ਗੋਬਿੰਦੁ ਲੋਕਾ ਕਹਿਆ, 'ਸ੍ਰੀ ਬਾਬਾ ਨਾਨਕੁ ਜੀ! ਬਲਿਹਾਰੁ ਜਾਉ ਜੀ ਕਿਮੀ ਇਸ ਕੀ ਮੁਕਤੁ ਹੋਇ ਕਿ ਨਾ ਹੋਇ ਜੀ। ਅਰੁ ਜੀ ਇਕੁ ਜੀਅ ਜਲਿ ਮੈ ਹੈ, ਇਕੁ ਜੀਅ ਥਲ ਮੈ ਹੈ, ਉਨ ਕੀ ਜੋ ਸ੍ਰੀ ਪ੍ਰਮੇਸਰੁ ਜੀ ਨਾਲਿ ਬਣੈ ਸੋ ਕਿਉ ਕਰੁ ਬਣੈ ਜੀ? ਕਿਉ ਕਰੁ ਮੁਕਤੁ ਹੋਇ ਜੀ? ਕਹੀਐ ਜੀ ਰਾਮ ਕੈ ਨਾਇ।'

ਤਬ ਸ੍ਰੀ ਗੁਰੂ ਬਾਬੈ ਨਾਨਕ ਜੀ ਬਾਣੀ ਬੋਲੀ :

**ਜੇਤੇ ਜੀਅ ਜੰਤ ਜਲਿ ਥਲਿ ਮਹਿਅਲਿ[1] ਜਤ੍ਰ ਕਤ੍ਰ[2] ਤੂ ਸਰਬ ਜੀਆ॥**
**ਗੁਰ ਪਰਸਾਦਿ ਰਾਖਿ ਲੇ ਜਨ ਕਉ, ਹਰਿ ਰਸੁ ਨਾਨਕ ਝੋਲਿ ਪੀਆ॥ ੫॥**

ਤਿਸ ਕਾ ਪ੍ਰਮਾਰਥੁ। ਤਬ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਸੁਨ ਹੋ ਪੁਰਖਾ ਰਾਮ ਜਨਾ! ਜਿਤਨੇ ਜੀਅ ਜਲਿ ਥਲਿ ਮਹੀਅਲ ਹਹਿ, ਇਤਨਿਆ ਕੈ ਸੰਗ ਰਾਮੁ ਬਸਦਾ ਹੈ। ਜੀਅ ਜੀਅ ਕੈ ਸਾਥ ਹੈ। ਉਸ ਕੀ ਗਣਤ ਉਹੀ ਜਾਣੈ। ਪਰ ਜਿਉ ਜੀਆ ਕੈ ਸਾਥਿ ਹੈ ਤਿਉ ਜੀਆ ਕੀ ਪ੍ਰਿਤਿਪਾਲਾ[3] ਭੀ ਕਰਦਾ ਹੈ।

ਪਰੁ ਗੁਰੂ ਵਿਚਿ ਕਰਿ ਮੁਕਤੁ ਹੋਤੀ ਹੈ। ਜਾਂ ਸ੍ਰੀ ਸਤਿਗੁਰੂ ਜੀ ਕਉ ਮਿਲੁ ਕਰ ਰਾਮੁ ਨਾਮੁ ਕਾ ਰਸੁ ਪੀਵੈ ਤਿਸੁ ਹੀ ਕੀ ਮੁਕਤੁ ਕਰਦਾ ਹੈ। ਹੋਰੁ ਕਿਸੀ ਕੀ ਮੁਕਤੁ ਨਾਹੀ ਕਰਦਾ। ਭਾਈ ਰਾਮ ਜਨੋ! ਹਮਾਰੇ ਬੀਚੁ ਕਰ ਇਉ ਕਹਿਆ ਹੈ। ਉਸੁ ਸਾਹਿਬੁ ਕੀ ਗਣਤ ਉਹੀ ਜਾਣੈ। ਜੋ ਕਿਆ ਕਰੈ ਅਰੁ ਕਿਆ ਨਾ ਕਰੈ। ਪਰੁ ਹਮਾਰੀ ਸਮਝੁ ਇਉ ਹੈ।'

ਤਬ ਗੋਬਿੰਦੁ ਲੋਕੁ ਉਠੁ ਸ੍ਰੀ ਗੁਰੂ ਬਾਬੈ ਨਾਨਕ ਜੀ ਕੀ ਚਰਨੀ ਲਗੇ। ਗੁਰੂ ਗੁਰੂ ਲਗੇ ਜਪਣੇ। ਤਬ ਉਨਾ ਕਹਿਆ, 'ਸ੍ਰੀ ਬਾਬਾ ਨਾਨਕੁ! ਤੈ ਹੀ ਸ੍ਰੀ ਪ੍ਰਮੇਸਰੁ ਜੀ ਪਾਇਆ ਹੈ ਜੀ। ਤੈ ਹੀ ਗਾਇਆ, ਤੈ ਹੀ ਧਿਆਇਆ ਹੈ ਜੀ। ਤੂ ਹੀ ਕਰਤਾ ਹੈ ਜੀ, ਤੂ ਹੀ ਕਰਣੁਹਾਰੁ ਹੈ ਜੀ। ਅਬ ਤੇਰੀ ਸਰਣ ਪੜੇ ਹੈ ਜੀ। ਸ੍ਰੀ ਬਾਬਾ ਜੀ ਹਮ ਕਉ ਜਨਮੁ ਮਰਣ ਤੇ ਰਖ ਲੇਵੋ ਜੀ।'

ਤਬ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਭਾਈ ਪੁਰਖਾ ਰਾਮੁ ਜਨੋ! ਤੁਮ ਸ੍ਰੀ ਪ੍ਰਮੇਸਰੁ ਜੀ ਕਾ ਨਾਮੁ ਅਰਾਧੋ। ਸ੍ਰੀ ਪ੍ਰਮੇਸਰੁ ਜੀ ਤੁਮਾਰਾ ਭਲਾ ਕਰੈਗਾ।'

ਤਬ ਉਇ ਗੋਬਿੰਦ ਲੋਕੁ[4] ਸ੍ਰੀ ਗੁਰੂ ਬਾਬੇ ਨਾਨਕ ਜੀ ਕੇ ਸਿਖ ਭਏ। ਗੁਰੂ ਗੁਰੂ ਲਗੇ ਜਪਣ, ਨਾਨਕ ਪੰਥੀ ਭਏ।

ਕਹਿਣ ਲਗੇ ਸਤਿਗੁਰੂ ਬਾਬਾ ਨਾਨਕ ਜੀ।
ਧੰਨ ਗੁਰੂ ਬਾਬਾ ਨਾਨਕ ਜੀ।
ਵਾਹੁ ਗੁਰੂ ਬਾਬਾ ਨਾਨਕ ਜੀ।
ਗੋਸਟਿ ਪੂਰੀ ਹੋਈ।

---

1. ਆਕਾਸ਼ ਵਿਚ।
2. ਜਿੱਥੇ ਕਿਤੇ।
3. ਪਾਲਣਾ।
4. ਅਰਥਾਤ—ਵੈਸ਼ਣਵ ਸੰਪ੍ਰਦਾਇ ਦੇ ਲੋਕ ਅਥਵਾ ਸਾਧੂ।

# ੬੨. ਸਾਖੀ ਹਰਿ ਦੁਆਰ

ਸ੍ਰੀ ਬਾਬਾ ਜੀ ਘਰੀ ਆਏ। ਫੇਰੁ ਤਪ ਅਰੰਭਿਆ। ਦੁਹਿ ਕੋਹਾ ਵਿਚਿ ਦੋਇ ਢੇਰੀਆ ਕੀਤੀਆ ਰੇਤੁ ਦੀਆ ਨੀਸਾਨੀਆ। ਇਕਤੁ ਸਿਰੇ ਤੇ ਲੇ ਕਰ ਲਗੇ ਜਪੁ ਪੜਨ। ਪੜਦੇ ਪੜਦੇ ਉਤ ਸਿਰੈ ਜਾਇ ਨਿਕਲੀਐ ਫੇਰੁ ਪੈਰੀ ਪੈ ਕੇ ਫੇਰ ਤੇ ਜਪੁ ਪੜਨ ਲਗੀਐ। ਪੜਦੇ ਪੜਦੇ ਫੇਰ ਇਤੁ ਸਿਰੈ ਆਈਐ। ਇਤੇ ਜੁਗਤ ਬਰਸੁ ਦਿਨਾ ਗੁਦਰ ਗਇਆ। ਅਹਾਰੁ ਇਕੁ ਅਕੁ ਦੀ ਕਰੀਐ। ਇਕ ਤਲੀ ਰੇਤ ਕੀ ਫਕਣੀ। ਏਹੋ ਅਹਾਰੁ ਕਰਦੇ ਥੇ। ਬਰਸੁ ਦਿਨਾ ਇਤੁ ਜਗਤੁ ਤਪਸਿਆ ਕਰੀ। ਤਾਂ ਸ੍ਰੀ ਪ੍ਰਮੇਸਰੁ ਜੀ ਦਾ ਹੁਕਮੁ ਆਇਆ, 'ਨਾਨਕ! ਮੈ ਤੇਰੀ ਤਪਸਿਆ ਥਾਇ ਪਾਈ ਹੈ।'

ਸ੍ਰੀ ਗੁਰੂ ਬਾਬਾ ਜੀ ਤੀਰਥਾ ਨੋ ਚਲਿਆ। ਪਹਿਲਾ ਸ੍ਰੀ ਬਾਬਾ ਜੀ ਗੰਗਾ ਪਰੁ ਆਏ। ਲੋਕੀ ਭੀ ਗੰਗਾ ਪਰੁ ਨਾਵਣੁ ਬਹੁਤੁ ਆਏ ਥੇ। ਸ੍ਰੀ ਬਾਬਾ ਜੀ ਭੀ ਜਾ ਇਥੈ ਤੇ ਦੇਖੈ ਤਾ ਕਈ ਲਾਖ ਮਾਨੁਖੁ ਆਏ ਹੈ। ਸ੍ਰੀ ਬਾਬਾ ਜੀ ਕਹੈ, 'ਮਤ ਕੋਈ ਸ੍ਰੀ ਪ੍ਰਮੇਸਰੁ ਦਾ ਭੀ ਲੋਕੁ ਆਇਆ ਹੋਵੈ।' ਦੇਖੈ ਤਾ ਲਖੁ ਨਾਉਦੇ ਹੈ। ਪਰੁ ਸ੍ਰੀ ਬਾਬੈ ਜੀ ਕੈ ਭਾਣੈ ਕੋਈ ਨਾਤਾ ਨਾ। ਤਾਂ ਸ੍ਰੀ ਬਾਬੈ ਜੀ ਕੀ ਦਿਬਿ ਦਿਸਟਿ, ਲੋਕਾ ਕੀ ਚੁਮੁ ਦਿਸਟਿ। ਲੋਕਾ ਦੈ ਭਾਣੈ ਲੋਕ ਨਾਤੇ ਪਰੁ ਸ੍ਰੀ ਬਾਬੈ ਜੀ ਕੈ ਭਾਣੈ ਕੋਈ ਨਾ ਨਾਤਾ। ਫੇਰ ਸ੍ਰੀ ਬਾਬਾ ਜੀ ਭੀ ਲਗਾ ਨਾਵਣੁ।

ਲੋਕੁ ਨਾਉਦੇ ਥੇ ਉਗਣ[1] ਦੀ ਤਰਫ। ਸ੍ਰੀ ਬਾਬਾ ਜੀ ਆਥਵਣੁ[2] ਦੀ ਬਲ ਲਗੇ ਨਾਵਣ। ਹੋਰ ਲੋਕ ਪਾਣੀ ਸੂਰਜ ਕੀ ਬਲ[3] ਦੇਦੇ ਥੇ, ਸ੍ਰੀ ਬਾਬਾ ਜੀ ਪਾਣੀ ਲਗੇ ਦੇਣ ਆਥਵਣ ਦੀ ਬਲ। ਤਾ ਲੋਕਾ ਪੁਛਿਆ, 'ਏ ਸ੍ਰੀ ਪ੍ਰਮੇਸਰੁ ਜੀ ਕੇ ਪਿਆਰੇ! ਤੂ ਹਿੰਦੂ ਹੈ ਯਾ ਮੁਸਲਮਾਨੁ ਹੈ?' ਸ੍ਰੀ ਬਾਬੈ ਜੀ ਕਹਿਆ, 'ਮੈ ਹਿੰਦੂ ਹਾਂ।' ਤਾ ਲੋਕੀ ਕਹਿਆ, 'ਜੇ ਤੂੰ ਹਿੰਦੂ ਹੈ ਤਾ ਪਾਣੀ ਇਧਰ ਤੂ ਕਿਸ ਨੂੰ ਦੇਦਾ ਹੈ?' ਸ੍ਰੀ ਬਾਬੈ ਜੀ ਕਹਿਆ, 'ਤੁਸੀ ਪਾਣੀ ਕਿਸ ਨੂ ਦੇਦੇ ਹੋ?' ਉਨੀ ਕਹਿਆ, 'ਅਸੀ ਪਾਣੀ ਪਿਤਰਾਂ ਨੂ ਦੇਦੇ ਹਾਂ।' ਸ੍ਰੀ ਬਾਬੈ ਜੀ ਕਹਿਆ, 'ਤੁਮਾਰੀਆ ਪਿਤਰੀ ਏਥੋ ਕਿਤਨੀਆ ਕੁ ਦੂਰੁ ਹੈ?' ਉਨੀ ਕਹਿਆ, 'ਅਸਾਡੇ ਪਿਤਰੀ ਦੇਵ ਲੋਕ ਹੈ।' ਸ੍ਰੀ ਬਾਬੈ ਜੀ ਕਹਿਆ, 'ਦੇਵ ਲੋਕ ਐਥੈ ਕਿਤਨੀ ਕੁ ਦੂਰ ਹੈ?' ਉਨੀ ਕਹਿਆ, 'ਜੀ ਐਥਉ ਦੇਵ ਲੋਕੁ ਸਾਢੀ ਉਣੰਜੈ ਕਰੋੜੀ ਹੈ ਜੀ। ਅਸੀ ਉਥੈ ਨੂ ਪਾਣੀ ਦੇਦੇ ਹਾ ਜੀ।' ਤਬ ਸ੍ਰੀ ਬਾਬੈ ਜੀ ਕਹਿਆ, 'ਉਥੈ ਨੋ ਪਾਣੀ ਪਹੁਚੇਗਾ?' ਉਨੀ ਕਹਿਆ, 'ਜੀ ਪਹੁਚੇਗਾ।'

ਜਾ ਉਨੀ ਏਹੁ ਗਲ ਕਹੀ ਤਾਂ ਸ੍ਰੀ ਬਾਬਾ ਜੀ ਅਗੈ ਪਾਣੀ ਥੋੜਾ ਦੇਦੇ ਥੇ, ਫੇਰ ਪਾਣੀ ਵਧੇਰੈ ਲਗੇ ਸੁਟਣੁ। ਲੋਕਾ ਕਹਿਆ, 'ਤੂੰ ਪਾਣੀ ਇਤਨਾ ਕਿਸ ਨੂ ਦੇਦਾ ਹੈ?' ਸ੍ਰੀ ਬਾਬੈ ਜੀ ਕਹਿਆ, 'ਮੇਰੀ ਘਰੀ ਇਕੁ ਖੇਤੁ ਹੈ, ਹਰਿ ਫਸਲੁ ਉਹੁ ਸੁਕ ਜਾਦਾ ਹੈ, ਮੈ ਪਾਣੀ ਉਸੁ ਖੇਤ੍ਰ ਨੂੰ ਦੇਦਾ ਹਾਂ। ਬਡੇ ਬਡੇ ਮੀਹ ਪਉਦੇ ਹਨ ਪਰੁ ਉਹ ਖੇਤ੍ਰ ਪਾਣੀ ਟਿਕਦਾ ਨਾਹੀ। ਮੈ ਤਿਸੁ ਖੇਤੁ ਨੂ ਦੇਦਾ ਹਾਂ।' ਤਾ ਉਨੀ ਕਹਿਆ, 'ਏ ਪ੍ਰਮੇਸਰੁ ਕੇ ਸਵਾਰੇ! ਐਥੇ ਤੇ ਤੇਰੇ ਖੇਤ ਨੂੰ ਪਾਣੀ ਕਿਉ ਕਰ ਜਾਵੈਗਾ? ਤੂ ਏਵੈ ਪਾਣੀ ਸਿਟਦਾ ਹੈ।'

ਤਾਂ ਸ੍ਰੀ ਬਾਬੈ ਜੀ ਕਹਿਆ, 'ਏ ਸ੍ਰੀ ਪ੍ਰਮੇਸਰੁ ਜੀ ਕੇ ਸਵਾਰਿਓ! ਜੇ ਤਾ ਮੇਰੇ ਖੇਤੁ ਨੂ ਪਾਣੀ ਨਾਹੀ ਪਹੁਚਣੇ ਕਾ, ਤਾ ਤੁਮਾਰਿਆ ਪਿਤਰਾ ਕਉ ਕਿਉ ਕਰੁ ਪਹੁਚੈਗਾ?' ਜਾਂ ਸ੍ਰੀ ਬਾਬੈ ਜੀ ਨੇ ਏਹੁ ਗਲੁ ਕੀਤੀ ਤਾ ਉਨੀ ਕਹਿਆ, 'ਭਾਈ! ਏਹੁ ਤਾ ਕਮਲਾ ਨਾਹੀ, ਏਹੁ ਮਹਾ ਪੁਰਖੁ ਹੈ। ਅਸੀ ਏਵੈ ਭਰਮਦੇ ਹਾਂ।' ਤਾਂ ਸਭ ਆਇ ਪੈਰੀ ਪਏ।

ਫੇਰ ਲੋਕੁ ਲਗੈ ਨਾਇ ਨਾਇ ਬਾਹਰੁ ਨਿਕਲੇ, ਲਗੇ ਸਿਮਰਨੁ ਕਰਨੁ। ਕੋਈ ਮਾਲਾ ਹਥ ਲੈ ਬੈਠਾ, ਕੋਈ ਨਕੁ ਪਕੜੁ ਬੈਠਾ। ਕੋਈ ਗਾਇਤ੍ਰੀ ਲਗਾ ਪੜਨ। ਕੋਈ ਪੂਜਾ ਲਗਾ ਕਰਨ। ਆਪੋ ਆਪਣੀ ਲਗੇ ਸੇਵਾ ਕਰਨ। ਸ੍ਰੀ ਬਾਬੈ ਜੀ ਕਹਿਆ, 'ਹਾਇ ਹਾਇ! ਦੇਖੋ ਹਿੰਦੂ ਨਰਕ ਬਿਖੈ ਜਾਦੇ ਹੈਨਿ।' ਤਾਂ ਉਨੀ ਕਹਿਆ, 'ਜੀ ਸ੍ਰੀ ਪ੍ਰਮੇਸਰੁ ਜਪਦਿਆ ਭੀ ਨਰਕ ਜਾਈਦਾ ਹੈ ਜੀ?' ਸ੍ਰੀ ਬਾਬੈ ਜੀ ਕਹਿਆ, 'ਜੇ ਤੁਸੀ ਸ੍ਰੀ ਪ੍ਰਮੇਸਰੁ ਜੀ ਦਾ ਨਾਉ ਲੇਉ ਤਾ ਨਰਕ ਕਿਉ ਜਾਹੋ?' ਉਨੀ ਕਹਿਆ, 'ਜੀ ਅਸੀ ਤਾ ਸ੍ਰੀ ਪ੍ਰਮੇਸਰੁ ਜੀ ਦਾ ਨਾਉ ਲੈਦੇ ਹਾਂ ਜੀ।' ਸ੍ਰੀ ਬਾਬੈ

---

1. ਚੜ੍ਹਦੇ (ਪੂਰਬ) ਵੱਲ।
2. ਛਿਪਦੇ (ਪੱਛਮ) ਵੱਲ।
3. ਵਲ, ਤਰਫ਼।

ਜੀ ਕਹਿਆ, 'ਕਿਉ ਕਰ ਲੇਂਦੇ ਹੋ? ਤੇਰਾ ਤਾ ਆਤਮਾ[1] ਕਾਬਲੁ[2] ਤੇਲੁ ਬੇਚਣ ਗਇਆ ਹੈ। ਤੂ ਨਾਉ ਕਿਉ ਕਰੁ ਲੇਂਦਾ ਹੈ?' ਕਿਸੀ ਨੋ ਕਹਿਆ, 'ਤੇਰਾ ਤਾਂ ਜੀਉ ਰੰਨ ਨਾਲ ਬੈਠਾ ਗਲਾ ਕਰਦਾ ਹੈ।' ਕਿਸੈ ਨੂ ਕਹਿਆ, 'ਤੂੰ ਫਲਾਨੀ ਜਾਗਾ ਫਿਰਦਾ ਹੈ।' ਜਿਥੈ ਜਿਥੈ ਉਨਾ ਦਾ ਆਤਮਾ ਫਿਰਦਾ ਥਾ ਤਿਥੈ ਤਿਥੈ ਦਾ ਨਾਉ ਲੈ ਦਿਤਾ। ਤਾ ਉਨੀ ਕਹਿਆ, 'ਭਾਈ! ਏਹੁ ਤਾ ਕੋਈ ਆਪੇ ਸ੍ਰੀ ਪ੍ਰਮੇਸਰੁ ਜੀ ਹੈ। ਅਸੀ ਏਵੈ ਭੁਲੇ ਫਿਰਦੇ ਹਾਂ। ਭਾਈ ਹੁਣਿ ਅਸਾਡਾ ਗੁਰੂ ਏਹੋ ਹੈ। ਜਿਤਨੇ ਪੂਜਾ ਕਰਦੇ ਥੇ ਸਭਨੀ ਜਪੁ ਮਾਲਾ ਛਡ ਦਿਤੀਆਂ, ਆਇ ਪੈਰੀ ਲਗੇ।' ਕਹੈ, 'ਜੀ ਤੂੰ ਸ੍ਰੀ ਪ੍ਰਮੇਸਰੁ ਜੀ ਹੈ। ਅਸਾਨੂ ਅਪਨੀ ਚਰਨੀ ਲਾਉ ਜੀ। ਅਸਾਨੂ ਆਪਣਾ ਸਿਖੁ ਕਰੋ ਜੀ।' ਸ੍ਰੀ ਗੁਰੂ ਬਾਬੇ ਜੀ ਕੀ ਪੈਰੀ ਪਏ। ਉਨਾ ਨੂ ਸੰਤੋਖੁਣ ਲਗਾ। ਫੇਰੁ ਰਸੋਈ ਤਿਆਰੁ ਹੋਈ। ਉਨੀ ਕਹਿਆ, 'ਜੀ ਉਠੀਐ, ਪ੍ਰਸਾਦੁ ਕਰੋ ਜੀ।' ਸ੍ਰੀ ਬਾਬੈ ਜੀ ਕਹਿਆ, 'ਅਸੀ ਪ੍ਰਸਾਦੁ ਨਾਹੀ ਕਰਦੇ।' ਉਨੀ ਕਹਿਆ, 'ਜੀ ਸ੍ਰੀ ਪ੍ਰਮੇਸਰੁ ਜੀ ਦੀ ਨਮਿਤਿ ਪ੍ਰਸਾਦੁ ਕਰੀਐ ਜੀ।' ਸ੍ਰੀ ਬਾਬਾ ਜੀ ਉਠੁ ਖੜਾ ਹੋਇਆ ਸ੍ਰੀ ਪ੍ਰਮੇਸਰੁ ਜੀ ਦਾ ਨਾਉ ਸੁਣਦਾ। ਜਾਇ ਚਉਕੇ ਬਿਖੈ ਬੈਠੇ। ਤਾਂ ਉਨੀ ਕਾਰਾ ਕਢੀਆ। ਸ੍ਰੀ ਗੁਰੂ ਬਾਬਾ ਜੀ ਕਹਿਆ, 'ਚਉਕਾ ਤਾ ਭਿਟਿਆ ਹੈ। ਤੁਸਾ ਕਾਰਾ ਕਿਉ ਕਢੀਆ?' ਉਨੀ ਕਹਿਆ, 'ਅਸੀ ਆਪੁਣੈ ਅਗੈ ਚਉਕਾ ਪੁਆਇਆ ਹੈ ਜੀ, ਚਉਕਾ ਭਿਟਣ ਨਾਹੀ ਦਿਤਾ ਜੀ।' ਸ੍ਰੀ ਬਾਬੈ ਜੀ ਕਹਿਆ, 'ਜਾ ਤਾਈ ਤੁਸੀ ਚਉਕੇ ਨ ਥੇ[3] ਬੜੇ[4] ਤਦ ਤਾਈ ਚਉਕਾ ਹਛਾ ਥਾ, ਭਿਟਿਆ ਨ ਥੋ। ਜਾ ਤੁਸੀ ਚਉਕੇ ਬੜੇ ਤਾ ਚਉਕਾ ਭਿਟਿਆ।' ਉਨੀ ਕਹਿਆ, 'ਜੀ ਕਿਉ ਕਰ ਭਿਟਿਆ?' ਸ੍ਰੀ ਬਾਬੈ ਜੀ ਕਹਿਆ, 'ਤੁਸਾ ਨਾਲਿ ਨੀਚੁ ਚੂੜੇ ਹਨ।' ਉਨੀ ਕਹਿਆ, 'ਜੀ ਅਸਾ ਨੂ ਦਿਸੁ ਨਾਹੀ ਆਉਦੇ।'

ਸ੍ਰੀ ਬਾਬੈ ਜੀ ਸਲੋਕ ਕਹਿਆ :

**ਕਬੁਧਿ[5] ਡੂਮਣੀ ਕੁਦਇਆ[6] ਕਸਾਇਣਿ,**
**ਪਰ ਨਿੰਦਾ ਘਟ[7] ਚੂਹੜੀ ਮੁਠੀ ਕ੍ਰੋਧਿ ਚੰਡਾਲਿ॥**
**ਕਾਰੀ ਕਢੀ ਕਿਆ ਥੀਐ, ਜਾਂ ਚਾਰੇ ਬੈਠੀਆ ਨਾਲਿ॥**

ਸ੍ਰੀ ਬਾਬੈ ਜੀ ਕਹਿਆ : 'ਇਨੀ ਚੂੜੀ ਚਉਕਾ ਭਿਟਿਆ ਹੈ।'

ਤਾਂ ਉਨੀ ਕਹਿਆ, 'ਪਵਿਤਰ ਕਿਉ ਕਰ ਹੋਵੈ ਜੀ?'

ਸ੍ਰੀ ਬਾਬੈ ਜੀ ਕਹਿਆ ਸਲੋਕ :

**ਸਚੁ ਸੰਜਮੁ ਕਰਣੀ ਕਾਰਾਂ, ਨਾਵਣੁ ਨਾਉ ਜਪੇਹੀ॥**
**ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ[8] ਨ ਦੇਹੀ॥ ੧॥**

ਸ੍ਰੀ ਬਾਬੈ ਜੀ ਕਹਿਆ, 'ਇਤੁ ਸੰਜਮੁ ਚਉਕਾ ਸੁਚਾ ਹੋਦਾ ਹੈ।' ਤਾ ਉਨੀ ਉਥੈ ਤੈ ਹੀ ਜਨੇਊ ਲਾਹਿ ਸਿਟੇ। ਸ੍ਰੀ ਬਾਬੈ ਜੀ ਕੀ ਜਾਇ ਪੈਰੀ ਪਏ। ਕਹੈ, 'ਜਿਉ ਜਾਣੋ ਤਿਉ ਹਮਾਰੀ ਗਤਿ ਕਰੋ ਜੀ। ਅਸਾਡਾ ਜੀਉ ਹੁਣਿ ਅਸਾਡੈ ਵਸ ਨਾਹੀ ਜੀ। ਤੇਰੇ ਹਥਿ ਵਿਚਿ ਹੈ ਜੀ। ਜਿਉ ਭਾਵੈ ਤਿਉ ਅਸਾਨੂ ਉਧਾਰੋ ਜੀ।' ਸ੍ਰੀ ਗੁਰੂ ਜੀ ਕੀ ਆਇ ਪੈਰੀ ਪਏ।

---

1. ਭਾਵ—ਮਨ।
2. ਅਫ਼ਗਾਨਿਸਤਾਨ ਦਾ ਇਕ ਪ੍ਰਸਿੱਧ ਨਗਰ, ਜੋ ਉਸ ਦੇਸ਼ ਦੀ ਰਾਜਧਾਨੀ ਹੈ।
3. ਨਹੀਂ ਸੀ।
4. ਵੜੇ, ਦਾਖ਼ਲ ਹੋਏ।
5. ਖੋਟੀ, ਬੁੱਧਿ।
6. ਬੇਰਹਿਮੀ।
7. ਹਿਰਦੇ ਵਿਚ।
8. ਨਸੀਹਤ।

ਉਨਾ ਦੀ ਜੋ ਬਿਸਾਤ[1] ਥੀ ਸਭੁ ਲੁਟਾਇ ਦਿਤੀ। ਬਹੁਤੁ ਬਿਸਾਤੁ ਥੀ। ਘੋੜੇ ਗਡੀਆਂ ਡੇਰੇ ਖਰਚੀਆ ਸਭੁ ਲੁਟਾਇ ਦਿਤੀਆਂ। ਉਹੁ ਬੈਰਾਗ ਰੂਪੁ ਹੋਏ। ਸ੍ਰੀ ਬਾਬੈ ਜੀ ਉਨਾ ਪਰੁ ਮਿਹਰੁ ਕੀ ਨਜਰੁ ਕਰੀ ਜੀ। ਉਏ ਸ੍ਰੀ ਪ੍ਰਮੇਸਰੁ ਜੀ ਕੇ ਨਾਉ ਨਾਲਿ ਮਸਤੁ ਹੋਏ। ਪਹਲੈ ਸਿਖਿ ਸ੍ਰੀ ਬਾਬੈ ਜੀ ਏਹੇ ਕੀਤੇ। ਉਨਾ ਨੂ ਅਪਨੀ ਬਖਸੀਸੁ ਕਰੀ। ਸਾਖੀ ਪੂਰੀ ਹੋਈ॥

## ੬੩. ਭੂਮੀਆ ਚੋਰ

ਸ੍ਰੀ ਬਾਬਾ ਜੀ ਅਗਲਿਆ ਤੀਰਥਾ ਕਉ ਚਲੇ। ਗੰਗਾ, ਗੁਦਾਉਰੀ[2] ਗਇਆ, ਪਿਰਾਗੁ ਬਨਾਰਸੀ, ਗੋਮਤੀ, ਅਜੁਧਿਆ, ਦੁਆਰਕਾ, ਜਗੰਨਾਥ, ਉਡੀਸਾ ਅਠਸਠ[3] ਤੀਰਥ ਕਰੇ, ਇਸਨਾਨੁ ਕਰਿਆ, ਸਭੁ ਧਰਤੀ ਦੇਖੀ। ਸ੍ਰੀ ਗੁਰੂ ਪੂਰਾ ਸ੍ਰੀ ਬਾਬਾ ਜੀ ਸਮੁੰਦਰ ਕੇ ਸਿਰੇ ਉਸ ਧਰਤੀ ਜਾਇ ਕੈ ਸਮੁੰਦ੍ਰ ਕੇ ਕਿਨਾਰੇ ਤੇ ਫਿਰੁ ਫਿਰੇ। ਆਉਦੇ ਆਉਦੇ ਇਕ ਭੋਮੀਆ[4] ਬਡਾ ਜਿਮੀਦਾਰੁ ਥਾ। ਉਨ ਲੋਕਾ ਨੋ ਕਹਿਆ ਥਾ ਜੋ ਕੋ ਇਸੁ ਨਗਰੀ ਬਿਚਿ ਆਵੈਂ ਤਿਸ ਨੂ ਰਹਣ ਨਾਹੀ ਦੇਣਾ। ਜੇ ਰਹਣ ਦੇਉਗੇ ਤਾ ਮੈ ਤੁਮਾਰਾ ਘਰ ਬਾਰੁ ਸਭੁ ਲੁਟਿ ਲੇਵਾਗਾ। ਅਤੇ ਹੋਰ ਉਹੁ ਕਿਆ ਕਰਦਾ ਥਾ—ਦਿਨ ਨੋ ਸਤਿ ਸੈ ਘੋੜਾ ਉਸੁ ਕਾ ਗਿਰਾਵਾ ਉਪਰੁ ਦਉੜਿ ਕਰੈ, ਰਾਹੁ ਮਾਰਦਾ ਥਾ। ਰਾਤ ਨੋ ਚੋਰੁ ਭੇਜੇ ਲੋਕਾਂ ਦੇ ਘਰੁ ਮੁਹਾਇ[5] ਮਗਾਵੈ। ਐਸੇ ਕਰਮੁ ਕਰੈ।

ਤਾਂ ਉਨਾ ਕਹਿਆ, 'ਜੀ! ਵਸਦੀ ਦੇਖੁ ਕਰ ਕੋਈ ਆਉਦਾ ਹੈ ਜੀ।' ਤਾਂ ਉਨਾ ਕਹਿਆ, 'ਜੀ! ਜੇ ਕੋਈ ਆਵੈ ਤਾਂ ਕਿਥੈ ਭੇਜੀਐ ਜੀ?' ਕਹੈ, 'ਮੇਰੈ ਘਰੁ ਭੇਜਿਆ ਕਰੋ।' ਉਸ ਕੇ ਘਰੁ ਧਰਮਸਾਲਾ ਥੀ, ਅਠੋ ਪਹਰੁ ਲੰਗਰੁ ਚਲਦਾ ਥਾ। ਜਿ ਕੋਈ ਆਵੈ, ਬਿਰਥਾ ਕੋਈ ਨ ਥੋ ਜਾਦਾ। ਇਕੁ ਏਹੁ ਕਰਮੁ ਸੁਕਰਤੁ[6] ਕਰਦਾ ਥਾ। ਹੋਰੁ ਬੁਰੇ ਹੀ ਕਰਮੁ ਕਰਦਾ ਥਾ। ਸ੍ਰੀ ਬਾਬਾ ਜੀ ਭੀ ਉਸ ਕੀ ਨਗਰੀ ਵਿਚਿ ਜਾਇ ਬੈਠੇ। ਤਾਂ ਹਟਵਾਣੀਆ ਨੇ ਕਹਿਆ, 'ਐਥੈ ਤੂ ਨਾ ਬੈਠੁ।' ਸ੍ਰੀ ਬਾਬੈ ਜੀ ਕਹਿਆ, 'ਭਾਈ! ਵਸਦੀ ਦੇਖੁ ਕਰ ਜਾਇ।' ਤਾਂ ਉਨੀ ਕਹਿਆ, 'ਜੀ ਤੂ ਇਸ ਵਸਦੀ ਦਾ ਜੋ ਸਿਰਦਾਰੁ ਹੈ, ਤੂ ਉਸਦੈ ਹੀ ਜਾਹੁ। ਉਥੈ ਤੂ ਸੁਖੁ ਪਾਵੈਗਾ। ਅਸਾਨੋ ਉਸ ਦਾ ਹੁਕਮੁ ਹੈ—ਕਿਸੀ ਨੋ ਤੁਸੀ ਹਟੁ ਪਰੁ ਬੈਠਣ ਨਾਹੀ ਦੇਣਾ।'

ਸ੍ਰੀ ਬਾਬੈ ਜੀ ਕਹਿਆ, 'ਚਲੁ ਮਰਦਾਨਿਆ! ਪਿਸੁ[7] ਉਸ ਦੈ ਹੀ ਚਲੁ।' ਸ੍ਰੀ ਬਾਬਾ ਜੀ ਉਸ ਦੀ ਧਰਮਸਾਲਾ ਵਿਚਿ ਆਇ ਬੈਠੇ। ਉਸ ਨੋ ਖਬਰੁ ਹੋਈ—ਕੋਈ ਸਾਧੂ ਆਇਆ ਹੈ। ਉਹੁ ਆਇ ਦਰਸਨੁ ਲਗਾ। ਪੈਰੀ ਪਇਆ। ਸ੍ਰੀ ਬਾਬੈ ਜੀ ਕਹਿਆ, 'ਆਉ ਭਾਈ ਸਿਖਾ! ਤੇਰਾ ਗੁਰੂ ਭਲਾ ਕਰੈਗਾ।' ਤਾ ਉਨ ਕਹਿਆ, 'ਜੀ ਪ੍ਰਸਾਦੁ ਤਿਆਰੁ ਹੈ ਜੀ।' ਸ੍ਰੀ ਬਾਬੈ ਜੀ ਕਹਿਆ, 'ਭਲਾ ਭਾਈ ਕਰੈਗੇ।'

ਫੇਰੁ ਸ੍ਰੀ ਬਾਬਾ ਜੀ ਤਾ ਸਭੁ ਕਿਛੁ ਜਾਣੀ ਜਾਣ ਥੇ ਪਰ ਬਾਹਰੋ ਤੇ ਉਸ ਤੇ ਕਹਾਈਐ। 'ਕਹੁ ਭਾਈ! ਤੇਰੇ ਜੋ ਅਠੋ ਪਹਰੁ ਲੰਗਰੁ ਚਲਦਾ ਹੈ, ਤੂ ਕਿਰਤ ਕਿਆ ਕਰਦਾ ਹੈ?' ਉਨਾ ਨੇ ਦਰਸਨੁ ਜੋ ਕਰਿਆ ਉਸ ਦੀ ਬੁਧੁ ਨਿਰਮਲੁ ਹੋਇ ਗਈ। ਤਾ ਉਸੁ ਸਚੋ ਸਚੁ ਕਹਿਆ। 'ਜੀ ਮਿਹਰਵਾਨੁ! ਮੇਰੀ ਕਿਰਤ ਅਠੋ ਪਹਰੁ ਚਲਦੀ ਹੈ ਜੀ।' ਤਾਂ ਸ੍ਰੀ ਬਾਬੈ ਜੀ ਕਹਿਆ! 'ਭਾਈ ਅਸੀ ਏਹੁ ਪ੍ਰਸਾਦੁ ਨਾਹੀ ਖਾਦੇ।' ਤਾ ਉਨੀ ਕਹਿਆ : 'ਜੀ ਮੇਰਾ ਭਲਾ ਕਿਉ ਕਰੁ ਹੋਵੈਗਾ ਜੀ, ਜੇ ਤੁਸੀ ਮੁਹੁ ਕਿਛੁ ਨਾਹੀ ਪਾਉਦੇ ਜੀ।' ਸ੍ਰੀ ਬਾਬੈ ਜੀ ਕਹਿਆ : 'ਜਾਂ ਏਹੁ ਕਿਰਤੁ ਛੋਡੈਂ, ਹੋਰੁ ਕੋਈ ਧਰਮੁ ਦੀ ਕਿਰਤੁ ਕਰੁ। ਦੇਵਣਹਾਰੁ ਸ੍ਰੀ ਗੁਰੂ ਪ੍ਰਮੇਸਰੁ ਹੈ।' ਤਾ ਉਨੁ ਕਹਿਆ, 'ਜੀ ਹੋਰੁ ਜੋ ਕਿਛੁ ਤੁਸੀ ਕਹੋਗੇ ਸੋਈ ਮੈ ਕਰਾਗਾ ਜੀ। ਐਪਰੁ[5] ਏਹੁ ਕਿਰਤੁ ਮੈ ਤੇ ਨਾਹੀ ਛੁਟਦੀ ਜੀ।' ਸ੍ਰੀ ਬਾਬੈ ਜੀ ਕਹਿਆ!

1. ਵਸਤੂ, ਕੱਪੜੇ, ਅਰਥਾਤ—ਸਾਰਾ ਮਾਲ ਮਤਾਹ।
2. ਗੋਦਾਵਰੀ।
3. ਅਠਾਹਠ (੬੮)।
4. ਭੂਮਿ (ਜ਼ਿਮੀਨ) ਦਾ ਮਾਲਿਕ, ਬਿਸਵੇਦਾਰ।
5. ਲੁਟਾਇ।
6. ਸੁਕ੍ਰਿਤ, ਪੁੰਨ ਕਰਮ।
7. ਬਸ।
8. ਪਰ।

'ਕਿਉ ਨਾਹੀ ਛੁਟਦੀ?'

ਉਨ ਕਹਿਆ, 'ਜੀ, ਪਿਛੈ ਪਿਉ ਦਾਦੇ ਤੇ ਲੇ ਕਰੁ ਅਸਾਡੇ ਕੁਲੁ ਵਿਚਿ ਏਹੁ ਕਿਰਛ ਹੁੰਦੀ ਆਈ ਹੈ ਜੀ। ਹੁਣਿ ਮੈਨੂ ਭੀ ਛੋਡੀ ਬਣਦੀ ਨਾਹੀ ਜੀ। ਮੈਨੂੰ ਲਾਜੁ ਲਗਦੀ ਹੈ।' ਸ੍ਰੀ ਬਾਬਾ ਜੀ ਉਸੁ ਪਰੁ ਬਹੁਤੁ ਰਾਜੂ ਹੋਏ। ਕਹੈ, ਇਸ ਨੈ ਆਪਣਾ ਸਚੁ ਦਸਿਆ ਹੈ। ਸ੍ਰੀ ਬਾਬੈ ਜੀ ਕਹਿਆ, 'ਭਾਈ ਅਸਾਡਾ ਇਕ ਤਿਨ ਬਚਨੁ ਮਨ ਲੇ ਤਾਂ ਅਸੀ ਤੇਰੈ ਪ੍ਰਸਾਦੁ ਕਰੈ।' ਉਨ ਕਹਿਆ, 'ਜੀ ਹੋਰੁ ਜੋ ਕਿਛੁ ਕਹੋਗੇ ਸੋ ਮੈ ਮਨਾਗਾ ਜੀ।' ਸ੍ਰੀ ਬਾਬੈ ਕਹਿਆ:

ਇਕੁ ਤਾਂ ਜਿ ਕੋਈ ਤੇਤੇ[1] ਪੁਛੇ ਤਾ ਸਚੁ ਕਹਿਆ ਕਰਨਾ।

ਦੂਜੇ ਜਿਸ ਕਾ ਲੂਣ ਖਾਹਿ ਤਿਸ ਕਾ ਬੁਰਾ ਨਾਹੀ ਮੰਗਣਾ।

ਤੀਜੇ ਗ਼ਰੀਬ ਮਾਰ ਨਾਹੀ ਕਰਨੀ।

ਤਾ ਉਨ ਕਹਿਆ, 'ਜੀ ਜੋ ਕਿਛੁ ਤੁਸੀ ਕਹੋਗੇ, ਸੋਈ ਮੈ ਕਰਾਗਾ ਜੀ।'

ਸ੍ਰੀ ਬਾਬੈ ਜੀ ਕਹਿਆ, 'ਭਾਈ ਇਸੁ ਗਲੁ ਦਾ ਮੈਨੂ ਬਚਨੁ ਦੇਹੁ[2]।

ਉਨੁ ਬਚਨੁ ਦਿਤਾ।

ਤਾਂ ਸ੍ਰੀ ਬਾਬੈ ਜੀ ਕਹਿਆ, 'ਭਾਈ! ਜੋ ਕਿਛੁ ਤੈ ਪਿਛੇ ਬੁਰੇ ਕਰਮੁ ਕਰੇ ਥੇ, ਸੋ ਭੀ ਬਖਸੇ ਅਤੇ ਹੁਣਿ ਜੋ ਕਰਦਾ ਹੈ, ਸੋ ਭੀ ਬਖਸੇ। ਅਤੇ ਅਗੈ ਜੋ ਕਰੈਗਾ ਸੋ ਭੀ ਸ੍ਰੀ ਪ੍ਰਮੇਸਰੁ ਜੀ ਕੀ ਸਚੀ ਦਰਗਾਹਿ ਵਿਚਿ ਤੇਰੇ ਬਖਸੇ। ਇਸੁ ਬਾਤ ਕੇ ਤੇਰੇ ਅਸੀ ਦਰਗਾਹ ਵਿਚਿ ਜਾਮਨੁ ਹੈ। ਐਪਰੁ ਤੈ ਏ ਤਿਨ ਕੰਮੁ ਕਰਨੇ।' ਉਨ ਮਥਾ ਟੇਕਿਆ। ਤਾਂ ਬਾਬੈ ਜੀ ਉਸਦੈ ਪ੍ਰਸਾਦੁ ਕਰਿਆ ਪੰਜ ਸਤਿ ਦਿਨਿ ਉਨ ਭੋਮੀਐ ਪ੍ਰੀਤੁ ਲਾਇ ਸੇਵਾ ਕਰੀ। ਫੇਰ ਸ੍ਰੀ ਬਾਬਾ ਜੀ ਉਥੈ ਤੇ ਉਠੇ। ਜਦ ਤਾਈ ਸ੍ਰੀ ਬਾਬਾ ਜੀ ਉਠ ਗਏ ਤਾਂ ਭੋਮੀਆ ਚਿੰਤਾਮਾਨੁ ਹੋਇ ਕੈ ਜਾਇ ਸੁਤਾ। ਤਾਂ ਉਨੁ ਕਹਿਆ, 'ਭਾਈ! ਅਬ ਕਿਸੁ ਜੀਣੇ ਨੁ ਮੈ ਪਾਪੁ ਕਰਦਾ ਹਾ?' ਅਬ ਮੈਨੂੰ ਦਰਸਨੁ ਸਾਧੁ ਕਾ ਹੋਇਆ ਹੈ। ਮੈ ਇਕੋ ਵਾਰੀ ਕਿਸੀ ਰਾਜੇ ਕਾ ਘਰੁ ਭੰਨਿ ਲਿਆਵਾਂ, ਆਪੁ ਭੀ ਖਾਉ ਅਤੇ ਲੋਕਾਂ ਨੂੰ ਭੀ ਖੁਲਾਵਾ। ਤਬੁ ਉਹੁ ਉਠਿਆ, ਉਨੁ ਨਾਈ ਬੁਲਾਇਆ। ਹਜਾਮਤੁ ਕਰਾਈ। ਫੇਰ ਨਾਤਾ, ਅਛੇ ਕਪੜੇ ਪੈਧੇ[3] ਮੋਤੀ ਹੀਰੇ ਪੈਧੇ।

ਜਾ ਚਾਰ ਘੜੀ ਰਾਤਿ ਗਈ ਤਾਂ ਉਹੁ ਰਾਜੁ ਦੁਆਰੇ ਆਇਆ, ਅੰਦਰੁ ਨੋ ਚਲਿਆ। ਤਬ ਦਰਵਾਨੀਆ ਪੁਛਿਆ, 'ਤੂ ਕਉਣੁ ਹੈ? ਇਤੁ ਵੇਲੈ ਰਾਜੈ ਕੈ ਅੰਦਰੁ ਜਾਦਾ ਹੈ।' ਤਾਂ ਉਨੁ ਕਹਿਆ, 'ਭਾਈ! ਮੈਨੂ ਸਾਧੁ ਨੇ ਕਹਿਆ ਥਾ, ਸਚੁ ਕਹਿਆ ਕਰੁ। ਹੁਣਿ ਭਾਈ! ਮਾਰੀਐ ਭਾਵੈ ਛਡੀਐ, ਸਚੋ ਕਹਦਾ ਹਾਂ।' ਤਾ ਉਨ ਕਹਿਆ, 'ਜੀ ਮੈ ਚੋਰੁ ਹਾਂ : ਉਨੀ ਮਨ ਮੈ ਕਹਿਆ, 'ਭਾਈ! ਏਹੁ ਤਾਂ ਚੋਰੁ ਨਾਹੀ, ਏਹ ਆਪਣਾ ਹੀ ਹੈ ਕੋਈ ਅਸਾਨੂ ਹਸਦਾ ਹੈ। ਜੇ ਏਹੁ ਚੋਰੁ ਹੋਦਾ ਤਾ ਆਪੁਣੇ ਮੁਹੁ ਤੇ ਕਿਉ ਕਹਦਾ।' ਉਨੀ ਕਹਿਆ, 'ਜਾਹਿ ਤੂ ਅਪਣਾ ਹੀ ਹੈ।' ਤਾ ਉਹੁ ਅੰਦਰੁ ਜਾਇ ਰਾਜੇ ਕੈ ਖਜਾਨੇ ਕੀ ਕੋਠੜੀ ਵਿਚਿ ਜਾਇ ਬੈਠਾ। ਤਾਂ ਉਨ ਮੋਤੀ ਹੀਰੇ ਜਵਾਹਰੁ ਬਡੀ ਪੰਡੁ ਬਧੀ, ਚਾਹਿਆ ਜਿ ਲੇਕਰੁ ਬਾਹਰ ਨੁ ਜਾਇ। ਤਬ ਦੇਖੈ ਤਾ ਇਕੁ ਆਲੇ ਵਿਚਿ ਇਕੁ ਕੋਰਾ ਬਾਸਣੁ[4] ਹੈ। ਉਪਰਿ ਤੇ ਬੰਨਿਆ ਹੋਇਆ ਹੈ। ਕਹਿਆ, ਕੋਈ ਰਾਜੇ ਕੀ ਮਾਜੁਮੁ[5] ਖਾਣੇ ਦੀ ਹੋਵੈਗੀ। ਮੈ ਭੀ ਚਖ[6] ਲੇਵਾ। ਉਨੁ ਉਹੁ ਭਾਂਡਾ ਖੋਲਿਆ। ਜਾ ਖਾਵੈ ਤਾ ਉਸੁ ਵਿਚਿ ਲੂਣ ਥਾ, ਉਸ ਨੋ ਲੂਣੁ ਕਾ ਸੁਆਦੁ ਆਇਆ।

ਉਨੁ ਕਹਿਆ, 'ਭਾਈ ਸਾਧੂ ਦਾ ਬਚਨੁ ਹੈ ਜਿਸ਼ ਕਾ ਲੂਣ ਖਾਵੈ, ਤਿਸੁ ਕਾ ਬੁਰਾ ਨਾਹੀ ਮੰਗਣਾ। ਹੁਣਿ ਤਾ ਇਸਦਾ ਲੂਣ ਮੈ ਮੁਹਿ ਪਾਇਆ ਹੈ। ਮੈ ਹੁਣਿ ਇਸਦੀ ਵਸਤੁ ਨਾਹੀ ਲੈਦਾ।' ਤਾਂ ਉਹੁ ਚੋਰੁ ਜੇਹਾ ਖਾਲੀ ਆਇਆ ਥਾ, ਤੇਹੋ ਜੇਹਾ ਚਲਦਾ ਰਹਿਆ। ਇਕੁ ਰਾਈ ਸਮਾਨ ਭੀ ਨਾ ਲੇ ਗਇਆ। ਜੇਹਾ ਆਇਆ ਥਾ, ਤੇਹਾ ਚਲਦਾ ਰਹਿਆ, ਆਪਣੇ ਘਰ ਜਾਇ ਸੁਤਾ।

1. ਤੇਥੋਂ।
2. ਅਰਥਾਤ—ਪੱਕਾ ਇਕਰਾਰ ਕਰ।
3. ਪਹਿਨੇ।
4. ਭਾਂਡਾ।
5. ਮਾਜੂਨ।
6. ਖਾ।

ਜਬ ਸਬੇਰੁ[1] ਹੋਈ ਤਬ ਖਬਰੁ ਹੋਈ, ਰਾਜੇ ਕਾ ਭੰਡਾਰੁ ਭੰਨਾ[2] ਜਾਂ ਰਾਜਾ ਆਨਿ ਕਰ ਦੇਖੈ ਤਾ ਪੰਡੁ ਬਨੀ ਧਰੀ ਹੈ ਮਾਲ ਦੀ ਅਤੇ ਪਾਸੁ ਚੂਰਨ ਕਾ ਭਾਂਡਾ ਧਰਿਆ ਹੈ। ਜਾਂ ਦੇਖੈ ਤਾਂ ਇਕੁ ਦਮੜੀ ਭਰ ਭੀ ਨਾਹੀ ਗਇਆ। ਰਤੀ ਕੁ ਚੂਰਨ ਲੀਤਾ ਹੈ। ਤਬੁ ਰਾਜੇ ਕੇ ਮਨਿ ਬਹੁਤੁ ਗਿਣਤੀ ਉਪਜੀ। ਕਹੈ, 'ਏ ਸ੍ਰੀ ਮਹਾਰਾਜੁ, ਏਹੁ ਕਿਆ ਗਲ ਹੋਈ? ਚੋਰੁ ਬਸਤੁ ਛੋਡਿ ਕੈ ਚਲਦਾ ਰਹਿਆ। ਉਸ ਕੇ ਦਿਲਿ ਵਿਚਿ ਕਿਆ ਆਈ?' ਰਾਜੇ ਦਰਵਾਨਾ ਨੋ ਪੁਛਿਆ, 'ਕਿਉ ਰੇ! ਤੁਮੇ ਚੋਰੁ ਕਉ ਕਿਉ ਨਾ ਪਕੜਿਆ?' ਉਨੀ ਕਹਿਆ—'ਜੀ! ਇਕੁ ਕੋਈ ਆਇਆ ਥਾ। ਉਸਨੂ ਅਸੀ ਪੁਛਿਆ ਥਾ—ਤੂ ਕਉਣੁ ਹੈ? ਉਨ ਕਹਿਆ—ਮੈ ਚੋਰੁ ਹਾਂ ਜੀ। ਅਸੀ ਕਹਿਆ, ਏਹੁ ਚੋਰੁ ਨਾਹੀ, ਕੋਈ ਆਪਣਾ ਹੀ ਹੈ। ਤਬ ਅਸੀ ਕਹਿਆ, ਜਾਹਿ ਭਾਈ! ਤੂ ਆਪਣਾ ਹੀ ਹੈ। ਤਬ ਉਹੁ ਅੰਦਰੁ ਆਇਆ ਥਾ ਜੀ। ਜਾ ਭਲਕੁ[3] ਹੋਇਆ ਤਾ ਉਹੁ ਇਤੀ[4] ਰਾਹੁ ਗਇਆ ਹੈ ਜੀ। ਉਸੁ ਪਾਸੁ ਤਾ ਕਿਛੁ ਹੈ ਨ ਥੋ[5] ਜੀ।

ਤਾ ਰਾਜੈ ਕਹਿਆ, ਤੁਸੀ ਢੰਢੋਰਾ ਫੇਰੋ। ਕਹੋ—'ਰਾਜੇ ਕਾ ਹੁਕਮੁ ਹੈ ਜੇ ਉਹੁ ਚੋਰੁ ਰਾਜੇ ਨੂੰ ਆਇ ਮਿਲੈ, ਅਰੁ ਰਾਜਾ ਕਹਦਾ ਹੈ ਮੇਰੈ ਘਰ ਮੈ ਉਹੁ ਆਇ ਕੈ ਖਾਲੀ ਕਿਉ ਗਇਆ? ਇਸੁ ਬਾਤੁ ਕੀ ਜੇ ਰਾਜੇ ਕੀ ਨਿਸਾ[6] ਕਰੈ ਤਾ ਰਾਜਾ ਕਹਦਾ ਹੈ, ਉਸ ਨੋ ਮੈ ਸਿਰ ਵਜੀਰਾਂ ਦੈ ਸਿਰ ਵਜੀਰੁ ਕਰਾ।' ਤਾਂ ਉਨੀ ਢੰਢੋਰਾ ਫੇਰਿਆ, ਰਾਜੇ ਦਾ ਹੁਕਮੁ ਹੈ, ਰਾਜਾ ਕਹਦਾ ਹੈ, ਜੇ ਉਹੁ ਚੋਰੁ ਮੈਨੂ ਆਇ ਮਿਲੈ ਅਤੇ ਮੇਰੀ ਨਿਸਾ ਕਰੈ, ਮੇਰੈ ਘਰ ਤੇ ਉਹੁ ਖਾਲੀ ਕਿਉ ਉਠਿ ਗਇਆ ਹੈ। ਉਸ ਕੈ ਦਿਲੁ ਵਿਚਿ ਕਿਆ ਬਸੀ ਥੀ? ਇਸੁ ਬਾਤ ਕੀ ਜੇ ਉਹੁ ਨਿਸਾ ਕਰੈ, ਤਾ ਰਾਜਾ ਕਹਦਾ ਹੈ, ਮੈ ਉਸਨੂੰ ਸਿਰ ਵਜੀਰਾ ਦੈ ਵਜੀਰ ਕਰਾਗਾ। ਤਾ ਸਾਰੇ ਦੇਸ ਢੰਢੋਰਾ ਦਿਤਾ। ਤਾਂ ਭੀ ਉਹੁ ਚੋਰੁ ਨਾ ਆਇਆ।

ਜਾ ਪੰਜ ਸੁਤ ਦਿਨਿ ਗੁਦਰੇ ਤਾ ਰਾਜੇ ਨੇ ਲੋਕਾ ਕੌ ਦੁਖੁ ਦੇਣੇ ਲਗਾ। ਤਾ ਉਨੁ ਕਹਿਆ, 'ਭਾਈ! ਮੈਨੂੰ ਸਾਧੂ ਕਾ ਬਚਨੁ ਹੈ—ਗਰੀਬ ਮਾਰ ਨਾਹੀ ਕਰਨੀ। ਹੁਣਿ ਮੇਰੈ ਪਿਛੈ ਗਰੀਬਾਂ ਨਉ[7] ਰਾਜਾ ਮਾਰਦਾ ਹੈ। ਹੋਵੈ ਤਾ ਜਾਉ ਮਿਲਉ। ਭਾਵੈ ਮਾਰਿਆ ਭਾਵੈ ਮੈ ਬਚਿਆ।' ਤਬ ਚੋਰੁ ਰਾਜੇ ਪਾਸਿ ਆਇ ਕਹਿਆ, 'ਰਾਜਾ ਜੀ! ਏ ਜੋ ਲੋਕ ਤੈ ਪਕੜੇ ਹੈ, ਤਿਨਾ ਨੁ ਛਡ ਦੇਹੁ। ਚੋਰੁ ਤੇਰਾ ਮੈ ਹਾ। ਜੋ ਕਿਛੁ ਤੂ ਪੁਛੈਗਾ, ਤਿਸ ਕੀ ਨਿਸਾ ਮੈ ਕਰਾਗਾ।' ਤਬ ਰਾਜੇ ਉਇ ਲੋਕੁ ਸਭੁ ਛੋਡੁ ਦਿਤੇ।

ਰਾਜੇ ਕਹਿਆ, 'ਤੂ ਮੇਰੇ ਘਰ ਤੇ ਬਿਰਥਾ ਕਿਉ ਗਇਆ ਥਾ, ਉਤ ਸਮੈ ਤੇਰੇ ਮਨ ਵਿਚਿ ਕਿਆ ਵਸੀ ਥੀ? ਤੂ ਸਭੁ ਵਸਤੁ ਛੋਡ ਕਰੁ ਚਲਦਾ ਰਹਿਆ।'

ਤਾ ਉਨੁ ਕਹਿਆ, 'ਜੀ, ਫਲਾਨੀ ਥਾਇ ਕਾ ਭੋਮੀਆ[8] ਥਾ, ਮੈ ਦਿਨੁ ਕਉ ਰਾਹੁ ਮਾਰਦਾ ਥਾ ਜੀ, ਰਾਤੁ ਨੋ ਚੋਰੀ ਕਰਦਾ ਥਾ ਜੀ।' ਅਰੁ ਆਪਣੀ ਨਗਰੀ ਕੇ ਲੋਕਾ ਨੋ ਕਹਿਆ ਥਾ—'ਜਿ ਕੋਈ ਐਥੈ ਆਵੈ ਤਿਸੁ ਨੂ ਤੁਸੀ ਨਾਹੀ ਰਹਣ ਦੇਣਾ।' ਜਬੁ ਮੈ ਏਹੀ ਅਤ[9] ਚਲਾਈ ਥੀ ਜੀ। ਐਸੇ ਬੁਰੇ ਕਰਮ ਮੈ ਕਰਦਾ ਥਾ ਜੀ। ਪਰੁ ਇਕ ਹੋਰੁ ਭੀ ਕ੍ਰਮੁ ਕਰਦਾ ਥਾ। ਮੈ ਘਰ ਮੈ ਧਰਮੁ ਸਾਲਾ ਕਰੀ ਥੀ ਅਰ ਅਠੋ ਪਹਰੁ ਭੰਡਾਰਾ ਲਗਿਆ ਰਹਦਾ ਥਾ ਜੀ। ਜਿ ਕੋਈ ਇਸ ਵਸਦੀ ਵਿਚਿ ਆਵੈ ਸੋ ਮੇਰੇ ਹੀ ਚਲਿਆ ਆਉਦਾ ਥਾ ਜੀ। ਸਭੁ ਕੋਈ ਖਾਇ ਨਿਕਲਦਾ ਥਾ ਜੀ। ਬਿਰਥਾ ਕੋਈ ਜਾਦਾ ਨਾ ਥੋ[10] ਜੀ। ਜਬ ਕਿਤਨੇ ਕੁ ਬਰਸ ਗੁਦਰੇ ਤਬ ਮੇਰਾ ਪਿਛਲੇ ਜਨਮ ਕਾ ਭਾਗ ਜਾਗਿਆ। ਇਕ ਦਿਨ ਇਕੁ ਸਾਧੂ ਆਇਆ। ਮੈ ਉਸਨੋ ਕਹਿਆ—ਜੀ ਪ੍ਰਸਾਦੁ ਕਰ ਲੇਵੋ ਜੀ। ਤਾ ਉਨ ਕਹਿਆ

1. ਸਵੇਰ।
2. ਭੰਨਿਆ।
3. ਸਵੇਰਾ, ਪ੍ਰਾਤਹ ਕਾਲ।
4. ਇਸੇ।
5. ਸੀ।
6. ਸ਼ੰਕਾ ਨਿਵ੍ਰਿਤੀ।
7. ਨੂੰ।
8. ਜ਼ਿਮੀਂਦਾਰ, ਬਿਸਵੇਦਾਰ।
9. ਧੱਕੇ ਸ਼ਾਹੀ।
10. ਨਹੀਂ ਸੀ।

ਤੂ ਕਿਰਤਿ ਕਿਆ ਕਰਦਾ ਹੈ?

ਤਾਂ ਮੇਰਾ ਕਿਛੁ ਭਲਾ ਹੋਣਾ, ਉਸ ਕੇ ਦਰਸਨ ਕਾ ਮੈਨੂੰ ਸਾਇਆ[1] ਪਇਆ। ਤਾ ਮੈ ਉਸ ਪਾਸ ਸਚੋ ਸਚੁ ਕਹਿਆ, 'ਜੀ, ਮੈ ਦਿਨੁ ਨੋ ਰਾਹੁ ਮਾਰਦਾ ਹਾਂ ਜੀ, ਰਾਤ ਨੋ ਚੋਰੀ ਕਰਦਾ ਹਾਂ ਜੀ।' ਜਬ ਮੈ ਏਹੁ ਗਲ ਕਹੀ ਤਾਂ ਉਨੁ ਕਹਿਆ, 'ਭਾਈ! ਮੈ ਤੇਰੈ ਏਹ ਪ੍ਰਸਾਦੁ ਨਾਹੀ ਖਾਦਾ।' ਤਬ ਮੈ ਕਹਿਆ, 'ਜੀ ਮੇਰਾ ਭਲਾ ਕਿਉ ਕਰੁ ਹੋਵੈਗਾ ਜੀ?' ਜਾ ਤੁਸੀ ਕਿਛੁ ਮੁਹੁ ਨਾਹੀ ਪਾਉਦੇ ਜੀ।' ਤਾਂ ਉਨੁ ਕਹਿਆ, 'ਭਾਈ ਮੈ ਤੇਰੇ ਤਾਂ ਪ੍ਰਸਾਦੁ ਕਰਾਂ ਜਾਂ ਤੂੰ ਏਹੁ ਕਿਰੰਤੁ ਚੋਰੀ ਦੀ ਛਡੈ ਅਰੁ ਸੁਧਰਮ ਦੀ ਕਿਰਤ ਕਰੈ, ਦੇਣ ਹਾਰੁ ਸ੍ਰੀ ਗੁਰੂ ਪ੍ਰਮੇਸਰੁ ਜੀ ਹੈ।' ਤਾ ਮੈ ਸਚੋ ਸਚੁ ਕਹਿਆ ਜੀ ਮੈ ਤੇ ਇਹੁ ਕਿਰਤੁ ਨਾਹੀ ਛੁਟਦੀ ਜੀ। ਉਨ ਸਾਧੂ ਕਹਿਆ, ਕਿਉ ਨਾਹੀ ਛੁਟਦੀ ਏਹੁ ਕਿਰਤੁ? ਤਾ ਮੈ ਕਹਿਆ, ਜੀ ਮੇਰੇ ਪਿਉ ਦਾਦੇ ਤੇ ਲੇ ਕਰੁ ਏਹੁ ਕਿਰਤ ਹੋਦੀ ਆਈ ਹੈ। ਮੈਨੂ ਬਡੀ ਲਾਜੁ ਲਗਦੀ ਹੈ। ਤਬ ਉਹੁ ਮੇਰੈ ਪਰੁ ਬਹੁਤੁ ਰਾਜੂ[2] ਹੋਇਆ। ਕਹੈ, ਸਿਆਬਾਸੈ[3]! ਤੈ ਆਪਣਾ ਸਚੁ ਦਸਿਆ ਹੈ। ਇਕੁ ਤੂ ਕੰਮੁ ਕਰੁ ਤਿਨਿ ਬਚਨੁ ਮਨੁ ਲੇਹਿ ਅਰੁ ਏਹੋ ਕਿਰਤ ਤੂੰ ਆਪਨੀ ਕਰਦਾ ਰਹਿਆ ਕਰੁ। ਜਾਂ ਤੂੰ ਤਿਨ ਕੰਮੁ ਕਰੈਗਾ ਤਾ ਤੇਰੇ ਪਿਛਲੇ ਅਗਲੇ ਗੁਨਾਹੁ ਸਭੇ ਤੇਰੇ ਸਚੀ ਦਰਗਾਹ ਵਿਚਿ ਬਖਸੇ।'

ਉਸਨੋ ਮੈ ਕਹਿਆ, ਜੀ, ਉਹੁ ਬਚਨ ਮੈਨੋ ਦਸੋ ਜੀ, ਮੈ ਮੰਨਾਗਾ। ਤਾਂ ਉਨੁ ਕਹਿਆ, ਭਾਈ! ਇਕੁ ਤੂ ਆਪਣਾ ਸਚੁ ਕਹ ਦੇਆ ਕਰੁ। ਦੂਜੇ—ਜਿਸ ਕਾ ਲੂਣ ਖਾਵੈ, ਤਿਸਦਾ ਤੈ ਬੁਰਾ ਨਾਹੀ ਮੰਗਣਾ। ਤੀਜਾ ਇਹੁ ਗਰੀਬ ਮਾਰ ਨਾਹੀ ਕਰਨੀ। ਕਿਛੁ ਗਰੀਬਾ ਪਰੁ ਦਇਆ ਕਰਨੀ। ਤਾ ਮੈ ਕਹਿਆ, ਜੀ ਏ ਮੈ ਤਿਨਿ ਬਚਨੁ ਤੁਮਾਰੇ ਮੰਨੇ। ਤਾਂ ਉਨੁ ਸਾਧੂ ਕਹਿਆ, ਬਚੰਨੁ ਦੇਹੁ। ਤਿਨਿ ਬਚਨੁ ਦਿਤੇ ਤਾ ਉਨੁ ਪ੍ਰਸਾਦੁ ਕਰਿਆ। ਪੰਜੁ ਸਤੁ ਦਿਨੁ ਉਹੁ ਰਹਿਆ ਫੇਰਿ ਚਲਦਾ ਰਹਿਆ। ਜਬ ਉਹੁ ਗਇਆ ਤਬ ਮੈਨਉ ਬਹੁਤੁ ਚਿੰਤਾ ਉਪਜੀ। ਤਾ ਮੈ ਚਾਦਰ ਤਾਣ ਕੈ ਪੈ ਸੁਤਾ।

ਫੇਰ ਮੇਰੈ ਜੀਅ ਮੈ ਬਸੀ, ਭਾਈ ਹੁਣ ਮੈਨੂ ਸਾਧੂ ਕਾ ਦਰਸਨੁ ਹੋਇਆ ਹੈ। ਕਿਸੁ ਜੀਉਣੇ ਨੂ ਮੈ ਪਾਪੁ ਕਰਦਾ ਹਾਂ। ਅਬੈ[4] ਤੇ ਮੈ ਪਾਪੁ ਛਡੇ। ਮੈ ਏਹਾ ਕੰਮੁ ਕਰਾਂ, ਕਿਸੇ ਰਾਜੇ ਕਾ ਭੰਡਾਰੁ[5] ਇਕੋ ਬਾਰੀ ਭੰਨਿ ਲਿਆਵਾਂ। ਰਾਹੁ ਮਾਰਨਾ ਛਡਿ ਦੇਆ, ਇੰਸਿ ਵਿਚਿ ਗਰੀਬੁ ਭੀ ਮਾਰੇ ਜਾਦੇ ਹੋਵੈਗੇ। ਤਾ ਮੈ ਹਜਾਮਤੁ ਕਰਾਈ, ਨਾਤਾ, ਅਛੇ ਕਪੜੇ ਪੈਧੇ, ਮੋਤੀ ਮਾਲਾ ਪੈਧੀ। ਜਾਂ ਚਾਰੁ ਘੜੀਆ ਰਾਤਿ ਗਈ ਤਾ ਮੈ ਤੇਰੇ ਮਹਲਾ ਨੂ ਆਇਆ। ਅਗੈ ਦਰਵਾਨੁ ਬੈਠੇ ਥੇ। ਤਿਨਾ ਪੁਛਿਆ ਤੂ ਇਤ ਵੇਲੈ ਕਿਥੈ ਜਾਦਾ ਹੈ? ਮੈਨਉ ਉਸੁ ਸਾਧੂ ਕਾ ਬਚਨੁ ਚਿਤੁ ਆਇਆ ਤਾ ਮੈ ਕਹਿਆ, ਭਾਈ ਮੈਨੂ ਸਾਧੂ ਨੇ ਕਹਿਆ ਥਾ—ਜਿ ਕੋਈ ਤੇਰੇ ਤੇ ਪੁਛੇ ਤਾ ਉਥੈ ਸਚੁ ਕਹ ਦੇਆ ਕਰਨਾ। ਤਾ ਮੈ ਕਹਿਆ, ਭਾਈ! ਮੈ ਹੁਣਿ ਸਚੁ ਕਹਦਾ ਹਾ। ਭਾਵੈ ਮਾਰਿਆ, ਭਾਵੈ ਛਡਿਆ।

ਤਾ ਮੈ ਉਨਾ ਨੂ ਕਹਿਆ, ਭਾਈ! ਮੈ ਚੋਰੁ ਹਾਂ। ਤਾਂ ਉਨੀ ਕਹਿਆ, ਭਾਈ! ਤੂ ਕੋਈ ਚੋਰੁ ਨਾਹੀ ਤੂ ਆਪਣਾ ਹੀ ਹੈ। ਅਸਾਨੂ ਤੂ ਹਸਦਾ ਹੈ, ਜਾਹਿ ਤੂ ਅੰਦਰੁ ਨੂ। ਤਾਂ ਮੈ ਅੰਦਰੁ ਖਜਾਨੇ ਕੀ ਕੋਠੜੀ ਵਿਚਿ ਜਾਇ ਬੈਠਾ ਥਾ ਜੀ। ਤਾ ਮੈ ਮੋਤੀ ਹੀਰੇ ਲਾਲੁ ਜਵਾਹਰੁ ਲੀਤੇ। ਬਡੀ ਪੰਡੁ ਬਧੀ। ਜਾ ਮੈ ਚਲਣ ਲਗਾ ਤਾਂ ਇਕ ਆਲੇ ਵਿਚਿ ਭਾਡਾ ਨਜਰੀ ਪਇਆ। ਮੈ ਜਾਤਾ, ਰਾਜੇ ਦੇ ਖਾਣੇ ਦੀ ਕੋਈ ਮਜੂਮ[6] ਹੋਵੈਗੀ। ਤਾ ਮੇਰਾ ਚਿਤੁ ਲੋਚਿਆ ਮੈ ਉਹੁ ਭਾਡਾ ਲੀਤਾ। ਜਾ ਮੈ ਉਸੁ ਵਿਚਉ ਮੁਹੁ ਪਾਇਆ ਤਾ ਮੈਨੂੰ ਲੂਣੁ ਦਾ ਸੁਆਦੁ ਆਇਆ। ਓਹੁ ਚੂਰਨ ਥਾ। ਤਾ ਮੈ ਕਹਿਆ, ਭਾਈ ਮੈਨੂ ਸਾਧੂ ਕਾ ਬਚਨੁ ਥਾ ਜਿਸੁ ਕਾ ਲੂਣ ਖਾਣਾ, ਤਿਸ ਕਾ ਬੁਰਾ ਨਾਹੀ ਮੰਗਣਾ। ਤਾ ਮੈ ਉਹੁ ਸਭੋ ਵਸਤੁ ਛਡਿ ਕੈ ਖਾਲੀ ਫਿਰਿ ਘਰਾ ਨੂ ਉਠਿ ਗਇਆ ਜੀ। ਫੇਰ ਤੈ ਢੰਢੋਰਾ ਫੇਰਿਆ, ਮੈ ਭੀ ਸੁਣਿਆ ਥਾ। ਤਾਂ ਭੀ ਮੈ ਨਾ ਆਇਆ। ਜਾਂ ਤੂ ਗਰੀਬਾਂ ਨੂੰ ਲਗਾ ਮਾਰਣ ਤਾ ਮੈਨੂ ਸਾਧੂ ਕਾ ਬਚਨ ਹੈ, ਤੈ ਗਰੀਬੁ ਮਾਰੁ

1. ਅਸਰ ਪ੍ਰਭਾਵ।
2. ਰਾਜ਼ੀ।
3. ਸ਼ਾਬਾਸ਼।
4. ਹੁਣ ਤੋਂ।
5. ਖ਼ਜ਼ਾਨਾ।
6. ਮਾਜੂਨ।

ਨਾਹੀ ਕਰਨੀ। ਤਾ ਮੈ ਕਹਿਆ, ਭਾਈ! ਮੇਰੈ ਪਿਛੈ ਗਰੀਬੁ ਮਾਰੇ ਜਾਦੇ ਹੈ। ਤਾ ਮੈ ਹੁਣਿ ਆਣਿ ਮਿਲਿਆ ਹਾ ਜੀ। 'ਭਾਵੈ ਤੂ ਮਾਰੁ ਭਾਵੈ ਛਡੁ ਜੀ।'

ਤਾ ਰਾਜੈ ਕਹਿਆ, 'ਧੰਨੁ ਤੇਰਾ ਗੁਰੂ ਹੈ ਜਿਸ ਨੇ ਤੈਨੂ ਏਹੁ ਉਪਦੇਸੁ ਦਿਤਾ ਹੈ। ਅਰੁ ਧੰਨੁ ਤੇਰੀ ਪਰਤੀਤੁ ਹੈ ਜੋ ਤੈ ਆਪਣੇ ਗੁਰਾ ਕੇ ਬਚਨ ਮਨੇ ਹੈ। ਹੁਣਿ ਤੂ ਸਿਰੁ ਵਜੀਰਾ ਦੇ ਸਿਰ ਵਜੀਰੁ ਹੋਇਆ ਸਮੇਰ[1]।

ਇਕ ਦਿਨਿ ਰਾਜੈ ਕਹਿਆ, 'ਭਾਈ, ਮੈਨੂ ਭੀ ਤੂ ਸਿਖੁ ਕਰੁ।' ਉਨੁ ਕਹਿਆ, 'ਭਾਈ ਮੈ ਅਜਾ[2] ਸਿਖੁ ਨਾਹੀ ਹੋਇਆ, ਤੈਨੂੰ ਮੈ ਸਿਖ ਕਿਉ ਕਰੁ ਕਰਾਂ।' ਫੇਰ ਉਨੁ ਕਹਿਆ, 'ਰਾਜਾ ਜੀ। ਤੂੰ ਧਰਮੁ ਸਾਲਾ ਕਰਾਉ, ਸਿਖਾ ਸੰਤਾ ਦੀ ਸੇਵਾ ਕਰਿਆ ਕਰੁ। ਤੈਨੂ ਭੀ ਦਰਸਨੁ ਹੋਵੈਗਾ।' ਤਬ ਰਾਜੇ ਨੇ ਧਰਮਸਾਲਾ ਕਰਾਈ। ਅਠੋ ਪਹਰ ਲੰਗਰੁ ਲਗਿਆਂ ਰਹੈ। ਜਿ ਕੋਈ ਆਵੈ ਸੋ ਖਾਇ ਨਿਕਲੈ, ਬਿਰਥਾ ਕੋਇ ਨ ਜਾਵੈ। ਤਿਨ ਪਹਰੁ ਰਾਤਿ ਨੋ ਕੀਰਤਨੁ ਹੋਵੈ ਨਿਤਾ ਪ੍ਰਤਿ।[3]

ਤਬ ਇਕ ਦਿਨੁ ਰਾਣੀ ਨੇ ਕਹਿਆ, 'ਹਰਿ ਕਾ ਜਸੁ ਸੁਣਿਆ ਕਰੀਐ ਜੀ।' ਜਾ ਤਾਈ ਰਾਤ ਨੋ ਕੀਰਤਨੁ ਹੋਵੈ ਤਦ ਤਾਈ ਰਾਜਾ ਅਤੇ ਰਾਣੀ ਕੋਠੇ ਪਰੁ ਬੈਠ ਕਰ ਸੁਣਿਆ ਕਰੈ ਕੀਰਤਨ ਨਿਤਾ ਪ੍ਰਤੁ। ਇਕ ਦਿਨੁ ਰਾਣੀ, ਰਾਜੇ ਪਾਸੁ ਕਹਿਆ, 'ਜੀ ਜੇ ਤੁਸੀ ਸੰਗਤੁ ਅਗੈ ਹਥ ਜੋੜ ਕਰੁ ਅਰਦਾਸੁ ਕਰਾਓ ਜੀ। ਅਸਾਡੈ ਕੋਈ ਲੜਕਾ ਹੋਵੈ ਜੀ।' ਤਾ ਰਾਜੈ ਕਹਿਆ, 'ਭਲਾ ਰਾਣੀ! ਰਾਜਾ ਅਤੇ ਰਾਣੀ ਸੰਗਤੁ ਵਿਚਿ ਆਇ ਕਰੁ ਬੇਨਤੀ ਕਰੀ, 'ਜੀ ਅਸਾਡੀ ਹੋਦੀ ਤੁਸੀ ਗੁਰੂ ਅਗੈ ਅਰਦਾਸੁ ਕਰੋ ਜੀ। ਅਸਾਡੈ ਕੋਈ ਫਲੁ[4] ਹੋਵੈ ਜੀ।' ਤਾ ਸੰਗਤੁ ਵਿਚਉ ਅਵਾਜੁ, 'ਰਾਜਾ ਤੇਰੈ ਫਲੁ ਹੋਵੈਗਾ ਪਰੁ ਤੈ ਪ੍ਰਤੀਤੁ ਰਖਣੀ।' ਤਬ ਰਾਜੈ ਨੈ ਪਗੜੀ ਕੇ ਲੜ ਨੂ ਗੰਢ ਦਿਤੀ, ਰਾਣੀ ਨੇ ਆਪਣੇ ਸਾਲੂ ਕੇ ਲੜੁ ਨੂ ਗੰਢੁ ਦਿਤੀ। ਪੈਰੀ ਪੈ ਕੇ ਮਹਲਾ ਵਿਚਿ ਆਏ। ਜਾ ਕਿਤਨੇ ਕੁ ਮਹੀਨੇ ਗੁਜਰੇ ਤਾ ਰਾਜੈ ਕੈ ਕੰਨਿਆ ਹੋਈ। ਰਾਜੇ ਨੂ ਖਬਰੁ ਪਹੁਚੀ। "ਮਹਾਰਾਜ! ਤੇਰੈ ਘਰੁ ਲੜਕੀ ਹੋਈ।" ਰਾਜੇ ਕਹਿਆ, 'ਭਾਈ! ਸੰਗਤ ਵਿਚਉ ਮੈਨੂ ਬਚਨੁ ਹੋਇਆ ਥਾ। ਤੈਰੈ ਲੜਕਾ ਹੋਵੈਗਾ। ਐਥੈ ਹੋਈ ਕੰਨਿਆ। ਫੇਰੁ ਮੈਨੂ ਬਚਨੁ ਹੋਇਆ ਥਾ। ਤੈ ਪ੍ਰਤੀਤੁ ਰਖਣੀ। ਕਹੈ, 'ਮੇਰੇ ਭਾਣੈ ਏਹੁ ਬਾਲਕ ਹੀ ਹੈ। ਤਾ ਰਾਜੈ ਨੈ ਸੁਣਿ ਕਰੁ ਬਹੁਤੁ ਦਇਆ ਧਰਮੁ ਕੀਤਾ। ਜੇਹਾ ਬਾਲਕੁ ਜਨਮੇ ਕੀ ਬਧਾਈ ਹੋਦੀ ਹੈ, ਤੇਹੋ ਜੇਹਾ ਕੀਤਾ।

ਜਾ ਕੰਨਿਆ ਬਰ ਪ੍ਰਾਪਤੁ ਹੋਈ ਤਾ ਇਕਿ ਦਿਨੁ ਰਾਣੀ ਨੇ ਕਹਿਆ, 'ਜੀ, ਕੋਈ ਇਸੁ ਕੰਨਿਆ ਨੋ ਬਰੁ ਦੇਖੋ। ਧੀਆ ਭੈਣਾ ਘਰ ਨਾਹੀ ਸਮਾਉਦੀਆ ਜੀ।' ਤਬ ਰਾਜੈ ਕਹਿਆ, 'ਹਾ ਰਾਣੀ! ਇਕੁ ਰਾਜੇ ਦੇ ਕੰਨਿਆ ਹੈ। ਮੈ ਉਸ ਕੰਨਿਆ ਨਾਲਿ ਲੜਕੇ ਦਾ ਬਿਆਹੁ ਕਰਾਵਾਗਾ।' ਤਾ ਰਾਣੀ ਨੇ ਕਹਿਆ, 'ਜੀ, ਏਹੁ, ਭੀ ਕਦੀ ਉਲਟੀ ਗੰਗਾ ਭੀ ਚਲੀ ਹੈ? ਕੰਨਿਆ ਨਾਲਿ ਭੀ ਕਦੀ ਕੰਨਿਆ ਬਿਆਹੀ ਹੈ?' ਤਾਂ ਰਾਜੈ ਕਹਿਆ, 'ਰਾਣੀ! ਤੇਰੈ ਭਾਣੇ ਕੰਨਿਆ ਹੈ, ਐਪਰੁ ਮੇਰੇ ਭਾਣੈ ਬਾਲਕੁ ਹੈ।' ਤਾ ਰਾਜੇ ਨੇ ਪਰੋਹਤੁ ਭੇਜਿਆ ਹੋਰਸੁ ਰਾਜੇ ਨੋ, 'ਤੇਰੈ ਘਰ ਲੜਕੀ ਹੈ, ਮੇਰੇ ਲੜਕੇ ਨੂ ਤੂ ਬਿਆਹੁ।' ਤਾ ਉਨੁ ਰਾਜੇ ਕਹਿਆ, 'ਜੀ ਧੰਨੁ ਮੇਰੇ ਭਾਗੁ, ਤੁਸਾ ਰਾਜਿਆ ਵਿਚਿ ਰਲਾਇਆ ਜੀ।' ਤਾਂ ਲਗੇ ਬਿਆਹੁ ਦਾ ਸਮਾਨੁ ਕਰਨ। ਜਾ ਬਿਆਹੁ ਦਾ ਦਿਨ ਨਜੀਕ ਆਇਆ ਤਾ ਰਾਜੇ ਜਨੇਤੁ ਤਿਆਰ ਕਰੀ। ਤਾ ਰਾਜੈ ਕਹਿਆ 'ਮੇਰੇ ਪੁਤੁ ਨੂੰ ਬਿਆਹਿ ਲੇ ਆਵੋ।' ਤਾਂ ਭਲੀ ਭਲੀ ਵਜੀਰੀ ਮੀਆ ਨੇ ਕਹਿਆ, 'ਕਦੇ ਅਗੈ ਭੀ ਏਹ ਬਾਤੁ ਹੋਈ ਹੈ ਜੀ? ਕੰਨਿਆਂ ਨਾਲ ਕੰਨਿਆਂ ਬਿਆਹੀ ਹੈ ਜੀ? ਏਹੁ ਬਡਾ ਅਪਰਾਧ ਹੋਦਾ ਹੈ ਜੀ।' ਰਾਜੇ ਨੇ ਕਹਿਆ, 'ਤੁਸਾਡੈ ਭਾਣੈ ਕੰਨਿਆ ਹੈ, ਮੇਰੈ ਭਾਣੈ ਬਾਲਕ ਹੈ।' ਤਾਂ ਲੋਕਾਂ ਕਹਿਆ, 'ਰਾਜਾ ਕਮਲਾ ਦਿਵਾਨਾਂ ਹੋਇਆ ਹੈ ਜੀ।' ਤਾਂ ਲੋਕੀ ਕਹਿਆ, 'ਅਸੀ ਨਾਹੀਂ ਜਾਂਦੇ ਜੀ। ਅਗੈ ਹਾਸੋ ਹਾਨੀ ਹੋਵੈਗੀ ਜੀ।' ਤਾਂ ਰਾਜੇ ਕਹਿਆ, 'ਮੈ ਬਿਆਹੁ ਲਿਆਉਂਦਾ ਹਾਂ।'

ਤਾਂ ਰਾਜਾ ਚਲਿਆ। ਲੋਕੀ ਕਹੈ, 'ਅਸੀਂ ਭੀ ਚਲਦੇ ਹਾਂ।' ਤਾਂ ਜਨੇਤੁ ਚਲੀ, ਮਰਦਾਨੇ ਕਪੜੇ ਲੜਕੀ ਨੂੰ

---

1. ਸੁਮੇਰ ਵਾਂਗ।
2. ਹਾਲੇ।
3. ਰੋਜ਼ਾਨਾ।
4. ਅਰਥਾਤ—ਪੁਤ੍ਰ।

ਪੈਨਾਇ ਪਸਾਹੁ ਕੈ ਲੈ ਚਲਿਆ। ਆਉਦੇ ਆਉਦੇ ਰਾਹੁ ਵਿਚਿ ਇਕੁ ਸਿਕਾਰ ਨਿਕਲਿਆ ਤਾਂ ਲੜਕੀ ਨੇ ਕਹਿਆ, 'ਇਸੁ ਸਿਕਾਰੁ ਨੋ ਮੈ ਹੀ ਮਾਰਾਂਗਾ।' ਤਾ ਸਾਰੀ ਜਨੇਤੁ ਪਿਛੈ ਹਟਿ ਖੜੀ ਹੋਈ। ਤਾਂ ਲੜਕੀ ਨੇ ਘੋੜਾ ਸਿਕਾਰੁ ਪਿਛੈ ਛੋਡਿਆ ਤਾਂ ਜਾਂਦੀ ਜਾਂਦੀ ਬਾਰਾਂ ਕੋਹਾਂ ਦੀ ਉਜਾੜਿ ਵਿਚਿ ਜਾਇ ਪਈ। ਤਾਂ ਅਗੈ ਤੇ ਹਰਣੁ ਤਾ ਨਿਕਲਿ ਗਇਆ। ਜਾਂ ਲੜਕੀ ਦੇਖੈ ਤਾਂ ਇਕੁ ਚਾਰ ਦਿਵਾਲੀ ਹੈ ਪਰੁ ਪਕੀ। ਤਾਂ ਲੜਕੀ ਨੇ ਘੋੜਾ ਬਾਹਰ ਬਧਾ, ਵਿਚਿ ਆਪ ਗਈ। ਅਗੈ ਜਾਇ ਕੈ ਕਿਆ ਦੇਖੈ। ਅਗੈ ਸੰਗਤੁ ਬੈਠੀ ਕੀਰਤਨੁ ਕਰਦੀ ਹੈ। ਅਛੇ ਤਲਾਉ ਹੈ, ਚਾਰ ਚਮਨੁ[1] ਹੈ। ਇਕ ਬੰਗੁਲਾ ਹੈ। ਤਾਂ ਲੜਕੀ ਬੰਗੁਲੇ ਅਗੈ ਜਾਇ ਮਥਾ ਟੇਕਿਆ। ਜਾਂ ਉਹੁ ਦੇਖੈ ਤਾਂ ਸਾਧੂ ਬੈਠਾ ਹੈ। ਉਥੋ ਅਵਾਜੁ ਆਈ, 'ਆਉ ਸਿਖਾ, ਗੁਰੂ ਤੇਰਾ ਭਲਾ ਕਰੈ।' ਇਤਨੇ ਕਹਣੇ ਨਾਲਿ ਮਰਦਾਂ ਦੇ ਜੇਹੇ ਚਿਹਨੁ ਲੜਕੀ ਨੂੰ ਹੋਏ। ਕੰਨਿਆ ਤੇ ਬਾਲਕੁ ਹੋਇਆ। ਜਾਂ ਲੜਕਾ ਦੇਖੈ, ਤਾਂ ਸ੍ਰੀ ਬਾਬਾ ਨਾਨਕ ਜੀ ਬੈਠੇ ਹੈ। ਪਿਛੇ ਤੇ ਰਾਜਾ ਭੀ ਆਇਆ। ਰਾਜਾ ਭੀ ਉਸੁ ਚਾਰ ਦਿਵਾਲੀ[2] ਅੰਦਰੁ ਆਇਆ। ਕਿਆ ਦੇਖੈ, ਸੰਗਤੁ ਬੈਠੀ ਕੀਰਤਨੁ ਕਰਦੀ ਹੈ ਅਤੇ ਬੰਗੁਲੇ ਅਗੈ ਬਾਲਕੁ ਖੜਾ ਹੈ। ਰਾਜੈ ਨੇ ਭੀ ਜਾਇ ਮਥਾ ਟੇਕਿਆ। ਤਾਂ ਲੜਕੇ ਨੇ ਕਹਿਆ, 'ਪਿਤਾ ਜੀ, ਸ੍ਰੀ ਬਾਬਾ ਨਾਨਕੁ ਜੀ ਹੈ। ਤੁਸੀ ਦਰਸਨ ਕਰੋ ਜੀ।'

ਰਾਜੈ ਨੇ ਮਥਾ ਟੇਕਿਆ। ਬਚਨੁ ਹੋਇਆ, 'ਆਉ ਰਾਜਾ, ਗੁਰੂ ਤੇਰਾ ਭਲਾ ਕਰੈਗਾ।' ਜਾ ਰਾਜਾ ਦੇਖੈ ਤਾਂ ਨਾ ਸੰਗਤੁ ਹੀ ਹੈ, ਨਾ ਬੰਗੁਲਾ ਹੈ, ਨਾ ਬਾਬਾ ਜੀ ਹੈ ਕੋਈ ਨਾਹੀ, ਲੜਕਾ ਹੀ ਖੜਾ ਹੈ। ਤਬ ਰਾਜਾ ਦੇਖ ਕੈ ਬਹੁਤੁ ਭੈ ਚਕ੍ਰਤੁ[3] ਰਹਿਆ। ਕਹੈ, 'ਏ ਪ੍ਰਮੇਸਰੁ ਜੀ! ਏਹ ਤੈ ਕਿਆ ਅਚੰਭਾ ਦਿਖਾਇਆ ਜੀ? ਸੁਪਨੇ ਕੀ ਸੰਪਤਾ[4] ਥੀ।' ਪਿਛੈ ਤੇ ਜਨੇਤੁ ਭੀ ਆਇ ਮਿਲੀ। ਰਾਜਾ ਜਾਇ ਸਹਰ ਬੜਿਆ।

ਅਗੈ ਉਨੀ ਸੁਣਿਆ ਥਾ। ਏਹੁ ਲੜਕੀ ਨਾਲ ਬਿਆਹੁ ਕਰਦਾ ਹੈ। ਰਾਣੀ ਨੇ ਕਹਿਆ, 'ਮੈ ਆਪੁਨੀ ਕੰਨਿਆ, ਕੰਨਿਆ ਨਾਲਿ ਨਾਹੀ ਬਿਆਹੁਦੀ।' ਤਾਂ ਰਾਜੈ ਕਹਿਆ, 'ਏਹੁ ਕਦੀ ਉਲਟੀ ਗਲ ਹੋਈ ਹੈ? ਕੰਨਿਆ ਨਾਲ ਕੰਨਿਆ ਬਿਆਹੀ ਹੈ?' ਤਾਂ ਰਾਣੀ ਨੇ ਇਕੁ ਨਾਇਣ ਬੁਲਾਈ, ਤਿਸ ਨੋ ਕਹਿਆ, 'ਤੂੰ ਜਾਇ ਕੈ ਸੋਧ ਕੈ ਖਬਰੁ ਲੇ ਆਉ। ਕੰਨਿਆ ਹੈ ਕਿ ਲੜਕਾ ਹੈ। ਤੂ ਮੈਨੂੰ ਸਚੀ ਖਬਰੁ ਲਿਆਇ ਦੇਹ। ਮੈ ਤੈਨੂ ਬਹੁਤੁ ਕਿਛ ਦੇਵਾਗੀ। ਜੇ ਤੂੰ ਭੀ ਝੂਠ ਕਹੈਗੀ, ਉਨਾ ਤੇ ਬਢੀ ਲੇ ਕੈ ਤਾਂ ਮੈ ਤੈਨੂੰ ਥਾਇ ਮਾਰਾਂਗੀ।'

ਤਬ ਨਾਇਣੁ ਚਲੀ, ਰਾਜੇ ਪਾਸੁ ਆਈ, ਕਹੈ, 'ਜੀ ਅਸਾਡੈ ਰੀਤੁ ਹੈ, ਪਹਿਲਾ ਲੜਕੇ ਨੂੰ ਮੈ ਆਪੁਣੈ ਘਰ ਲੇ ਜਾਇ ਸਗਨ ਸਾਸਤ੍ਰ ਕਰ ਲੇਂਦੀ ਹਾਂ ਤਾਂ ਪਿਛੈ ਤੇ ਲਾਵਾਂ ਦੇਈਦੀਆਂ ਹੈ ਜੀ। ਲੜਕੇ ਨੂ ਮੇਰੈ ਨਾਲਿ ਦੇਵੋ ਜੀ। ਮੈ ਸਗਨ ਕਰ ਲੇਵਾ।' ਤਾਂ ਰਾਜੈ ਕਹਿਆ, 'ਲੜਕੈ ਨੂ ਲੇ ਜਾਹਿ।' ਤਾ ਨਾਇਣੁ ਬਾਲਕ ਨੂੰ ਲੇ ਚਲੀ। ਤਾਂ ਅਧੀ ਜਨੇਤੁ ਨਸੁ ਗਈ। ਲੋਕੀ ਕਹਿਆ, 'ਐਥੈ ਹੁਣਿ ਅਸਾਡਾ ਪਰਦਾ ਜਾਹਰੁ ਹੋਵੈਗਾ। ਅਸਾਨੂ ਸਰਮ ਭੀ ਲਗੈਗੀ।'

ਨਾਇਣੁ ਘਰ ਲੇ ਆਈ। ਇਕੁ ਖਰਾ ਮਹੀਨੁ ਚਉਤਾਰਾ[5] ਜਾਮਾ ਲੜਕੇ ਨੂੰ ਪੈਨਾਇਆ, ਉਪਰੁ ਤੇ ਪਾਣੀ ਪਾਇਆ। ਤਾਂ ਲੜਕੇ ਦਾ ਰੋਮੁ ਰੋਮੁ ਲਗਾ ਨਜਰੀ ਆਉਣੁ। ਤਾ ਨਾਇਣੁ ਕਿਆ ਦੇਖੈ, ਮਹਾਂ ਸੁੰਦਰ ਰਾਜ ਕੁਮਾਰ ਲੜਕਾ ਹੈ। ਤਾਂ ਨਾਇਣੁ ਨੇ ਆਣ ਰਾਣੀ ਨੋ ਕਹਿਆ, 'ਜੀ ਧੰਨੁ ਉਹੁ ਕੰਨਿਆ ਹੈ, ਜਿਸ ਨੋ ਇਹੁ ਭਰਤਾ ਪ੍ਰਾਪਤ ਹੋਵੈਗਾ ਜੀ, ਧੰਨੁ ਤੁਸੀ ਹੋ ਜਿਨਾ ਨੂ ਇਹ ਮਿਹਮਾਨੁ ਹਥ ਲਗਿਆ ਹੈ ਜੀ। ਰਾਣੀ ਜੀ ਕੰਨਿਆ ਨਾਹੀ, ਮਹਾਂ ਸੁੰਦਰੁ ਬਾਲਕੁ ਹੈ।' ਫੇਰੁ ਲੜਕੇ ਦਾ ਬਿਆਹੁ ਹੋਇਆ। ਰਾਜਾ ਲੜਕੇ ਨੂੰ ਬਿਆਹ ਕੈ ਘਰ ਲੈ ਆਇਆ। ਰਾਜੇ ਕੀ ਪ੍ਰੀਤੁ ਅਤੇ ਪ੍ਰਤੀਤ ਕਾ ਸਦਕਾ ਕੰਨਿਆ ਤੇ ਬਾਲਕੁ ਹੋਇਆ। ਜਿ ਕੋਈ ਏਹੀ ਪ੍ਰਤੀਤੁ ਰਖੈਗਾ ਗੁਰੂ ਨਾਲਿ, ਤਿਸ ਕੇ ਭੀ ਕਾਰਜੁ ਸਉਰੈਗੇ॥ ੧॥ ਸਾਖੀ ਪੂਰੀ ਹੋਈ, ਬੋਲੋ ਭਾਈ ਵਾਹਿਗੁਰੂ ਜੀ।

---

1. ਚਾਰੁ (ਸੁੰਦਰ) ਚਮਨ (ਫੁਲਵਾੜੀ)।
2. ਚਾਰ ਦੀਵਾਰੀ।
3. ਡਰ ਨਾਲ ਹੈਰਾਨ।
4. ਧਨ-ਦੌਲਤ।
5. ਚਾਰ ਤਾਰਾਂ ਵਾਲਾ, ਬਹੁਤ ਬਰੀਕ।

## ੬੪. ਮੀਂਹ ਬਿਨਾ ਖੇਤੀ

ਸ੍ਰੀ ਗੁਰੂ ਬਾਬੈ ਜੀ ਕੀ ਚਾਲ ਮਨਸਾ ਕੀ ਜਿਧਰੁ ਇਛਿਆ ਹੋਵੈ, ਤਿਧਰੁ ਹੀ ਜਾਇ ਨਿਕਲੀਐ, ਰਤੀ ਕੁ ਬਿਚ ਕੋ ਧਿਆਨੁ ਕਰੀਐ, ਉਥੈ ਜਾਇ ਨਿਕਲੀਐ ਅਤੇ ਜੁਗਤੁ ਮਰਦਾਨਾ ਡੂਮ ਭੀ ਨਾਲ ਰਖੀਐ। ਜਿਥੈ ਆਵਨੁ ਕਿਤੈ ਦੇਸੁ, ਤਿਥੈ ਜਿ ਕੋਈ ਫਕੀਰੁ ਯਾ ਡੂਮ ਯਾ ਮੰਗਤਾ ਜਿ ਕੋਈ ਹੋਵੈ, ਦੇਖ ਕਰ ਬਾਬੇ ਜੀ ਨੂ ਮੰਗਣੁ ਲਗ ਜਾਵੈ। ਸ੍ਰੀ ਬਾਬਾ ਜੀ ਆਗਿਆ ਕਰੈ, 'ਜਾਹਿ ਫਲਾਨੇ ਰੁਖ ਹੇਠ ਕਿਹੁ[1] ਧਰਿਆ ਹੈ, ਉਥੋ ਤੇ ਕਿਹੁ ਲੇ ਜਾਹਿ।' ਉਹ ਲੈ ਜਾਨਿ। ਜਿ ਕੋਈ ਲੇ ਜਾਇ ਸੋ ਕਹੈ, 'ਵਾਹੁ, ਵਾਹੁ ਬਾਬਾ ਬਡਾ ਬਜੁਰਗ ਵਾਰੁ ਹੈ। ਸ੍ਰੀ ਪਰਮੇਸਰੁ ਜੀ ਕੀ ਦਰਗਾਹ ਕਾ ਮਲਾਹੁ ਹੈ। ਨਉ ਨਿਧੀ ਅਠਾਰ ਸਿਧੀ ਕਰਮਾਤੁ[2] ਸ੍ਰੀ ਬਾਬੈ ਜੀ ਕੈ ਅਗੈ ਹਥ ਜੋੜੀ ਖੜੀਆ ਹਨ।' ਲੋਕ ਕਹੈ, 'ਵਾਹੁ ਵਾਹੁ ਤੇਰੀ ਕਮਾਈ ਸਾਹਿਬ ਕੀ ਦਰਗਾਹਿ ਮੈ ਕਬੂਲੁ ਪੜੀ ਹੈ।' ਲੋਕ ਦੁਆਈ[3] ਦੇਦੇ ਜਾਨ। ਸਭੇ ਹੈਰਾਨੁ ਹੋਇ ਰਹੇ। ਕਹੈ, 'ਬਡਾ ਫਕੀਰੁ ਹੈ। ਬਡਾ ਭਗਤੁ ਹੈ, ਬਡਾ ਤਪਸੀ ਹੈ।' ਏਹੀ ਵਡਿਆਈ ਸ੍ਰੀ ਬਾਬਾ ਜੀ ਨੂ ਦੇਨ ਤੇਹੀ ਹੀ ਬਣੈ। ਕਹੈ, 'ਤੇਰੀ ਕਮਾਈ ਸ੍ਰੀ ਪ੍ਰਮੇਸਰੁ ਜੀ ਕੀ ਦਰਗਾਹਿ ਮਾਹਿ ਕਬੂਲੁ ਪੜੀ ਹੈ।' ਕਲ ਜੁਗੁ ਮੈ ਐਸਾ ਹੋਰੁ ਕੋਈ ਭਗਤੁ ਨਾਹੀ ਹੂਆ। ਬਡਾ ਸਾਹਿਬੁ ਕਾ ਪਿਆਰਾ ਹੈ।'

ਅਰੁ ਜੋ ਕਿਛੁ ਸ੍ਰੀ ਬਾਬਾ ਜੀ ਮੁਹੋ ਕਹੈ, ਸੋਈ ਹੋਵੈ। ਜਿ ਕੋਈ ਕਿਤੈ ਅਰਥੁ[4] ਆਵੈ ਤਿਸ ਦੀ ਉਤੈ ਜੁਗਤਿ ਆਸਾ ਪੂਰੀ ਕਰੀਐ। ਸਹਰਿ ਵਿਚਿ ਬਡਾ ਗੁਲਗਲ[5] ਚਲ ਪਇਆ। ਨਾਨਕ ਬੇਦੀ ਬਡਾ ਸ੍ਰੀ ਪ੍ਰਮੇਸਰੁ ਜੀ ਕਾ ਪਿਆਰਾ ਹੈ। ਬਹੁਤੁ ਲੋਕ ਜੁੜਿ ਗਇਆ, ਸੇਵਾ ਬਹੁਤੁ ਲਗੀ ਹੋਣੁ। ਸ੍ਰੀ ਬਾਬੇ ਜੀ ਉਥਉ ਟੁਬਕੀ ਮਾਰੀ, ਹੋਰਤੁ ਵਿਲਾਇਤੁ[6] ਜਾਇ ਨਿਕਲੇ। ਜਿਧਰੁ ਖੁਸੀ ਆਵੈ ਤਿਧਰ ਹੀ ਜਾਇ ਨਿਕਲੀ। ਇਕਤੁ ਵਿਲਾਇਤੁ ਜੋ ਗਏ ਉਧਰੁ ਸ੍ਰੀ ਪ੍ਰਮੇਸਰੁ ਜੀ ਕਾ ਨਾਉ ਕੋਈ ਜਾਣੈ ਨਾਹੀ। ਪ੍ਰਮੇਸਰੁ ਕਉਣੁ ਹੈ। ਉਸੁ ਦੇਸ ਕਾ ਨਾਉ ਮੁਨਾਫਕੁ[7] ਥਾ। ਉਥੈ ਸ੍ਰੀ ਬਾਬਾ ਜੀ ਜਾਇ ਨਿਕਲੇ। ਉਥੈ ਮੀਹਾਂ ਪਰੁ ਖੇਤੀ ਹੁੰਦੀ ਥੀ। ਜਾਂ ਮੀਹ ਪਵੈ ਤਾਂ ਖੇਤੀ ਜਮੈ। ਉਥੈ ਦੀ ਜੋ ਰਈਅਤੁ ਥੀ ਜਦ ਮੀਹੁ ਲੋੜੀਐ ਤਦਿ ਰਾਜੇ ਪਾਸੁ ਜਾਇ ਖੜੇ ਹੋਵਨੁ। ਕਹੈ, 'ਜੀ ਮੀਹੁ ਮਿਲੈ।' ਤਾਂ ਰਾਜਾ ਆਖੈ, 'ਜਾਹਿ ਮੀਹੁ ਦਿਤਾ।' ਤਦੇ ਮੀਹੁ ਵਰਸੈ। ਇਤੁ ਜੁਗਤੁ ਉਹੁ ਦੇਸ ਰਹਦਾ ਥਾ। ਤਾਂ ਸ੍ਰੀ ਬਾਬਾ ਜੀ ਦੇਖੈ ਐਥੈ ਸ੍ਰੀ ਪਰਮੇਸਰੁ ਜੀ ਨੂ ਕੋਈ ਨਾਹੀ ਜਪਦਾ। ਰਾਜੇ ਹੀ ਨੂ ਜਾਣਦੇ ਹਨ। ਸ੍ਰੀ ਬਾਬਾ ਜੀ ਉਤੈ ਥਾਇ ਜਾਇ ਬੈਠੇ। ਵਸਦੀ ਤੇ ਬਾਹਰੁ ਕੋਹਾ ਦੁਹ ਤੇ ਉਤੈ ਇਕੁ ਖੇਤੀ ਥੀ, ਉਥੈ ਸ੍ਰੀ ਬਾਬਾ ਜੀ ਧੂਆਂ ਘਤ ਬੈਠਾ। ਨਾਲਿ ਫਕੀਰੁ ਭੀ ਦਸ ਬਾਰਾ ਲਗੋਟ ਬਦ[8] ਥੇ। ਸ੍ਰੀ ਬਾਬੇ ਜੀ ਕੈ ਨਾਲ ਰਹੈ।

ਜਾਂ ਉਤ ਦੇਸੁ ਗਏ ਤਾਂ ਮੀਹੁ ਵਰਸਣੇ ਤੇ ਰਹਿ ਗਇਆ। ਰਈਅਤ ਰਾਜੇ ਪਾਸ ਜਾਇ ਖੜੋਈ। ਕਹੈ, 'ਜੀ ਮੀਹੁ ਨਾਹੀ ਵਰਸਦਾ।' ਰਾਜੇ ਕਹਿਆ, 'ਵਰਸੈਗਾ।' ਜਾਂ ਦਿਨ ਪੰਜੁ ਸਤੁ ਗੁਦਰੇ, ਰਈਅਤੁ ਫੇਰੁ ਰਾਜੇ ਪਾਸੁ ਜਾਇ ਖੜੋਈ। ਕਹੈ, 'ਜੀ ਮੀਹ ਨਾਹੀ ਵਰਸਦਾ।' ਫੇਰ ਰਾਜੇ ਨੇ ਕਹਿਆ, 'ਜਾਹੋ ਵਰਸੇਗਾ।' ਹੋਰੁ ਦਿਨਿ ਪੰਦਰਾਂ ਸੋਲਾਂ ਗੁਦਰ ਗਏ, ਮੀਹੁ ਵਰਸੈ ਨਾਹੀ। ਰਈਅਤੁ ਫੇਰੁ ਰਾਜੇ ਪਾਸ ਜਾਇ ਖੜੋਈ। ਕਹੈ, 'ਜੀ ਮੀਹ ਨਾਹੀ ਵਰਸਦਾ।' ਰਾਜੇ ਕਹਿਆ, 'ਭਾਈ ਲੋਕੋ ਮੈ ਅਪੁਣਾ ਬਹੁਤੇਰਾ ਜੋਰੁ ਲਾਇ ਰਹਿਆ। ਮੀਹੁ ਨਾਹੀ ਵਰਸਦਾ। ਹਉ ਕਿਆ ਕਰਾਂ?' ਜਾਂ ਰਾਜੈ ਜਬਾਬੁ ਦਿਤਾ ਤਾਂ ਰਈਅਤੁ ਰਾਜੇ ਤੇ ਬੇ ਮੁਹਤਾਜੁ ਹੋਇ ਖੜੋਈ। ਇਕ ਜੋ ਥਾ ਕਿਰਸਾਣੁ ਸੋ ਬਾਬੇ ਕੇ ਪਾਸੁ ਆਇ ਰੂਆਇਆ। ਜਿਸ ਦੇ ਖੇਤੁ ਵਿਚਿ ਸ੍ਰੀ ਬਾਬਾ ਜੀ ਬੈਠੇ ਥੇ। ਉਹ ਸ੍ਰੀ ਬਾਬੇ ਜੀ ਉਸ ਤੇ ਗਲ ਪੁਛੀ, 'ਕਹੁ ਭਾਈ, ਕਿਉ ਕਰੁ ਗੁਦਰਦੀ ਹੈ?' ਸ੍ਰੀ ਬਾਬਾ ਜੀ ਸਭਨਾ ਗਲਾਂ ਕੇ ਜਾਣੀ ਜਾਣੂ ਹੈ। ਪਰ ਉਸ ਦਾ

---

1. ਕੁਝ।
2. ਭਾਵ—ਸਾਰੀ ਦੁਨੀਆਂ ਦੀ ਧਨ-ਦੌਲਤ ਤੇ ਕਰਾਮਾਤ।
3. ਅਸੀਸਾਂ।
4. ਕਿਸੇ ਕੰਮ ਜਾਂ ਕਿਸੇ ਮਤਲਬ ਵਾਸਤੇ।
5. ਗੁਲਗੁਲਾ, ਰੌਲਾ-ਰੱਪਾ, ਚਰਚਾ।
6. ਦੇਸ।
7. ਕਾਫ਼ਰ, ਦੰਭੀ, ਪਾਖੰਡੀ।
8. ਲੰਗੋਟੀਆਂ ਪਹਿਣੇ ਹੋਏ।

ਜੀਉ ਬਾਹਰੋਂ ਧਰਾਈਐ। ਉਸੁ ਪਾਸੋ ਰਾਜੇ ਦੀ ਖਬਰੁ ਪੁਛੀ। ਉਸੁ ਦਿਨ ਸ੍ਰੀ ਬਾਬੇ ਜੀ ਪਾਸ ਬੈਠ ਕੈ ਬਹੁਤੁ ਝੂਰਿਆ। ਕਹੈ, 'ਸ੍ਰੀ ਬਾਬਾ ਜੀ ਹੁਣਿ ਬਡਾ ਕਹਰੁ ਹੋਇਆ।' ਸ੍ਰੀ ਬਾਬੈ ਜੀ ਕਹਿਆ, 'ਕਿਆ ਹੋਇਆ?' ਕਹੈ 'ਜੀ ਹੁਣਿ ਨਗਰੁ ਸਾਰਾ ਉਜੜੁ ਹੋਇਆ, ਮੀਹ ਨਾਹੀ ਵਰਸਦਾ ਜੀ।' ਸ੍ਰੀ ਬਾਬੇ ਜੀ ਕਹਿਆ 'ਹੁਣਿ ਹੀ ਨਾਹੀ ਵਰਸਿਆ ਕਿ ਹੋਰਸੁ ਫਸਲ ਭੀ ਨ ਥੋ ਵਰਸਦਾ।' ਕਹੈ, 'ਜੀ ਹੁਣਿ ਹੀ ਨਾਹੀ ਵਰਸਦਾ।' ਸ੍ਰੀ ਬਾਬੈ ਜੀ ਕਹਿਆ, 'ਅਗੈ ਕਉਣੁ ਵਰਸਾਉਦਾ ਥਾ।' ਕਹੈ, 'ਜੀ ਰਾਜਾ ਵਰਸਾਉਦਾ ਥਾ।' ਸ੍ਰੀ ਬਾਬੈ ਜੀ ਕਹਿਆ, 'ਹੁਣਿ ਭੀ ਰਾਜੈ ਨੋ ਕਹੋ।' ਤਾਂ ਉਨ ਕਹਿਆ, 'ਜੀ ਅਸੀ ਜਾਇ ਜਾਇ ਰਹੇ ਹੈ ਜੀ। ਹੁਣਿ ਰਾਜੇ ਤੇ ਕਿਛੁ ਨਾਹੀ ਹੋਦਾ ਜੀ। ਕਿਆ ਜਾਣੀਐ ਕਿਆ ਬਾਟੁ ਪੜੀ।'

ਸ੍ਰੀ ਗੁਰੂ ਬਾਬੈ ਜੀ ਕਹਿਆ, 'ਹੁਣਿ ਸ੍ਰੀ ਪ੍ਰਮੇਸਰੁ ਜੀ ਨੂ ਤੁਸੀ ਸਿਮਰੋ ਤਾਂ ਮੀਹੁ ਹੋਵੈਗਾ।' ਉਨ ਕਹਿਆ, 'ਜੀ ਪਰਮੇਸਰੁ ਕਿਤਿ ਜਾਗਾ ਬਸਦਾ ਹੈ ਜੀ?' ਸ੍ਰੀ ਬਾਬੈ ਜੀ ਹਸਿ ਕਰ ਕਹਿਆ, 'ਸ੍ਰੀ ਪ੍ਰਮੇਸਰੁ ਜੀ ਕੀ ਸਭ ਸ੍ਰਿਸਟਿ ਹੈ। ਉਹੁ ਰਹਦਾ ਸਭਨੀ ਥਾਈ ਹੈ। ਉਹੁ ਸਭਨਾ ਘਟਾਂ ਵਿਚਿ ਹੈ, ਸਭਨਾਂ ਲੋਆ[1] ਵਿਚਿ ਹੈ। ਜਿਥੈ ਅਰਾਧੀਐ ਤਿਥੇ ਹਾਜਰੁ ਹੈ।'

ਉਨ ਕਹਿਆ, 'ਜੀ ਐਥੇ ਤਾ ਉਸੁ ਸ੍ਰੀ ਪ੍ਰਮੇਸਰੁ ਜੀ ਨੂ ਕੋਈ ਜਾਣਦਾ ਨਾਹੀ ਜੀ! ਕਉਣੁ ਹੈ ਕਉਣੁ ਨਾਹੀ ਜੀ। ਤੇਰੇ ਮੁਖ ਤੇ ਅਬ ਉਹੁ ਸੁਣਿਆ ਹੈ ਜੀ, ਸ੍ਰੀ ਪਰਮੇਸਰੁ ਕੋਈ ਹੈ।'

ਤਾਂ ਸ੍ਰੀ ਬਾਬੈ ਜੀ ਕਹਿਆ, 'ਜਿ ਕੋਈ ਹੁਣਿ ਸ੍ਰੀ ਪ੍ਰਮੇਸਰੁ ਜੀ ਪਾਸੋ ਮੀਹੁ ਮੰਗੈ ਤਾਂ ਹੁਣੀ ਬਰਸੈ। ਨਾਹੀ ਤਾ ਮੀਹੁ ਕਦੀ ਨਾਹੀ ਬਰਸਣੇ ਕਾ।' ਤਾਂ ਉਨ ਕਹਿਆ, 'ਜੀ ਬਿਨਾ ਦੇਖੇ ਉਹੁ ਕਿਉ ਕਰ ਜਾਣੀਐ ਜੀ। ਸ੍ਰੀ ਪ੍ਰਮੇਸਰੁ ਕੋਈ ਹੈ।' ਸ੍ਰੀ ਬਾਬੈ ਜੀ ਕਹਿਆ, 'ਉਹੁ ਦੇਖਣੇ ਗੋਚਰ ਨਾਹੀ।' ਉਨ ਕਹਿਆ, 'ਉਹੁ ਕਿਉ ਕਰੁ ਜਾਣੀਐ?' ਸ੍ਰੀ ਬਾਬੈ ਜੀ ਕਹਿਆ, 'ਕੁਦਰਤ ਤੇ ਉਹੁ ਜਾਣੀਦਾ ਹੈ।' ਉਨ ਕਹਿਆ, 'ਜੀ ਕੁਦਰਤੁ ਕਿਆ ਹੋਦੀ ਹੈ?' ਸ੍ਰੀ ਗੁਰੂ ਜੀ ਕਹਿਆ, 'ਕੁਦਰਤੁ ਏਹੁ ਤੇਰਾ ਖੇਤ ਜੋ ਹੈ। ਤੂੰ ਹਲ ਫੇਰੁ, ਜਿਮੀ ਵਾਹੁ, ਬੀਜ ਪਾਉ, ਦਿਖਾ ਉਗਵੈਗੀ ਕਿ ਨਾਹੀ ਉਗਵੈਗੀ। ਜੇ ਤਾਂ ਉਗਵੈ ਤਾਂ ਤੂ ਜਾਣਹਿਗਾ, ਕਿ ਉਹੁ ਕੋਈ ਸ੍ਰੀ ਪ੍ਰਮੇਸਰੁ ਜੀ ਹੈ।' ਉਨ ਕਹਿਆ, 'ਜੀ ਬਿਨਾ ਮੀਹੁ ਹਲ ਕਿਉ ਕਰ ਲਗੈ ਜੀ?' ਸ੍ਰੀ ਬਾਬੈ ਜੀ ਕਹਿਆ, 'ਲਗੈਗਾ, ਤੂ ਹਲਿ ਆਣ ਵਾਹੁ।' ਉਹੁ ਪੈਰੀ ਪਉਦੋ ਘਰਿ ਆਇਆ। ਉਨੁ ਏਹੁ ਗਲ ਹੋਰਨਾ ਪਾਸੁ ਭੀ ਕੀਤੀ। ਭਾਈ ਲੋਕੋ, ਇਕੁ ਫਕੀਰੁ ਇਉ ਕਹਦਾ ਹੈ। ਤੁਸੀ ਸ੍ਰੀ ਪਰਮੇਸਰੁ ਜੀ ਕਾ ਨਾਉ ਲੇ ਕਰੁ ਹਲ ਫੇਰੋ, ਬੀਜ ਪਾਵੋ, ਖੇਤੀ ਜੰਮੇਗੀ।' ਜਾ ਉਨ ਏਹੁ ਗਲ ਕਹੀ ਤਾਂ ਵਸਦੀ ਕੇ ਲੋਕੁ ਉਸ ਕਉ ਹਛ ਹਛ ਕਰ ਪਏ। ਕਹੈ, 'ਰੇ ਬਾਉਰੇ[2] ਕਿਥੀ ਮੀਹ ਬਿਨਾ ਭੀ ਖੇਤੀ ਹੋਈ ਹੈ?' ਉਨ ਫੇਰੁ ਸ੍ਰੀ ਬਾਬੇ ਜੀ ਪਾਸ ਆਇ ਕਹਿਆ, 'ਜੀ ਲੋਕੁ ਕਹਦੇ ਹੈ ਮੀਹਾ ਬਿਨਾ ਕਦੀ ਖੇਤੀ ਹੋਈ ਹੈ?' ਸ੍ਰੀ ਬਾਬੈ ਜੀ ਕਹਿਆ, 'ਤੂ ਦਉੜੁ, ਹਲੁ ਲੇ ਆਉ, ਤੇਰੀ ਖੇਤੀ ਜੰਮਣ ਦੇ ਅਸੀ ਜਾਮਨੁ ਹੈ।'

ਉਹੁ ਹਲੁ ਲੇ ਆਇਆ। ਸ੍ਰੀ ਬਾਬੈ ਜੀ ਆਗਿਆ ਕੀਤੀ, 'ਬਚਾ, ਇਕੁ ਜਣਾ ਅਗੈ ਹਲੁ ਬਾਹਦਾ ਜਾਉ, ਇਕ ਪਿਛੈ ਬੀਜੁ ਪਾਵੋ।' ਉਨ ਏਵੈ ਕੀਤਾ ਜਿਉ ਆਗਿਆ ਹੋਈ ਥੀ। ਉਸ ਦੀ ਰੀਸੈ ਹੋਰੁ ਭੀ ਆਇ ਪੈਰੀ ਪਏ। ਉਨਾ ਨੂ ਭੀ ਆਗਿਆ ਹੋਈ, 'ਬਚਾ, ਤੁਸੀ ਭੀ ਬੀਜੁ ਬੋਵੋ।' ਜੋ ਆਵੈ ਤਿਸ ਨੋ ਬਾਬੈ ਜੀ ਕੀ ਆਗਿਆ ਹੋਵੈ। ਜਿਤੜਾ ਪਿੰਡ ਗਿਰਾਉ ਸੀ, ਸਭਨਾ ਨੇ ਬੀਜੁ ਬੀਜਿਆ। ਲਗੇ ਸ੍ਰੀ ਪ੍ਰਮੇਸਰੁ ਜੀ ਕਾ ਭਜਨੁ ਕਰਨ।

ਸ੍ਰੀ ਬਾਬੈ ਜੀ ਆਗਿਆ ਕੀਤੀ, 'ਬਚਾ, ਸ੍ਰੀ ਪ੍ਰਮੇਸਰੁ ਜੀ ਕਉ ਤੁਸੀ ਸਿਮਾਰਿਆ ਕਰੋ।' ਓ ਸਭੁ ਲਗੇ ਸ੍ਰੀ ਗੁਰੂ ਗੁਰੂ ਜਪਣ। ਜਾ ਕਿਤਨੇ ਕੁ ਦਿਨਿ ਗੁਦਰੇ ਤਾਂ ਖੇਤੀਆਂ ਉਗਵਿ[3] ਆਈਆਂ। ਰਾਜੈ ਏਹੁ ਬਾਤ ਸੁਣੀ ਤਾਂ ਰਾਜਾ, ਰਈਅਤੁ ਸਮੇਤ ਆਇ ਪੈਰੀ ਪਇਆ। ਸਭਨਾਂ ਕਉ ਆਗਿਆ ਕਰੀ, 'ਬਚਾ ਖੇਤੀ ਬੀਜਿਆ ਕਰੋ। ਅਰੁ ਸ੍ਰੀ ਪਰਮੇਸਰੁ ਜੀ ਕਉ ਸਿਮਰਿਆ ਕਰੋ।' ਸ੍ਰੀ ਪ੍ਰਮੇਸਰੁ ਜੀ ਕੀ ਆਗਿਆ ਨਾਲਿ ਖੇਤ ਭਲੇ ਜੰਮੇ।

ਸ੍ਰੀ ਬਾਬੇ ਜੀ ਕੀ ਆਗਿਆ ਹੋਈ, 'ਬਚਾ! ਖੇਤੁ ਬਢੋ ਅਰ ਬੂਟਾ ਪਟ ਦੇਖਉ, ਬੂਟੈ ਹੇਠਿ ਕਿਆ ਹੈ।' ਜਾਂ ਬੂਟਾ ਪਟੁ ਕੈ ਦੇਖਨ ਤਾਂ ਬੂਟੇ ਕੈ ਹੇਠਿ ਅੰਗਿਆਰੁ ਹਨ। ਤਾਂ ਸਭ ਹੈਰਾਨੁ ਹੋਇ ਰਹੇ। ਤਾਂ ਲਗੇ ਕਹਣ, 'ਜੀ

---

1. ਲੋਕਾਂ
2. ਕਮਲੇ, ਪਾਗਲ।
3. ਪੈਦਾ ਹੋ ਕੇ।

ਵਾਹੁ ਗੁਰੂ ਜੀ, ਤੈ ਭਾਣਾ ਤਾਂ ਅੰਗਿਆਰਾਂ ਉਪਰ ਖੇਤੀ ਜਮਾਈ।' ਤਾਂ ਉਨੀ ਕਹਿਆ, 'ਵਾਹਿ ਗੁਰੂ ਜੀ ਤੇਰੀ ਕੁਦਰਤਿ।' ਰਾਜਾ, ਪਰਜਾ ਸਮੇਤ ਸਿਖ ਹੋਇਆ। ਲਗੇ ਗੁਰੂ ਗੁਰੂ ਜਪਣ। ਘਰਿ ਘਰਿ ਧਰਮਸਾਲਾਂ ਹੋਈਆਂ। ਧਰਮੁ ਬਹੁਤੁ ਲਗੇ ਕਰਨ। ਸਭਨਾਂ ਨੋ ਬਾਣੀ ਦਾਨੁ ਕੀਤੀ। ਉਤੁ ਦੇਸੁ ਕਾ ਨਾਉ ਸ੍ਰੀ ਗੁਰੁ ਬਾਬੈ ਜੀ ਨੇ ਸੁਆਲਿਉ[1] ਦੇਸ ਰਖਿਆ। ਸਭਨਾ ਨੋ ਨਾਮੁ ਦਾਨੁ ਇਸਨਾਨੁ ਦਿੜਾਇਆ। ਜਾਂ ਸ੍ਰੀ ਬਾਬੈ ਜੀ ਏਹੁ ਦਾਨੁ ਕੀਤਾ ਤਬ ਸਾਰੀ ਨਗਰੀ ਅਚਰਜੁ ਹੋਇ ਰਹੀ। ਸ੍ਰੀ ਬਾਬਾ ਜੀ ਉਥੋ ਰਮਦੇ ਰਹੇ। ਨਗਰੀ ਕੇ ਲੋਕ ਹਾਇ ਹਾਇ ਕਰਦੇ ਰਹੇ। ਕਹੈ, **'ਅਸਾ ਰੱਜ ਕੈ ਦਰਸਨੁ ਭੀ ਨਾ ਕੀਤਾ ਅਤੇ ਰਜ ਕੈ ਸੇਵਾ ਭੀ ਨਾ ਕੀਤੀ'**॥ ੧॥ ਸਾਖੀ ਪੂਰੀ ਹੋਈ।

## ੬੫. ਗੋਰਖੁ, ਭਰਥਰੀ, ਚਰਪਟੁ

ਸ੍ਰੀ ਬਾਬਾ ਜੀ ਸੁਮੇਰ[2] ਕੀ ਧਰਤੀ ਪਰਬਤੁ ਪਰ ਜਾਇ ਚੜੇ। ਅਗੈ ਸਿਧ ਬੈਠੇ ਥੇ, ਗੋਰਖੁ, ਭਰਥਰੀ, ਚਰਪਟ, ਗੋਪੀਚੰਦੁ। ਸ੍ਰੀ ਬਾਬਾ ਜੀ ਉਤ ਥਾਇ[3] ਜਾਇ ਚਢੇ ਜਿਥੈ ਆਦਮੀ ਕੀ ਗਮ ਨ[4] ਥੋ। ਤਾਂ ਗੋਰਖੁ ਬੋਲਿਆ, 'ਏਹੁ ਕਉਣ ਹੈ ਜੋ ਇਥੈ ਤਾਈ ਆਇ ਪਹੁੰਚਿਆ ਹੈ?' ਤਾਂ ਚੇਲਾ ਬੋਲਿਆ, 'ਜੀ, ਏਹੁ ਨਾਨਕ ਬੇਦੀ ਹੈ, ਬਡਾ ਭਗਤੁ ਹੈ, ਬਿਆਹੁ ਨਦੀ[5] ਸੁਲਤਾਨਪੁਰ ਹੇਠ ਜਾਦੀ ਹੈ ਉਥੈ ਇਸ ਕੈ ਘਰੁ ਹੈਨ ਜੀ।' ਸ੍ਰੀ ਬਾਬੈ ਜੀ ਕਹਿਆ, 'ਏਹੁ ਸਿਧ ਹੈਨ, ਪਰ ਇਹ ਗਲਿ ਇਨੀ ਕਹਣੀ ਨ ਥੋ[6]।' ਗੋਰਖੁ ਬੋਲਿਆ, 'ਬਚਾ! ਤੇਰਾ ਕੰਮ ਨਾਹੀ ਇਸ ਕਉ ਪੁਛਣੇ ਕਾ।' ਤਬ ਗੋਰਖੁ ਕਹਿਆ, 'ਨਾਨਕ! ਤੂੰ ਕਿਥਉ ਆਇਆ ਹੈ?' ਸ੍ਰੀ ਬਾਬੈ ਜੀ ਕਹਿਆ, 'ਆਸਾ ਅੰਦੇਸੇ ਵਿਚਉ ਆਏ ਹਾਂ ਜੀ।' ਫੇਰ ਗੋਰਖੁ ਬੋਲਿਆ, 'ਆਸਾ ਅੰਦੇਸੇ ਵਿਚਉ ਤੂੰ ਕਿਉ ਕਰ ਰਹਦਾ ਥਾ?' ਸ੍ਰੀ ਬਾਬੈ ਜੀ ਕਹਿਆ, 'ਆਸਾ ਅੰਦੇਸੇ ਵਿਚਿ ਇਉ ਰਹਦਾ ਥਾ ਜੀ, ਜਿਉ ਜਲ ਪਰ ਮੁਰਗਾਈ ਤਰਦੀ ਹੈ ਜੀ।' ਤਾਂ ਗੋਰਖੁ ਬੋਲਿਆ, 'ਸੰਸਾਰ ਵਿਚ ਕਿਆ ਵਰਤਾਰਾ ਹੈ?' ਸ੍ਰੀ ਬਾਬੈ ਜੀ ਸਲੋਕੁ ਕਹਿਆ—

**ਸਚਿ ਕਾਲੁ[7] ਕੂੜੁ[8] ਵਰਤਿਆ, ਕਲਿ[9] ਕਾਲਖ[10] ਬੇਤਾਲ[11]॥**
**ਬੀਉ ਬੀਜਿ ਪਤਿ ਲੈ ਗਏ, ਅਬ ਕਿਉ ਉਗਵੈ ਦਾਲਿ॥**
**ਜੇ ਇਕੁ ਹੋਇ ਤੁ ਉਗਵੈ ਰੁਤੀ ਹੂ ਰੁਤਿ ਹੋਇ॥**
**ਨਾਨਕ ਪਾਹੈ[12] ਬਾਹਰਾ ਕੋਰੈ ਰੰਗੁ ਨ ਸੋਇ॥ ੧॥** *(ਵਾਰ ਆਸਾ ਮ: ੧)*

ਸਲੋਕੁ : **ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥**
**ਕੂੜੁ ਅਮਾਵਸ ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ॥**
**ਹਉ ਭਾਲਿ ਵਿਕੁੰਨੀ[13] ਹੋਈ॥ ਆਧੇਰੈ ਰਾਹੁ ਨ ਕੋਈ॥**
**ਵਿਚਿ ਹਉਮੈ ਕਰਿ ਦੁਖੁ ਰੋਈ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥ ੨॥**

*(ਵਾਰ ਮਾਝ, ਸਲੋਕ ਮਹਲਾ ੧)*

---

1. ਸੁੰਦਰ ਦੇਸ।
2. ਸੁਮੇਰ ਪਰਬਤ।
3. ਉਸ ਥਾਵੇਂ।
4. ਪਹੁੰਚ।
5. ਬਿਆਸ ਨਦੀ।
6. ਨਹੀਂ ਸੀ।
7. ਸੱਚ ਦਾ ਕਾਲ (ਅੰਤ) ਹੋ ਗਿਆ।
8. ਝੂਠ।
9. ਕਲਿ ਜੁਗ ਵਿਚ।
10. ਕਾਲਾ ਧੱਬਾ।
11. ਭੂਤ-ਪ੍ਰੇਤ।
12. ਕੋਰੇ ਕੱਪੜੇ ਨੂੰ ਲਾਉਣ ਵਾਲੀ ਲਾਗ ਤੋਂ ਬਿਨਾਂ।
13. ਹੈਰਾਨ, ਪਰੇਸ਼ਾਨ।

ਸਲੋਕੁ : **ਸਤੀ ਪਾਪੁ ਕਰਿ ਸਤੁ ਕਮਾਹਿ॥ ਗੁਰ ਦੀਖਿਆ ਘਰਿ ਦੇਵਣ ਜਾਹਿ॥**
**ਇਸਤਰੀ ਪੁਰਖੈ ਖਟਿਐ ਭਾਉ॥ ਭਾਵੈ ਆਵਉ ਭਾਵੈ ਜਾਉ॥**
**ਸਾਸਤੁ ਬੇਦੁ ਨ ਮਾਨੈ ਕੋਇ॥ ਆਪੋ ਆਪੈ ਪੂਜਾ ਹੋਇ॥**
**ਕਾਜੀ[1] ਹੋਇ ਕੈ ਬਹੈ ਨਿਆਇ॥ ਫੇਰੇ ਤਸਬੀ ਕਰੇ ਖੁਦਾਇ॥**
**ਵਢੀ ਲੈ ਕੈ ਹਕ ਗਵਾਏ॥ ਜੇ ਕੋ ਪੁਛੈ ਤਾ ਪੜਿ ਸੁਣਾਏ॥**
**ਤੁਰਕ ਮੰਤ੍ਰ ਕਨਿ ਰਿਦੈ ਸਮਾਹਿ॥ ਲੋਕ ਮੁਹਾਵਹਿ ਚਾੜੀ ਖਾਹਿ॥**
**ਚਉਕਾ ਦੇ ਕੈ ਸੁਚਾ ਹੋਇ॥ ਐਸਾ ਹਿੰਦੂ ਵੇਖਹੁ ਕੋਇ॥**
**ਜੋਗੀ ਗਿਰਹੀ ਜਟਾ ਬਿਭੂਤ॥ ਆਗੈ ਪਾਛੈ ਰੋਵਹਿ ਪੂਤ॥**
**ਜੋਗੁ ਨ ਪਾਇਆ ਜੁਗਤਿ ਗਵਾਈ॥ ਕਿਤੁ ਕਾਰਣਿ ਸਿਰਿ ਛਾਈ ਪਾਈ॥**
**ਨਾਨਕ ਕਲਿ ਕਾ ਏਹੁ ਪਰਵਾਣੁ॥ ਆਪੇ ਆਖਣੁ ਆਪੇ ਜਾਣੁ॥ ੩॥**

*(ਵਾਰ ਰਾਮਕਲੀ, ਸਲੋਕੁ ਮ: ੧)*

ਸ੍ਰੀ ਬਾਬੈ ਜੀ ਕਹਿਆ, 'ਸਿਧੋ ਜੀ! ਐਸੀ ਕਲਿ ਆਈ ਹੈ।' ਅਰੁ ਸਿਧਾ ਆਖਿਓਸੁ, 'ਤੂੰ ਸਭ ਕਿਛੁ ਜਾਣਦਾ ਹੈ। ਤੂਹੀ ਸਮਝਣ ਵਾਲਾ ਹੈ ਜੀ।'...

ਜਾ ਏਹੁ ਬਚਨ ਸਿਧਾਂ ਕਹਿਆ ਤਾਂ ਸ੍ਰੀ ਬਾਬੈ ਜੀ ਕਹਿਆ, 'ਕਿਸਨੋ ਪੁਛਦੇ ਹੋ ਜੀ?' ਤਾਂ ਗੋਰਖੁ ਨਾਥ ਆਤਮੇ ਧਿਆਨੁ ਧਰ ਕੈ ਭਰਥਰੀ ਨੋ ਕਹਿਆ, 'ਤੂੰ ਨਾਨਕ ਕਉ ਉਪਦੇਸੁ ਦੈ ਕੈ ਦਰਸਨੁ[2] ਦਿਵਾਉ। ਐਸਾ ਪੁਰਖੁ ਮੇਰੇ ਜੋਗ ਮੇ ਹੋਇ ਤਾਂ ਮੇਰੇ ਜੋਗ ਦੀ ਮਹਿਮਾ ਬਹੁਤੁ ਹੋਇ।' ਤਬ ਰਾਜੈ ਭਰਥਰੀ ਕਹਿਆ, 'ਏ ਨਾਨਕ! ਜੈਸੇ ਏ ਸਿਧ ਪਦਵੀ ਕਉ ਪਹੁਚੇ ਹੈ ਤੈਸੇ ਤੂੰ ਭੀ ਪਹੁਚੈਗਾ। ਗੋਰਖੁ ਨਾਥੁ ਐਸਾ ਹੋਰੁ ਗੁਰੂ ਨਾ ਪਾਵੈਗਾ।' ਤਬ ਭਰਥਰੀ ਕਹਿਆ, 'ਨਾਨਕ ਜੀ! ਤੂੰ ਗੋਰਖੁ ਨਾਥ ਕੇ ਹਾਥੁ ਤੇ ਦਰਸਨੁ ਲੇਹੁ।'

ਤਾਂ ਸ੍ਰੀ ਬਾਬੈ ਜੀ ਗੋਰਖ ਨਾਥੁ ਕਉ ਜਬਾਬੁ ਦਿਤਾ, 'ਏ ਗੋਰਖੁ ਨਾਥੁ ਜੀ! ਜਿਤੁ ਉਪਦੇਸੁ ਤੁਮ ਜੋਗ ਕਉ ਪਹੁਚੇ ਹੋ ਜੀ, ਉਹੁ ਉਪਦੇਸੁ ਮੇਰੈ ਤਾਈ ਸੁਣਾਉ ਜੀ, ਕਉਣੁ ਜੁਗਤੁ ਨਾਲ ਤੁਮੇ ਜੋਗ ਕਉ ਪਹੁਚੈ ਹੋ?'

ਤਬ ਬਡਾ ਚੇਲਾ ਗੋਰਖੁ ਨਾਥੁ ਕਾ ਥਾ ਈਸਰੁ ਨਾਥੁ ਜੋ ਗ੍ਰਿਹਸਥੀ ਥਾ। ਗ੍ਰਿਹਸਥ ਬਿਖੈ ਜੋ ਮਾਰਗ ਥਾ ਸੋ ਮਾਰਗ ਗੁਰੂ ਬਾਬਾ ਜੀ ਕਹੈ :

**ਸੋ ਗਿਰਹੀ[3] ਜੋ ਨਿਗ੍ਰਹੁ[4] ਕਰੈ॥ ਜਪੁ ਤਪੁ ਸੰਜਮੁ ਭੀਖਿਆ ਕਰੈ॥**
**ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ[5]॥**
**ਬੋਲੈ ਈਸਰੁ ਸਤਿ ਸਰੂਪੁ॥ ਪਰਮ ਤੰਤ[6] ਮਹਿ ਰੇਖ ਨਾ ਰੂਪੁ॥ ੧॥** *(ਰਾਗ ਰਾਮਕਲੀ ਮਹਲਾ ੧)*

ਗੋਰਖੁ ਨਾਥੁ ਅਉਧੂਤੀ[7] ਥਾ। ਅਉਧੂਤੀ ਕਾ ਮਾਰਗੁ ਬੋਲਿਆ :

ਸਲੋਕੁ : **ਸੋ ਅਉਧੂਤੀ ਜੋ ਧੂਪੈ[8] ਆਪੁ॥ ਭਿਖਿਆ ਭੋਜਨੁ ਕਰੈ ਸੰਤਾਪੁ॥**
**ਅਉਹਠ[9] ਪਟਣ[10] ਮਹਿ ਭੀਖਿਆ ਕਰੈ॥ ਸੋ ਅਉਧੂਤੀ ਸਿਵ ਪੁਰਿ ਚੜੈ[11]॥**

---

1. ਮੁਨਸਿਫ਼, ਜੱਜ।
2. ਮੁੰਦ੍ਰਾਂ।
3. ਗ੍ਰਿਹਸਥੀ, ਗ੍ਰਿਹਸਥ-ਆਸ਼੍ਰਮ ਵਿਚ ਰਹਿਣ ਵਾਲਾ।
4. ਰੋਕ, ਕਾਬੂ।
5. ਗੰਗਾ ਦੇ ਨੀਰ (ਪਾਣੀ) ਵਾਂਗ ਪਵਿਤ੍ਰ।
6. ਪਰਮ ਤਤ੍ਵ, ਪਰਮਾਤਮਾ।
7. ਅਵਧੂਤ ਸਾਧੂ।
8. ਧੂਪ ਦੇਵੇ।
9. ਅਵਘਟ, ਔਘਟ, ਔਖੀ ਪਹੁੰਚ ਵਾਲੀ ਥਾਂ।
10. ਪੱਤਣ, ਨਗਰ।
11. ਕਲਯਾਣ ਰੂਪ ਪੁਰੀ।

**ਬੋਲੈ ਗੋਰਖੁ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥ ੨॥**

*(ਰਾਮਕਲੀ ਮਹਲਾ ੧)*

ਫੇਰੁ ਚਰਪਟੁ ਨੂ ਬੋਲਿਆ ਸਲੋਕੁ :

**ਸੋ ਪਾਖੰਡੀ[1] ਜਿ ਕਾਇਆ ਪਖਾਲੇ[2]॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਲੇ[3]॥**
**ਸੁਪਨੈ ਬਿੰਦੁ[4] ਨ ਦੇਈ ਝਰਣਾ॥ ਤਿਸ ਪਾਖੰਡੀ ਜਰਾ[5] ਨ ਮਰਣਾ॥**
**ਬੋਲੈ ਚਰਪਟੁ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥ ੩॥**

*(ਰਾਗ ਰਾਮਕਲੀ ਮਹਲਾ ੧)*

ਫੇਰ ਗੋਪੀਚੰਦੁ ਬੋਲਿਆ : ਉਦਾਸਿ ਕੈ ਮਾਰਗ ਮੈ ਰਹਦਾ ਥਾ। ਗੁਰੂ ਬਾਬਾ ਬੋਲਿਆ :

ਸਲੋਕੁ : **ਸੋ ਉਦਾਸੀ[6] ਜਿ ਪਾਲੇ ਉਦਾਸੁ॥ ਅਰਧ ਉਰਧ[7] ਕਰੇ ਨਿਰੰਜਨ ਵਾਸੁ॥**
**ਚੰਦ ਸੂਰਜ[8] ਕੀ ਪਾਏ ਗੰਢਿ॥ ਤਿਸੁ ਉਦਾਸੀ ਕਾ ਪੜੈ ਨ ਕੰਧੁ[9]॥**
**ਬੋਲੈ ਗੋਪੀ ਚੰਦੁ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥ ੪॥**

*(ਰਾਗ ਰਾਮਕਲੀ ਮਹਲਾ ੧)*

ਸ੍ਰੀ ਬਾਬਾ ਜੀ ਬੋਲੇ ਸਲੋਕੁ :

**ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ॥ ਕੰਨ ਪੜਾਇ ਕਿਆ ਖਾਜੈ ਭੁਗਤਿ॥**
**ਆਸਤਿ ਨਾਸਤਿ[10] ਏਕੋ ਨਾਉ॥ ਕਉਣੁ ਸੁ ਅਖਰੁ ਜਿਤੁ ਰਹੈ ਹਿਆਉ॥**
**ਧੂਪ ਛਾਵ ਜੇ ਸਮ ਕਰਿ ਸਹੈ॥ ਤਾ ਨਾਨਕੁ ਆਖੈ ਗੁਰੁ ਕੋ ਕਹੈ॥**
**ਛਿਅ ਵਰਤਾਰੇ[11] ਵਰਤਹਿ ਪੂਤ॥ ਨਾ ਸੰਸਾਰੀ ਨਾ ਅਉਧੂਤ॥**
**ਨਿਰੰਕਾਰਿ ਜੋ ਰਹੈ ਸਮਾਇ॥ ਕਾਹੇ ਭੀਖਿਆ ਮੰਗਣਿ ਜਾਇ॥**
**ਬੋਲੈ ਨਾਨਕ ਸਤ ਸਰੂਪ॥ ਪਰਮ ਤਤ ਮਹਿ ਰੇਖ ਨ ਰੂਪ[12]॥**

*(ਰਾਗ ਰਾਮਕਲੀ ਮਹਲਾ ੧)*

ਜਾਂ ਸ੍ਰੀ ਬਾਬੈ ਜੀ ਸਲੋਕੁ ਕਹਿਆ ਤਾਂ ਸਿਧਿ ਬਾਤਾਂ ਵਿਚਿ ਆਇ ਗਏ। ਕਹੈ, 'ਏਹੁ ਜੋ ਬੋਲਦਾ ਹੈ ਸੋ ਊਚੇ ਘਰ ਬੋਲਦਾ ਹੈ।' ਫੇਰ ਭਰਥਰੀ ਕਹਿਆ, 'ਨਾਨਕ ਜੀ! ਗੋਰਖੁ ਨਾਥੁ ਕਾ ਪੰਥੁ ਬਡਾ ਹੈ, ਤੂੰ ਦਰਸਨੁ ਲੇਹੁ।' ਸ੍ਰੀ ਬਾਬੈ ਜੀ ਕਹਿਆ, 'ਮੈ ਦਰਸਨੁ ਲੀਆ ਹੈ[13]।' ਤਾਂ ਉਨੀ ਕਹਿਆ, 'ਕਿਸ ਕਾ ਦਰਸਨ ਲੀਆ ਹੈ?' 'ਸ੍ਰੀ ਬਾਬਾ

---

1. ਦਿਖਾਵੇ ਦਾ ਭੇਖ ਧਾਰਨ ਕਰਨ ਵਾਲਾ।
2. ਪ੍ਰਖਾਲਨ ਕਰੇ, ਧੋਵੇ।
3. ਪ੍ਰਜ੍ਵਲਿਤ ਕਰੇ।
4. ਵੀਰਜ।
5. ਬ੍ਰਿਧ ਅਵਸਥਾ ਵਿਚ ਵੀ।
6. ਤਯਾਗੀ, ਅਤੀਤ (ਮਹਾਤਮਾ)।
7. ਅਧ : ਇਹ ਲੋਕ ਤੇ ਊਰਧ੍ਵ (ਪਰਲੋਕ), ਭਾਵ—ਜੀਵ ਤੇ ਬ੍ਰਹਮ।
8. ਇੜਾ ਤੇ ਪਿੰਗਲਾ (ਸੱਜਾ ਤੇ ਖੱਬਾ ਸੁਰ)।
9. ਸਰੀਰ (ਜਿਸਮ) ਦਾ ਅੰਤ ਨਹੀਂ ਹੁੰਦਾ।
10. ਆਸਤਿਕ ਤੇ ਨਾਸਤਿਕ।
11. ਖਟ ਦਰਸ਼ਨ।
12. ਇਹ ਦੋਵੇਂ ਤੁਕਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ।
13. ਅਰਥਾਤ—ਮੁੰਦ੍ਰਾਂ ਪਾਈਆਂ ਹਨ।

ਜੀ ਰਾਗੁ ਆਸਾ ਵਿਚ ਸਬਦੁ ਕਹਿਆ :

ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ[1] ਖਿਮਾ ਹਢਾਵਉ॥
ਜੋ ਕਿਛੁ ਕਰੈ ਭਲਾ ਕਰਿ ਮਾਨਉ, ਸਹਜ ਜੋਗ ਨਿਧਿ ਪਾਵਉ॥ ੧॥
ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ, ਪਰਮ ਤੰਤ ਮਹਿ ਜੋਗੰ॥
ਅੰਮ੍ਰਿਤੁ ਨਾਮੁ ਨਿਰੰਜਨ ਪਾਇਆ, ਗਿਆਨ ਕਾਇਆ ਰਸ ਭੋਗੰ॥ ੧॥ ਰਹਾਉ॥
ਸਿਵ ਨਗਰੀ[2] ਮਹਿ ਆਸਣ ਬੈਸਉ ਕਲਪ[3] ਤਿਆਗੀ ਬਾਦੰ॥
ਸਿੰਙੀ ਸਬਦੁ ਸਦਾ ਧੁਨਿ ਸੋਹੈ, ਅਹਿਨਿਸਿ[4] ਪੂਰੈ ਨਾਦੰ॥ ੨॥
ਪਤੁ[5] ਵੀਚਾਰੁ ਗਿਆਨ ਮਤਿ ਡੰਡਾ, ਵਰਤਮਾਨ ਵਿਭੂਤੰ॥
ਹਰਿ ਕੀਰਤਿ ਰਹਰਾਸਿ ਹਮਾਰੀ, ਗੁਰਮੁਖਿ ਪੰਥੁ ਅਤੀਤੰ॥ ੩॥
ਸਗਲੀ ਜੋਤਿ ਹਮਾਰੀ ਸੰਮਿਆ[6] ਨਾਨਾ ਵਰਨ ਅਨੇਕੰ॥
ਕਹੁ ਨਾਨਕ ਸੁਣਿ ਭਰਥਰਿ ਜੋਗੀ ਪਾਰਬ੍ਰਹਮ ਲਿਵ ਏਕੰ॥ ੪॥ ੩॥

ਜਾਂ ਸ੍ਰੀ ਬਾਬੈ ਜੀ ਸਬਦੁ ਕਹਿਆ, ਸਿਧਾਂ ਕਹਿਆ, 'ਏਹੁ ਪੂਰਾ ਭਗਤੁ ਹੈ, ਇਸ ਕਉ ਕਹਣੈ ਕੀ ਬਾਤ ਕਿਛੁ ਅਬ ਰਹੀ ਨਾਹੀ। ਏਹੁ ਧੁਰ ਪਹੁਚਿਆ ਹੈ।' ਤਬ ਸਿਧਾਂ ਨੇ ਆਦੇਸੁ ਆਦੇਸੁ ਕੀਤਾ। ਕਹੈ, 'ਨਾਨਕ! ਤੁਮ ਧੰਨੁ ਹੋ ਜੀ, ਜਿਸ ਕਉ ਐਸਾ ਸਬਦੁ ਪ੍ਰਾਪਤ ਹੋਇਆ ਹੈ।' ਤਾਂ ਗੋਰਖੁ ਕਹਿਆ, 'ਨਾਨਕ ਜੀ! ਕਿਛੁ ਮੰਗ ਲੇਹੁ, ਜੋ ਚਾਹੀਦਾ ਹੈ ਸੋ ਮੰਗ ਲੇਹੁ।' ਸ੍ਰੀ ਬਾਬੈ ਜੀ ਕਹਿਆ :

ਥਾਪਿਆ ਨ ਜਾਇ ਕੀਤਾ ਨ ਹੋਇ॥ ਆਪੇ ਆਪਿ ਨਿਰੰਜਨੁ ਸੋਇ॥
ਜਿਨਿ ਸੇਵਿਆ ਤਿਨਿ ਪਾਇਆ ਮਾਨੁ॥ ਨਾਨਕ ਗਾਵੀਐ ਗੁਣੀ ਨਿਧਾਨੁ॥
ਗਾਵੀਐ ਸੁਣੀਐ ਮਨਿ ਰਖੀਐ ਭਾਉ॥ ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥
ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥
ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥
ਗੁਰਾ ਇਕ ਦੇਹਿ ਬੁਝਾਈ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥ ੬॥ *(ਜਪੁ)*

ਸ੍ਰੀ ਗੁਰੂ ਜੀ ਕਹਿਆ, 'ਹਉ ਏਹੋ ਮੰਗਦਾ ਹਾਂ ਜੀ, ਸਭਨਾ ਜੀਆ ਕਾ ਜੋ ਹੈ ਇਕੋ ਦਾਤਾ ਸੋ ਮੇਰੈ ਹਿਰਦੈ ਤੇ ਵਿਸਰੈ ਨਾਹੀ ਜੀ।' ਤਬ ਗੋਰਖੁ ਨਾਥੁ ਕਹਿਆ, 'ਏ ਵਸਤੁ ਤੇਰੈ ਹੀ ਪਾਸ ਹੈ ਜੀ।'

ਫੇਰ ਗੋਰਖੁ ਨਾਥੁ ਕਹਿਆ, ਸ੍ਰੀ ਬਾਬੈ ਜੀ ਕਉ। 'ਪੁਰਖੁ ਮਿਲੇ ਕਾ ਕਿਆ ਫਲੁ ਹੈ ਜੀ? ਭਾਵੈ ਕੈਸਾ ਪਾਪੀ ਹੋਵੈ ਸੋ ਭੀ ਮੁਕਤੁ ਕਉ ਪ੍ਰਾਪਤ ਹੋਤਾ ਹੈ ਜੀ। ਅਰ ਜੇ ਰਾਜੁ ਮਾਲੁ ਚਾਹੀਐ ਉਹੁ ਭੀ ਪ੍ਰਾਪਤ ਹੋਤੇ ਹੈ ਜੀ। ਕੈ ਆਰਜਾ[7] ਬਡੀ ਹੋਇ ਸਿਧਿ ਮਿਲੇ ਕਾ ਏਹ ਫਲੁ ਹੈ ਜੀ, ਇਤਨੀਆ ਵਸਤੁ ਵਿਚਉ ਜੋ ਤੈਨੂੰ ਚਾਹੀਦੀ ਹੈ ਸੋ ਮੰਗ ਲੈ ਜੀ।' ਗੋਰਖੁ ਨਾਥ ਨੇ ਕਹਿਆ ਸ੍ਰੀ ਬਾਬੈ ਜੀ ਕਉ। ਸ੍ਰੀ ਬਾਬਾ ਜੀ ਨੇ ਕਹਿਆ, 'ਗੋਰਖੁ ਨਾਥੁ ਜੀ! ਮੁਝ ਕਉ ਕਿਛੁ ਨਾਹੀ ਚਾਹੀਦਾ। ਅਰੁ ਜੋ ਮੈ ਮੰਗਦਾ ਹਾਂ ਸੋ ਤੂੰ ਦੇਹਿ ਜੀ।'

1. ਗੋਦੜੀ।
2. ਤੁਰੀਯਾ (ਨਿਰਵਾਣ) ਅਵਸਥਾ।
3. ਕਲਪਨਾ।
4. ਦਿਨ ਰਾਤ।
5. ਪਾਤ੍ਰ, ਭਾਂਡਾ।
6. ਸਮਯਾ, ਇਕ ਪ੍ਰਕਾਰ ਦੀ ਟਿਕ-ਟਿਕੀ, ਬੈਰਾਗਣ।
7. ਆਯੂ, ਉਮਰ।

ਪਉੜੀ : ਜੇ ਜੁਗ ਚਾਰੇ ਆਰਜਾ ਹੋਰ ਦਸੂਣੀ[1] ਹੋਇ॥
ਨਵਾ ਖੰਡਾ[2] ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥
ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥
ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥
ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥
ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥ ੭॥ *(ਜਪੁ)*

ਸ੍ਰੀ ਬਾਬੈ ਜੀ ਕਹਿਆ ਗੋਰਖੁ ਨਾਥੁ ਕਉ, 'ਮੈ ਏਹ ਵਸਤ ਮੰਗਦਾ ਹਾਂ ਜੀ, ਸ੍ਰੀ ਪ੍ਰਮੇਸਰੁ ਜੀ ਮੇਰੇ ਹਿਰਦੇ ਤੇ ਵਿਸਰੈ ਨਾਹੀ ਜੀ। ਰਾਜੁ ਮਾਲੁ ਬਡੀ ਆਰਜਾ, ਏ ਵੰਸਤੂ ਸਭ ਮਿਥਿਆ ਹੈ ਜੀ, ਮੈਨੂੰ ਤਾਂ ਆਪਣਾ ਅਸੀਰਬਾਦ ਦੇਹੁ ਜੀ, ਮੇਰੇ ਹਿਰਦੇ ਤੇ ਸ੍ਰੀ ਪ੍ਰਮੇਸਰੁ ਜੀ ਕਾ ਨਾਉ ਵਿਸਰੈ ਨਾਹੀ ਜੀ। ਅਰੁ ਗੁਰੂ ਪੂਰਾ ਮਿਲੈ ਜੀ।' ਤਾਂ ਗੋਰਖੁ ਨਾਥੁ ਨੇ ਹਥ ਜੋੜਿ ਕਰ ਅਸੀਰੁਬਾਦੁ ਦਿਤਾ, 'ਤੇਰੀ ਭਗਤੁ ਅਖੰਡੁ ਹੋਇ। ਕਲੀ ਕਾਲੁ ਮਹਿ ਕੋਈ ਭਗਤੁ ਤੇਰੇ ਸਮਾਨ ਨਹੀ ਹੋਣੈ ਕਾ ਜੀ। ਅਰੁ ਤੇਰਾ ਜੋ ਗੁਰੂ ਹੋਇਗਾ ਸੋ ਤੇਰੇ ਹੀ ਘਰ ਤੇ ਹੋਇਗਾ, ਤੇਰਾ ਗੁਰੂ ਹੋਰੁ ਕੋਈ ਨਾਹੀ ਹੋਇ ਸਿਕਣੇ ਕਾ ਜੀ।'

ਫੇਰ ਸਿਧੁ ਆਦੇਸੁ ਆਦੇਸੁ ਕਰਕੈ ਬਿਦਿਆ ਹੋਏ। ਸ੍ਰੀ ਬਾਬਾ ਜੀ ਭੀ ਉਥੋਂ ਰਮਦੇ ਰਹੇ। ਸਾਖੀ ਪੂਰੀ ਹੋਈ।

## ੬੬. ਸਾਖੀ ਭੋਲੇ ਚੋਰ ਕੀ

ਨਿਤਾ ਪ੍ਰਤਿ ਇਕ ਬਿਲੰਦੀ[3] ਊਪਰੁ ਬੈਠਾ ਰਹਦਾ ਥਾ ਚਿਟੇ ਕਪੜੇ ਲਾਇ ਕੈ ਤੇ ਰਾਹੁ ਮਾਰਦਾ ਸੀ ਅਰ ਬਡਾ ਸੂਰਮਾ ਥਾ। ਅਠ ਦਸ ਆਦਮੀ ਉਸ ਕਾ ਇਕੁ ਨਿਮਾਲਾ[4] ਹੋਦਾ ਥਾ, ਬਹੁਤ ਪਾਪੁ ਕਰਦਾ ਥਾ। ਉਥੋ ਉਤਰ ਕੈ ਸ੍ਰੀ ਬਾਬੈ ਜੀ ਕੈ ਗਿਰਦੈ ਆਇ ਫਿਰਿਆ। ਕਹੈ, 'ਕਪੜੇ ਲਾਹੁ, ਨਾਹੀ ਮੈ ਤੈਨੂੰ ਥਾਇ ਮਾਰਦਾ ਹਾ।' ਸ੍ਰੀ ਬਾਬੈ ਜੀ ਕਹਿਆ, 'ਭੋਲਿਆ! ਅਸੀ ਤੇਰੇ ਵਸ ਪਏ ਹਾਂ, ਨਸ ਭਜ ਨਾਹੀ ਜਾਂਦੇ। ਪਰ ਤੂ ਇਕ ਕੰਮ ਕਰ ਅਸਾਡਾ। ਤੂੰ ਆਪਣੈ ਘਰੁ ਜਾਇ ਕੈ ਆਪਣੇ ਕੁਟੰਬ ਨੂੰ ਪੁਛਿ ਆਉ। ਤੂੰ ਜੋ ਪਾਪ ਕਰਕੈ ਉਨਾ ਦੀ ਪ੍ਰਿਤਪਾਲਣਾ ਕਰਦਾ ਹੈ, ਕੋਈ ਇਤੜੇ[5] ਕਬੀਲੇ ਵਿਚਉ ਤੇਰੇ ਦੁਖਾਂ ਕਾ ਭੀ ਬਾਲੀ[6] ਹੋਵੈਗਾ। ਜਾਂ ਤੇਰੇ ਜੀਅ ਕਉ ਭੀੜ ਆਣ ਬਣੇਗੀ ਤਾਂ ਤੇਰੇ ਜੀਅ ਕਾ ਬੇਲੀ[7] ਭੀ ਉਤ ਸਮੈ ਹੋਵੈਗਾ।' ਤਾਂ ਭੋਲੇ ਚੋਰ ਨੇ ਕਹਿਆ, 'ਤੁਸੀ ਮੈਨੂੰ ਦਗਾ ਦੇਦੇ ਹੋ ਜੀ, ਪਿਛਉ ਉਠਿ ਜਾਹਿਗਾ ਜੀ।' ਸ੍ਰੀ ਬਾਬੈ ਜੀ ਕਹਿਆ, 'ਅਸਾਂ ਤੇ ਬਚਨੁ ਲੈ, ਨਸਦੇ ਨਾਹੀ।' ਭੋਲਾ ਚੋਰ ਘਰੁ ਗਇਆ। ਜਾਇ ਕਰੁ ਸਾਰਾ ਕਬੀਲਾ ਪੁਛਿਆ।

ਕਹੈ, ਤੁਸੀ ਸੁਣਦੇ ਹੋ, ਮੈ ਜੋ ਹਜਾਰਾ ਜੀਵ ਮਾਰ ਕੈ ਪਾਪ ਕਰਕੈ ਤੁਸਾਡੀ ਪ੍ਰਿਤਪਾਲਣਾ ਕਰਦਾ ਹਾਂ। ਤੁਸੀ ਮੈਨੂ ਕਹੋ ਜਾਂ ਮੇਰੇ ਜੀਅ ਕੇ ਅੰਤ ਕੋ ਸਮੈ ਭੀੜ ਆਇ ਬਣੈਗੀ ਉਤ[8] ਸਮੈ ਦਰਗਾਹਿ ਵਿਚਿ ਮੇਰੇ ਅਮਲਾਂ ਕਾ ਸਰੀਕੁ ਭੀ ਹੋਵੈਗਾ ਕਿ ਨਾਹੀ? ਮੇਰੀ ਜਮੁ ਕੀ ਜੇਵਰੀ[9] ਕਟੋਗੇ ਕਿ ਨਾਹੀ? ਜਮੁ ਤੇ ਛੁਡਾਇ ਕੇ ਮੇਰੇ ਦੁਖੁ ਬੰਡਿ ਲੇਹੁਗੇ ਕਿ ਨਾਹੀ?' ਤਬ ਉਨਾਂ ਸਭਨਾ ਨੇ ਜਬਾਬੁ ਦਿਤਾ। ਕਹੈ, 'ਤੇਰੇ ਬੇਲੀ[10] ਤੇਰੇ ਅਮਲੁ ਹੋਹਿਗੇ। ਜੈਸਾ ਅਮਲ

1. ਦਸ ਗੁਣਾਂ ਵਧੇਰੇ।
2. ਨੌ ਖੰਡ ਪ੍ਰਿਥਵੀ : ਭਾਰਤ, ਇਲਾਵ੍ਰਤ, ਕੇਤੁ ਮਾਲ ਆਦਿ ੯ ਹਿੱਸੇ ਇਸ ਧਰਤੀ ਦੇ।
3. ਬੁਲੰਦੀ, ਉਚਾਈ।
4. ਨਿਵਾਲਾ, ਬੁਰਕੀ।
5. ਇਤਨੇ ਵੱਡੇ।
6. ਭਾਈ ਵਾਲ, ਸੰਗੀ ਸਾਥੀ।
7. ਮਿਤ੍ਰ, ਦੋਸਤ।
8. ਉਸ।
9. ਫੰਦਾ, ਜ਼ੰਜੀਰ, ਫਾਹੀ।
10. ਸੰਗੀ, ਸਾਥੀ।

ਕਮਾਵੈਗਾ ਤੈਸੈ ਹੀ ਅਮਲ ਤੇਰੇ ਸਚੀ ਦਰਗਾਹਿ ਵਿਚਿ ਪ੍ਰਾਪਤ ਹੋਵੈਗੇ। ਅਸਾਡਾ ਤੁਸਾਡਾ ਸਨਬੰਧੁ ਜੀਵਦਿਆ ਤਾਈ ਹੈਗਾ। ਭਾਵੈ ਭਲੀ ਕਿਰਤੁ ਕਰੁ ਭਾਵੈ ਬੁਰੀ ਕਿਰਤੁ ਕਰੁ। ਕਬੀਲੇ ਕੀ ਪ੍ਰਿਤ ਪਾਲਣਾ ਕਰੁ। ਸਚੀ ਦਰਗਾਹਿ ਵਿਚਿ ਸਭਨਾ ਨੇ ਆਪੋ ਆਪਣਾ ਜਬਾਬੁ ਦੇਣਾ ਹੈ। ਕਿਸੀ ਕੈ ਬਦਲੇ ਅਗੈ ਕੋਈ ਨਾਹੀ ਪਕੜੀਦਾ।'

ਤਬ ਭੋਲਾ ਬਹੁਤੁ ਚਿੰਤਾਮਾਨੁ ਹੋਇਆ, ਦੋਵੈ ਹਥੁ ਜਿਮੀ ਨਾਲ ਮਾਰੇ। 'ਮੈ ਇਵੈ ਉਮਰੁ ਬਿਹੂਦਿਉ[1] ਤੁਸਾ ਨਾਲ ਖੋਈ। ਜਾਂ ਤੁਸੀ ਅੰਤੁ ਕੇ ਸਮੈ ਜਬਾਬੁ ਦੇ ਖੜੇ ਹੋਏ। ਜੇ ਮੈ ਜਾਣਦਾ ਮੇਰੇ ਦੁਖਾਂ ਦਾ ਕੋਈ ਬਾਲੀ ਨਾ ਹੋਵੈਗਾ ਤਾਂ ਮੈ ਕਿਉ ਪਾਪ ਕਰਦਾ।'

ਤਾਂ ਉਥਉ ਰੋਦਾ ਆਇਆ ਸ੍ਰੀ ਬਾਬੈ ਜੀ ਕੀ ਪੈਰੀ ਪਇਆ। ਹਥੁ ਜੋੜਿ ਖੜਾ ਹੋਇਆ। ਕਹੈ, 'ਜੀ, ਬਹੁਤੁ ਭੁਲਾ ਹਾਂ ਜੀ, ਮੇਰਾ ਗੁਨਾਹੁ ਬਖਸੀਐ ਜੀ, ਮੇਰੀ ਸਾਰੀ ਉਮਰੁ ਏਵੈ ਗਈ ਜੀ। ਮੈਨੂ ਚਰਨੀ ਲਾਉ ਜੀ। ਮੇਰਾ ਜਨਮੁ ਸਵਾਰੋ ਜੀ ਨਾਹੀ ਤਾਂ ਮੈ ਭੈ ਸਾਗਰ[2] ਕੈ ਪ੍ਰਵਾਹੁ ਵਿਚਿ ਬਹਿਆ ਜਾਦਾ ਹਾਂ ਜੀ। ਅਬ ਆਪਣੇ ਦਰਸਨ[3] ਲਾਏ ਦੀ ਸਰਮੁ ਦੇਖਣੀ ਜੀ। ਸੋਈ ਕਰੋ ਜੀ ਜਿਤਿ ਲਗਿ ਮੇਰੀ ਗਤਿ ਹੋਵੈ ਜੀ।'

ਸ੍ਰੀ ਬਾਬੈ ਜੀ ਥਾਪੀ ਦਿਤੀ, ਉਹੁ ਮੁਕਤ ਕੀਤਾ। ਗੁਰੂ ਗੁਰੂ ਲਗਾ ਜਪਣੁ। ਬਚਨੁ ਕੀਤਾ, 'ਜੋ ਤੇਰੇ ਪਾਸੁ ਮਾਇਆ[4] ਹੈ ਪ੍ਰਮੇਸਰੁ ਦੈ ਨਾਇ ਵੰਡ ਦੇਹੁ।' ਉਨਿ ਆਗਿਆ ਮੰਨੀ, ਵਸਤੁ ਸਭੁ ਵੰਡ ਦਿਤੀ। ਸ੍ਰੀ ਗੁਰੂ ਜੀ ਖੁਸੀ ਦਿਤੀ, ਬਚਨੁ ਦਿਤਾ, 'ਸਿਖਾਂ ਦੀ ਸੇਵਾ ਕਰਿਆ ਕਰੁ ਅਤੈ ਸੁਧ ਆਤਮੈ ਗੁਰੂ ਗੁਰੂ ਜਪਿਆ ਕਰੁ।' ਉਥੈ ਧਰਮ ਸਾਲਾ ਕਰਵਾਈ। ਨਾਮੁ ਦਾਨੁ ਇਸਨਾਨੁ ਉਪਦੇਸਿਆ, ਸਾਖੀ ਪੂਰੀ ਹੋਈ।

## ੬੭. ਇਸਤਰੀਆਂ ਦੇ ਵੈਣ

### ਅਗੈ ਸਾਖੀ ਹੋਰੁ ਚਲੀ

ਜਾਂਦੇ ਜਾਂਦੇ ਇਕੁ ਵਸਦੀ ਜਾਇ ਨਿਕਲੇ। ਉਥੈ ਕੋਈ ਕਾਲੁ ਵਸਿ ਹੋਇਆ ਥਾ। ਅਗੈ ਇਸਤ੍ਰੀਆਂ ਵੈਣ ਅਲਾਇਦੀਆ ਥੀਆ 'ਉਹੁ[5] ਉਹੁ ਰਾਮ ਰਾਜਾ' ਬੋਲਨਿ। ਸ੍ਰੀ ਬਾਬੈ ਜੀ ਉਹੁ ਸਬਦੁ ਸੁਣ ਲਇਆ। ਸ੍ਰੀ ਗੁਰੂ ਜੀ ਕਹਿਆ, 'ਧੰਨੁ ਏਹ ਇਸਤਰੀਆ ਹੈ, ਧੰਨੁ ਏਹ ਨਗਰੀ ਹੈ ਸ੍ਰੀ ਪਰਮੇਸਰੁ ਜੀ ਕਾ ਨਾਉ ਜਪਦੀਆ ਹੈ।' ਸ੍ਰੀ ਬਾਬੈ ਜੀ ਸਲੋਕੁ ਕਹਿਆ :

**ਹੈ ਹੈ ਕਰਿ ਕੈ ਓਹਿ ਕਰੇਨਿ॥ ਗਲਾ ਪਿਟੰਨਿ ਸਿਰੁ ਖੋਹੇਨਿ॥**
**ਨਾਉ ਲੈਨਿ ਅਰੁ ਕਰਨਿ ਸਮਾਇ॥ ਨਾਨਕ ਤਿਨ ਬਲਿਹਾਰੈ ਜਾਇ॥**

ਸਾਖੀ ਪੂਰੀ ਹੋਈ।

## ੬੮. ਨਿਰਧਨ ਸਿੱਖ

### ਅਗੈ ਸਾਖੀ ਹੋਰ ਚਲੀ

ਸ੍ਰੀ ਬਾਬਾ ਜੀ ਅਤੇ ਮਰਦਾਨਾ ਜੀ ਇਕਤ ਥਾਇ ਜਾਇ ਬੈਠੇ। ਇਕ ਸਿਖ ਜਾ ਉਹੁ ਦੇਖੈ ਤਾਂ ਕਿਆ ਦੇਖੈ ਇਕ ਸਾਧੁ ਹੈ ਅਤੇ ਅਨਾਹਦੁ[6] ਸਬਦੁ ਗਾਉਦਾ ਹੈ। ਉਸ ਦਾ ਆਤਮਾ ਭਿਜਿ ਗਇਆ। ਉਸ ਨੈ ਆਇ ਕੈ ਕਹਿਆ, 'ਜੀ ਮਿਹਰਵਾਨੁ! ਧਰਮਸਾਲ ਕਿਰਪਾ ਕਰੀਐ ਜੀ।' ਤਾਂ ਸ੍ਰੀ ਬਾਬਾ ਜੀ ਅਤੇ ਮਰਦਾਨਾ ਦੋਵੈ ਗਏ। ਉਹ ਸਿਖ ਘਰੁ ਤੇ ਨਿਰਧਨੁ ਥਾ। ਜੇ ਰਾਤ ਕੈ ਸਮੈ ਕਿਛੁ ਪਾਵੈ ਤਾ ਦਿਨ ਕਉ ਨਾ ਜੁੜੈ, ਜੇ ਦਿਨ ਕਉ ਜੁੜੈ ਤਾਂ ਰਾਤ ਕਉ ਨਾ ਜੁੜ ਆਵੈ। ਇਕੁ ਸਿਖੁ, ਇਕ ਸਿਖਣੀ, ਇਕ ਉਸ ਦਾ ਬਾਲਕ।

---

1. ਮੂਰਖੋ, ਬੇਸਮਝੋ।
2. ਸੰਸਾਰ ਰੂਪ ਭਿਆਨਕ ਸਮੁੰਦਰ।
3. ਭਾਵ—ਸ਼ਰਨ।
4. ਮਾਲ-ਧਨ।
5. ਵੈਣ ਬੋਲਦੀਆਂ (ਵੈਣ ਪਾਉਂਦੀਆਂ) ਸਨ।
6. ਲਗਾਤਾਰ, ਇਕ-ਰਸ।

ਉਨਾ ਪ੍ਰਸਾਦਿ ਕੀਤਾ। ਸ੍ਰੀ ਬਾਬੈ ਜੀ ਅਤੇ ਮਰਦਾਨੈ ਪ੍ਰਸਾਦੁ ਕਰਿਆ। ਫੇਰੁ ਅਗਲੇ ਦਿਨਿ ਘਰੁ ਮੈ ਜੋ ਕਿਛੁ ਬਸਾਤ[1] ਥੀ, ਵੇਚਿ ਵਟਿ ਕੈ ਪ੍ਰਸਾਦੁ ਕੀਤਾ। ਫੇਰ ਅਗਲੈ ਦਿਨਿ ਜਿਉ ਕਿਉ ਕਰ ਕੈ ਰਸੋਈ ਕੀਤੀ। ਫੇਰ ਅਗਲੇ ਦਿਨਿ ਕਿਛੁ ਜੁੜਿ ਨਿ ਆਵੈ। ਸਿਰੁ ਪਰੁ ਬਡੇ ਬਾਲ ਰਖਦਾ ਥਾ। ਬਾਲ ਮੁਨਾਇ ਕਰ ਅਛੀ ਸੇਲੀ[2] ਬਣਾਇ ਕਰ ਬਜਾਰ ਬੇਚ ਕਰੁ ਪ੍ਰਸਾਦੁ ਕੀਤਾ। ਜਾ ਉਹੁ ਸਿਖਣੀ ਪਰਸਾਦੁ ਕਰਨ ਲਗੀ, ਉਸ ਦਾ ਬਾਲਕ ਛੋਟਾ ਥਾ। ਉਸ ਨੋ ਚਉਕੇ ਪਰ ਬੈਠਾਇ ਕਰ ਕਿਛੁ ਬਸਤੁ ਅੰਦਰ ਲੇਣੈ ਕਉ ਗਈ, ਤਦ ਹੁਕਮ ਨਾਲ ਉਹ ਬਾਲੁ ਖੇਲਤਾ ਖੇਲਤਾ ਚੁਲੇ ਵਿਚ ਜਾਇ ਪਇਆ, ਜਲ ਬਲ ਗਇਆ।

ਤਬ ਉਨ ਸਿਖਣੀ ਚੁਪ ਕਰ ਕੈ ਚਾਦਰ ਵਿਚ ਲਪੇਟਿ ਰਖਿਆ। ਭਰਤੇ ਪਾਸ ਭੀ ਨਾ ਕਹਿਆ ਮਤ ਸਾਧ ਸੁਣ ਕੈ ਪ੍ਰਸਾਦਿ ਨਿ ਖਾਂਦਾ ਹੋਵੈ। ਮਤ ਦਿਲਗੀਰ[3] ਹੋਦਾ ਹੋਵੈ। ਜਾ ਪ੍ਰਸਾਦ ਤਿਆਰ ਹੋਇਆ ਤਾ ਸ੍ਰੀ ਬਾਬਾ ਜੀ ਅਰ ਉਹੁ ਸਿਖ ਚਉਕੇ ਵਿਚਿ ਜਾਇ ਬੈਠੇ। ਸ੍ਰੀ ਬਾਬੈ ਜੀ ਕਹਿਆ, 'ਉਹੁ ਬਾਲਕ ਕਿਥੈ ਹੈ?' ਤਬ ਸਿਖਣੀ ਕਹਿਆ, 'ਜੀ ਅੰਦਰਿ ਬਾਹਰਿ ਸੁਤਾ ਬੈਠਾ ਹੋਵੈਗਾ।' ਸ੍ਰੀ ਬਾਬੈ ਜੀ ਕਹਿਆ 'ਬਚਾ ਬੁਲਾ ਲੇ ਆਉ।' ਤਾਂ ਉਹ ਬਾਲਕ ਖੇਡਦਾ ਖੇਡਦਾ ਆਇ ਨਿਕਲਿਆ। ਉਹੁ ਸਿਖੁ ਤੇ ਸਿਖਣੀ ਉਠ ਪੈਰੀ ਪਏ। ਕਹੈ, 'ਵਾਹਿ ਤੇਰੀ ਭਗਤਿ'। ਜਾ ਅਗਲੇ ਦਿਨ ਕਛੁ ਮਜੂਦੁ ਨਾ ਹੋਵੈ ਤਾਂ ਬਾਲਕ ਨੂੰ ਬੇਚਣ ਲੈ ਚਲਿਆ। ਤਬ ਸ੍ਰੀ ਬਾਬੈ ਜੀ ਕਹਿਆ, 'ਉਹੁ ਬਾਲਕ ਕਿਥੈ ਹੈ?' ਤਾਂ ਸਿਖਣੀ ਕਹਿਆ, 'ਜੀ ਤੈਨੂੰ ਸਭ ਕਿਛੁ ਮਾਲੂਮ ਹੈ ਜੀ।' ਤਾਂ ਸ੍ਰੀ ਬਾਬੈ ਜੀ ਕਹਿਆ, 'ਉਸ ਬਾਲਕੁ ਨੂੰ ਲੇ ਆਵੋ।' ਬਾਲਕ ਨੂੰ ਲੇ ਆਏ।

ਤਾਂ ਸ੍ਰੀ ਬਾਬੈ ਜੀ ਕਹਿਆ 'ਕਿਉ ਰੇ ਬਾਲਕ, ਤੈਨੂੰ ਮਾਪੇ ਬੇਚਦੇ ਹੈ। ਤੂ ਚਕੀ ਪੀਸੈਗਾ, ਪਖਾ ਫੇਰੈਗਾ, ਪਾਣੀ ਭਰੈਗਾ, ਨਿਰਤ ਕਰੈਗਾ?' ਤਬ ਬਾਲਕ ਬੋਲਿਆ 'ਜੀ ਮਿਹਰਵਾਨੁ! ਜੋ ਕਿਛੁ ਖਸਮੁ ਰਜਾਇ ਕਰੈਗਾ ਸੋ ਮੇਰੇ ਮਾਥੈ ਪਰੁ ਜੀ। ਮੇਰੇ ਬਡੇ ਭਾਗ ਹੋਵੈਗੇ ਜੀ, ਮੈ ਨਿਹਾਲ ਹੋਵਾਗਾ ਜੀ।' ਤਾਂ ਸ੍ਰੀ ਬਾਬੈ ਜੀ ਅੰਤਰ ਧਿਆਨ ਹੋਇ ਕਰ ਉਨਾ ਸਿਖਾ ਨੂੰ ਖੁਸੀ ਦਿਤੀ, ਲੇ ਕਰੁ ਸਿਖ ਨੂੰ ਅੰਗੁ ਨਾਲ ਲਾਇਆ। ਅੰਗੁ ਵਿਚ ਸਮਾਇ ਲਏ। ਸ੍ਰੀ ਬਾਬਾ ਜੀ ਰਾਗ ਮਾਰੂ ਵਿਚ ਸਬਦ ਕਹਿਆ :

**ਮੁਲ ਖਰੀਦੀ ਲਾਲਾ[4] ਗੋਲਾ ਮੇਰਾ ਨਾਉ ਸੁਭਾਗਾ॥**
**ਗੁਰ ਕੀ ਬਚਨੀ ਹਾਟਿ ਬਿਕਾਨਾ, ਜਿਤੁ ਲਾਇਆ ਤਿਤੁ ਲਾਗਾ॥ ੧॥**
**ਤੇਰੇ ਲਾਲੇ ਕਿਆ ਚਤਰਾਈ॥ ਸਾਹਿਬ ਕਾ ਹੁਕਮ ਨ ਕਰਣਾ ਜਾਈ॥ ੧॥ ਰਹਾਉ॥**
**ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ॥**
**ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ॥ ੨॥**
**ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਇ॥**
**ਪਖਾ ਫੇਰੀ ਪੈਰ ਮਲੋਵਾ, ਜਪਤ ਰਹਾ ਤੇਰਾ ਨਾਉ॥ ੩॥**
**ਲੂਣ ਹਰਾਮੀ ਨਾਨਕ ਲਾਲਾ ਬਖਸਹਿ ਤੁਧੁ ਵਡਿਆਈ॥**
**ਆਦਿ ਜੁਗਾਦਿ ਦਇਆ ਪਤਿ ਦਾਤਾ, ਤੁਧੁ ਵਿਣੁ ਮੁਕਤਿ ਨ ਪਾਈ॥ ੪॥ ੬॥**

ਉਥੋਂ ਸ੍ਰੀ ਬਾਬਾ ਜੀ ਚਲਦੇ ਰਹੇ।
ਸਾਖੀ ਪੂਰੀ ਹੋਈ।

---

1. ਸਾਮਾਨ।
2. ਮਾਲਾ।
3. ਉਦਾਸ।
4. ਮੁਸਲਮਾਨੀ ਕਾਲ ਵਿਚ ਜਿਹੜੇ ਲੋਕ ਫੜ ਕੇ ਗੁਲਾਮ ਬਣਾਏ ਤੇ ਪਸ਼ੂਆਂ ਵਾਂਗ ਏਧਰ ਉਧਰ ਹੱਟਾਂ ਉੱਤੇ ਜਾਂ ਮੰਡੀਆਂ ਵਿਚ ਵੇਚੇ ਜਾਂਦੇ ਸਨ, ਉਨ੍ਹਾਂ ਨੂੰ ਲਾਲੇ ਕਹਿਆ ਜਾਂਦਾ ਸੀ। ਫ਼ਾਰਸੀ ਵਿਚ ਲਾਲਾ ਸ਼ਬਦ ਜ਼ਰ-ਖ਼ਰੀਦ ਗ਼ੁਲਾਮ ਦੇ ਅਰਥਾਂ ਵਿਚ ਵਰਤਿਆ ਜਾਂਦਾ ਹੈ। ਇਨ੍ਹਾਂ ਲਾਲਿਆਂ ਦੇ ਖ਼ਾਨਦਾਨ ਵੀ ਲਾਲੇ ਹੀ ਅਖਵਾਂਦੇ ਸਨ।

# ੬੯. ਗੋਸ਼ਟ ਰਤਨ ਹਾਜੀ ਨਾਲਿ

## ਅਗੈ ਸਾਖੀ ਹੋਰੁ ਚਲੀ

ਜੰਗਲੁ ਵਿਚਿ ਰਤਨ ਹਾਜੀ ਪੀਰੁ ਮੁਲਤਾਨ ਦਾ ਖੇਲਦਾ ਫਿਰਦਾ ਥਾ, ਉਥੈ ਗੋਸਟਿ ਹੋਈ। ਬਹੁਤੁ ਖੁਸੀ ਆਪਸੁ ਮੈ ਹੋਏ। ਜਲੁ ਸਿਉ ਜਲੁ ਮਿਲਿ ਗਇਆ। ਤਬ ਬਾਬੈ ਰਤਨ ਹਾਜੀ ਕਹਿਆ, 'ਨਾਨਕ ਜੀ! ਤੁਸੀ ਬਡੇ ਖੁਦਾਇ ਦੇ ਪਿਆਰੇ ਹੋ ਜੀ, ਅਰੁ ਨਜੀਕੀ ਹੋ ਜੀ ਅਰੁ ਖੁਦਾਇ ਦੀ ਕੁਦਰਤਿ ਨਾਲਿ ਐਥੈ ਆਏ ਹੋ ਜੀ। ਅਸੀ ਅਜੁ ਸਰਫਰਾਜੁ[1] ਹੋਏ ਜੀ। ਤੁਸਾਡਾ ਦੀਦਾਰ[2] ਪਾਇਆ ਜੀ। ਅਸੀ ਫੈਜ[3] ਨੂ ਪਹੁਚੇ ਜੀ। ਅਸਾਨੂ ਕੋਈ ਅਪਣਾ ਬੈਤੁ ਸੁਣਾਈਐ ਜੀ। ਅਸੀ ਤੁਸਾਡਾ ਬੈਤੁ ਯਾਦੁ ਕਰਦੇ ਰਹੈਗੇ ਜੀ।'

ਸ੍ਰੀ ਬਾਬੈ ਜੀ ਰਾਗੁ ਤਿਲੰਗੁ ਵਿਚਿ ਗ਼ਜ਼ਲੁ[4] ਕਹੀ। ਬਡਾ ਨਸੀਹਤੁ ਨਾਮਾ॥

***ਕੀਚੈ ਨੇਮ ਨਾਮੀ ਜੁ ਦੇਵੈ ਖੁਦਾਇ॥ ਜੁ ਦੀਸੈ ਜਿਮੀ ਪਰੁ ਸੁ ਹੋਸੀ ਫਨਾਹਿ[5]॥**
**ਦਾਇਮੁ[6] ਨ ਦਉਲਤੁ ਕਸੇ[7] ਬੇ ਸੁਮਾਰੁ॥ ਨਾ ਰਹੈਗੇ ਕਰੋੜੀ ਨਾ ਰਹੈਗੇ ਹਜਾਰੁ॥**
**ਦਮੜਾ ਤਿਸੀ ਕਾ ਜੋ ਖਰਚੇ ਤਾਂ ਖਾਇ॥ ਦੇਵੈ ਦਿਲਾਵੈ ਰਜਾਏ ਖੁਦਾਇ॥**
**ਹੋਤਾ ਨ ਰਾਖੈ ਇਕੇਲਾ ਨ ਖਾਇ॥ ਤਹਕੀਕ[8] ਦਿਲ ਦਾਨੀ[9] ਉਹੁ ਭਿਸਤਿ ਕਉ ਜਾਇ॥**
**ਕੀਚੈ ਤਵਜੈ ਨ ਕੀਚੈ ਗੁਮਾਨੁ॥ ਨ ਰਹੇਗੀ ਦੁਨੀਆ ਨ ਰਹੈਗਾ ਦੀਬਾਣੁ॥**
**ਹਾਥੀ ਵ ਘੋੜੇ ਵ ਲਸਕਰੁ ਹਜਾਰੁ॥ ਹੋਵੈਗੇ ਗਰਕ ਨ ਲਾਗੈਗੀ ਬਾਰੁ॥**
**ਦੁਨੀਆ ਕਾ ਦੀਵਾਨਾ ਕਹੈ ਮੁਲਖੁ ਮੇਰਾ॥ ਸਿਰ ਪਰ ਆਈ ਮਉਤੁ ਮੇਰਾ ਨ ਤੇਰਾ॥**
**ਕੇਤੇ ਚਲੇ ਦੇਖ ਬਾਜਾ ਬਜਾਇ॥ ਰਹੈਗਾ ਵਹੀ ਏਕੁ ਸਾਚਾ ਖੁਦਾਇ॥**
**ਆਇਆ ਇਕੇਲਾ ਇਕੇਲਾ ਚਲਾਇਆ॥ ਚਲਤੀ ਵਖਤੁ ਕੋਈ ਕਾਮੁ ਨਿ ਆਇਆ॥**
**ਲੇਖਾ ਮੰਗੀਜੈ ਕਿਆ ਦੀਜੈ ਜਬਾਬੁ॥ ਤੋਬਾ ਪੁਕਾਰੇ ਕਿਆ ਪਾਵੈ ਅਜਾਬੁ[10]॥**
**ਦੁਨੀਆ ਉਪਰੁ ਕੀਆ ਜੋਰੁ ਦਮੜਾ ਕਮਾਇਆ॥ ਖਾਇਆ ਹਢਾਇਆ ਅਜਾਈ ਗਵਾਇਆ॥**
**ਆਖਰੁ ਪਛੋਤਾਨਾ ਕਰੈ ਹਾਇ ਹਾਇ॥ ਦਰਗਹਿ ਗਇਆ ਪਾਵੈ ਸਜਾਇ॥**
**ਲਾਨਤ ਵ ਤੈਕੂ ਵ ਤੈਡੀ ਕਮਾਈ॥ ਦਗੇ ਬਾਜੀ ਕਰਕੈ ਦੁਨੀਆ ਲੂਟ ਖਾਈ॥**
**ਪੀਏ ਪਿਆਲੇ ਖਾਵੈ ਕਬਾਬੁ॥ ਦੇਖੋ ਰੇ ਲੋਕੋ ਜੁ ਹੋਤੇ ਖਰਾਬੁ॥**
**ਜਿਸ ਕਾ ਤੂੰ ਬੰਦਾ ਤਿਸੀ ਕਾ ਸਵਾਰਿਆ॥ ਦੁਨੀਆ ਕੈ ਲਾਲਚਿ ਤੈ ਸਾਹਿਬ ਬਿਸਾਰਿਆ॥**
**ਨ ਕੀਤੀ ਇਬਾਦਤ[11] ਨ ਰਖਿਓ ਈਮਾਨੁ॥ ਹਕੂਮਤੁ ਨ ਕੀਤੀ ਪੁਕਾਰੈ ਜਹਾਨੁ॥**

---

1. ਸਰਫਰਾਜੁ, ਮੁਮਤਾਜ਼, ਇੱਜ਼ਤ ਵਾਲੇ।
2. ਦਰਸ਼ਨ।
3. ਫ਼ਾਇਦਾ, ਲਾਭ।
4. ਉਰਦੀ-ਫਾਰਸੀ ਦਾ ਇਕ ਛੰਦ।
5. ਨਾਸ਼।
6. ਕਾਇਮ ਰਹਿਣਾ, ਹਮੇਸ਼ਾ।
7. ਕੋਈ (ਆਦਮੀ)।
8. ਠੀਕ, ਸਹੀ।
9. ਜਾਣੋ।
10. ਦੁੱਖ।
11. ਭਜਨ-ਬੰਦਗੀ

* ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ।

ਅੰਦਰੁ ਮਹਲਾ ਕੈ ਬੈਠਾ ਤੂ ਜਾਇ॥ ਹਰਮਾ[1] ਸੇ ਖੇਲੈ ਖੁਸਬੋਈ ਲਗਾਇ॥
ਨ ਪੂਛੈ ਨ ਬੂਝੈ ਬਾਹਰਿ ਕਿਆ ਹੋਇ॥ ਹਰਾਮੀ ਗਰੀਬਾਂ ਕਉ ਮਾਰੈ ਬਿਗੋਇ[2]॥
ਵਸਦੀ ਉਜਾੜੈ ਤੂ ਫਿਰਿ ਨਾ ਬਸਾਵੈ॥ ਕੂਕੈ ਪੁਕਾਰੈ ਕੋਈ ਦਾਦ[3] ਨ ਪਾਵੈ॥
ਕਰੋੜੀ ਲਚੋੜੀ ਕਰੇ ਬੇ ਸੁਮਾਰੁ॥ ਕਈ ਕਿਰਸਾਣ ਬਪੁੜੇ ਮਰੀਜੈ ਹਜਾਰੁ॥
ਹਾਕਮੁ ਕਹਾਵੈ ਹੁਕੂਮਤੁ ਨਾ ਹੋਇ॥ ਦੁਨੀਆ ਕਾ ਦਿਵਾਨਾ ਫਿਰੈ ਮਸਤੁ ਲੋਇ॥
ਮੁਲਕ ਲੂਟੈ ਪਹਰੈ ਅਰੁ ਖਾਇ॥ ਦੋਜਕੁ[4] ਕੀ ਆਤਸੁ[5] ਮਾਰੈਗੀ ਜਲਾਇ॥
ਗਰਬ ਸਿਉ ਨਾ ਦੇਖੁ ਦੁਨੀਆ ਕੇ ਦਿਵਾਨੇ॥ ਹਮੇਸਾ ਨ ਰਹੈਗੀ ਤੂੰ ਐਸਾ ਨ ਜਾਨੈ॥
ਉਠਾਏ ਸਫਾ ਉਸੁ ਲਗੈਗੀ ਨ ਬਾਰੁ॥ ਕਿਸੀ ਕੀ ਦੁਨੀਆ ਕਿਸ ਕੇ ਘਰ ਬਾਰੁ॥
ਚੰਦ ਰੋਜੁ[6] ਚਲਣਾ ਕਿਛੁ ਪਕੜੀਐ ਕਰਾਰੁ॥ ਕੀਚੈ ਨਾ ਹਿਰਸੁ[7] ਬਹੁ ਦੁਨੀਆ ਕੇ ਯਾਰ॥
ਸਰਮਿੰਦਾ ਨਿ ਹੋਵੈ ਕਿਛੁ ਨੇਕੀ ਕਮਾਇ॥ ਲਾਨਤ ਕਾ ਜਾਮਾ ਤੂ ਪਹਿਰਿਆ ਨਿ ਜਾਇ॥
ਗਫਲਤੁ ਕਰੋਗੇ ਤ ਖਾਵੋਗੇ ਮਾਰੁ॥ ਬੇਟੀ ਵ ਬੇਟਾ ਕੋ ਲਹੈਗਾ ਨ ਸਾਰੁ॥
ਤੋਬੈ ਕਰਹੁ ਬਹੁੜਿ ਕੀਜੈ ਨ ਜੋਰੁ॥ ਦੋਜਕ ਕੀ ਆਤਸ ਜਲਾਵੈਗੀ ਗੋਰੁ[8]॥
ਮਸਾਇਕੁ[9] ਪੈਕੰਬਰੁ ਕੇਤੇ ਸਾਹਿ ਖਾਨੁ॥ ਨ ਦੀਸੈ ਜਿਮੀ ਪਰ ਤਿਨੋ ਕੇ ਨਿਸਾਨੁ॥
ਚਲਤੇ ਕਬੂਤਰੁ ਜਨਾਵਰੁ ਕੀ ਛਾਉ॥ ਕੇਤੇ ਖਾਕ ਹੂਏ, ਕੋ ਪੂਛੈ ਨ ਨਾਉ॥
ਦੇਖੋਂ ਰੇ ਕਾਰੂ[10] ਜਿ ਹੋਤੇ ਪਿਰੇਸਾਨ[11]॥ ਨ ਦਾਨੀ ਨ ਦੁਨੀਆ ਫਾਨੀ[12] ਮੁਕਾਮੁ॥
ਤੂੰ ਖੁਦ ਚਸਮੁ ਬੀਨੀ[13], ਇਹੁ ਚਲਨਾ ਜਹਾਨੁ॥
ਹਰ ਵਖਤ ਬੰਦੇ ਤੂ ਖਿਜਮਤ ਨ ਹਾਰੁ॥ ਮਸਤੀ ਵ ਗਫਲਤੁ[14] ਸਿਉ ਬਾਜੀ ਨਿ ਹਾਰੁ॥
ਤੋਬਾ ਨ ਕੀਤੀਆ ਕਰਦਿਆ ਗੁਨਾਹਿ॥
ਕਰੈ ਅਰਜ ਬੰਦਗੀ ਬੁਗੋ[15] ਨਾਨਕੁ ਐਸੇ ਆਲਮੁ ਤੇ ਤੇਰੀ ਪਨਾਹਿ॥ ੧॥

ਸਾਖੀ ਪੂਰੀ ਹੋਈ।

---

1. ਔਰਤਾਂ।
2. ਬਦਨਾਮ ਕਰਕੇ।
3. ਇਨਸਾਫ਼।
4. ਨਰਕ।
5. ਅੱਗ।
6. ਕੁਝ ਦਿਨਾਂ ਨੂੰ।
7. ਲਾਲਚ, ਤਮਾ।
8. ਕਬਰ ਵਿਚ।
9. ਮਸ਼ਾਇਖ਼, ਸ਼ੇਖ਼ ਦਾ ਬਹੁ ਵਚਨ।
10. ਕਾਰੂੰ ਬਾਦਸ਼ਾਹ ਵਰਗੇ।
11. ਹੈਰਾਨ।
12. ਫਨਾਹ ਰੂਪ।
13. ਚਸਮ (ਅੱਖੀਂ) ਬੀਨੀ (ਤੂ ਦੇਖ)।
14. ਬੇਪਰਵਾਹੀ।
15. ਕਹੁ, ਆਖ।

# ੭੦. ਅਜਿਤਾ ਰੰਧਾਵਾ

## ਸਾਖੀ ਅਜਿਤੇ ਰੰਧਾਵੇ ਨਾਲਿ ਹੋਈ

ਅਜਿਤੇ ਅਰਦਾਸੁ ਕੀਤੀ, 'ਜੀ, ਸਚੇ ਪਾਤਸਾਹਿ! ਤੇਰਾ ਬਰਨੁ ਚਿਹਨੁ ਏਹੋ ਹੈ ਜੀ ਯਾ ਕੋਈ ਹੋਰੁ ਹੈ ਜੀ?' ਤਾਂ ਬੋਲਣਾ ਹੋਇਆ, 'ਗੁਰੂ ਭਾਣੇ ਕਾ ਖਸਮੁ ਹੈ। ਮਾਨੁਖੁ ਦਾ ਜਾਮਾ ਜੁਗ ਵਿਚਿ ਪੈਨ ਬੈਠਾ ਹੈ। ਪਰ ਰਹੈਗਾ ਸਾਂਗਾ ਵਿਚਿ।

ਸਲੋਕ* : ਜਾਮਾ ਪਹਰੁ ਜੁਗਾਂ ਵਿਚਿ ਬੈਠਾ ਸਗਲ ਪਰੋਈ ਸੂਤੁ॥
ਅੰਧੁਕਾਰੁ ਦੀਪਕੁ[1] ਪਰਗਾਸਿਆ ਕਹੁ ਨਾਨਕ ਮਰਮ ਜਾਨੈ ਦੂਤ॥ ੧॥

ਸਲੋਕੁ : ਆਦਿ ਪੁਰਖੁ ਅਪਰੰਪਰੁ ਕਰਤਾ ਆਪੇ ਦਾਨਾ ਬੀਨਾ॥
ਕਹਣ ਸੁਣਨ ਤੇ ਰਹੈ ਨਿਆਰਾ, ਕਾਹੂ ਸੰਗ ਨ ਭੀਨਾ॥ ੨॥
ਤਾਕੀ ਜਾਤਿ ਨ ਜਨਮੁ ਵਰਨ ਨਾ ਚਿਹਨੁ, ਕਉਣੁ ਕਹੈ ਤੂ ਕਦ ਕਾ॥
ਹਾਜਰੁ ਹੁਜਤੁ ਨਿਕਟਿ ਨਿ ਆਵੈ, ਹਰਖ ਸੋਗ ਤੇ ਰਹਤਾ॥ ੩॥
ਗਗਨ ਨਿਰੰਤਰੁ ਮਹਲੁ ਨਿਵਾਸੀ, ਕੁੰਜੁ ਆਵਾਜਾ ਬੋਲੈ॥
ਕਹੁ ਨਾਨਕ ਅਬ ਭਈ ਹੈਰਾਨੀ, ਕੋਈ ਸਾਧੂ ਤਤੁ ਬਿਰੋਲੈ॥ ੪॥

'ਭਾਈ ਅਜਿਤਿਆ! ਨਾਵੈ ਜਾਮੈ ਸਾਂਗੁ ਖਰਾ ਭਾਰਾ ਹੋਵੈਗਾ॥'

ਸਲੋਕੁ : ਚਸਤ ਮੁਹਾਰੁ ਅਪਣੈ ਵਸਿ ਰਾਖੀ, ਜਾ ਭੁਣਕੈ ਤਾ ਬੋਲੇ॥
ਭਰਮੁ ਭੀਤ ਕਉ ਸਭ ਜਗੁ ਭੇਟਿਆ, ਆਪੁ ਅਡੋਲੁ ਨ ਡੋਲੇ॥ ੫॥
ਪੈਨਣਹਾਰਾ ਸਦਾ ਅਬਿਨਾਸੀ, ਤਾਂ ਤੇ ਰਹੈ ਨਿਆਰਾ॥
ਕਹੁ ਨਾਨਕ ਕੋਟ ਜੁਗੁ ਬੀਤੇ, ਤਾਂ ਅੰਤੁ ਨ ਪਾਰਾਵਾਰਾ॥ ੬॥
ਮੁਖਿਆਗਰ ਕਾ ਕਹਿਆ ਮਾਨੈ, ਸੋ ਸਿਖ ਭਰਮ ਭੁਲਾਨੇ॥
ਸਬਦੁ ਨਿਰੰਤਰੁ ਜੋ ਸਿਖੁ ਖੋਜੈ, ਸਾਚੈ ਸਬਦੁ ਸਮਾਨੇ॥ ੭॥
ਬਾਦਰ ਧੂਅਰੁ[2] ਧਉਲਹਰਿ[3], ਨਿਜਿ ਪਉੜੀ ਨਿਜਿ ਥਾਉ॥
ਨਾਵੈ ਮਹਲੁ ਜੁ ਨਾਨਕਾ, ਚੁਗਲ ਅਪਾਰ ਕਾ ਨਾਉ॥ ੮॥

ਫੇਰੁ ਬੋਲਣਾ ਹੋਇਆ :

ਹਰਿ ਉਪਜੇ ਹਰਿ ਖਪ ਗਏ, ਕਈ ਰਾਮੁ ਅਉਤਾਰੁ॥
ਬ੍ਰਹਮੇ ਕਈ ਅਸੰਖ ਜੁਗੁ ਬੀਤੇ ਮਾਧੋ ਕ੍ਰਿਸਨ ਮੁਰਾਰੁ॥ ੯॥
ਦਰ ਦਰਵਾਨੀ ਕਰੈ ਬੇਨਤੀ, ਅੰਤ ਨ ਪਾਰਾਵਾਰੁ॥
ਕਹੁ ਨਾਨਕ ਏਹੁ ਸਭੁ ਜਗੁ ਡੂਬਾ, ਝੂਠੈ ਮੋਹੁ ਪਿਆਰੁ॥ ੧੦॥
ਪਦੁ ਨਿਰਬਾਣੁ ਰਹੈ ਬਿਹੰਗਮੁ, ਦੇਖਿ ਦੇਖਿ ਬਿਗਸਾਈ॥
ਬਾਧੇ ਮੋਹੁ ਮਾਇਆ ਕੈ ਫਾਧੈ ਉਬਰੇ ਗੁਰ ਗੁਰ ਹਾਈ॥ ੧੧॥
ਚਕਨਾ ਚੂਰੁ ਕਰੈ ਗੁਰ ਪੂਰਾ, ਜਾਕਾ ਲੇਖੁ ਨਾ ਮੇਟਿਆ ਜਾਈ॥
ਮੁਸਲਮਾਨਾ ਸਿਫਤਿ ਸਰੀਅਤਿ, ਸਚੇ ਕੀ ਵਡਿਆਈ॥
ਕਹੁ ਨਾਨਕ ਧੁੰਧੂਕਾਰ ਵਰਤੈ, ਅਲਹੁ ਅਗਮੁ ਖੁਦਾਈ॥ ੧੨॥

---

1. ਦੀਵਾ।
2. ਧੂੰਏ ਦਾ।
3. ਧੌਲਰ, ਮਹਲ।

* ਇਸ ਗੋਸ਼ਟ ਵਿਚ ਆਏ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ।

ਨਾਥਿ ਨਿਰੰਜਨੁ ਨਥੀ ਸਭੁ ਜਾਕੀ, ਤਾਕੈ ਨਿਕਟਿ ਨ ਕੋਈ ਜਾਈ॥
ਨਉ ਦੁਆਰੁ[1] ਚਲਤੁ ਕਹ ਰਾਖੈ, ਰਹੈ ਅਲਪਤੁ[2] ਗੁਸਾਈ॥ ੧੩॥
ਦਸਮਾ ਦੁਆਰੁ[3] ਬ੍ਰਹਮ ਕਾ ਪੁਤਲਾ[4], ਤਾਂ ਮੈ ਬਹੁ ਹੈਰਾਨੀ॥
ਕਹੁ ਨਾਨਕ ਪ੍ਰਭੁ ਅਗਮੁ ਅਗੋਚਰੁ, ਕੋਈ ਵਿਰਲਾ ਸਾਧੁ ਪਛਾਨੀ॥ ੧੪॥

ਤਾਂ ਫੇਰੁ ਅਜਿਤੈ ਅਰਦਾਸੁ ਕੀਤੀ, 'ਜੀ ਸਚੇ ਪਾਤਿਸਾਹ, ਜਾਂ ਤੂ ਜਾਮਾ ਬਦਲੈਗਾ ਤਾਂ ਤੇਰੇ ਪਿਛੈ ਸਿਖ ਭਦਰ[5] ਕਰਾਵਨਗੇ ਕਿ ਨਾਹੀ ਜੀ। ਤਾਂ ਏਹੁ ਤੇਰਾ ਰੂਪੁ ਕਿਥੈ ਹੋਗੁ ਜੀ।' ਬੋਲਣਾ ਹੋਇਆ, 'ਮੇਰੇ ਮੁਖ ਕਾ ਬੋਲਣਾ ਕਹਣਾ ਕਿਛੁ ਨਾਹੀ, ਮੇਰਾ ਵਾਨੁ[6] ਸਬਦੁ ਹੈ

ਸਲੋਕੁ : *ਮਰ ਜਨਮੈ ਜੂਨੀ ਫਿਰਿ ਆਵੈ, ਜੋ ਗੁਰੁ ਜਾਣੈ ਦੂਆ॥
ਕਰਮੁ ਕਰਤੂਤੁ ਬੇਲੁ ਬਿਸਥਾਰੀ, ਨਾ ਮਿਲਿਆ ਨਾ ਫਲੁ ਹੂਆ॥ ੧੫॥
ਮੁਖਿਆਗਰ ਕਾ ਕਹਿਆ ਮਾਨੈ, ਸੋ ਸਿਖ ਭਰਮੁ ਭੁਲਾਨੇ॥
ਸਬਦੁ ਨਿਰੰਤਰੁ ਜੋ ਜਨੁ ਖੋਜੈ, ਸਾਚੈ ਸਬਦੁ ਸਮਾਨੇ॥ ੧੬॥
ਉਡੇ ਬਿਹੰਗਮ[7] ਚੀਟੀ[8] ਕਾ ਪਗੁ ਹਸਤੀ[9] ਊਪਰੁ ਅਸਵਾਰੀ॥
ਜਾਕੈ ਕਰਮੁ ਨ ਧਰਮੁ ਨ ਮਾਇਆ ਨ ਮਾਖੀ॥
ਕਹੁ ਨਾਨਕ ਆਠ ਪਹਰੁ ਲਿਵਲਾਗੀ॥ ੧੭॥
ਭਗੁ[10] ਤੇ ਨਿਕਸਿਆ ਸੋ ਬਿਨਸ ਸਭ ਜਾਈ, ਪਗੁ ਬੇੜੀ ਪਗੁ ਬੰਧੁ॥
ਭਏ ਗੁਸਾਈ ਸਾਂਗੁ ਮੈ, ਦੀਪਕੁ ਜਲੈ ਬਿਹੰਗ॥
ਕੋਕਲਿ ਅੰਬ ਪ੍ਰੀਤਿ ਜਿਉ, ਤਿਉ ਅਉਸਰੁ ਲਾਗਾ ਰੰਗੁ॥ ੧੮॥
ਟੂਟੀ ਤੰਤੁ ਰਬਾਬੁ ਕੀ, ਬਹੁੜਿ ਨ ਬਾਜਾ ਹੋਇ॥
ਨਾਨਕੁ ਐਸੇ ਸਾਂਗ ਮੈ, ਕਿਸੈ ਮਿਲਾਵਾ ਹੋਇ॥ ੧੯॥
ਬਾਬਾ ਪਹਲਾ ਮਹਲੁ ਹੈ, ਸੋ ਨਾਵਾ ਪ੍ਰਗਟਿਉ ਆਇ॥
ਜਿਸ ਨੋ ਬਖਸੇ ਨਾਨਕਾ, ਤਿਸਨੋ ਦੇਇ ਬੁਝਾਇ॥ ੨੦॥

ਫੇਰੁ ਅਜਿਤੈ ਅਰਦਾਸੁ ਕੀਤੀ, 'ਜਿ, ਸਚੇ ਪਾਤਿਸਾਹ! ਤੂੰ ਖਾਂਦਾ ਪੀਦਾ ਹੈ ਕਿ ਨਾਹੀ ਜੀ?' ਤਾਂ ਬੋਲਣਾ ਹੋਇਆ, 'ਬਚਾ! ਜਿਥੈ ਗੁਰੂ ਕਾ ਆਸਣ ਹੈ, ਉਥੈ ਖਾਣਾ ਪੀਣਾ ਕਿਛੁ ਨਾਹੀ।

ਸਲੋਕੁ : *ਆਪਾ ਬੰਧੈ ਘਰੁ ਕਰੈ ਨਾ ਕਿਛੁ ਪੀਐ ਨ ਖਾਇ॥
ਨੀਚਾ ਅੰਦਰ ਨੀਚੁ ਜਾਤਿ, ਸਤਿਗੁਰ ਰਹੇ ਬਿਲਾਇ॥ ੨੧॥
ਸਾਂਗੀ ਸਾਂਗ ਰਚਾਇਆ, ਫੀਟੈ ਸਗਲ ਜਹਾਨ॥

---

1. ਨੌਂ ਦਰਵਾਜ਼ੇ ਇਸ ਸਰੀਰ ਦੇ : ਨੱਕ, ਕੰਨ, ਅੱਖਾਂ ਆਦਿ।
2. ਅਲਿਪਤ, ਨਿਰਲੇਪ।
3. ਗਗਨ ਮੰਡਲ।
4. ਬ੍ਰਹਮ ਦਾ ਸਥਾਨ।
5. ਭੱਦਨ, ਮੁੰਡਨ।
6. ਬਾਣ, ਤੀਰ।
7. ਪੰਛੀ।
8. ਕੀੜੀ।
9. ਹਾਥੀ।
10. ਜੂਨੀ।

* ਇਹ ਗੁਰਬਾਣੀ ਨਹੀਂ ਹੈ।

ਨਾਨਕ ਗੁਰਮੁਖ ਉਬਰੇ[1] ਕੋ ਸਬਦੁ ਰਤਾ ਮਨ ਗਿਆਨੁ॥ ੨੨॥
ਗੁਰ ਚੇਲੇ ਰਹਰਾਸੁ ਹੈ, ਅੰਤਰੁ ਦੇਖੈ ਟੋਹਿ॥
ਸਾਂਗੀ ਹਰਿ ਪ੍ਰਭੁ ਹੋਇਆ, ਨਾਹਿ ਮਿਲਾਵਾ ਤੋਹਿ[2] ॥ ੨੩॥

ਫੇਰੁ ਅਜਿਤੈ ਅਰਦਾਸੁ ਕੀਤੀ, 'ਜੀ ਸਚੇ ਪਾਤਸ਼ਾਹ! ਕਿਛੁ ਇਨਾ ਜੀਆ ਦਾ ਉਧਾਰੁ ਹੋਵੈਗਾ ਕਿ ਨਾਹੀ?' ਫੇਰੁ ਬੋਲਣਾ ਹੋਇਆ।

ਸਲੋਕੁ : *ਲਖ ਕਰੋੜੀ ਛਿਨਮੈ, ਬੀਸ ਕਰੋੜੀ ਜੀਉ॥
ਤਾ ਕਉ ਨਰਕੁ ਭੁੰਚਾਈਐ, ਲਾਗੈ ਅੰਕ ਕਾ ਸੀਉ॥ ੨੪॥
ਹੁਕਮੁ ਹੋਇਆ ਧਰਮੁ ਰਾਇ ਕਉ, ਕਢਉ ਨਰਕੁ ਨਿਵਾਸੁ॥
ਇਨਾ ਜੀਆ ਸਤਿਗੁਰੁ ਨਹੀ ਭੇਟਿਆ ਕਰਹਿ ਬ੍ਰਹਮੇ ਕੀ ਆਸ॥ ੨੫॥
ਤਾ ਕਉ ਨਰਕ ਭੁੰਚਾਈਐ, ਏ ਦਾਣੇ ਪਾਣੀ ਕੇ ਜੀਉ॥
ਮਾਇਆ ਮਮਤਾ ਮੋਹਣੀ, ਤਾ ਸਿਉ ਲਾਗੀ ਲੀਉ[3] ॥
ਕਹੁ ਨਾਨਕ ਆਸ ਨ ਪੂਰੀਆ, ਫਿਰਿ ਨਰਕੁ ਸਿਧਾਰੇ ਜੀਉ॥ ੨੬॥
ਭਗਤਾਂ ਨੂ ਆਗਿਆ ਭਈ, ਲਾਹਾ ਲੇਹੁ ਅਮੋਲੁ॥
ਆਏ ਜਗ ਮੈ ਸਾਧ ਜਨ, ਨਾਮੁ ਅਜਾਚੀ ਤੋਲੁ॥ ੨੭॥
ਦੀਵਾ ਸਬਦੁ ਜਲਾਇਆ, ਖਰ ਪੈਖਰੁ[4] ਬੰਧ॥
ਗੁਰ ਕੇ ਸਬਦੁ ਤੇ ਬੀਛੜੇ, ਕੂੜ ਕਮਾਵੈ ਅੰਧ॥ ੨੮॥
ਕਾਮੁ ਕਸਉਟੀ ਹਾਥ ਕਰ, ਸੰਗ ਤ੍ਰੀਆ[5] ਲਾਗਾ ਮੋਹੁ॥
ਨਾਨਕ ਕੂਕ ਸੁਣਾਇਆ, ਨਾ ਮਿਲਿਆ ਪ੍ਰਭੁ ਓਹੁ॥ ੨੯॥

ਤਾਂ ਫੇਰੁ ਅਜਿਤੈ ਅਰਦਾਸੁ ਕੀਤੀ, 'ਜੀ, ਸਚੇ ਪਾਤਿਸਾਹੁ! ਛਿਨਮੈ ਕਰੋੜ ਬੀਜੁ ਜਿਥਉ ਕਢਿਆ ਥਾ, ਤਿਥਾਊ ਫੇਰੁ ਪਾਇਆ ਜੀ। ਤੇਰਾ ਸਬਦੁ ਸਾਖੀ ਸੁਣਦੇ ਥੇ ਜੀ। ਕਿਛੁ ਇਨਾ ਕੈ ਹਥਿ ਆਇਆ ਕਿ ਨਾ ਆਇਆ ਜੀ?' ਤਾਂ ਬੋਲਣਾ ਹੋਇਆ :

ਸਲੋਕੁ : *ਹੈ ਬਿਬੇਕ ਏਕੁ ਨਹੀ ਦੀਸੈ, ਦੀਸੈ ਕਪਟੁ ਭਗਤੁ॥
ਰਾਗੁ ਪਾਇ ਰਾਗੁਨੀ ਗਾਵੈ, ਕਿਸੈ ਨਿ ਆਵੈ ਗੁਰ ਕੀ ਮਤਿ॥
ਸਰਮੁ ਪਾਹਿ ਅੰਤਰੁ ਲੈ ਧਾਰੈ, ਜੀਵਨੁ ਕੀ ਇਹੁ ਗਤਿ॥
ਕਹੁ ਨਾਨਕ ਪ੍ਰਭੁ ਅਗਮ ਅਗੋਚਰੁ, ਪਹੁਚੈ ਕਵਨੁ ਸਕਤਿ॥ ੩੦॥

ਬੋਲਣਾ ਹੋਇਆ, 'ਬਚਾ! ਘਰਿ ਘਰਿ ਮੰਜੀਆ ਪਾਇ ਬਹਨਗੇ। ਜੀਆਂ ਕੈ ਬਾਬੁ ਏਹੁ ਹੋਣਾ ਹੈ।

ਸਲੋਕੁ : *ਪਦੁ ਨਿਰਬਾਣੁ ਭਏ ਬਿਹੰਗਮੁ, ਦੇਖਿ ਦੇਖਿ ਬਿਗਸਾਂਹੀ[6] ॥
ਬਾਂਧੇ ਮੋਹੁ ਮਾਇਆ ਕੇ ਫਾਧੇ, ਰਾਖੇ ਗੁਰੁ ਗੁਰੁ ਹਾਈ॥ ੩੧॥

---

1. ਬਚ ਗਏ।
2. ਤੈਨੂੰ।
3. ਲਿਵ।
4. ਪੈਖੜ।
5. ਤ੍ਰਿਯਾ, ਇਸਤ੍ਰੀ।
6. ਵਿਕਸਦੇ, ਪ੍ਰਸੰਨ ਹੁੰਦੇ।

* ਇਹ ਗੁਰਬਾਣੀ ਨਹੀਂ ਹੈ।

**ਚਕਨਾਚੂਰ ਕਰੈ ਗੁਰ ਪੂਰਾ, ਲੇਖ ਨ ਮੇਟਿਆ ਜਾਈ॥**
**ਮੁਸਲਮਾਨਾ ਸਿਫਤ ਸਰੀਅਤ, ਸਚੇ ਕੀ ਵਡਿਆਈ॥**
**ਕਹੁ ਨਾਨਕ ਧੁੰਧੂਕਾਰੁ ਵਰਤੈ, ਅਲਹੁ ਅਗਮੁ ਖੁਦਾਈ॥ ੩੨॥**

ਤਾਂ ਅਜਿਤੈ ਅਰਦਾਸੁ ਕੀਤੀ, 'ਜੀ, ਸਚੇ ਪਾਤਿਸਾਹੁ! ਤੇਰਾ ਕੋਈ ਸਾਧੂ ਆਖੀਦਾ ਹੈ ਜੀ, ਕਿਛੁ ਉਸਨੂ ਮਿਲਿਆ ਹੋਇਆ ਫਲੁ ਲਗਦਾ ਹੈ ਕਿ ਨਾਹੀ ਜੀ?' ਤਾਂ ਬੋਲਣਾ ਹੋਇਆ।

ਸਲੋਕੁ : ***ਉਪਜੀ ਪ੍ਰੀਤੁ ਰੀਤਿ ਮਨਿ ਉਪਜੀ, ਭਏ ਦਇਆਲੁ ਗੁਸਾਈ॥**
**ਸਾਗਰੁ ਮੈ ਬੂੰਦ ਬੂੰਦ ਮੈ ਸਾਗਰੁ, ਜਾ ਉਪਜੇ ਜਲੈ ਸਮਾਈ॥ ੩੩॥**
**ਤੂਟੇ ਪਾਤ ਪੰਖ ਜਿਉ ਟੂਟੇ, ਟੂਟੀ ਤਰਵਰ[1] ਡਾਲੀ॥**
**ਕਹੁ ਨਾਨਕ ਜਬਿ ਜਗੁ ਉਲਟਾਨਾ, ਸਾਧੂ ਭਏ ਸੁਆਲੀ॥ ੩੪॥**

ਪਰੁ ਬਚਾ! ਇਨਾ ਜੀਆ ਦਾ ਆਵਾਗਉਣੁ ਨਾਹੀ ਮਿਟਿਦਾ॥

ਸਲੋਕੁ : ***ਐਸਾ ਪਾਸਾ ਢਾਲਸੀ, ਦੂਰ ਦਿਵਾਨੁ ਅਭਗੁ॥**
**ਨਉਤਨ ਜਾਮੇ ਪਹਰ ਕੈ, ਭਏ ਅਲਖ ਅਲਗ॥ ੩੫॥**
**ਇਕੁ ਕਚੇ ਇਕੁ ਪਕਿਆ, ਗੁਰਮੁਖ ਭਏ ਨਿਹਾਲੁ॥**
**ਤੁਟਨ ਸੇਈ ਨਾਨਕਾ ਜੋ ਤੋੜੇ ਆਪੁ ਦਇਆਲੁ॥ ੩੬॥**
**ਪਲ ਉਪਜੈ ਪਲ ਮੈ ਖਿਸੈ, ਤਾਕੈ ਰੋਮੁ ਰੋਮੁ ਪਰਗਾਸੁ॥**
**ਭੇਜੇ ਆਏ ਪਾਰਬ੍ਰਹਮੁ ਕੇ, ਮਤੁ ਕੋ ਹੋਵੈ ਤੁਮਾਰਾ ਦਾਸੁ॥ ੩੭॥**
**ਪਾਇ ਲਗਾਈ ਸਤਿਗੁਰੂ, ਰੰਗੁ ਚਲੂਲੈ ਜਗੁ॥**
**ਨਾਨਕ ਪਕੜੀ ਓਟ ਜਨ, ਨਾ ਪੋਹੈ ਜਮ ਮਗੁ[2] ॥ ੩੮॥**

ਤਾਂ ਅਜਿਤੈ ਅਰਦਾਸੁ ਕੀਤੀ, 'ਜੀ, ਸਚੇ ਪਾਤਿਸਾਹ! ਤੇਰਾ ਬੋਲਣਾ ਹੋਇਆ, ਸਾਧੂ ਕੀ ਓਟ ਪਕੜੀ ਤੇ ਜਮ ਕੀ ਤ੍ਰਾਸ ਦੂਰੁ ਹੋਈ ਕਿ ਨਾ ਹੋਈ ਜੀ?' ਫੇਰੁ ਬੋਲਣਾ ਹੋਇਆ, 'ਏਹੁ ਸਾਧੂ ਹੈ, ਜੇ ਸਾਧੂ ਕੇ ਕਹੈ ਪਰੁ ਚਲੈ। ਕਾਮੁ ਤੇ ਰਹਤੁ ਹੋਇ। ਝੂਠ ਨਾ ਬੋਲੈ, ਪਰ ਨਿੰਦਿਆ ਨਾ ਕਰੈ। ਤਾਂ ਸਾਧੂ ਆਪੁਣਾ ਬਚਨੁ ਖਸਿ ਨਾਹੀ ਲੈਦਾ।

ਸਲੋਕੁ : **ਅਮਰੁ ਬਚਨੁ ਗੁਰਦੇਵ ਕੇ ਜਿਹਿ ਜਨ ਰਿਦੈ ਸਮਾਹਿ॥**
**ਮੁਕਤੁ ਜੁਗਤਿ ਹਰਿ ਨਾਮੁ ਧਨੁ, ਜੁਗਾ ਜੁਗੰਤਰ ਖਾਹਿ*॥ ੩੯॥**

'ਸਚੇ ਪਾਤਸਾਹ ਜੀ! ਖੁਸੀ ਕਰਨੀ ਜੀ, ਗਲਾਂ ਬਹੁਤੁ ਕੀਤੀਆਂ ਹਨ।' ਸ੍ਰੀ ਬਾਬੈ ਜੀ ਕਹਿਆ, 'ਬਚਾ! ਏਹ ਗਲਾਂ ਨਹੀ ਗੁਰਮੰਤ੍ਰ ਹਨ। ਜੋ ਜੀਅ ਕਰ ਪੜੈ ਸੁਣੈਗਾ ਸੋ ਮੁਕਤਾ ਹੋਵੈਗਾ, ਫੇਰੁ[3] ਨਾਹੀ ਇਸੁ ਬਾਤ ਮੈ।' ਸਾਖੀ ਪੂਰੀ ਹੋਈ।

## ੭੧. ਕਾਬਲ ਵਿਚ

### ਅਗੈ ਸਾਖੀ ਹੋਰੁ ਚਲੀ

ਸ੍ਰੀ ਸਤਿਗੁਰੂ ਜੀ ਖੇਲਦੇ ਖੇਲਦੇ ਕਾਬਲੁ ਜਾਇ ਨਿਕਲੇ। ਮਸੀਤੁ ਵਿਚਿ ਜਾਇ ਬੈਠੇ। ਉਨਾ ਮੁਲਾਣਿਆ ਕਹਿਆ, 'ਤੂ ਹਿੰਦੂ ਹੈ, ਇਥਉ ਨਿਕਲੁ। ਤੇਰਾ ਇਥੈ ਕੰਮ ਨਾਹੀ, ਏਹੁ ਮਸੀਤੁ ਕਾਜੀ ਕੀ ਹੈ।' ਤਾਂ ਸ੍ਰੀ ਬਾਬੈ ਜੀ ਕਹਿਆ, 'ਕਿਆ ਹੋਇਆ ਜੇ ਕਾਜੀ ਦੀ ਹੈ, ਅਸੀ ਬੈਠੇ ਹੈ।' ਤਾਂ ਭੀ ਉਇ ਬੈਠਣੁ ਦੇਵੈ ਨਾਹੀ। ਸ੍ਰੀ ਬਾਬੈ ਜੀ ਕਹਿਆ, 'ਮੁਲਾਂ! ਤੂ ਮਸੀਤੁ ਨੂ ਰਖੈਗਾ?' ਤਾਂ ਮੁਲਾਂ ਕਹਿਆ, 'ਰਖਾਗਾ।' ਸ੍ਰੀ ਬਾਬਾ ਜੀ ਮਸੀਤੁ ਪਰੁ ਚੜ੍ਹ

1. ਰੁੱਖ, ਦਰਖ਼ਤ।
2. ਜਮ-ਕਾਲ ਦਾ ਮਾਰਗ (ਰਾਹ)।
3. ਫ਼ਰਕ।

* ਇਹ ਸ਼ਬਦ ਗੁਰੂ ਜੀ ਦੇ ਰਚੇ ਹੋਏ ਨਹੀਂ ਹਨ।

ਕੈ ਮਸੀਤੁ ਦਉੜਾਈ। ਕਾਬਲੁ ਕੈ ਦੁਆਰੈ ਚਉਫੇਰੈ ਲਗੀ ਮਸੀਤੁ ਫਿਰਨੁ। ਤਾਂ ਮੁਸਲਮਾਨੁ ਸਭੁ ਲਗੇ ਆਖਣ, 'ਏਹੁ ਕੋਈ ਬਡਾ ਪੀਰੁ ਹੈ, ਖੁਦਾਇ ਦਾ ਨਜੀਕੀ।' ਤਾਂ ਸਭਨਾ ਨੇ ਕਹਿਆ, 'ਬਾਬਾ ਜੀ! ਜਿਨਿ ਖੁਦਾਇ ਤੂ ਪੈਦੈ ਕੀਤਾ ਹੈ ਤਿਸੁ ਦੀ ਦੋਸਤੀ ਮਸੀਤੁ ਖੜੀ ਕਰਵਾਉ ਜੀ।' ਤਾਂ ਸ੍ਰੀ ਬਾਬੈ ਜੀ ਮਸੀਤੁ ਖੜੀ ਕੀਤੀ। ਤਾਂ ਸਭੇ ਸਲਾਮੁ ਕਰ ਖੜੇ ਹੋਏ। ਸ੍ਰੀ ਬਾਬੈ ਜੀ ਕਹਿਆ, 'ਤੁਸੀ ਦਾਹਣਾ[1] ਪੈਰੁ ਪੂਜੋ, ਹਿੰਦੂ ਬਾਵਾ[2] ਪੈਰ ਪੂਜੈ।' ਤਾਂ ਹਿੰਦੂ ਮੁਸਲਮਾਨ ਲਗੇ ਸੇਵਾ ਕਰਨ। ਉਥੈ ਸ੍ਰੀ ਬਾਬੈ ਜੀ ਆਪੁਣਾ ਨਾਉ ਬਾਬਾ ਅਉਘੜ[3] ਸਦਾਇਆ। ਸ੍ਰੀ ਬਾਬੈ ਜੀ ਉਥੈ ਆਪੁਣੇ ਸਿਖੁ ਕੀਤੇ। ਨਾਮੁ ਦਾਨੁ ਇਸਨਾਨੁ ਦਿੜਾਇਆ। ਉਨਾ ਨੂੰ ਬਚਨੁ ਹੋਇਆ, 'ਤੁਸੀ ਸਿਖਾ ਕੀ ਸੇਵਾ ਕਰਿਆ ਕਰੋ।' ਉਥੈ ਇਕੁ ਰਾਗੁ ਤਿਲੰਗੁ ਵਿਚਿ ਸਬਦੁ ਕਹਿਆ—

***ਮੁਲਾਂ ਦਿਲ ਸਿਉ ਦਿਲੈ ਮਿਲਾਵੈ॥**
**ਖਾਲਕ ਖਸਮੁ ਖੈਰੁ ਅਰੁ ਖੂਬੀ ਇਸੁ ਦਿਲ ਅੰਦਰ ਪਾਵੈ॥ ੧॥ ਰਹਾਉ॥**
**ਦਿਲ ਮਹਿ ਦੀਨੁ ਦਿਲੈ ਮੈ ਦੁਨੀਆ ਦਿਲ ਮੈ ਤਸਬੀ ਤੋਸਾ॥**
**ਦਿਲ ਹੀ ਅੰਦਰਿ ਚੜੈ ਸਰੀਨੀ, ਸਕਰੁ ਖੰਡ ਸਮੋਸਾ॥ ੧॥**
**ਦਿਲ ਮੈ ਤਾਲਬ ਤੀਰਥੁ ਤਕੀਆ, ਦਿਲ ਮੈ ਤਹਿਮਦੁ ਤਾਣਾ॥**
**ਦਿਲ ਮੈ ਹਸਨ ਹੁਸੈਨ ਬੀਬੀ ਫ਼ਾਤਮਾ, ਦਿਲ ਹੀ ਮਾਹਿ ਮਉਲਾਣਾ॥ ੨॥**
**ਦਿਲ ਮੈ ਮਿਹਰੁ ਮੁਹਬਤੁ ਮਦੀਨਾ, ਦਿਲ ਮੈ ਗੋਰ ਸੁਤਾਣਾ॥**
**ਹਕੁ ਹਲਾਲੁ ਦੋਊ ਦਿਲਿ ਭੀਤਰੁ, ਖਾਹਿ ਪਛਾਣੁ ਪਛਾਣਾ॥ ੩॥**
**ਦਿਲ ਮੈ ਗਿਆਨ ਕਥਾ ਅਰ ਪੂਜਾ, ਦਿਲ ਮੈ ਰਬ ਰਸੂਲੁ॥**
**ਨਾਨਕ ਖੋਜੀ ਦਿਲ ਮੈ ਖੋਜੈ ਤਾ ਦਰਗਹਿ ਪਵੈ ਕਬੂਲੁ॥ ੪॥**

ਤਾਂ ਉਥੋਂ ਸ੍ਰੀ ਬਾਬਾ ਜੀ ਚਲਦੇ ਰਹੇ।

## ੭੨. ਮੱਛ ਦੀ ਸਵਾਰੀ

### ਅਗੈ ਸਾਖੀ ਮਛੁ ਦੀ ਚਲੀ

ਤਾਂ ਸ੍ਰੀ ਗੁਰੂ ਨਾਨਕ ਜੀ ਚਲਿਆ ਚਲਿਆ ਬਿਸਹਰੁ ਦੇਸ ਨੂ, ਸਮੁੰਦ੍ਰ ਦੇ ਟਾਪੂ ਵਿਚਿ ਉਹੁ ਦੇਸੁ ਆਹਾ। ਮਰਦਾਨੈ ਆਖਿਆ, 'ਜੀ, ਹੁਣ ਤੂੰ ਕਿਧਰੁ ਨੂ ਚਲਿਆ ਹੈ ਜੀ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਆਖਿਆ, 'ਮਰਦਾਨਿਆ! ਜਿਧਰੁ ਕਰਤਾਰ ਲੈ ਜਾਂਦਾ ਹੈ, ਤਿਧਰੁ ਚਲਿਆ ਚਲੁ।' ਫੇਰੁ ਮਰਦਾਨੈ ਆਖਿਆ, 'ਜੀ, ਬਿਸੰਭਰ ਪੁਰ ਜੋ ਰਹਿਉ ਸੋ ਕਿਆ ਕੀਤਾ?' ਤਾਂ ਸ੍ਰੀ ਗੁਰੂ ਬਾਬਾ ਜੀ ਕਹਿਆ, 'ਸੁਣਿ ਮਰਦਾਨਿਆ! ਜੋ ਕਿਛੁ ਅਸਾਨੋਂ ਹੁਕਮੁ ਕਰਤਾਰੁ ਦਾ ਆਹਾ ਸੋ ਅਸਾ ਕੀਤਾ। ਅਸਾ ਅਧਰਕੇ[4] ਨੂੰ ਮੰਜੀ ਬਹਾਲਣਾ ਸੀ। ਚਲੁ ਮਰਦਾਨਿਆ ਹੁਣੁ ਰਹਦੇ ਨਾਹੀ।' ਮਰਦਾਨੈ ਆਖਿਆ, 'ਹੁਣ ਤਾ ਆਖ ਉਸੁ ਸਹਰ ਦਾ ਨਾਉ।'

ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਅਸੀਂ ਬਿਸਹਰੁ ਦੇਸ ਸਮੁੰਦ੍ਰ ਦੇ ਟਾਪੂ ਵਿਚਿ ਉਥੈ ਇਕੁ ਸਾਧੂ ਹੈ, ਉਸ ਦਾ ਦਰਸਨੁ ਕਰੀਐ।' ਤਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਉਥੋਂ ਚਲਿਆ। ਜਾਦੇ ਜਾਦੇ ਦੇਖਨ ਤਾ ਕਿਆ, ਕੋਈ ਕੁਦਰਤੁ ਨਜਰੁ ਪਈ। ਤਾਂ ਮਰਦਾਨੈ ਆਖਿਆ, 'ਜੀ, ਅਸੀ ਕਿਸੁ ਉਪਰੁ ਜਾਦੇ ਹਾ?' ਤਾ ਸ੍ਰੀ ਗੁਰੂ ਜੀ ਆਖਿਆ, 'ਅਸੀ ਮਛੀ ਉਤੇ ਜਾਦੇ ਆਹੇ।' ਤਾ ਮਰਦਾਨੈ ਆਖਿਆ, 'ਜੀ, ਏਡੀ ਮਛੀ?' ਸ੍ਰੀ ਗੁਰੂ ਬਾਬੈ ਨਾਨਕ ਜੀ ਆਖਿਆ, 'ਮਰਦਾਨਿਆ! ਪੈਤੀ ਕੋਹਾ ਲੰਮੀ ਹੈ ਅਤੇ ਪੰਜ ਕੋਹ ਚੌੜੀ ਹੈ।' ਤਾਂ ਮਰਦਾਨੈ ਜੀਅ ਵਿਚਿ ਗਿਣਤੀ ਖਾਧੀ, ਪਰੁ ਮੂਹੋਂ ਕਿਛੁ ਨਾ ਆਖਿਉ। ਤਿਨ ਦਿਨਿ ਤਿਨ ਰਾਤਿ ਮਛੀ ਉਤੈ ਚਲੇ ਗਏ ਸਹਜ ਨਾਲਿ,

1. ਸੱਜਾ।
2. ਖੱਬਾ।
3. ਔਘੜ ਸਾਧੂ ਪ੍ਰਸਿੱਧ ਹਨ।
4. ਇਕ ਸਿੱਖ।

* ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ।

ਤਾਂ ਮਛੀ ਦਾ ਚਿਹਰਾ ਨਜਰੁ ਆਇਆ। ਤਾਂ ਮਰਦਾਨਾ ਹੈਰਾਨੁ ਹੋਇ ਗਇਆ। ਤਾਂ ਮਛੁ ਨੇ ਮੁਹੁ ਅਡਿਆ, ਤਾਂ ਮਰਦਾਨਾ ਕੰਬਿਆ। ਗੁਰੂ ਜੀ ਕਹਿਆ, 'ਮਰਦਾਨਿਆ! ਕਿਆ ਕੰਬਦਾ ਹੈ?' ਮਰਦਾਨੈ ਆਖਿਆ, 'ਜਜਿਮਾਨੁ! ਇਹ ਮਛੀ ਅਸਾਨੋ ਨਿਗੁਲਦੀ ਹੈ।'

ਸ੍ਰੀ ਗੁਰੂ ਬਾਬਾ ਨਾਨਕ ਜੀ ਬਿਸਮਾਦ ਹੋਇ ਰਹਿਆ, ਏ ਸ੍ਰੀ ਨਿਰੰਕਾਰ ਜੀ ਤੇਰੀਆਂ ਕੁਦਰਤਾਂ ਤੁਧ ਨੋ ਬਣਿ ਆਵਨੁ ਜੀ। ਜਾਂ ਇਕ ਘੜੀ ਗੁਜਰੀ ਤਾਂ ਮਛੀ ਉਗ੍ਯਾਲੀ ਲੀਤੀ। ਮਛੀ ਦੇ ਮੁਹੁ ਵਿਚੋਂ ਅਨੇਕ ਪ੍ਰਕਾਰ ਕੇ ਭੋਜਨ ਨਿਕਲੇ ਤਾਂ ਮਰਦਾਨਾ ਆਪਣੇ ਜੀਅ ਵਿਚਿ ਖੁਸੀ ਹੋਇਆ।

ਤਾਂ ਸ੍ਰੀ ਬਾਬੈ ਨਾਨਕ ਜੀ ਕਹਿਆ, 'ਭਾਈ! ਤੂ ਕਉਣੁ ਹੈ?' ਤਾਂ ਅਗੋ ਮਛੁ ਨਰ ਆਹਾ ਬੋਲਿਆ, 'ਜੀ ਮੈ ਮਛੁ ਹਾਂ।' ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਭਾਈ ਜੋ ਤੂ ਹੈ ਸੋਈ ਆਖੁ।' ਤਾਂ ਅਗੋ ਮਛੁ ਬੋਲਿਆ, 'ਜੀ, ਤੂੰ ਸ੍ਰੀ ਨਾਨਕ ਨਿਰੰਕਾਰੀ ਹੈ ਜੀ।' ਤਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਕਹਿਆ, 'ਤੂੰ ਕਿਆ ਜਾਣਦਾ ਹੈ?' ਤਾਂ ਫੇਰੁ ਮਛੁ ਨੇ ਕਹਿਆ, 'ਤ੍ਰੇਤੇ ਜੁਗੁ ਵਿਚਿ ਭਗਤਿ ਕੀਤੀ ਥੀ ਇਕਠੀ, ਪਰ ਮੂਰਤੁ ਪੂਜੀ ਥੀ, ਤਿਸੁ ਤੇ ਅਸੀ ਤੇ ਤੁਸਾ ਨੂ ਜਨਮੁ ਮਿਲਿਆ ਜੀ।' ਤਾਂ ਸ੍ਰੀ ਬਾਬੈ ਨਾਨਕ ਜੀ ਨੇ ਫੇਰੁ ਪੁਛਿਆ, 'ਤੂ ਮਛੁ ਕਿਉ ਕਰ ਹੋਇਉ?' ਤਾਂ ਅਗਉ ਮਛੁ ਬੋਲਿਆ, 'ਜੀ, ਇਕੁ ਦਿਨਿ ਤੈ ਮੈਨੂੰ ਕਮੁ ਆਖਿਆ ਥਾ ਜੀ। ਮੈ ਤਿਗਾਨਲੀ[1] ਕੀਤੀ ਥੀ ਜੀ। ਤਾਂ ਤੁਸਾਂ ਮੈਨੂ ਆਖਿਆ ਜਦ ਤੈਨੂ ਕੰਮੁ ਆਖਦੇ ਆਹੇ ਤਦ ਤੂੰ ਕਰਦਾ ਨਾਹੀ। ਤਦ ਮੇਰੇ ਮੁਹੋ ਇਤਨੀ ਨਿਕਲੁ ਗਈ ਥੀ ਜੀ। ਜੋ ਕਿਆ ਮਛੀ ਦੀ ਤਰ੍ਹਾਂ ਤੜਫਦਾ ਹੈ। ਤਾ ਉਸੁ ਮਛੁ ਬਚਨੁ ਦਾ ਸਦਕਾ ਤੂ ਮੈਨੂ ਮਛੀ ਹੀ ਕਹਦਾ ਰਹਿਆ ਹੈ ਜੀ। ਅਤੇ ਤੈਨੂ ਸਭੁ ਕਿਛੁ ਮਾਲੂਮ ਹੈ ਜੀ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਆਖਿਆ, 'ਆਖ ਸੁ, ਹੁਣਿ ਕਿਆ ਆਖਦਾ ਹੈ?' ਤਾ ਮਛੁ ਨੇ ਕਹਿਆ, 'ਹਉ ਤੇਰਾ ਰਾਹੁ ਉਡੀਕਦਾ ਆਹਾ, ਜੋ ਮੇਰੇ ਉਧਾਰਨੇ ਕੀ ਨਾਮਿਤ ਇਤਿ ਰਾਹੁ ਆਵੈਗਾ। ਹੁਣਿ ਤੂ ਆਇਆ ਹੈ ਜੀ।' ਤਾਂ ਸ੍ਰੀ ਗੁਰੁ ਬਾਬੈ ਨਾਨਕ ਜੀ ਕਹਿਆ, 'ਸੁਣ ਭਾਈ! ਹੁਣ ਤੂ ਆਪਣਾ ਮਨੋਰਥੁ ਆਖੁ।' ਅਗਉ ਮਛੁ ਬੋਲਿਆ, 'ਜੀ, ਤੇਰਾ ਬਚਨੁ ਪੂਰਾ ਹੋਇਆ ਹੈ ਅਤੇ ਹੁਣਿ ਤਾਂ ਖਲਾਸੀ ਹੋਵੈ ਜੀ।'

ਤਾਂ ਸ੍ਰੀ ਬਾਬੈ ਜੀ ਕਹਿਆ, 'ਏਹਾ ਤੇਰੀ ਬਾਰੀ ਆਹੀ। ਕਲਿ ਤੇਰੀ ਦੇਹ ਛੁਟੈਗੀ।' ਤਾਂ ਮਛੁ ਬੋਲਿਆ, 'ਜੀ, ਜਿਚਰੁ ਮੇਰੀ ਦੇਹ ਛੁਟਦੀ ਨਾਹੀ ਤਿਚਰੁ ਤੁਸੀ ਮੇਰੈ ਪਾਸੁ ਹੀ ਰਹੋ ਜੀ।' ਤਾਂ ਮਰਦਾਨੇ ਨੋ ਨਾਲੇ ਭੋਜਨ ਦੀ ਖੁਸਿਆਲੀ[2] ਹੋਈ ਨਾਲੇ ਜਿੰਦ ਬਚੀ ਦੀ ਖੁਸਾਲੀ। ਤਾ ਮਰਦਾਨੈ ਆਖਿਆ, 'ਜੀ ਰਹੋ, ਕਿਛੁ ਇਸ ਜੀਅ ਦਾ ਭਲਾ ਹੋਵੈ ਜੀ।'

ਰਾਤ ਮਛੁ ਦੀ ਪਿਠ ਉਪਰ ਰਹੇ, ਭਲਕੇ ਹੁੰਦੇ ਨੋ ਸਵਾ ਪਹਰੁ ਦਿਨੁ ਚੜੈ ਤੇ ਮਛੁ ਦੀ ਦੇਹ ਛੁਟੀ। ਬਚਨੁ ਹੋਇਆ, 'ਚਲ ਭਾਈ ਮਛੁ, ਅਸੀ ਭੀ ਤੈਨਉ ਆਇ ਮਿਲੈਗੇ।' ਮਛੁ ਕੀ ਸਾਖੀ ਪੂਰੀ ਹੋਈ।

## ੭੩. ਸਿੱਧਾਂ ਨਾਥਾਂ ਨਾਲ ਗੋਸ਼ਟ

### ਅਗੈ ਸਾਖੀ ਹੋਰੁ ਚਲੀ

ਉਥੋ ਫੇਰੁ ਸੁਮੇਰੁ ਨੋ ਚਲੇ ਤਾਂ ਸਿਰਧਾਰ ਪਰਬਤੁ ਪਰ ਗਏ। ਤਾਂ ਮਰਦਾਨੈ ਪੁਛਿਆ, 'ਜੀ, ਇਸ ਦਾ ਨਾਉ ਸਿਰਧਾਰੁ ਕਿਉ ਹੈ?' 'ਇਸ ਦਾ ਨਾਉ ਸਿਰਧਾਰ ਇਤ ਬਾਸਤੈ ਹੈ ਜੋ ਇਹੁ ਸਿਰ ਤਲਵਾਇਆ ਹੈ। ਐਥੈ ਰਾਹੁ ਖੈਹੜਾ ਕੋਈ ਨਾਹੀ, ਏਥੈ ਸੋਈ ਪਹੁਚੈ ਜੋ ਪਵਨੁ ਅਸਵਾਰੁ ਹੋਵੈ। ਅਕੈ[3] ਕਬੀਰੁ ਭਗਤ ਯਾ ਰਵਿਦਾਸ ਯਾ ਨਾਮਾ ਆਹਾ ਯਾ ਸਿਧਾਂ ਕੀ ਜਾਗਾ ਹੈ।' ਤਾਂ ਫੇਰ ਮਰਦਾਨੈ ਆਖਿਆ, 'ਜੀ, ਏਹੁ ਜੋ ਆਖਦੇ ਹਨ ਪਾਡੋ ਹਿਵਿਚਲੁ[4] ਗਏ, ਇਥੈ ਆਏ ਤਾਂ ਗਲੇ?' ਤਾਂ ਸ੍ਰੀ ਬਾਬੈ ਜੀ ਕਹਿਆ, 'ਮਰਦਾਨਿਆ! ਉਇ ਤਾਂ ਇਥੈ ਪਹੁਚੇ ਨਾਹੀ। ਉਇ ਤਾਂ ਬਰਫ਼ ਬਿਚ ਗਲੇ। ਇਕ ਰਾਜਾ ਯੁਧਿਸਟਰ[5] ਸਾਬਤੁ ਆਇਆ ਹੈ। ਸੋ ਭੀ ਸੁਰਗੁ ਲੋਕ ਕਉ ਗਇਆ ਹੈ,

1. ਇਨਕਾਰ, ਨਾਂਹ ਨੁੱਕਰ।
2. ਖ਼ੁਸ਼ੀ।
3. ਜਾਂ।
4. ਹਿਵ (ਹਿਮ, ਅਰਥਾਤ-ਬਰਫ਼) ਦਾ ਅਚਲ (ਪਰਬਤ) ਹਿਮਾਲਯ ਪਰਬਤ।
5. ਪਾਂਡਵਾਂ ਦਾ ਵੱਡਾ ਭਾਈ ਯੁਧਿਸ਼ਟਰ। ਪੰਜ ਪਾਂਡਵ ਇਹ ਸਨ : ਯੁਧਿਸ਼ਟਰ, ਭੀਮ, ਅਰਜੁਨ, ਨਕੁਲ ਅਤੇ ਸਹਦੇਵ।

ਐਥੈ ਉਹੁ ਭੀ ਨਾਹੀ ਪਹੁਚਿਆ।' ਤਾਂ ਫੇਰ ਮਰਦਾਨੈ ਕਹਿਆ, 'ਜੀ, ਅਗੈ ਭੀ ਚਲਦੇ ਹੈ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਆਖਿਆ, 'ਚਲ, ਮਰਦਾਨਿਆ! ਅਗੇ ਭੀ ਚਲਦੇ ਆਹੇ।' ਤਾਂ ਗੋਰਖੁ ਆਇ ਮਿਲਿਆ। ਆਇ ਕੈ ਬਚਨ ਕੀਤੋ ਸੁ :

***ਕਵਨ ਰੂਪ ਕਵਨ ਜਾਤ ਤੁਮਾਰੀ? ਕਹੋ ਕਹਾ ਕਰਿ ਲੇਹੁ ਉਡਾਰੀ?**
**ਨ ਆਗੈ ਧਰਨ[1] ਰਹੋਗੇ ਕਹਾਂ? ਸੀਤਲ ਜਲ ਹਿਵ[2] ਬਰਖੈ ਤਹਾਂ।**
**ਨਾ ਆਗੇ ਮਗ[3] ਪੀਛੈ ਫਿਰ ਭਾਗੋ। ਨਿਕਲ ਜਾਹ, ਕਾਹੇ ਦੁਖ ਪਾਗੋ।**
**ਝਲਮਲ ਝਾਲ ਝਲਕੈ ਝਲਕਾਰਾ। ਤਹਾ ਸੂਰਾ ਪੂਰਾ ਪਹੁਚੈ ਠਾਹਰੈ ਜੋ ਸਾਰਾ।**
**ਸੁਣ ਨਾਨਕ ਗੋਰਖੁ ਤੁਮ ਕਹੈ। ਫਿਰ ਜਾਹੁ ਪੀਛੈ ਕਾਹੈ ਦੁਖ ਲਹੈ॥ ੧॥**

ਸ੍ਰੀ ਗੁਰੂ ਬਾਬੇ ਜੀ ਬਚਨੁ ਬੋਲਿਆ :

***ਸਬਦੁ ਅੰਗ ਰੂਪ ਹੈ ਸਾਰਾ, ਅਚਰਜ ਕਹੀ ਹਮ ਹੀ ਜਾਤ ਅਜਾਤੀ।**
**ਠਉਰ ਹਮਾਰੀ ਓਹੀ ਕਹੀਐ ਜਹਾਂ ਦਿਨੀ ਅਵਰ ਨਹੀ ਰਾਤੀ।**
**ਪੀਛੇ ਆਗੇ ਦਿਸਟ ਹਮਾਰੀ, ਧਰਨ ਅਕਾਸ ਪਸਾਰਾ।**
**ਦਇਆ ਹਮਾਰੀ ਸੀਤਲ ਹਿਵ ਚਲਤੀ, ਤਿਨ ਸੰਗ ਰਹਨ ਹਮਾਰਾ।**
**ਕਹੈ ਨਾਨਕ ਸੁਣ ਗੋਰਖ ਜੋਗੀ, ਪੂਰਾ ਜੋਗ ਨ ਪਾਇਆ।**
**ਜੁਗਤ ਜਨਾਈ ਅਉਧ[4] ਵਧਾਈ ਬਿਰਥਾ ਜਨਮੁ ਗਵਾਇਆ॥ ੨॥**

ਤਾਂ ਗੋਰਖੁ ਚਲਦਾ ਰਹਿਆ। ਫਿਰ ਮਰਦਾਨੈ ਪੁਛਿਆ, 'ਤਪਾ ਜੀ! ਏਥੇ ਤਾ ਸੂਰਜ ਨਦਰੀ ਨ ਹੀ ਆਇਆ। ਅਸੀ ਕਿਥੇ ਆਇ ਪਏ ਹਾਂ?' ਤਾ ਗੁਰੂ ਬਾਬੈ ਨਾਨਕ ਜੀ ਬਚਨੁ ਕੀਤਾ, ਮਰਦਾਨਿਆ! ਅਸੀ ਸੂਰਜ ਦੇ ਉਪਰ ਆਏ ਆਹੇ।' ਤਾਂ ਫੇਰ ਮਰਦਾਨੈ ਪੁਛਿਆ, 'ਜੀ, ਅਸੀ ਸੂਰਜ ਤੋਂ ਕਿਤਨਾ ਕੁ ਉਪਰ ਆਏ ਹਾਂ?' ਤਾਂ ਫੇਰ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਅਸੀ ਸੂਰਜ ਤੇ ਦੋਇ ਹਜਾਰ ਜੋਜਨ ਉਪਰ ਆਹੇ। ਫੇਰ ਮਰਦਾਨੇ ਆਖਿਆ, 'ਜੀ, ਜਿਸ ਧਰਤੀ ਤੇ ਅਸੀ ਬਸਦੇ ਥੇ ਉਸ ਤੇ ਸੂਰਜ ਕਿਤਨਾ ਕੁ ਉਚਾ ਹੈ?'

ਸ੍ਰੀ ਗੁਰੂ ਜੀ ਕਹਿਆ, 'ਸੁਣ ਮਰਦਾਨਿਆ! ਉਥੋ ਪੰਝੀ ਹਜਾਰ ਜੋਜਨ ਉਚਾ ਹੈ।' ਫੇਰ ਮਰਦਾਨੇ ਕਹਿਆ, 'ਜੀ, ਅਸੀ ਕਿਤਨੇ ਕੁ ਹਜਾਰ ਜੋਜਨ ਆਏ ਹੈ?' ਫੇਰ ਸ੍ਰੀ ਗੁਰੂ ਨਾਨਕ ਜੀ ਨੇ ਆਖਿਆ, 'ਮਰਦਾਨਿਆ! ਸਤਾਈ ਹਜਾਰ ਜੋਜਨ ਉਚੇ ਆਏ ਹੈ।' ਫੇਰ ਮਰਦਾਨੇ ਕਹਿਆ, 'ਹਉ ਡਰਦਾ ਹਾਂ ਅਤੇ ਪੁਛੇ ਬਾਝੋਂ ਰਹਿਆ ਭੀ ਨਾਹੀ ਜਾਦਾ ਜੀ।' ਤਾਂ ਬਚਨੁ ਹੋਇਆ, 'ਮਰਦਾਨਿਆ! ਨਿਸੰਗ ਆਖ। ਮੁਲਾਹਜਾ ਨਾ ਕਰ। ਮਲਾਹਜਾ ਕਰੈਗਾ ਤਾ ਅਉਗਣ ਹੋਗਾ। ਮਹਾ ਪੁਰਖਾਂ ਦਾ ਅਤੇ ਸੇਵਕ ਦਾ ਕਰਤਾਰ ਏਹੋ ਸੰਜੋਗ ਬਣਾਇਆ, ਪੁਛਣੇ ਦਾ ਅਤੇ ਦਸਣੇ ਦਾ। ਜੇ ਸਿਖ ਹੋਵੈ ਤਾ ਆਪਣੇ ਗੁਰੂ ਪਾਸੋਂ ਪੁਛੇ, ਨਾਹੀ ਤਾ ਉਹੁ ਸਿਖ ਨਾਹੀ। ਅਤੇ ਸਿਖ ਪੁਛੈ, ਗੁਰੂ ਦਸੇ ਨਾਹੀ, ਉਹੁ ਗੁਰੂ ਨਾਹੀ। ਉਸ ਗੁਰੂ ਨੂੰ ਛਡਣਾ ਜੋਗ ਹੈ। ਜਿਸ ਤਾਈ ਆਪੁਣੈ ਪਿੰਡ[5] ਦੀ ਖਬਰ ਨਾਹੀ, ਉਹੁ ਸਿਖ ਨੂੰ ਕਦ ਤਾਰੈਗਾ?

ਗੁਰੂ ਸਮਝ ਕੇ ਕਰਨਾ ਆਇਆ ਹੈ। ਮਾਨਸ ਜਨਮ ਦੁਰਲਭ ਹੈ ਅਤੇ ਗੁਰੂ ਸੋਧ ਕਰ ਕਰਨਾ। ਅਤੇ ਗੁਰੂ ਨੂ ਭੀ ਬਰਨਿਆ ਹੈ, ਸਿਖ ਸੋਧ ਕਰ ਕਰਨਾ। ਇਸ ਬਾਸਤੈ ਜੋ ਆਪ ਮਲੀਨ ਅਹਾਰ ਕਰੈ, ਉਹੁ ਸਾਥੈ ਗੁਰੂ ਕੈ ਅਗੈ ਭੀ ਆਣ ਰਖੈਗਾ। ਉਹ ਅਹਾਰ ਗੁਰੂ ਜੇ ਲੇ ਰਖੇਗਾ, ਉਸ ਅਹਾਰ ਵਿਚ ਗੁਰੂ ਭੀ ਵਰਤੈਗਾ। ਇਸ ਬਾਸਤੈ

1. ਧਰਤੀ।
2. ਹਿਮ (ਬਰਫ਼)।
3. ਮਾਰਗ, ਰਸਤਾ।
4. ਅਵਧਿ, ਭਾਵ—ਆਯੂ, ਉਮਰ।
5. ਭਾਵ—ਸ਼ਰੀਰ (ਜਿਸਮ)।

* ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹੈ।

ਸਿਖ ਸੋਧ ਕਰ ਕਰਨਾ। ਆਖ ਮਰਦਾਨਿਆ ਤੂ ਨਿਸੰਗ ਆਖ। ਜੋ ਕਿਛ ਆਖਣਾ ਹੈ, ਸੋ ਪੁਛ ਲੈ ਮਤ ਕੋਈ ਅਰਮਾਨ ਤੇਰੇ ਦਿਲ ਵਿਚ ਰਹ ਜਾਈ। ਮਤ ਅਸਾਨੋ ਪਿਛੇ ਤੇ ਦੋਸ ਦੇਦਾ ਹੋਵੈ।'

ਤਾਂ ਮਰਦਾਨੈ ਆਖਿਆ, 'ਗੁਰੂ ਜੀ, ਚੰਦ ਕਿਉ ਦਿਸ ਆਉਦਾ ਹੈ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਆਖਿਆ, 'ਮਰਦਾਨਿਆ! ਜਿਤਨਾ ਧਰਤੀ ਕੋਲੋ ਸੂਰਜ ਉਚਾ ਹੈ ਉਤਨਾ ਹੀ ਸੂਰਜ ਤੋਂ ਚੰਦ੍ਰਮਾ ਉਚਾ ਹੈ?' ਫੇਰ ਮਰਦਾਨੈ ਪੁਛਿਆ, 'ਜੀ, ਚੰਦ੍ਰਮਾ ਕਿਤਨੇ ਜੋਜਨ ਉਚਾ ਹੈ?' ਤਾਂ ਸ੍ਰੀ ਗੁਰੂ ਬਾਬੈ ਜੀ ਕਹਿਆ, 'ਪੰਜਾਹ ਹਜਾਰ ਜੋਜਨ ਉਚਾ ਹੈ।' ਫੇਰ ਮਰਦਾਨੈ ਪੁਛਿਆ, 'ਜੀ, ਤਾਰੇ ਕਿਤਨੇ ਜੋਜਨ ਉਚੇ ਹਨ?' ਮਰਦਾਨਿਆ! ਤਾਰਿਆ ਦੀ ਮਰਯਾਦਾ ਇਉ ਹੈ। ਇਨਾ ਦੀਆਂ ਪੁਰੀਆਂ ਹਨ। ਕੋਈ ਨੀਵੇਂ ਹਨ, ਕਈ ਉਚੇ ਹਨ।' ਤਾਂ ਫੇਰ ਮਰਦਾਨੈ ਪੁਛਿਆ, 'ਜੀ, ਇਹੁ ਜੋ ਧਰੂ ਅਉਤਾਰ ਆਖਦੇ ਹਨ, ਸੋ ਕਿਥੈ ਹੈ ਜੀ?' ਤਾਂ ਫੇਰ ਸ੍ਰੀ ਗੁਰੂ ਬਾਬੈ ਜੀ ਕਹਿਆ, 'ਮਰਦਾਨਿਆ! ਉਹ ਸਭਨਾ ਤੇ ਊਪਰ ਹੈ ਅਰ ਕਉਲਾਸ[1] ਪਰਬਤ ਕੇ ਊਪਰ ਹੈ।'

ਅਗੈ ਅਉਰੁ ਊਨਾ ਪਰਬਤ ਪਰ ਗਏ ਤਾਂ ਫੇਰ ਮਰਦਾਨੈ ਪੁਛਿਆ, 'ਜੀ, ਇਸ ਪਰਬਤ ਦਾ ਨਾਉ ਕਿਆ ਹੈ?' ਫੇਰ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, ਮਰਦਾਨਿਆ! ਇਸ ਪਰਬਤ ਦਾ ਨਾਉ ਊਨਾ ਪਰਬਤ ਹੈ।' ਮਰਦਾਨੈ ਫਿਰ ਪੁਛਿਆ, 'ਜੀ, ਅਸੀ ਕਿਤਨੇ ਜੋਜਨ ਆਏ ਹੈ ਜੀ?' ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਅਸੀਂ ਪੰਦ੍ਰਾਂ ਹਜਾਰ ਜੋਜਨ ਆਏ ਹੈ, ਧਰਤੀ ਤੇ ਊਚੇ।' ਮਰਦਾਨੈ ਪੁਛਿਆਂ, 'ਜੀ, ਚੰਦ੍ਰਮਾ ਅਗੇ ਹੈ?' ਸ੍ਰੀ ਗੁਰੂ ਬਾਬੈ ਨਾਨਕ ਜੀ ਆਖਿਆ, 'ਮਰਦਾਨਿਆ! ਏਥੋਂ ਅਠਾਰਾਂ ਹਜਾਰ ਜੋਜਨ ਉਚਾ ਹੈ।' ਇਤਨਾ ਬੀਚਾਰ ਕਰਦੇ ਆਹੇ। ਗੋਰਖੁ ਸਿਧ ਮੰਡਲੀ ਵਿਚ ਬਚਨੁ ਕੀਤਾ :

'ਅਰੇ ਸਿਧੋ, ਨਾਥੋ, ਜਤੀਉ! ਈਹਾ ਮਲੀਨ ਦੇਹ ਕੀ ਜਾਗਾ ਨਾਹੀ ਅਰ ਏਕੁ ਨਾਨਕ ਤਪਾ ਮਲ ਮੂਤਰ ਕੀ ਦੇਹ ਲੇ ਕਰ ਆਇਆ ਹੈ। ਕੋਈ ਸਿਧ ਨਾਥ ਜਤੀ ਜਾਹੁ, ਉਸ ਕਉ ਜੀਤਉ, ਤਉ ਈਹਾਂ ਨਾ ਆਵਣਾ ਪਾਵੈਗਾ।' ਤਾਂ ਮਛਿੰਦਰੁ ਨੇ ਆਖਿਆ, ਮੈ ਜਾਦਾ ਹਾਂ, ਕਵਨ ਮਾਈ ਮੂੰਡਾ ਹੈ।'

ਆਇ ਮਛੰਦ੍ਰ ਸ੍ਰੀ ਬਾਬੈ ਗੁਰੂ ਨਾਨਕ ਜੀ ਕਉ ਦਿਖਾਈ ਦਿਤੀ। ਆਇ ਬਚਨੁ ਕੀਤਾ, 'ਅਰੇ ਬਾਲੇ! ਈਹਾਂ ਤੂ ਆਇਆ ਹੈ। ਕਿਛੁ ਸਕਤ ਰਾਖਤਾ ਹੈ?' ਤਾਂ ਸ੍ਰੀ ਬਾਬੈ ਨਾਨਕ ਜੀ ਆਖਿਆ, 'ਮਾਂਗ ਮਛਿੰਦਰ ਨਾਥੁ! ਕਿਆ ਮਾਂਗਤਾ ਹੈ? ਤੈਨੂੰ ਕਰਤਾਰ ਪਾਸੋ ਦਿਵਾਈ।'

ਤਾਂ ਮਛੰਦਰ ਨਾਥੁ ਨੇ ਤਮਕ[2] ਖਾਇ ਕੈ ਬਚਨੁ ਕਹਿਆ :

***ਕੈ ਹਾਥ ਸਿਰਕਾ ਪਾਟ[3], ਕੈ ਉਂਗਲ ਮੁਖ ਕਾ ਤਾਕ?**
**ਕੈ ਉਂਗਲ ਹੀਅਲਾ[4], ਕੈ ਉਂਗਲ ਤਿਲੀ?**
**ਕੈ ਉਂਗਲ ਫੀਫਰਾ, ਕੈ ਉਂਗਲ ਬਜਰ ਕੀ ਕੋਠੜੀ?**
**ਕੈ ਉਂਗਲ ਅੰਬਰੀ ਕੀ ਕੋਠੜੀ, ਕੈ ਸੈ ਹਡੀਆਂ?**
**ਕੇਤੀਆਂ ਕੁ ਕੋਠੜੀਆਂ, ਕੇਤੇ ਹਾਟ?**
**ਕੈ ਹਜਾਰ ਰਾਤ ਦਿਨ ਕੇ ਸਾਸ, ਕੇਤੇ ਦੇਹੀ ਕੇ ਰੋਮ?**
**ਕੈ ਸੈ ਨਾੜੀ, ਕੈ ਸੈ ਸੰਧੀ[5]?**
**ਕਹੈ ਮਛੰਦਰ ਦੇਹੁ ਨਾਨਕਾ ਇਸ ਦੇਹੀ ਕਾ ਮਤੰਤ[6]॥**

---

1. ਕੈਲਾਸ਼।
2. ਗੁੱਸਾ।
3. ਪਟ, ਕਪੜਾ।
4. ਹ੍ਰਿਦਯ ਸਥਲ।
5. ਜੋੜ (ਹੱਡੀਆਂ ਦੇ)।
6. ਤਤ੍ਵ, ਸਾਰ।

* ਇਹ ਗੁਰਬਾਣੀ ਨਹੀਂ ਹੈ।

ਤਾਂ ਫੇਰੁ ਸ੍ਰੀ ਗੁਰੂ ਬਾਬੈ ਨਾਨਕ ਜੀ ਜਬਾਬੁ ਦਿਤਾ :

***ਸਵਾ ਹਾਥ ਸਿਰ ਕਾ ਪਾਟ। ਚਾਰ ਉਂਗਲ ਮੁਖ ਕਾ ਤਾਕ॥**
**ਹਾਥ ਲੀਲਾਟੁ[1] ਪਾਟ। ਛਬੀ ਉਂਗਲ ਆਂਦਲੀ॥**
**ਸੋਲਾ ਉਂਗਲਾਂ ਕਾਲਜਾ। ਪੰਜ ਉਂਗਲ ਹੀਅਲਾ॥**
**ਚਾਰ ਉਂਗਲ ਤਿਲੀ। ਅਠਾਰਾਂ ਉਂਗਲ ਫਿਫਰਾ॥**
**ਬਾਰਾਂ ਉਂਗਲ ਬਜਰ ਕੀ ਕੋਠੜੀ। ਇਕੋਤ੍ਰ ਸੈ ਹਡੀਆਂ॥**
**ਬਹਤਰ ਕੋਠੜੀਆਂ। ਅਠ ਸਠ ਹਾਟ॥**
**ਨੀਲ[2] ਕਰੋੜੀ ਦੇਹੀ ਕੇ ਬਾਲ। ਚਉਬੀ ਹਜਾਰ ਰਾਤ ਦਿਨ ਕੇ ਸਾਸ॥**
**ਨੌ ਸੈ ਨਾਲ ਸੋਲਾਂ ਸੰਧੀ॥**
**ਕਹੈ ਨਾਨਕ ਸੁਣ ਮਛਿੰਦਰ, ਲੇਹ ਇਸ ਦੇਹੀ ਕਾ ਮਤੰਤ॥**

ਤਾਂ ਮਛਿੰਦਰ ਨਾਥੁ, ਗੋਰਖੁ ਨਾਥੁ ਪਾਸ ਜਾਇ ਕਹਿਆ, 'ਸੁਣਹੋ ਨਾਥ ਜੀ! ਉਹੁ ਤੋ ਅਉਰੁ ਰੂਪ ਹੈ। ਉਸ ਕੀ ਮਲ ਮੂਤਰ ਕੀ ਦੇਹੀ ਨਾਹੀ।' ਤਉ ਭਰਥਰੀ ਕਹਿਆ, 'ਗੁਰੂ ਜੀ ਮੈ ਜਾਤਾ ਹਾਂ।' ਤਾਂ ਭਰਥਰੀ ਆਖਿਆ, 'ਆਦੇਸੁ ਓ ਬਾਲੇ ਆਦੇਸੁ।'

ਸ੍ਰੀ ਬਾਬੈ ਨਾਨਕ ਜੀ ਕਹਿਆ, 'ਆਦੇਸੁ ਹੋ ਭਰਥਰੀ ਨਾਥੁ ਜੀ, ਏਕੰਕਾਰ ਕਉ ਆਦੇਸੁ।' ਫੇਰ ਭਰਥਰੀ ਨਾਥੁ ਕਹਿਆ, 'ਰੇ ਬਾਲੇ! ਕਹਾ ਸਿਉ ਆਇਆ ਹੈ? ਅਰੁ ਕਉਣੁ ਹੋਤਾ ਹੈ? ਅਰੁ ਕਿਆ ਨਾਉ ਹੈ?'

ਤਾਂ ਸ੍ਰੀ ਬਾਬੈ ਨਾਨਕ ਜੀ ਕਹਿਆ, 'ਹੋਤੇ ਹੈ ਨਿਰੰਕਾਰੀ।' ਤਾਂ ਫੇਰ ਭਰਥਰੀ ਪੁਛਿਆ।

**ਕਵਨ ਘਾਟ ਜਿਤ ਕਰੈ ਇਸਨਾਨ? ਬੋਲ ਬਕਨ ਤੇ ਰਹੈ ਨਿਰਬਾਨ?**
**ਕਵਨ ਜਲ ਜਿਤ ਰਸ ਪੀਵੈ? ਕਵਨ ਰਸ ਜਿਤ ਅਸਥਿਰੁ ਜੀਵੈ?**
**ਐਸਾ ਗਿਆਨ ਦੇਹ ਅਬ ਮੋਰੇ। ਕਵਨ ਸੰਗ ਤੋਰ ਕਵਨ ਸੰਗ ਜੋਰੈ?**

ਸ੍ਰੀ ਗੁਰੂ ਨਾਨਕ ਬਾਚ—

***ਊਪਰ ਅਵਘਟ[3] ਸਰਵਰ ਨਾਵੈ। ਬਕੈ ਨ ਬੋਲੈ ਹਰਿ ਗੁਨ ਗਾਵੈ॥**
**ਜਲ ਆਕਾਸੀ ਸੁੰਨ ਸਮਾਵੈ। ਸਤ ਰਸ ਝੋਲ ਮਹਾ ਰਸ ਪਾਵੈ॥ ੧॥**
**ਭਰਪੁਰ ਏਕੰਕਾਰ ਸਭ ਠਉਰੇ। ਐਸਾ ਗਿਆਨੁ ਸੁਨੋ ਅਭਿ ਮੋਰੇ॥ ੧॥ ਰਹਾਉ॥**

ਭਰਥਰੀ ਵਾਚ—

**ਕਵਨ ਤਤ ਜਿਤ ਤਤ ਬਿਲੋਵੈ? ਕੈਸੋ ਰਚੈ ਕੈਸੋ ਹੋਵੈ?**
**ਕਵਨ ਸੁ ਕਰੇ ਕਵਨ ਸੋ ਗੋਵੈ?**

ਸ੍ਰੀ ਗੁਰੂ ਬਾਬੈ ਨਾਨਕ ਜੀ ਬਾਚ—

***ਸਉ ਮਨ ਕਾਰਨ ਤਤ ਬਿਲੋਵੈ। ਸੁਭਰ ਸਰਵਰ ਮਲ ਮਲ ਧੋਵੈ॥**
**ਜੈ ਸਿਉ ਰਾਚੈ ਤੈਸੋ ਹੋਵੈ। ਕਰਤਾ ਕਰੈ ਸੋਈ ਫੁਨ ਹੋਵੈ॥ ੪॥**

ਭਰਥਰੀ ਵਾਚ—

**ਕਵਨ ਨੇਮ ਜਿਤ ਬਿਨਸੇ ਕਾਮ? ਕਵਨ ਸਬਦ ਨ ਸੰਤਾਪੈ ਜਾਮ?**
**ਕਵਨ ਸਾਂਤ ਜਿਤ ਕ੍ਰੋਧ ਜਲਾਵੈ? ਕਵਨ ਉਪਦੇਸ ਪਰਮ ਪਦ ਪਾਵੈ॥ ੫॥**

---

1. ਲਿਲਾਟ, ਮੱਥਾ।
2. ਇਕ ਵੱਡੀ ਗਿਣਤੀ।
3. ਔਖੀ ਘਾਟੀ (ਦਸਮ ਦੁਆਰ)।

* ਇਹ ਗੁਰਬਾਣੀ ਨਹੀਂ ਹੈ।

ਸ੍ਰੀ ਗੁਰੂ ਬਾਬੈ ਨਾਨਕ ਜੀ ਬਾਚ—

*ਸਚ ਬਰਤ ਨੇਮ ਕਾਲ ਨਾ ਸੰਤ੍ਾਵੈ। ਸਤਿਗੁਰ ਕਾ ਸਬਦੁ ਕ੍ਰੋਧ ਜਲਾਵੈ॥
ਗਗਨ ਨਿਵਾਸ ਸਮਾਧ ਲਗਾਵੈ। ਪਾਰਸ ਪਰਸੈ ਪਰਮ ਪਦ ਪਾਵੈ॥ ੬॥

ਭੰਰਥਰੀ ਵਾਚ—

ਕਵਨ ਸੀਤ ਜੋ ਅਗਨਿ ਬੁਝਾਵੈ? ਕਵਨ ਕਲਾ ਬਿਭੂਤੁ ਚੜਾਵੈ?
ਕਵਨ ਦੇਖ ਸਹਜਿ ਘਰ ਆਵੈ?

ਸ੍ਰੀ ਨਾਨਕ ਜੀ ਵਾਚ—

*ਗੁਰ. ਹਿਮ ਸੀਤਲ ਅਗਨਿ ਬੁਝਾਵੈ। ਸੇਵਾ ਸੁਰਤੁ ਬਿਭੂਤੁ ਚੜਾਵੈ॥
ਗੁਰ ਦਰਸਨੁ ਦੇਖ ਸਹਜਿ ਘਰ ਆਵੈ। ਨਿਰਮਲ ਬਾਣੀ ਨਾਦੁ ਵਜਾਵੈ॥ ੯॥

ਭਰਥਰੀ ਵਾਚ—

ਕਹਿ ਗਿਆਨ ਰਸ ਪੀਵੈ ਸਾਰ? ਕਵਨ ਤੀਰਥੁ ਮਜਨੁ ਬੀਚਾਰ?
ਕਵਨ ਥਾਨ ਪੂਜੈ ਪੂਜਾਰਾ? ਕਵਨ ਜੋਤ ਜੋਤ ਜੋ ਧਾਰਾ?
ਅੰਤਰ ਗਿਆਨੁ ਮਹਾ ਰਸ ਸਾਰਾ? ਤੀਰਥੁ ਮਜਨ ਗੁਰੂ ਵੀਚਾਰਾ?
ਅੰਤਰ ਪੂਜਾ ਥਾਨ ਮੁਰਾਰਾ॥ ੧੦॥
ਕਵਨ ਸੁ ਰਸੀਆ ਰਸੀਆ ਭਾਉ? ਕਵਨ ਸੁ ਤਖਤੁ ਨਿਵਾਸੀ ਰਾਉ?
ਕਵਨ ਸੁ ਕਾਰ ਕਰੈ ਕਰਾਇ? ਕਵਨ ਅਲਖ ਨ ਲਖਿਆ ਜਾਇ॥ ੧੧॥

ਨਾਨਕ ਵਾਚ—

*ਰਸ ਰਸ ਰਸੀਆ ਮਨ ਏਕੈ ਭਾਇ। ਤਖਤ ਨਿਵਾਸੀ ਪੰਜ ਸਵਾਇ॥
ਕਾਰ ਕਰਾਵਨ ਖਸਮ ਰਜਾਇ। ਅਬਗਤ ਨਾਥ ਨ ਲਖਿਆ ਜਾਇ॥ ੧੨॥

ਭਰਥਰੀ ਵਾਚ—

ਕਿਹਿ ਉਪਜੈ ਕਿਹਿ ਕਹੀਐ ਦੂਰ? ਕਿਹ ਮਹਿ ਜੋਤ ਰਹੀ ਭਰਪੂਰ?
ਕਿਹ ਗੁਣ ਗਾਵੋ ਕਾਹਿ ਸੁਣਾਵੋ॥ ੧੩॥

ਸ੍ਰੀ ਗੁਰੂ ਨਾਨਕ ਵਾਚ—

*ਜਲ ਤੇ ਉਪਜੇ ਜਲ ਤੇ ਦੂਰ। ਜਲ ਮਹਿ ਜੋਤ ਰਹੀ ਭਰਪੂਰ॥
ਹਰਿ ਗੁਨ ਗਾਵੈ ਦੇਖ ਹਜੂਰ॥ ੧੪॥

ਭਰਥਰੀ ਵਾਚ—

ਕਵਨ ਅੰਤਰਿ ਕਵਨ ਬਾਹਰਿ ਹੋਇ? ਕਵਨ ਕਾਰਨ ਚਲੈ ਸਭ ਲੋਇ?
ਕਹੈ ਭਰਥਰੀ ਨਾਥ ਨਾਨਕ ਦੇਹੁ ਬੀਚਾਰੁ। ਬੋਲਤ ਰਹੈ ਕਵਨ ਆਧਾਰ॥ ੧੫॥

ਗੁਰੂ ਨਾਨਕ ਵਾਚ—

*ਅੰਤਰਿ ਬਾਹਰਿ ਏਕੋ ਸੋਇ। ਏਕੰਕਾਰ ਕਹੈ ਸੋ ਹੋਇ॥
ਸੁਣ ਭਰਥਰੀ ਨਾਨਕ ਕਹੈ ਬੀਚਾਰੁ। ਨਿਰਮਲ ਨਾਮੁ ਮੇਰਾ ਆਧਾਰ॥ ੧੬॥

ਤਾਂ ਭਰਥਰੀ ਭੀ ਹਉਲਾ ਹੋਇ ਗਇਆ। ਤਾਂ ਫੇਰ ਸ੍ਰੀ ਗੁਰੂ ਨਾਨਕ ਸਿਲਕਾ ਪਰਬਤ ਪਰ ਜਾਇ ਚੜੇ ਤਾਂ ਚੰਦ੍ਰਮਾ ਦ੍ਰਿਸਟੀ ਆਵਣੇ ਤੇ ਰਹਿ ਗਇਆ। ਤਾਂ ਫੇਰ ਮਰਦਾਨੈ ਪੁਛਿਆ, 'ਜੀ ਹੁਣੁ ਤਾਂ ਚੰਦ੍ਰਮਾ ਨਜਰ ਨਾਹੀ ਆਉਦਾ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਹੇਠਾਂ ਦੇਖ।' ਜਾਂ ਮਰਦਾਨਾ ਹੇਠ ਲਗਾ

* ਇਹ ਗੁਰਬਾਣੀ ਨਹੀਂ ਹੈ।

ਦੇਖਣੁ, ਦੇਖੈ ਤਾਂ ਚੰਦ੍ਰਮਾ ਹੇਠ ਨਜਰੀ ਆਵਦਾ ਹੈ। ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਅਸੀ ਚੰਦਰਮੇ ਕੋਲੋ ਦੋਇ ਹਜਾਰ ਜੋਜਨ ਉਪਰ ਆਏ ਹੈ।' ਤਾਂ ਫੇਰੁ ਮਰਦਾਨੈ ਪੁਛਿਆ, 'ਜੀ ਅਸੀ ਕਿਤਨੇ ਹਜਾਰੁ ਜੋਜਨ ਆਏ ਹੈ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਬਚਨੁ ਕੀਤਾ, 'ਮਰਦਾਨਿਆ! ਅਸੀਂ ਬਾਵੰਜਾ ਹਜਾਰੁ ਜੋਜਨ ਉਪਰ ਆਏ।'

ਤਾ ਮਰਦਾਨੈ ਆਖਿਆ, 'ਜੀ ਆਗੈ ਭੀ ਕਾਈ ਜਾਗਾ ਹੈ?' ਤਾਂ ਫੇਰ ਸ੍ਰੀ ਗੁਰੂ ਬਾਬਾ ਨਾਨਕ ਜੀ ਬੋਲਿਆ, 'ਮਰਦਾਨਿਆ! ਆਗੈ ਬਡੀਆ ਜਾਗਾ ਹੈ।' ਤਾਂ ਫੇਰ ਮਰਦਾਨੈ ਆਖਿਆ, 'ਜੀ ਕੇਹੀਆ ਜਾਗਾ ਹਨ?' ਤਾਂ ਫੇਰ ਸ੍ਰੀ ਗੁਰੂ ਬਾਬੈ ਨਾਨਕ ਜੀ ਆਖਿਆ, 'ਅਗੈ ਸੁਮੇਰ ਤੇ ਸਿਧ ਮੰਡਲੀ ਹੈ। ਹੋਰ ਉਥੈ ਦਤਾਤੇਅ ਅਉਧੂਤ ਹੈ ਅਤੇ ਕੁਬੇਰ ਰਿਖੀਸਰੁ ਹੈ, ਜਿਸ ਦੇ ਹਵਾਲੇ ਸਾਰੀ ਮਾਇਆ ਹੈ। ਉਸ ਤੇ ਆਗੈ ਮਹਾਦੇਉ ਭੰਡਾਰੀ ਹੈ ਅਤੇ ਉਹੁ ਆਪੁ ਪਿੰਗੁਲਾ ਹੈ ਅਤੇ ਉਸ ਉਪਰ ਕਉਲਾਸੁ ਹੈ, ਜਿਥੈ ਧਰੂਆ ਭਗਤਿ ਦਾ ਮੰਡਲੁ ਹੈ। ਤਿਸ ਦੈ ਉਪਰੁ ਸ੍ਰੀ ਨਿਰੰਕਾਰੁ ਜੀ ਕਰਤਾਰ ਦਾ ਤਖਤੁ ਹੈ ਅਤੇ ਆਸਨੁ ਹੈ। ਉਸ ਉਪਰੁ ਆਪੁ ਸ੍ਰੀ ਨਿਰੰਕਾਰ ਕਰਤਾਰ ਜੀ ਬੈਠੇ ਹੈ ਸ੍ਰੀ ਜੋਤੀ ਸਰੂਪ ਜੀ।'

ਤਾਂ ਫੇਰ ਮਰਦਾਨੈ ਪੁਛਿਆ, 'ਜੀ, ਏਥੋ ਸੁਮੇਰ ਕਿਤਨਾ ਕੁ ਹੈ?' ਤਾਂ ਫੇਰੁ ਸ੍ਰੀ ਗੁਰੂ ਬਾਬਾ ਨਾਨਕ ਜੀ ਬੋਲੇ, 'ਮਰਦਾਨਿਆ! ਇਥੋ ਤ੍ਰਿਹੁ ਤ੍ਰਿਹ ਹਜਾਰੁ ਜੋਜਨ ਹੈ।' ਤਾਂ ਫੇਰੁ ਮਰਦਾਨੈ ਪੁਛਿਆ, 'ਜੀ, ਜਿਸ ਧਰਤੀ ਤੇ ਆਏ ਹੈ ਉਥੋ ਕਿਤਨਾ ਹੈ?' ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਉਥੋ ਸਵਾ ਲਾਖ ਜੋਜਨੁ ਉਚਾ ਹੈ।' ਇਤਨੀ ਗੋਸਟ ਹੁਦੀ ਆਹੀ ਤਾ ਭੰਗਰ ਨਾਥੁ ਜੋਗੀ ਪਹੁਚ ਕਰ ਆਇਆ। ਆਉਦਾ ਹੀ ਲਗਾ ਆਖਣ—

'ਅਰੇ ਮਾਈ ਮੂਡੇ! ਕਹਾ ਆਉਦਾ ਹੈ ਤੇਰੀ ਤਾਂ ਗੰਮ[1] ਨਾਹੀ।'

ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਸਬਦੁ ਅੰਗ ਸਲੋਕੁ ਕਹਿਆ :

***ਮਾਈ ਹਮਾਰੀ ਮਨਸਾ ਹੋਤੀ, ਤਿਸ ਦਾ ਮੂਡ ਮੁਡਾਇਆ।**
**ਦੁਰਮਤ ਹਮਰੀ ਦਾਦੀ ਕਹੀਐ, ਤਿਸ ਦਾ ਕਾਨ ਛਿਦਾਇਆ।**
**ਮਾਨ ਹਮਾਰਾ ਦਾਤਾ ਕਹੀਏ ਸੋ ਤੋ ਸਬਦੁ ਜਲਾਇਆ।**
**ਤਾ ਕੀ ਰਾਖੁਲੇ ਨਿਰਮਲੁ ਛਾਣੀ, ਸੋ ਬਿਭੂਤੁ ਲਗਾਇਆ।**
**ਕਹੈ ਨਾਨਕ ਸੁਣ ਭੰਗੁ ਨਾਥਾ, ਤੈ ਭੀ ਜੋਗੁ ਨ ਪਾਇਆ॥ ੧॥**
**ਕੰਨ ਪੜਾਏ ਮੁੰਦ੍ਰਾ ਪਾਈ, ਜੋਗੁ ਕੀ ਜੁਗਤੁ ਨ ਜਾਨੀ।**
**ਲਾਇ ਬਿਭੂਤੁ ਬੈਠਾ ਹੋਇ ਜੋਗੀ ਸਗਲੀ ਸੁਧ ਬਉਰਾਨੀ[2]।**
**ਡੰਡਾ ਫਰੂਆ ਹਾਥ ਫਹੋੜੀ, ਸੇਲੀ ਅੰਗ ਬਣਾਈ।**
**ਨਾਨਕ ਕਹੈ ਸੁਣ ਭੰਗਰ ਨਾਥਾ ਤੈ ਝੂਠੀ ਅਵਧ ਵਧਾਈ॥ ੨॥**

ਤਾਂ ਭੰਗਰੁ ਨਾਥੁ ਭੀ ਹਉਲਾ ਹੋਇ ਗਇਆ। ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਮਰਦਾਨੈ ਨੂੰ ਪੁਛਿਆ, 'ਕਿਉ ਮਰਦਾਨਿਆ, ਕਿਆ ਰਜਾਇ ਹੈ?' ਤਾਂ ਮਰਦਾਨੈ ਕਹਿਆ, 'ਜੀ! ਫੇਰੁ ਵਤ ਕਦ ਐਧਰ ਆਉਦੇ ਹੈ, ਦੇਖ ਜਾਈਐ ਜੀ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਭਲਾ, ਮਰਦਾਨਿਆ! ਤੇਰਾ ਆਖਿਆ ਮੰਨਣਾ।' ਉਥੋਂ ਕੂਨਾ ਪਰਬਤੁ ਕਉ ਚਲੇ। ਮਰਦਾਨੈ ਆਖਿਆ, 'ਜੀ ਅਸੀ ਹੁਣ ਕਿਥੇ ਆਏ ਹੈ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਅਸੀ ਕੂਨਾ ਪਰਬਤੁ ਤੇ ਆਏ।' ਫਿਰ ਮਰਦਾਨੈ ਪੁਛਿਆ, 'ਜੀ, ਉਥੋ ਕੂਨਾ ਪਰਬਤ ਕਿਤਨੇ ਜੋਜਨੁ ਹੈ?' ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਉਥੋ ਸੈਤਾਲੀ ਹਜਾਰ ਜੋਜਨੁ ਹੈ।' ਤਾਂ ਫੇਰ ਮਰਦਾਨੇ ਪੁਛਿਆ, ਜੀ, ਅਸੀਂ ਸਭ ਕਿਤਨੇ ਜੋਜਨੁ ਆਏ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਅਸੀ ਨੜਿੰਨਵੇ ਹਜਾਰੁ ਜੋਜਨੁ ਆਏ ਹੈ।' ਤਾਂ ਫੇਰ ਮਰਦਾਨੈ ਪੁਛਿਆ, 'ਜੀ, ਅਗੈ ਸੁਮੇਰੁ ਛਬੀ ਹਜਾਰੁ ਜੋਜਨੁ ਰਹਦਾ ਹੈ?' ਇਹੋ ਵੀਚਾਰ ਹੁੰਦਾ ਥਾ

---

1. ਗ਼ਮਤਾ, ਪਹੁੰਚ।
2. ਪਾਗ਼ਲ ਹੋ ਗਈ।
* ਇਹ ਗੁਰਬਾਣੀ ਨਹੀਂ ਹੈ।

ਤਾ ਕਨੀਫਾ ਸਿਧੁ ਆਇਆ। ਸ੍ਰੀ ਗੁਰੂ ਬਾਬਾ ਨਾਨਕ ਜੀ ਹਸਿਆ। ਤਾਂ ਮਰਦਾਨੈ ਪੁਛਿਆ, 'ਸ੍ਰੀ ਗੁਰੂ ਜੀ! ਤੁਮ ਕਿਉ ਹਸੇ ਜੀ?' ਤਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਬੋਲਿਆ, 'ਏਹੁ ਜੋ ਜੋਗੀ ਆਇਆ ਹੈ ਸੋ ਗੋਰਖੁ ਦਾ ਚੇਲਾ ਹੈ। ਗੋਰਖੁ ਅਸਾ ਉਪਰ ਚੜਤਾ ਕਰ ਕਰ ਭੇਜਦਾ ਹੈ।' ਮਰਦਾਨੈ ਆਖਿਆ, ਜੀ, ਮੈਨੂ ਆਖੋ ਤਾਂ ਇਸ ਜੋਗੀ ਨੂੰ ਚਡਿਓ ਗਾਟਿਓ ਕਰ ਮਾਰਾਂ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਐਥੈ ਚਡਿਆ ਗਾਟਿਆ ਕੀ ਲੜਾਈ ਨਾਹੀ। ਐਥੈ ਜੋ ਹੈ, ਸਬਦੁ ਦੀ ਲੜਾਈ ਹੈ।' ਤਾਂ ਮਰਦਾਨੈ ਕਹਿਆ, 'ਭਲਾ ਹੋਵੈ ਜੀ।'

ਤਾਂ ਕਨੀਫੈ ਕਹਿਆ, 'ਸੁਣ ਰੇ, ਬਾਲੇ[1] ! ਤੂ ਈਹਾ ਕਿਉ ਕਰੁ ਆਇਆ ਹੈ?' ਤਾਂ ਸ੍ਰੀ ਗੁਰੂ ਬਾਬੈ ਜੀ ਕਹਿਆ, 'ਹਮ ਆਏ ਹਾਂ ਸ੍ਰੀ ਨਿਰੰਕਾਰੁ ਕੇ ਦਰਸਨ ਕੇ ਤਾਈ।' ਤਾਂ ਫੇਰੁ ਕਨੀਫੈ ਕਹਿਆ, 'ਅਰੇ ਬਾਲੇ! ਅਗੈ ਬੀ ਨਿਰੰਕਾਰੁ ਕਾ ਦਰਸਨੁ ਕੀਆ ਹੈ ਕਿ ਅਬ ਹੀ ਆਇਆ ਹੈ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਸੁਨੁ, ਕਨੀਫਾ ਜੋਗੀ! ਹਮ ਅਗੈ ਭੀ ਦਰਸਨੁ ਕੀਆ ਹੈ। ਤਾਂ ਅਬ ਭੀ ਆਏ ਹੈਂ। ਜੇ ਆਗੈ ਨਾ ਕੀਆ ਹੋਤਾ ਅਬ ਕਹਾ ਸਿਉ ਆਉਦੇ।' ਤਾ ਫੇਰੁ ਕਨੀਫੈ ਕਹਿਆ, 'ਅਰੇ ਬਾਲੇ! ਤੇਰਾ ਨਾਉ ਕਿਆ ਹੈ? ਅਰੁ ਹੋਤਾ ਕਉਣੁ ਹੈ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਨੁ ਸਬਦੁ ਪਰਾਪਤਿ ਹੋਇਆ ਰਾਗੁ ਆਸਾ ਵਿਚਿ।

***ਨਾਮ ਹਮਾਰਾ ਅਚਰਜ ਕਹੀਐ, ਹੋਤੇ ਅਚਰਜ ਬਾਨੀ॥**
**ਸਿਫਤ ਹਮਾਰੀ ਸਭ ਮੂਰਤ ਮੈ, ਜੋਤ ਸਗਲ ਮੈ ਜਾਤੀ॥ ੧॥**
**ਸੁਨਹ ਕਨੀਫਾ ਰਾਵਲ ਜੋਗੀ॥**
**ਸਤਿਜੁਗ ਤ੍ਰੇਤੈ ਦੁਆਪਰੁ ਕਲਜੁਗ, ਨਿਰਮਲ ਸਦਾ ਅਰੋਗੀ॥ ੧॥ ਰਹਾਉ॥**
**ਜਾਤ ਹਮਾਰੀ ਜਤ ਕਤ ਦੇਖੋ, ਨਾਨਾ ਬਰਨੁ ਹਮਾਰਾ॥**
**ਉਪਜਨ ਬਿਨਸਨ ਖੇਲਨ ਹਮਰਾ ਸਿਉ ਸਗਤੀ ਬਿਉਹਾਰਾ॥ ੨॥**
**ਹਰਖੁ ਸੋਗੁ ਕੀ ਕਲਾ ਹਮਾਰੀ ਜਲ ਥਲਿ ਪਸਰੀ, ਜੋਤ ਸਪੂਰਨ ਰਾਖੀ॥ ੩॥**
**ਏਕੰਕਾਰ ਹਮਾਰਾ ਸਾਹਿਬ, ਜਿਸ ਸਹ ਹਮ ਨਿਵਾਜੇ॥**
**ਕਹੈ ਨਾਨਕ ਸੁਨੋ ਕਨੀਫਾ ਸੁਰਤਿ ਸਬਦਿ ਮਿਲਿ ਗਾਜੇ॥ ੪॥**

ਤਾਂ ਫੇਰੁ ਕਨੀਫਾ ਸਿਧੁ ਬੋਲਿਆ, 'ਅਰੇ ਨਾਨਕ ਬਾਲਾ! ਤੁਮੇ ਗੁਰੂ ਕੋਈ ਨਾਹੀ ਕੀਆ, ਚਲ ਗੋਰਖੁ ਕਉ ਗੁਰੂ ਕਰੋ, ਕੰਨ ਪੜਾਵੋ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਸਲੋਕੁ ਕਹਿਆ :

***ਏਕ ਚੀਰਾ[2] ਜਾਨੈ ਸੋ ਜੋਗੀ। ਕਲਪ ਮਾਇਆ ਤੇ ਰਹੈ ਅਰੋਗੀ।**
**ਸੁੰਨ ਮੰਡਲ ਕੀ ਭਿਛਿਆ ਖਾਈ। ਸਤ ਸੰਤੋਖ ਕੀ ਖਿੰਥਾ ਪਾਈ।**
**ਬਿਨੈ ਖਪਰ ਪਾਨੀ ਪੀਆ। ਬਿਨੈ ਧਰਤੀ ਬਿਨੈ ਕੂਆ।**
**ਬਿਨੈ ਸਿੰਙੀ ਨਾਦ ਸਬਦ ਵਾਜੈ। ਬਿਨਾ ਬਾਦਰ[3] ਗਗਨ[4] ਗਾਜੈ।**
**ਬਾਦਰ ਨਿਵਾਇਆ ਬਿਜਲੀ ਚਮਕਾਰ ਲਗਾਇਆ।**
**ਤਬ ਦਾਸ ਨਾਨਕ ਜੋਗ ਪਾਇਆ।**
**ਕਹਣ ਸੁਣਨ ਤੇ ਆਗੈ ਜਾਇ ਸਮਾਇਆ॥**

ਤਾਂ ਕਨੀਫਾ ਸਿਧੁ ਭੀ ਫਿਰਿ ਗਇਆ। ਤਾ ਮਰਦਾਨੈ ਆਖਿਆ, 'ਜੀ, ਹੁਣ ਆਗੈ ਚਲੋ।' ਤਾ ਸ੍ਰੀ ਗੁਰੂ ਬਾਬੈ ਨਾਨਕ ਜੀ ਆਖਿਆ, 'ਮਰਦਾਨਿਆ! ਉਤਾਵਲਾ ਕਿਉ ਹੋਇਆ ਹੈ? ਅਜਾਂ ਤਾਂ ਸਿਧਾਂ[5] ਦਾ ਤਮਾਸਾ ਦੇਖੁ।

---

1. ਅਰਥਾਤ—ਸਿੱਖ ਜਾਂ ਚੇਲਾ।
2. ਆਤਮਕ ਬਲ ਅਥਵਾ ਸ਼ਕਤੀ।
3. ਬੱਦਲ।
4. ਆਕਾਸ਼, ਭਾਵ—ਦਸਮ ਦੁਆਰ।
5. ਨਾਥਾਂ।

* ਇਹ ਗੁਰਬਾਣੀ ਨਹੀਂ ਹੈ।

ਮਰਦਾਨੈ ਕਹਿਆ, 'ਭਲਾ ਜੀ।' ਤਾਂ ਫੇਰੁ ਹਨੀਫਾ ਸਿਧੁ ਆਇਆ। ਆਇ ਕਰ ਆਖਿਆਸੁ, 'ਆਦੇਸੁ ਹੋ ਬਾਲਾ ਆਦੇਸੁ।' ਸ੍ਰੀ ਬਾਬੈ ਨਾਨਕ ਜੀ ਕਹਿਆ, 'ਨਿਰੰਕਾਰੁ ਪੁਰਖੁ ਕਉ ਆਦੇਸੁ।' ਤਾਂ ਸ੍ਰੀ ਬਾਬੈ ਜੀ ਕਹਿਆ, 'ਆਉ ਹਨੀਫਾ ਸਿਧੁ।' ਤਾਂ ਹਨੀਫਾ ਚਮਕਿਆ। ਕਹੈ, 'ਰੇ ਬਾਲੇ! ਤੂ ਮੁਝ ਕਉ ਕਿਆ ਜਾਣਦਾ ਹੈ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ—

'ਸੁਣ ਹਨੀਫਾ! ਤੂ ਰਾਜੇ ਕੰਕ ਕਰਨ ਕਾ ਬੇਟਾ ਥਾ। ਤੁਮਾਰਾ ਨਗਰ ਸੀਲਾਪੁਰ ਥਾ। ਜਬ ਕੰਕ ਕਰਨ ਮੂਆ ਤਬ ਤੂ ਸਤਾਰਾ ਬਰਖ ਕਾ ਥਾ। ਫੇਰੁ ਤੂੰ ਰਾਜੁ ਲਗਾ ਕਰਨ। ਇਕ ਦਿਨ ਤੂੰ ਸਿਕਾਰ ਖੇਲਣੇ ਗਇਆ ਥਾ। ਤੈ ਨੈ ਸਿਕਾਰੁ ਮਾਰਿਆ। ਤੂ ਬਹੁਤੁ ਬਿਗਸਿਆ। ਤਬ ਤੁਝ ਕਉ ਗੋਰਖੁ ਨਾਥ ਨੇ ਦਿਖਾਈ ਦਈ। ਤੈ ਕਹਿਆ, 'ਜੋਗੀ ਭੰਡਾਰਾ ਲੇਹੁ।' ਤਬ ਗੋਰਖੁ ਨੇ ਕਹਿਆ, 'ਅਰੇ ਬਾਲਾ! ਏਹੁ ਤੋ ਭੰਡਾਰਾ ਹਮ ਨਾਹੀ ਲੇਤੇ। ਏਹੁ ਭੰਡਾਰਾ ਮਾਲੀਨੁ ਹੈ।' ਤੈ ਕਹਿਆ, 'ਕਿਉ ਨਾਥ ਜੀ! ਤੈ ਅਹਾਰੁ ਮਲੀਨੁ ਕਿਉ ਕੀਆ?' ਤਾਂ ਗੋਰਖੁ ਨੇ ਕਹਿਆ, 'ਅਰੇ ਬਾਲੇ! ਤੇਰੈ ਅੰਦਰ ਦਇਆ ਨਾਹੀ। ਐਸੇ ਹੀ ਤੇਰੀ ਕਾਇਆ ਬਾਰੁ ਬਾਰੁ ਕੁਸਤੇ[1] ਹੈ। ਤਾਂ ਤੈ ਨੈ ਕਹਿਆ, 'ਕਿਉ ਨਾਥੁ! ਕਿਉ ਹੀ ਕਾਇਆ ਕੁਸਏ[2] ਭੀ ਨਾਹੀ।' ਤਾਂ ਗੋਰਖੁ ਕਹਿਆ, 'ਜੋਗ ਕਮਾਵਉ ਤਾਂ ਕਾਇਆ ਛੀਜੈ ਨਾਹੀ।'

ਤਾਂ ਫੇਰ ਤੈ ਨੈ ਕਹਿਆ, 'ਨਾਥ ਜੀ! ਕਿਉ ਕਰ ਜੋਗੁ ਕਮਾਈਐ?' ਤਾਂ ਫੇਰ ਗੋਰਖੁ ਕਹਿਆ, 'ਮੂਡ ਮੁਡਾਈਐ, ਕੰਨ ਫੜਾਈਐ, ਗੋਤੁ ਲਜਾਈਐ, ਤਉ ਜੋਗੁ ਕਮਾਈਐ।' ਫੇਰੁ ਤੈ ਨੈ ਕਹਿਆ, 'ਨਾਥ ਜੀ! ਮੂੰਡੀਐ।' ਪਗੜੀ ਉਤਾਰ ਕੈ ਤੂ ਗੋਰਖੁ ਕੈ ਆਗੈ ਬੈਠ ਗਇਆ ਤਾਂ ਗੋਰਖ ਨੇ ਤੇਰਾ ਮੂੰਡ ਮੂਡਿਆ ਅਰੁ ਕੰਨ ਪਾੜੇ ਤੁਝ ਕਉ ਜੋਗੀ ਕੀਆ। ਤੂ ਸਿਧੁ ਹੋਆ।'

ਤਾਂ ਫੇਰੁ ਹਨੀਫੈ ਕਹਿਆ, 'ਭਲਾ, ਜੀ ਹਮਾਰੈ ਮਸਤਕੁ ਅਰ ਕੰਨ ਕਿਸ ਜਾਗਾ ਫਾੜੇ ਅਰ ਮੂੰਡੇ?' ਤਾਂ ਸ੍ਰੀ ਬਾਬੈ ਨਾਨਕ ਜੀ ਕਹਿਆ, 'ਲੁੰਡੇ ਪੀਪਲ ਕੈ ਤਲੈ।' ਤਾਂ ਫੇਰੁ ਹਨੀਫੇ ਕਹਿਆ, 'ਭਲਾ ਜੀ, ਤੁਮ ਐਸੇ ਹਉ ਤਉ ਹਮਾਰੀ ਨਿਸਾ ਕਰੋ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਕਹੁ ਹਨੀਫੇ! **ਅਹੇੜਾ ਬਿਰਤਿ ਅੰਤਰਿ ਰਹੈ ਕਿ ਨਾਇ? ਅਹੇੜਾ[3] ਕਹੀਐ ਕਉਨੁ ਕੀ ਜਾਇ? ਕਉਨੁ ਸੰਗ ਲੇ ਚੜੇ ਸਿਕਾਰੁ? ਕਉਨੁ ਮਿਰਗੁ ਪਕੜਿ ਲਿਆਵੈ ਕਿਹ ਘਾਟ? ਕਿਉ ਕਰੁ ਰਖੈ ਉਨ ਕਉ ਬਾਟ? ਏਹੁ ਅਹੇੜਾ ਕਿਨ ਕੈ ਹਾਥ? ਹਨੀਫਾ ਪੂਛੈ ਨਾਨਕੁ ਪਾਸੁ॥ ੧॥**

ਸ੍ਰੀ ਨਾਨਕ ਵਾਚ—

***ਅਖੇੜਾ ਬਾਹਰਿ ਆਇਓ ਪਾਇ॥ ਅਹੇੜਾ ਪਾਇਓ ਘਰ ਕੀ ਗਾਇ॥**
**ਸੰਤ ਸੰਗ ਲੇ ਚੜੇ ਸਿਕਾਰ॥ ਮਿਰਗੁ ਪਕੜ ਘਰ ਆਣੇ ਹਾਟ॥**
**ਚੁਖ ਚੁਖ ਲਇ ਗਏ ਬਾਢ ਅਰੁ ਬਾਟ। ਏਹੁ ਅਹੇੜਾ ਕੀਨੋ ਦਾਨੁ॥**
**ਨਾਨਕ ਕੈ ਘਰ ਕੇਵਲੁ ਨਾਮੁ॥ ਸੁਨਹੋ ਹਨੀਫਾ ਏਹੁ ਬੀਚਾਰ॥**
**ਗੋਰਖ ਠਾਢਾ ਹਮਰੇ ਦੁਆਰੁ॥ ੨॥**

ਤਾਂ ਹਨੀਫੈ ਗੁਰੂ ਬਾਬੇ ਨਾਨਕ ਜੀ ਕੇ ਚਰਨਾ ਤੇ ਹਥੁ ਰਖਿਆ। ਫੇਰੁ ਉਠਿ ਗਇਆ।

ਤਾਂ ਫੇਰੁ ਗੋਪੀ ਚੰਦੂ ਨੋ ਗੋਰਖ ਨੇ ਆਖਿਆ, 'ਰੇ ਪੂਤੁ! ਤੂ ਜਾਇ ਕਰ ਉਪਦੇਸੁ ਲਿਆਉ।' ਗੋਪੀ ਚੰਦ ਨੇ ਆਇ ਸ੍ਰੀ ਗੁਰੂ ਨਾਨਕ ਜੀ ਨੋ ਉਪੁਦੇਸੁ ਕਹਿਆ,'ਆਦੇਸੁ ਤਪਾ ਆਦੇਸੁ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਆਦੇਸੁ ਸ੍ਰੀ ਨਿਰੰਕਾਰ ਜੀ ਕੰਉ ਆਦੇਸੁ।' ਫੇਰੁ ਗੋਪੀ ਚੰਦ ਨੇ ਕਹਿਆ :

**ਰੇ ਤਪਾ! ਕਵਨੁ ਨਾਮ ਕਵਨੁ ਵਰਨੁ ਤੁਮਾਰਾ? ਕਵਨੁ ਰੂਪ ਕਵਨ ਬਿਸਥਾਰਾ?**
**ਕਵਨੁ ਮਨੋਰਥੁ ਈਹਾ ਆਏ? ਚਲੋ ਤਪਾ! ਤੁਮ ਨਾਥ ਬੁਲਾਏ।**
**ਕੰਨ ਪੜਾਇ ਮੁੰਦ੍ਰਾ ਪਹਿਰਾਵੋ। ਗੁਰ ਗੋਰਖ ਕੇ ਚਰਨ ਲਗਾਵੋ॥ ੧॥**

---

1. ਕੋਹੀਦੀ, ਕੁਸਦੀ।
2. ਕੋਹੀ ਜਾਵੇ।
3. ਆਖੇਟ, ਵ੍ਰਿਤੀ, ਸ਼ਿਕਾਰ।

* ਇਹ ਗੁਰਬਾਣੀ ਨਹੀਂ ਹੈ।

ਗੁਰੂ ਨਾਨਕ ਦੇਵ ਜੀ ਨੇ ਉੱਤਰ ਦਿੱਤਾ :

***ਨਾਉ ਏਕੰਕਾਰ ਕਰਤਾਰਾ। ਜਾਤ ਬਰਨੁ ਤੇ ਰਹੈ ਨਿਆਰਾ॥**
**ਰੂਪ ਦੇਹ ਨ ਕੀਨਾ ਬਿਸਥਾਰਾ। ਅਲਖ ਨ ਲਖੀਐ ਸਗਲ ਮਝਾਰਾ॥**
**ਪਾਰਬ੍ਰਹਮ ਕੇ ਦਰਸਨ ਆਏ। ਅਮਰੁ ਅਜੂਨੀ ਲੀਏ ਬੁਲਾਏ॥**
**ਨ ਕੰਨ ਪੜਾਵੌਂ ਨ ਮੁੰਦ੍ਰਾ ਪਾਵੌਂ। ਸਭ ਸਿਧਉਂ ਕੋ ਚਰਨ ਲਗਾਵੌਂ॥**
**ਏਕੰਕਾਰੁ ਗੁਰੂ ਸਿਰ ਮੇਰੇ॥**
**ਕਹੈ ਨਾਨਕ ਸੁਣ ਗੋਪੀ ਚੰਦਾ, ਦਿਸਟ ਮਾਨ ਕੀਨੇ ਸਭ ਚੇਰੇ॥ ੨॥**

ਗੋਪੀ ਚੰਦੁ ਵਾਚ—

**ਕਵਨੁ ਗਿਆਨੀ ਕਵਨੁ ਧਿਆਨੀ? ਕਵਨੁ ਸੁ ਨਿਰਮਲ ਤੀਰਥ ਮਜਨ ਇਸਨਾਨੀ?**
**ਕਵਨੁ ਸੁ ਨਿਰਮਲੁ ਕਵਨੁ ਸੁ ਮੈਲਾ? ਕਵਨੁ ਸੁ ਬਸਤੁ ਜਿਤੁ ਲਾਗੈ ਗੈਲਾ?**
**ਕਵਨੁ ਸੁ ਉਪਰ ਕਵਨੁ ਸੁ ਤਲੈ? ਗੋਪੀ ਚੰਦੂ ਕਹੈ ਸੁਣ ਨਾਨਕ ਤਪੇ॥**
**ਕਵਨੁ ਸੁ ਜਾਪੁ ਬਿਨ ਰਸਨਾ[1] ਜਪੇ॥**

ਸ੍ਰੀ ਗੁਰੂ ਨਾਨਕ ਜੀ ਵਾਚ—

***ਗਿਆਨੀ ਸੋਇ ਜਿ ਗੁਰਮੁਖਿ ਹੋਵੈ। ਧਿਆਨੀ ਸੋ ਜੋ ਸੁਰਤੁ ਨ ਖੋਵੈ॥**
**ਤੀਰਥੁ ਮਜਨੁ[2] ਗੁਰ ਦਰਸਨੁ ਪਾਇਆ। ਚਰਨੀ ਲਾਗੈ ਆਪੁ ਗਵਾਇਆ॥**
**ਨਿਰਮਲੁ ਗੁਰ ਬਾਣੀ ਜਿਸੁ ਮੈਲੁ ਨ ਰਾਈ। ਗੁਰ ਪੂਰੈ ਬਿਨੁ ਮੈਲੁ ਲਗਾਈ॥**
**ਗੁਰ ਉਪਦੇਸੁ ਲੈ ਗੈਲ ਸਿਧਾਇਆ। ਧੁਰ ਪਹੁਚੈ ਕੋਈ ਠਾਕ[3] ਨ ਪਾਇਆ॥**
**ਊਪਰੁ ਹੁਕਮੁ ਹੁਕਮੁ ਹੀ ਤਲੈ। ਹੁਕਮੁ ਪਛਾਣੈ ਤਉ ਦੀਪਕ[4] ਜਲੈ॥**
**ਕਹੈ ਨਾਨਕ ਸੁਣ ਗੋਪੀ ਚੰਦਾ :**
**ਮੋਹ ਮਾਇਆ ਕੇ ਬੰਧਨ ਕਪੇ।[5] ਇਸੁ ਬਿਧ ਜਾਪੁ ਰਸਨਾ ਬਿਨੁ ਜਪੇ॥ ੪॥**

ਗੋਪੀ ਚੰਦੁ ਕਹਿਆ, 'ਚਲੁ, ਨਾਨਕ ਤਪਾ! ਸਿਧ ਮੰਡਲੀ ਦਰਸਨੁ ਲੇਹੋ ਦੇਹੋ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਚਲੁ, ਗੋਪੀ ਚੰਦੁ! ਹਮ ਆਵਤੇ ਹੈ।' ਤਾਂ ਗੋਪੀ ਚੰਦੁ ਪ੍ਰਸੰਨ ਹੋਇ ਗਇਆ।

ਤਾਂ ਗੋਰਖ ਨੇ ਗੋਪੀ ਚੰਦੁ ਨੂ ਪੁਛਿਆ, 'ਕਹੁ ਰੇ ਬਾਲੇ! ਕੇਹਾ ਦੇਖਿਆ?' ਤਾ ਗੋਪੀ ਚੰਦੁ ਨੇ ਕਹਿਆ, 'ਸੁਣੁ ਪਿਤਾ ਜੀ! ਉਹੁ ਤੌ ਤਤ ਸਰੂਪੀ ਹੈ, ਆਪੇ ਹੀ ਆਵਤਾ ਹੈ।' ਤਬ ਭਰਥਰੀ ਨੇ ਆਪੁਣੇ ਚਿਤ ਕ੍ਰੋਧਮਾਨੁ ਹੋਇ ਕਰ ਕਹਿਆ, 'ਗੁਰੂ ਜੀ! ਮੈ ਫੇਰ ਜਾਤਾ ਹਾਂ।' ਗੋਰਖੁ ਕਹਿਆ, 'ਜਾਹੁ, ਭਰਥਰੀ! ਉਪਦੇਸੁ ਲੇ ਆਉ।' ਤਬ ਭਰਥਰੀ ਫੇਰੁ ਆਇ ਸ੍ਰੀ ਗੁਰੂ ਬਾਬੇ ਨਾਨਕ ਜੀ ਪਾਸ ਆਇ ਕੈ ਕਹਿਆ, 'ਆਦੇਸੁ ਹੋ ਨਾਨਕ ਤਪਾ, ਆਦੇਸੁ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਆਦੇਸੁ ਏਕੰਕਾਰ ਕਉ ਆਦੇਸੁ। ਹੋਰ ਭਰਥਰੀ ਜੋਗੀ, ਤੁਮ ਤੌ ਆਗੈ ਫਿਰ ਗਏ ਥੇ।' ਭਰਥਰੀ ਵਾਚ, 'ਚਲ, ਨਾਨਕ ਤਪਾ! ਤੁਝ ਕਉਂ ਗੁਰੂ ਗੋਰਖੁ ਪਾਸ ਲੈ ਜਾਉ।' ਗੁਰੂ ਨਾਨਕ ਜੀ ਕਹਿਆ, 'ਕਹੁ ਭਰਥਰੀ ਲੈ ਜਾਇ ਕੈ ਕਿਆ ਕਰੈਗਾ?'

---

1. ਜੀਭ।
2. ਇਸ਼ਨਾਨ।
3. ਰੋਕ।
4. ਗਯਾਨ ਰੂਪ ਦੀਵਾ।
5. ਕੱਟੇ।

* ਇਹ ਗੁਰਬਾਣੀ ਨਹੀਂ ਹੈ।

ਭਰਥਰੀ ਵਾਚ—

ਕੰਨ ਛਿਦਾਵੋਂ ਮੁੰਦ੍ਰਾ ਪਹਿਰਾਵੋ, ਖਿੰਥਾ ਅੰਗ ਹਢਾਵੋ॥
ਆਗਿਆ ਭੰਗ ਨ ਹੋਵੇ ਕਬਹੂ ਤਉ ਜੋਗੁ ਜੁਗਤ ਗਤਿ ਪਾਵਉ॥
ਸੁਣ ਬਾਲੇ! ਇਉ ਜੋਗ ਕਮਾਵੋ, ਤਬ ਅਨਹਦ ਧੁਨੁ ਲਾਵੋ॥ ੫॥

ਗੁਰੂ ਨਾਨਕ ਵਾਚ (ਆਸਾ ਮਹਲਾ ੧)—

ਗੁਰ ਕਾ ਸਬਦੁ ਮਨੈ ਮਹਿ ਮੁੰਦ੍ਰਾ ਖਿੰਥਾ ਖਿਮਾ ਹਢਾਵਉ॥
ਜੋ ਕਿਛੁ ਕਰੈ ਭਲਾ ਕਰ ਮਾਨਉ, ਸਹਜ ਜੋਗ ਨਿਧਿ ਪਾਵਉ॥ ੧॥
ਬਾਬਾ ਜੁਗਤਾ ਜੀਉ ਜੁਗਹ ਜੁਗ ਜੋਗੀ ਪਰਮ ਤੰਤ ਮਹਿ ਜੋਗੰ॥
ਅੰਮ੍ਰਿਤੁ ਨਾਮੁ ਨਿਰੰਜਨ ਪਾਇਆ ਗਿਆਨ ਕਾਇਆ ਰਸ ਭੋਗੰ॥ ੧॥ ਰਹਾਉ॥

ਭਰਥਰੀ ਵਾਚ—

ਏਕ ਹਾਥੁ ਪਤਰ ਦੇਉ ਏਕ ਹਾਥ ਦੇਉ ਡੰਡਾ॥
ਅਕਲਪ ਬਿਭੂਤੁ ਲਗਾਵਉ ਤੁਮ ਕਉ, ਏਹੁ ਬਤਾਵੋ ਪੰਥਾ॥ ੬॥

ਸ੍ਰੀ ਗੁਰੂ ਨਾਨਕ ਵਾਚੁ—

ਪਤੁ ਵੀਚਾਰੁ ਗਿਆਨ ਮਤਿ ਡੰਡਾ ਵਰਤਮਾਨ ਬਿਭੂਤੰ॥
ਹਰ ਕੀਰਤਿ ਰਹਰਾਸਿ ਹਮਾਰੀ, ਗੁਰਮੁਖਿ ਪੰਥੁ ਅਤੀਤੰ॥ ੩॥ ੪॥

ਭਰਥਰੀ ਵਾਚ—

ਆਪਨੇ ਨਗਰ ਬੈਠਾਵੋ ਆਸਨ ਛੀਨੋ ਬਾਦ ਬੇਬਾਦੰ॥
ਸਿੰਙੀ ਦੇਉ ਮੁਖ ਬੈਨ ਬਜਾਵੋ, ਸੁਨੀਐ ਨਾਦ ਅਨਾਦੰ॥ ੫॥

ਸ੍ਰੀ ਗੁਰੂ ਨਾਨਕ ਵਾਚੁ—

ਸਿਵ ਨਗਰੀ ਮਹਿ ਆਸਣਿ ਬੈਸਉ, ਕਲਪ ਤਿਆਗੀ ਬਾਦੰ।
ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿ ਨਿਸਿ ਪੂਰੈ ਨਾਦੰ॥ ੨॥ ੬॥

ਭਰਥਰੀ ਵਾਚੁ—

ਸਗਲੀ ਸ੍ਰਿਸਟਿ ਦਿਸਟਿ ਦੇਖਉ, ਐਸੀ ਜੋਤ ਜੋਗਾਦੰ।
ਲਿਉ ਲਾਗੀ ਕਬ ਟੂਟ ਨ ਜਾਵੈ, ਪ੍ਰਨ ਪੂਰਨ ਪ੍ਰਮਾਦੰ॥ ੭॥

ਸ੍ਰੀ ਗੁਰੂ ਨਾਨਕ ਜੀ ਵਾਚੁ—

ਸਗਲੀ ਸੰਮਿਆ ਜੋਤ ਨਿਰਾਰੀ ਨਾਨਕ ਬਰਨ ਅਨੇਕੰ॥
ਕਹੈ ਨਾਨਕ ਸੁਨਿ ਭਰਥਰਿ ਜੋਗੀ, ਪਾਰਬ੍ਰਹਮ ਲਿਵ ਏਕੰ॥ ੪॥ ੮॥

ਤਬ ਭਰਥਰੀ ਕਹਿਆ, 'ਚਲੁ ਨਾਨਕ ਤਪਾ! ਈਹਾ ਤਿਕ ਆਇ ਪਹੁਚਿਆ ਹੈ, ਚਲੁ।'

ਸ੍ਰੀ ਨਾਨਕ ਜੀ ਬਾਚ—

*ਸੁਣ ਸਿਧਾ ਤੂੰ ਭਰਥਰ ਜੋਗੀ। ਗੋਰਖ ਭੇਟ ਨ ਹੋਇਆ ਅਰੋਗੀ।
ਰਾਜ ਛਾਡ ਕਰਿ ਜੋਗੀ ਹੋਏ। ਮਮਤਾ ਮੋਹ ਨ ਅਜਹੂ ਮੂਏ।
ਮਮਤਾ ਉਪਜੀ ਅਉਧ ਬਧਾਈ। ਜੋਗ ਜੁਗਤ ਕੀ ਮਿਤਿ ਨਾ ਪਾਈ।
ਨਾਨਕ ਬੋਲੈ ਤਤੁ ਬੀਚਾਰੁ। ਮੂਡ ਮੁਡਾਇ ਨ ਪਾਇਓ ਪਾਰੁ॥ ੪॥

ਭਰਥਰੀ ਵਾਚ—

ਲੇਹੁ ਪਿਆਲਾ ਨਾਨਕ ਪੀਉ। ਅੰਮ੍ਰਿਤੁ ਰਸ ਮਨ ਹੋਵੈ ਲੀਉ।
ਇਤੁ ਮਦ ਪੀਤੈ ਕਰੀਐ ਭੋਗ। ਸੁਖ ਸਹਜੁ ਅਨੰਦ ਅਰੋਗ॥ ੧॥ ਰਹਾਉ॥

---

* ਇਹ ਗੁਰਬਾਣੀ ਨਹੀਂ ਹੈ।

ਮੇਰੀ ਤੇਰੀ ਚਿਤ ਨ ਰਹਤੀ। ਲਿਉ ਲਾਗੈ ਹਿਰਦੈ ਹਰਿ ਸੇਤੀ॥ ੨॥
ਭੂਖ ਪਿਆਸ ਨ ਕੋਈ ਬਿਆਪੈ। ਬਿਨਸ ਜਾਇ ਸਭ ਤੀਨੇ ਤਾਪੈ॥ ੩॥
ਭਰਥਰੀ ਬੋਲੈ ਸੁਣ ਨਾਨਕ ਬੇਦੀ। ਇਸ ਮਦ ਪੀਤੇ ਬਲਾਇ ਸਭ ਛੇਦੀ॥ ੪॥

ਗੁਰੂ ਨਾਨਕ ਵਾਚ (ਆਸਾ ਮਹਲਾ ੧)

ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਕਰਿ ਕਰਣੀ ਕਸੁ ਪਾਈਐ॥
ਭਾਠੀ ਭਵਨੁ ਪ੍ਰੇਮ ਕਾ ਪੋਚਾ, ਇਤੁ ਰਸਿ ਅਮਿਉ ਚੁਆਈਐ॥ ੧॥
ਬਾਬਾ ਮਨ ਮਤਵਾਰੋ ਨਾਮ ਰਸੁ ਪੀਵੈ, ਸਹਜ ਰੰਗ ਰਚਿ ਰਹਿਆ॥
ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ॥ ੧॥ ਰਹਾਉ॥
ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ॥
ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ॥ ੨॥
ਗੁਰ ਕੀ ਸਾਖੀ ਅੰਮ੍ਰਿਤ ਬਾਣੀ ਪੀਵਤ ਹੀ ਪਰਵਾਣੁ ਭਇਆ॥
ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ॥ ੩॥
ਸਿਫਤੀ ਰਤਾ ਸਦ ਬੈਰਾਗੀ ਜੂਐ ਜਨਮੁ ਨ ਹਾਰੈ॥
ਕਹੁ ਨਾਨਕ ਸੁਣਿ ਭਰਥਰਿ ਜੋਗੀ, ਖੀਵਾ ਅੰਮ੍ਰਿਤ ਧਾਰੈ॥ ੪॥

ਤਾਂ ਭਰਥਰੀ ਦੂਜੀ ਵਾਰੀ ਭੀ ਹਉਲਾ ਹੋਇ ਗਇਆ। ਤਾਂ ਫੇਰੁ ਭੂਤਵੇ ਸਿਧ ਆਇਆ।

ਭੂਤਵੇ ਵਾਚ—

ਅਰੇ ਬਾਲੇ! ਅਸਾ ਤੋ ਮਹਾ ਦੁਖੰ। ਨਿਰਾਸਾ ਤੋ ਪਰਮੁ ਸੁਖੰ॥
ਆਸ ਨਿਰਾਸ ਭੂਤਵੇ ਸੁਖ ਸਵੰਤੀ ਪਿੰਗੁਲਾ[1]॥

ਸ੍ਰੀ ਗੁਰੂ ਬਾਬਾ ਨਾਨਕ ਜੀ ਵਾਚ—

*ਆਸਾ ਸੁਖ ਹਮਾਰੀ ਕਹੀਐ, ਨਿਰਾਸੰ ਦੁਖੁ ਅਪਾਰੰ॥
ਬਿਨੁ ਆਸਾ ਗੁਰਦੇਉ ਨ ਮਿਲਬੋ ਨਾ ਮਿਲਬੋ ਕਰਤਾਰੰ॥ ੨॥

ਤਾਂ ਫਿਰ ਭੂਤਾਵੇ ਕਹਿਆ—

ਚਲ ਰੇ ਬਾਲੇ! ਤੁਝ ਕਉ ਗੋਰਖ ਕੇ ਪਾਉ ਲਗਾਉ॥
ਜਨਮ ਮਰਨ ਤੇ ਰਹਤੁ ਕਰਾਉ॥ ੩॥

ਸ੍ਰੀ ਗੁਰੂ ਨਾਨਕ ਜੀ ਵਾਚ—

*ਗੁਰੂ ਤੁਮਾਰਾ ਗੋਰਖੁ ਦੇਖਿਆ, ਜਿਨ ਬਹੁਤੀ ਅਵਧੁ ਲਿਖਾਈ।
ਸਿਧ ਜਤੀ ਅਰੁ ਨਾਥ ਪੁਕਾਰੇ, ਹਮਰੀ ਗਤਿ ਨਹਿ ਕਾਈ।
ਨਾਨਕ ਬੋਲੈ ਸੁਣ ਭੂਤਵੇ ਸਿਧਾ, ਅੰਤ ਪਿੰਡ ਪੜੈਗਾ[2] ਭਾਈ॥ ੪॥

ਤਾਂ ਭੂਤਵਾ ਸਿਧ ਭੀ ਫਿਰ ਗਇਆ। ਫੇਰੁ ਲਹਰੂਪਾ[3] ਸਿਧ ਆਇਆ। ਤਾ ਲਹਰੂਪੇ ਸਿਧ ਆਇ ਸ੍ਰੀ ਬਾਬੇ ਨਾਨਕ ਜੀ ਨੂ ਆਦੇਸੁ ਆਦੇਸੁ ਕਹਿਆ। 'ਆਦੇਸੁ ਹੋ ਬਾਲੇ, ਆਦੇਸੁ।' ਸ੍ਰੀ ਗੁਰੂ ਨਾਨਕ ਜੀ ਬਾਚ, 'ਆਦੇਸੁ ਏਕੰਕਾਰ ਕਉ ਆਦੇਸੁ। ਹੋ ਲਹਰੂਪਾ ਜੋਗੀ।'

---

1. ਰਾਜਾ ਭਰਥਰੀ ਦੀ ਰਾਣੀ ਦਾ ਨਾਂ ਪਿੰਗਲਾ ਸੀ।
2. ਅਰਥਾਤ—ਇਸ ਦੇਹੀ ਦਾ ਅੰਤ ਹੋਵੇਗਾ।
3. ਸਹੀ ਨਾਮ ਲੁਹਾਰੀ ਪਾ।

* ਇਹ ਗੁਰਬਾਣੀ ਨਹੀਂ ਹੈ।

ਲਹਰੂਪੇ ਵਾਚ—

ਹਾਟੀ ਬਾਟੀ[1] ਕਾਹਿ ਤਿਆਗੀ, ਕਉ ਤਿਆਗੇ ਬਣਜੁ ਬਿਉਹਾਰਾ?
ਕਾਹੇ ਕਉ ਉਦਿਆਨੀ ਹੂਏ ਕਿਉ ਛਾਡੇ ਮਾਤ ਪਸਾਰਾ?
ਕਹੈ ਲਹਰੂਪਾ ਗੋਰਖ ਪੂਤਾ, ਸੁਣ ਨਾਨਕ! ਹਮਰੀ ਬਾਤ।
ਜਿਹਿ ਕਾਰਣ ਤੂ ਭਰਮਤ ਭਟਕਤ, ਸੋ ਹੈ ਅਗਮੁ ਅਗਾਧੁ॥ ੧॥

ਸ੍ਰੀ ਗੁਰੂ ਨਾਨਕ ਜੀ ਵਾਚ—

*ਹਾਟੀ ਬਾਟੀ ਸਹਜੁ ਕਮਾਈ ਸਹਜੇ ਬਣਜੁ ਬਿਉਹਾਰਾ।
ਸਹਜੇ ਹੀ ਉਦਿਆਨੀ[2] ਹੂਏ ਸਹਜੇ ਮਾਤ ਪਸਾਰਾ।
ਨਾਨਕ ਅਵਧੂਤਾ ਕਰਤਾਰ ਕੇ ਪੂਤਾ, ਸੁਣ ਲਹਰੂਪਾ ਬਾਤ।
ਕਿਰਪਾ ਕੀਨੀ ਆਪ ਨਿਰੰਜਨੁ, ਮੇਲੇ ਅਗਮੁ ਅਗਾਧੁ॥ ੨॥

ਤਾ ਲਹਰੂਪਾ ਸਿਧ ਭੀ ਬੋਲਿ ਗਇਆ। ਤਾ ਗੋਰਖੁ, ਲਹਰੂਪੇ ਨੂੰ ਪੁਛਿਆ, 'ਕਿਉ ਰੇ ਬਾਲੇ! ਦੇਹੁ ਬਾਤ।' ਤਾ ਲਹਰੂਪੇ ਕਹਿਆ, 'ਨਾਥੁ ਜੀ! ਉਹੁ ਤਉ ਅਟਕਤਾ ਹੀ ਨਾਹੀ।' ਤਾਂ ਗੋਪੀ ਚੰਦੁ ਕਹਿਆ, 'ਗੁਰੂ ਜੀ! ਨਾਨਕ ਤਪਾ ਪੂਜਣੇ ਹੀ ਲਾਇਕੁ ਹੈ ਜੀ।' ਤਾਂ ਗੋਰਖ ਨਾਥੁ ਕਹਿਆ, 'ਪੂਤਾ ਗੋਪੀ ਚੰਦਾ! ਮੈ ਜਾਨਤਾ ਹਉ, ਪਰ ਇਨਾ ਸਿਧਾ ਕਾ ਮਾਨੁ ਉਤਾਰਨ ਦੇਹੁ।' ਤਾਂ ਚਰਪਟ ਨਾਥ ਜੋਗੀ ਆਇਆ। ਆਇ ਕਰ ਸ੍ਰੀ ਗੁਰੂ ਬਾਬੇ ਨਾਨਕ ਜੀ ਨੂ ਆਖਿਉਸੁ, 'ਆਦੇਸੁ ਹੋ ਬਾਲਾ! ਆਦੇਸੁ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਆਖਿਆ, 'ਆਦੇਸੁ ਹੋ ਚਰਪਟ ਨਾਥ! ਆਦੇਸੁ ਏਕੰਕਾਰ ਕਉ ਆਦੇਸੁ।'

ਚਰਪਟੁ ਨਾਥੁ ਵਾਚ—

ਕਵਨੁ ਤੁਮਾਰਾ ਆਸਣ ਬੈਸਣ, ਕਵਨੁ ਤੁਮਾਰਾ ਭੋਜਨ?
ਕਵਨੁ ਸੂਤ ਕੇ ਕਪੜੇ ਪਹਰੇ, ਚਲਤੇ ਕਿਤਨੇ ਜੋਜਨ?
ਖਾਟ ਤੁਲਾਈ ਕਹਾ ਬਿਛਾਈ, ਕਹਾ ਕਰੋ ਬਿਸਰਾਮਾ?
ਚਰਪਟੁ ਬੋਲੈ ਸੁਣ ਤੂੰ ਨਾਨਕ! ਕੈਸਾ ਕਥੋ ਗਿਆਨਾ॥ ੧॥

ਸ੍ਰੀ ਗੁਰੂ ਨਾਨਕ ਜੀ ਵਾਚ—

*ਆਸਣੁ ਬੈਸਣੁ ਕਾਇਆ ਭੀਤਰੁ, ਨਾਮ ਹਮਾਰਾ ਭੋਜਨ।
ਖਿਮਾ ਸੂਤ ਕੇ ਕਪੜੇ ਪਹਰੇ, ਚਲੇ ਅਢਾਈ ਜੋਜਨ।
ਖਾਟ ਤੁਲਾਈ ਦਸਵੈ ਦੁਆਰੈ, ਤਹਾ ਕਰੈ ਬਿਸਰਾਮਾ।
ਨਾਨਕ ਬੋਲੈ ਸੁਣ ਚਰਪਟ ਨਾਥਾ! ਐਸਾ ਕਥੋ ਗਿਆਨਾ॥ ੨॥

ਚਰਪਟੁ ਨਾਥੁ ਭੀ ਫਿਰ ਗਇਆ। ਜਾਇ ਗੋਰਖੁ ਨੋ ਕਹਿਆ, 'ਸੁਣੁ ਨਾਥੁ, ਜੀ! ਨਾਨਕ ਪੂਰਾ ਜੋਗੀਸੁਰੁ ਹੈ।' ਤਾਂ ਗੋਰਖੁ ਕਹਿਆ, 'ਚਰਪਟ ਨਾਥ ਜੀ! ਮੈ ਜਾਨਤਾ ਹਾਂ।' 'ਤਾਂ ਗੋਰਖੁ ਕਹਿਆ, 'ਕਿਉ ਝੰਗਰ ਨਾਥੁ।' ਤਾਂ ਝੰਗਰੁ ਨਾਥੁ ਕਹਿਆ, 'ਨਾਥ ਜੀ! ਮੈ ਜਾਦਾ ਹਾਂ ਜੀ।' ਤਮਕ ਰੂਪ ਹੋਇ ਕੈ ਆਇਆ ਝੰਗਰ ਨਾਥ। ਹਾਥ ਫਹੋੜੀ ਮੁਖ ਮੈ ਬਾਤ। 'ਕਵਨੁ ਰੇ ਬਾਲੇ! ਕਵਨ ਤੂੰ? ਅਪਨਾਂ ਨਾਉ ਬਤਾਊ ਮੂ[3]॥ ੧॥'

ਸ੍ਰੀ ਗੁਰੂ ਨਾਨਕ ਵਾਚ—

*ਸੁਣ ਰੇ ਭਉਦੂ, ਹਮਰਾ ਨਾਉ। ਏਕੰਕਾਰੁ ਕੀਆ ਬਨਾਉ।
ਤੂ ਭੀ ਭੂਲਾ, ਗੋਰਖ ਭੀ ਭੂਲਾ। ਅਵਧੁ ਬਧਾਈ ਮਨ ਮਹਿ ਫੂਲਾ।

---

1. ਹਟ (ਘਰ) ਅਤੇ ਵਾਟਿਕਾ (ਬਾਗ), ਅਰਥਾਤ—ਘਰ ਬਾਹਰ, ਲੋਕ ਪਰਲੋਕ।
2. ਜੰਗਲ ਵਾਸੀ।
3. ਮੈਨੂੰ।
* ਇਹ ਗੁਰਬਾਣੀ ਨਹੀਂ ਹੈ।

**ਏਕ ਨਿਰੰਕਾਰੀ ਨਾਨਕ ਨਾਉ। ਅਪਨੇ ਗੁਰ ਕਉ ਬਲ ਬਲ ਜਾਉ॥ ੨॥**

ਝੰਗਰ ਨਾਥ ਵਾਚ—

**ਬਿਨਾ ਚਿਕਨਾਈ[1] ਕਿਉ ਦੀਪਕੁ ਜਲੈ? ਬਿਨਾ ਦੂਧ ਕਿਉ ਬਾਲਕੁ ਪਲੈ?**
**ਬਿਨਾ ਧਨਖੁ ਕਿਉ ਤੀਰੁ ਚਲਾਵੈ? ਬਿਨਾ ਚਰਨੁ ਕਿਉ ਨਗਰ ਸਿਧਾਵੈ?**
**ਝੰਗਰੁ ਪੂਛੈ ਸੁਣ ਰੇ ਬਾਲੇ! ਬਿਨ ਕੁੰਜੀ ਕਿਉ ਖੁਲੈ ਤਾਲੇ॥ ੩॥**

ਸ੍ਰੀ ਗੁਰੂ ਨਾਨਕ ਜੀ ਬਾਚ—

***ਉਲਟ ਕਮਲ[2] ਦੀਪਕ[3] ਕੰਉ ਜਾਲੈ। ਲਿਉ ਲਾਗੀ ਤਉ ਬਾਲਕੁ ਪਾਲੈ॥**
**ਸੁਰਤਿ ਬੰਧੀ ਤੇ ਤੀਰ ਚਲਾਇਆ। ਗੁਰਬਚਨੀ ਲੇ ਨਗਰ ਸਿਧਾਇਆ॥**
**ਬੋਲੈ ਨਾਨਕੁ ਸੁਣੁ ਝੰਗਰੁ ਬਾਲੇ। ਕਿਰਪਾ ਕੀਨੀ ਤਾਂ ਖੂਲੇ ਤਾਲੇ॥ ੪॥**

ਤਾਂ ਝੰਗਰੁ ਨਾਥੁ ਬਹੁਤੁ ਸਰਮਿੰਦਾ ਹੋਇ ਗਇਆ। ਤਾ ਮਰਦਾਨੈ ਕਹਿਆ ਜੀ, 'ਤੂ ਤਾਂ ਕੋਈ ਉਹੋ ਸ੍ਰੀ ਨਿਰੰਕਾਰੁ ਜੀ ਹੈ, ਤੇਰੇ ਅਗੈ ਕੋਈ ਨਾਹੀ ਠਹਰਾਉਦਾ, ਸਭ ਭਸਮ ਹੋਇ ਜਾਂਦੇ ਹਨ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਅਸਾਨੋ ਕਰਤਾਰ ਏਹੋ ਜੇਹਾ ਗੁਰੂ ਮਿਲਾਇਆ ਹੈ ਅਤੇ ਬਿਨਾ ਸ੍ਰੀ ਨਿਰੰਕਾਰੁ ਥੀ ਅਸਾਡੀ ਦਿਸਟ ਤਲੈ ਕੋਈ ਨਾਹੀ ਆਉਦਾ।' ਮਰਦਾਨੈ ਕਹਿਆ, 'ਜੀ ਏਹੁ ਭੀ ਨਿਸਾ ਹੋਈ ਜੀ। ਪਰੁ ਜੀ ਹੁਣ ਐਥਉ ਚਲੋ ਜੀ ਸੁਮੇਰ ਉਤੇ।' ਤਾਂ ਮਰਦਾਨੇ ਨੂ ਆਗਿਆ ਹੋਈ, 'ਅਜਾ ਸਿਧ ਮੰਡਲੀ ਬਿਚਉ ਰਹਦੇ ਹਨ ਕੋਈ ਹੋਰੁ ਭੀ ਸਾਇਤੁ[4] ਦੇਖੁ। ਤਾਂ ਮਰਦਾਨੈ ਕਹਿਆ, 'ਭਲਾ ਜੀ।'

ਤਾਂ ਸਿਧ ਮੰਡਲੀ ਨੂ ਗੋਰਖੁ ਨੇ ਪੁਛਿਆ, 'ਕਿਉ ਰੇ ਸਿਧੋ?' ਤਾਂ ਸਿਧ ਸਿੰਘਰੁ ਨਾਥੁ ਕਹਿਆ, 'ਕਿਉ ਨਾਥ ਜੀ! ਆਗਿਆ ਕਰੋ ਤਾ ਮੈ ਜਾਤਾ ਹਉ ਜੀ।' ਤਾ ਗੋਰਖੁ ਕਹਿਆ, 'ਸਿੰਘਰ ਨਾਥੁ! ਤੈਨਉ ਬੋਲਣੇ ਕੀ ਸਕਤਿ ਹੈ?' ਤਾਂ ਸਿੰਘਰੁ ਨਾਥੁ ਕਹਿਆ, 'ਗੁਰੂ ਜੀ! ਕਿਆ ਨਾਨਕ ਤਪਾ ਹੈ!' ਤਾ ਗੋਰਖੁ ਕਹਿਆ, 'ਜਾਹੁ, ਨਾਥ ਜੀ।' ਤਾਂ ਸਿੰਘਰੁ ਨਾਥ ਆਇਆ ਪਰੁ ਬਡੇ ਤਾਉ ਨਾਲਿ। ਆਵਦੇ ਹੀ ਆਖਿਆਸੁ, 'ਅਰੇ ਮਾਈ ਮੂਡੇ! ਆਦੇਸੁ।' ਤਾਂ ਸ੍ਰੀ ਬਾਬਾ ਨਾਨਕ ਜੀ ਬੋਲਿਆ ਨਾਹੀ, ਪਰ ਹੋਠਾ ਵਿਚਿ ਹਸਿਆ। ਫੇਰੁ ਸਿੰਘਰੁ ਨਾਥੁ ਬੋਲਿਆ, 'ਮਾਈ ਮੂਡੇ! ਬੋਲਤਾ ਕਿਉ ਨਾਹੀ?' ਤਾਂ ਸ੍ਰੀ ਗੁਰੂ ਨਾਨਕ ਜੀ ਬੋਲਿਆ :

***ਮਾਈ ਮੂਡਾ ਗੋਰਖੁ ਕਹੀਐ, ਜਿਨ ਤੁਮ ਕਉ ਅਕਲ ਨਾ ਦੀਨੀ।**
**ਹਾਥ ਫਹੋੜੀ ਕੰਨੀ ਮੁਦ੍ਰਾ, ਸੁਰਤੁ ਬੁਧੁ ਸਭੁ ਛੀਨੀ।**
**ਮੂਡ ਮੁਡਾਇਉ ਗੋਤ ਲਜਾਇਉ, ਭੀ ਤੈ ਜੋਗ ਨ ਪਾਇਆ।**
**ਕਾਹੇ ਕਾਰਣ ਭਸਮ ਲਗਾਈ, ਬਿਰਥਾ ਜਨਮੁ ਗਵਾਇਆ।**
**ਕਹੈ ਨਾਨਕ ਸੁਣ ਸਿੰਘਰ ਨਾਥਾ, ਤੂੰ ਜਿਉ ਪਾਣੀ ਵਿਚਿ ਡਡੂ।**
**ਰੰਨਿ ਬਿਲਲੀ ਪੁਤਰ ਜਣਿਆ, ਫਿਰਦਾ ਮੂਰਖੁ ਝੁਡੂ॥**

ਤਾਂ ਸਿੰਘਰੁ ਨਾਥੁ ਬਚਨੁ ਕੀਤਾ, ਪਰ ਸਰਮਿੰਦਾ ਹੋਇ ਕਰ :

**ਕਵਨੁ ਜੁਗਤਿ ਕਰ ਕਾਮੁ ਗਵਾਇਆ? ਕਵਨੁ ਜੁਗਤਿ ਕਰ ਤਿਆਗੀ ਮਾਇਆ?**
**ਕਵਨੁ ਜੁਗਤਿ ਕਰ ਕ੍ਰੋਧ ਕਉ ਜੀਤਾ? ਕਵਨੁ ਜੁਗਤਿ ਭਏ ਅਤੀਤਾ[5]?**

---

1. ਭਾਵ—ਤੇਲ।
2. ਯੋਗ ਦੇ ਸਾਧਨ ਨਾਲ ਹਿਰਦਯ, ਗਲ ਤੇ ਮਸਤਕ ਦੇ ਖਟ ਚਕ੍ਰ ਵਿੰਨ੍ਹੇ ਜਾਣ ਤੇ ਜਦ ਦਸਮ ਦੁਆਰ ਵਿਚ ਵ੍ਰਿਤੀ ਲੱਗਣ ਤੇ ਸਹਸ੍ਰ ਦਲ ਕਮਲ ਚਕ੍ਰ ਰਾਹੀਂ ਭੁਜੰਗਮਾ ਨਾੜੀ ਦਾ ਮੂੰਹ ਉਲਟਾ ਹੋ ਕੇ ਖੁਲ੍ਹ ਜਾਂਦਾ ਹੈ।
3. ਗਯਾਨ ਰੂਪ ਦੀਵਾ।
4. ਘੜੀ, ਪਲ।
5. ਫ਼ਕੀਰ, ਸਾਧੂ।

* ਇਹ ਗੁਰਬਾਣੀ ਨਹੀਂ ਹੈ।

**ਕਵਨੁ ਜੁਗਤਿ ਲੋਭ ਪਰਹਰੇ? ਕਵਨੁ ਜੁਗਤਿ ਕਾਲੁ ਸਿਰਉ ਟਲੈ?**
**ਕਵਨੁ ਜੁਗਤਿ ਕਰ ਮੋਹੁ ਬਿਆਪੈ? ਕਵਨੁ ਜੁਗਤਿ ਹੰਕਾਰ ਨ ਸੰਤਾਪੈ?**

ਸ੍ਰੀ ਨਾਨਕ ਕਹੈ : **'ਸੁਨ ਸਿੰਘਰ ਨਾਥ ਅਵਧੂਤਾ! ਤੂ ਤੋ ਦੇਖਿਆ ਪੀਸਨ ਹਾਰੀ ਕੇ ਪੂਤਾ॥ ੩॥'**

ਸ੍ਰੀ ਗੁਰੂ ਨਾਨਕ ਜੀ ਵਾਚ—

***ਸਚੁ ਜਾਣਿਆ ਤਾ ਕਾਮੁ ਗਵਾਇਆ। ਸਬਦੁ ਜੁਗਤਿ ਸਿਉ ਤਿਆਗੀ ਮਾਇਆ।**
**ਸਾਂਤਿ ਆਈ ਤਾਂ ਕ੍ਰੋਧ ਕੰਉ ਜੀਤਾ। ਤ੍ਰੈ ਗੁਣ ਮਿਟੇ ਭਏ ਅਤੀਤਾ।**
**ਸੰਤ ਸੰਗ ਮਿਲਿ ਲੋਭੁ ਪਰਹਰੈ। ਸਿਮਰਨੁ ਕੀਨਾ ਕਾਲੁ ਸਿਰਉ ਟਰੇ।**
**ਏਕੁ ਜਾਨਿਆ ਤਾਂ ਮੋਹੁ ਨਾ ਬਿਆਪੈ। ਰੇਨੁ ਹੂਏ ਤੇ ਹੰਕਾਰੁ ਨ ਜਾਪੈ।**
**ਸੁਣ ਸਿੰਘਰ ਨਾਥ ਕਹੈ ਨਾਨਕ ਅਵਧੂਤਾ। ਤੂ ਤੋ ਦੇਖਿਆ ਪਨਹਾਰੀ[1] ਕਾ ਪੂਤਾ॥ ੪॥**

ਸਿੰਘਰ ਨਾਥੁ ਵਾਚ—

**ਕਵਨੁ ਜੁਗਤਿ ਠਹਰੋ ਸੰਸਾਰਾ? ਕਵਨੁ ਜੁਗਤਿ ਮਿਲੈ ਮਿਲਾਇ?**
**ਸਿੰਘਰ ਨਾਥੁ ਪੂਛੈ ਸੁਣ ਨਾਨਕ ਬੰਦੇ। ਤੁਮ ਅੰਤਰ ਬਾਹਰਿ ਗੰਧਮੁਗੰਧੇ॥ ੫॥**

ਸ੍ਰੀ ਗੁਰੂ ਨਾਨਕ ਜੀ ਵਾਚ—

***ਮਾਨੁ ਤਿਆਗੈ ਠਹਰੇ ਸੰਸਾਰਾ। ਗੁਰ ਕਿਰਪਾ ਪਹੁਚੈ ਦਰਬਾਰਾ।**
**ਹਰਿ ਕਿਰਪਾ ਦਰ ਨਾਕ[2] ਨ ਪਾਈ। ਸੰਤ ਸੰਗ ਲੀਏ ਮਿਲਾਈ।**
**ਕਹੈ ਨਾਨਕ ਸੁਣ ਸਿੰਘਰ ਅੰਧੇ। ਤੁਮਰਾ ਤਨੁ ਮਨੁ ਗੰਧਮੁਗੰਧੇ॥ ੬॥**

ਤਾਂ ਸਿੰਘਰੁ ਨਾਥੁ ਭੀ ਸਰਮਿੰਦਾ ਹੋਇ ਗਇਆ। ਤਾਂ ਮਰਦਾਨੈ ਆਖਿਆ, 'ਜੀ, ਮੈ ਤਾ ਇਥੈ ਬਡਾ ਤਮਾਸਾ ਡਿਠਾ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਆਖਿਆ, 'ਆਖ ਮਰਦਾਨਿਆ! ਕੇਹਾ ਤਮਾਸਾ ਡਿਠਾ।' ਤਾਂ ਮਰਦਾਨੈ ਆਖਿਆ, 'ਜੀ, ਏ ਜੋ ਪਹਾੜ ਹਨ ਕੇਹੀਆਂ ਲਹਰਾ ਦੇਦੇ ਹਨ। ਨਾ ਜਾਪਦਾ ਹੈ ਸਿਉਨਾ, ਨਾ ਜਾਪਦਾ ਹੈ ਰੂਪਾ, ਜਾ ਜਾਪਦਾ ਹੈ ਮੋਤੀ, ਨਾ ਜਾਪਦੇ ਹਨ ਲਾਲ ਜਵਾਹਰੁ, ਨਾ ਜਾਪਦੇ ਹਨ ਹੀਰਾ ਪਨਾ। ਜੀ ਇਸ ਪਹਾੜ ਦਾ ਕਿਛ ਮਲੂਮੁ ਨਾਹੀ ਹੁੰਦਾ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਆਖਿਆ, 'ਮਰਦਾਨਿਆ! ਸੁਣ ਏਹੁ ਮੀਨਾ ਪਰਬਤੁ ਇਸੈ ਵਾਸਤੈ ਆਖੀਦਾ ਹੈ, ਜੋ ਇਸ ਤੈ ਕੁਦਰਤੁ ਦੀ ਮੀਨਾਕਾਰੀ ਹੋਈ ਹੈ।'

ਤਾਂ ਮਰਦਾਨੈ ਆਖਿਆ, 'ਹੁਣ ਚਲੋ ਜੀ ਸੁਮੇਰੁ ਤੇ।' ਫੇਰੁ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਉਤਾਵੁਲਾ ਨਾ ਹੋਹੁ।' ਤਾਂ ਮਰਦਾਨੈ ਆਖਿਆ, 'ਭਲਾ ਜੀ'।

ਫੇਰੁ ਮੰਗਲੁ ਨਾਥ ਜੋਗੀ ਨੋ ਗੋਰਖੁ ਕਹਿਆ, 'ਕਿਉ ਨਾਥੁ ਜੀ?' ਤਾਂ ਮੰਗਲੁ ਨਾਥੁ ਜੋਗੀ ਕਹਿਆ, 'ਗੁਰੂ ਜੀ! ਦੇਖਣੇ ਭੇਜਦੇ ਹੋ ਕਿ ਝਗੜਾ ਕਰਣੇ ਕਉ ਭੇਜਦੇ ਹਉ ਜੀ ਯਾ ਉਪਦੇਸੁ ਦੇਣੇ ਕਉ ਭੇਜਦੇ ਹਉ ਜੀ।' ਤਾਂ ਗੋਰਖੁ ਨੇ ਕਹਿਆ, 'ਨਾਥੁ ਜੀ! ਜੋ ਤੁਮਾਰੈ ਜੀਅ ਹੈ ਸੋ ਕਰੋ ਜੀ।' ਤਾਂ ਮੰਗਲੁ ਨਾਥੁ ਕਹਿਆ, 'ਗੁਰੂ ਜੀ! ਤੁਮ ਪੂਰੇ ਜੋਗੀਸਰੁ ਹੋ ਜੀ ਅਰੁ ਉਹੁ ਭੀ ਪੂਰਾ ਜੋਗੀਸਰੁ ਹੈ ਜੀ। ਤਿਸੁ ਕਾ ਦੇਖਣਾ ਅਰ ਖੋਜਣਾ ਕਿਆ ਹੈ ਜੀ, ਏਕੁ ਬਾਰੁ ਖੋਜਿਆ, ਦੋਇ ਬਾਰੁ ਖੋਜਿਆ। ਕਹੋ ਤਾਂ ਬੁਲਾਇ ਲਿਆਵਾਂ ਜੀ?'

ਤਾਂ ਗੋਰਖ ਨਾਥੁ ਕਹਿਆ, 'ਸੁਣ ਮੰਗਲੁ ਨਾਥ! ਐਸੀ ਤਰਾ ਲਿਆਵੋ ਜੋ ਸੇਵਕ ਹੋਇ ਆਵੈ।' ਤਾਂ ਮੰਗਲੁ ਨਾਥੁ ਕਹਿਆ, 'ਗੁਰੂ ਜੀ! ਸੇਵਕੁ ਤਿਸੁ ਕਉ ਕਰੀਦਾ ਹੈ ਜੋ ਆਪਸੁ ਤੇ ਨੀਚਾ ਹੋਇ। ਅਰੁ ਜੇ ਆਪੁ ਜੈਸਾ ਹੋਇ ਯਾ ਆਪਸੁ ਤੇ ਊਚਾ ਹੋਇ' ਤਉ ਉਹੁ ਕਿਉ ਕਰੁ ਸੇਵਕੁ ਹੋਇ। ਅਰੁ ਜੇ ਉਸ ਕੈ ਅਗੈ ਨਿਉ ਚਲੀਐ। ਅਰੁ ਜੇ ਉਸ ਕੈ ਅੰਤਰੁ ਗਿਆਨੁ ਉਪਜਿਆ ਹੋਵੈ ਤਉ ਉਹੁ ਭੀ ਆਗੈ ਨਿਉ ਖੜਾ ਹੋਇ। ਅਰੁ ਜੇ ਆਪਸ ਤੇ ਊਚਾ ਹੋਵੈ ਜੋ ਉਸੁ ਕੀ ਖੁਸੀ, ਤਉ ਨਿਵੈ ਨਾਹੀ ਤਾਂ ਨਾ ਨਿਵੈ। ਅਰੁ ਜੇ ਕਹੋ ਤੋ ਜਾਤਾ ਹਉ।' ਤਾਂ ਗੋਰਖੁ

---

1. ਪਾਣੀ ਢੋਣ ਵਾਲੀ ਝੀਊਰੀ।
2. ਰੋਕ।

* ਇਹ ਗੁਰਬਾਣੀ ਨਹੀਂ ਹੈ।

ਕਹਿਆ, 'ਮੰਗਲੁ ਨਾਥੁ! ਤੈ ਕਿਛੁ ਅਰੁ ਗੋਪੀ ਚੰਦੁ ਸਮਝਿਆ ਹੈ। ਅਰੁ ਘੂਘਰ ਨਾਥ! ਤਉ ਬੋਲਦਾ ਨਾਹੀ। ਅਰੁ ਚਰਪਟੁ ਨਾਥ ਸਭਨਾ ਕਾ ਏਕ ਜੈਸਾ ਮਤਾ ਹੈ। ਅਰੁ ਅਉਰੁ ਨਾਥੁ ਸਿਧ ਖੁਸੀ ਹਨ। ਜੇ ਤੁਮਾਰੀ ਖੁਸੀ ਹੈ ਤਉ ਜਾਹੁ ਨਾਹੀ ਤਾ ਨਾ ਜਾਹੁ।' ਤਾਂ ਮੰਗਲੁ ਨਾਥੁ ਕਹਿਆ, 'ਗੁਰੂ ਜੀ! ਮੈ ਜਾਤਾ ਹਾ।' ਤਾਂ ਗੋਰਖੁ ਕਹਿਆ 'ਜਾਹੁ'। ਮੰਗਲੁ ਨਾਥੁ, ਸ੍ਰੀ ਗੁਰੂ ਨਾਨਕ ਜੀ ਪਾਸ ਆਇਆ। ਪਰੁ ਸਿਉਦੈ ਮੁਕਾਮੁ ਆਇਆ।

ਆਇ ਕਰੁ ਆਖਿਆ, 'ਆਦੇਸੁ ਹੋ ਨਾਨਕ ਤਪਾ! ਜੋਗੀਸਰੁ! ਭਲਾ ਕੀਆ, ਦਰਸਨੁ ਦੀਆ, ਕਿਰਤਾਰਥ ਕੀਆ ਜੋਗੀਸਰ ਕੈ ਤਾਈ।' ਮੁਹੋ ਆਖ ਕਰ ਚਰਨਾ ਪਰੁ ਹਾਥ ਲਾਵਣੁ ਦਉੜਿਆ। ਤਾਂ ਸ੍ਰੀ ਗੁਰੂ ਬਾਬਾ ਨਾਨਕ ਜੀਉ ਸਦਾ ਅੰਤਰਜਾਮੀ ਆਹਾ। ਉਸ ਦਾ ਭਾਉ ਦੇਖ ਕਰੁ ਸ੍ਰੀ ਗੁਰੂ ਬਾਬਾ ਨਾਨਕ ਜੀ ਉਸ ਦੇ ਹਥ ਪਕੜ ਲੀਏ ਅਤੇ ਮੁਹੋ ਭੀ ਬਚਨ ਬੋਲੇ, 'ਆਦੇਸੁ, ਨਿਰੰਕਾਰ ਜੀ ਕਉ ਆਦੇਸੁ। ਆਉ ਜੋਗੀਸਰੁ।'

ਤਾਂ ਮੰਗਲੁ ਨਾਥੁ ਕਹਿਆ, 'ਤਪਾ ਜੀ! ਈਹਾ ਕਵਨੁ ਮਨੋਰਥੁ ਤੁਮ ਆਏ ਹੋ ਜੀ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ : 'ਸੁਨਹੋ ਮੰਗਲੁ ਨਾਥੁ ਜੀ! ਹਮ ਤੁਮਾਰੇ ਦਰਸਨੁ ਪਰਸਨੁ ਆਏ।' ਤਾ ਮੰਗਲੁ ਨਾਥੁ ਕਹਿਆ, 'ਧੰਨੁ ਹਮਾਰੇ ਭਾਗ, ਤਪਾ ਜੀ! ਤੁਮ ਜੋ ਹਮ ਕਉ ਦਰਸਨੁ ਦੀਆ ਜੀ। ਚਲੋ ਜੀ, ਸਿਧਿ ਮੰਡਲੀ ਦਰਸਨੁ ਲੇਵੋ ਦੇਵੋ ਜੀ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਭਲਾ ਮੰਗਲੁ ਨਾਥੁ ਜੀ! ਤੁਮ ਚਲੋ ਜੀ, ਹਮ ਆਵਤੇ ਹਾਂ।' ਤਾਂ ਮੰਗਲੁ ਨਾਥੁ ਕਹਿਆ, 'ਭਲਾ ਤਪਾ ਜੀ! ਜੋ ਤੁਮਾਰੀ ਰਜਾਇ। ਅਰੁ ਜੋ ਕਿਛੁ ਕਹੋ ਤਉ ਈਹਾ ਹੀ ਕਿਛੁ ਭੁਗਤਿ ਲਿਆਵਉ ਜੀ।'

ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਸੁਣ ਮੰਗਲੁ ਨਾਥੁ ਜੀ! ਹਮ ਕਉ ਭੁਗਤਿ ਤੁਮਾਰਾ ਭਾਉ ਹੈ ਜੀ। ਸੁਪ੍ਰਸੰਨ ਦੇਖਦੇ ਹੀ ਆਤਮੁ ਰਾਉ, ਸਾਂਤਿ ਭਈ ਜਬ ਦਰਸਨੁ ਪਾਇਆ। ਦੇਖਤੁ ਹੀ ਆਤਮੁ ਅਘਾਇਆ[1]। ਸੁਣ, ਮੰਗਲੁ ਨਾਥੁ! ਏਕ ਬਾਤ ਹਮਾਰੀ। ਹਮ ਤਾਂ ਤੁਮਾਰਾ ਏਕੁ ਅਧਾਰ ਰਖਦੇ ਹੈ।' ਤਬ ਮੰਗਲੁ ਨਾਥੁ ਭੀ ਗਇਆ। ਪਰੁ ਆਪ ਭੀ ਖੁਸੀ ਗਇਆ ਅਤੇ ਗੁਰੂ ਨਾਨਕ ਜੀ ਨੂ ਭੀ ਖੁਸੀ ਕਰ ਗਇਆ। ਤਾਂ ਮਰਦਾਨੈ ਆਖਿਆ, 'ਜੀ, ਇਹੁ ਤਾ ਕੋਈ ਅਜਬੁ ਜੋਗੀ ਆਹਾ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਭੇਖ ਵਿਚਿ ਸਭੁ ਇਕੋ ਜੇਹੇ ਨਾਹੀ ਹੁੰਦੇ। ਪੂਰਨ ਕੋਟ ਮਧੇ ਇਕ ਕੋਈ ਅਧਾ ਹੋਦਾ ਹੈ। ਭੇਖੀ ਬਹੁਤ ਹੋਦੇ ਹਨ। ਜੇ ਸਭ ਪੂਰਨ ਹੋਣ ਤਾ ਸਭੋ ਸ੍ਰਿਸਟਿ ਉਧਰ ਜਾਇ। ਪਰੁ ਇਕੁ ਕੋਈ ਅਧਾ ਹੋਦਾ ਹੈ-ਜਿਸੁ ਪਰੁ ਪੂਰਨ ਕਿਰਪਾ ਹੋਦੀ ਹੈ ਅਤੇ ਜਿਸੁ ਦੀ ਵਾਰੀ ਆਵਦੀ ਹੈ।'

ਤਾਂ ਮਰਦਾਨੈ ਆਖਿਆ, 'ਜੀ, ਹੁਣ ਚਲਦੇ ਹੋ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਇਕੁ ਜੋ ਸੰਭੂ ਨਾਥੁ ਹੈ ਉਹੁ ਭੀ ਆਪਸ ਨਉ ਬਹੁਤੁ ਛਿਕਦਾ ਹੈ। ਉਹੁ ਭੀ ਜਾਂ ਫਿਰੁ ਜਾਵੈਗਾ ਤਾ ਚਲਦੇ ਹਾਂ।' ਫੇਰੁ ਮਰਦਾਨੈ ਆਖਿਆ, 'ਜੀ, ਉਸੁ ਮੰਗਲੁ ਨਾਥੁ ਪਾਸੋ ਬਧ ਹੈ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਮੰਗਲੁ ਨਾਥੁ ਸਿਧਾ ਬਿਚਿ ਨਾਹੀ। ਭੇਖੁ ਸਿਧਾ ਦਾ ਹੈ ਪਰ ਹੈ ਸਤਿਗੁਰੂ।' ਮਰਦਾਨੈ ਕਹਿਆ, 'ਜੀ, ਸਤਿਗੁਰੂ ਹੈ ਤਾਂ ਗੋਰਖੁ ਦਾ ਸਿਖੁ ਕਿਉ ਹੋਇਆ ਹੈ ਜੀ ਅਤੇ ਜੋਗੀਆ ਦਾ ਭੇਖੁ ਕਿਉ ਲੀਆ ਹੈ ਜੀ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਨਾ ਉਸੁ ਤਾਈ ਗੋਰਖੁ ਹੀ ਮਿਲਿਆ ਪਰੁ ਜਿਸ ਨੂ ਆਪੁਣੀ ਬਲ ਛਿਕ[2] ਲੇਤਾ ਹੈ ਤਾਂ ਕਿਸੈ ਦਾ ਕੀ ਕੰਮੁ ਹੈ ਜੋ ਮਨੈ ਕਰ ਸਿਕੈ। ਉਹੁ ਤਾ ਭਾਣੇ ਦਾ ਸਾਹਿਬੁ ਹੈ।'

ਤਾਂ ਫੇਰੁ ਮਰਦਾਨੈ ਆਖਿਆ, 'ਜੀ, ਏਹੁ ਨਜਰੁ ਕਰਤਾਰੁ ਜੀ ਨੈ ਤੁਸਾ ਨੂ ਬਖਸੀ ਹੈ ਜੀ।' ਤਿਚਰ ਨੂ ਸੰਭੂ ਨਾਥੁ ਜੋਗੀ ਆਇਆ ਪਰ ਕਿਸ ਤਰਾ ਆਇਆ। ਏਕ ਮੁੰਦ੍ਰਾ, ਏਕੁ ਫਰੂਆ, ਏਕੁ ਬੈਰਾਗਨ[3] ਲੀਤੇ ਆਇਆ। ਆਉਦੇ ਕਹਿਆ, 'ਆਦੇਸੁ ਨਾਨਕ।' ਤਾਂ ਸ੍ਰੀ ਬਾਬੈ ਨਾਨਕ ਜੀ ਕਹਿਆ, 'ਆਦੇਸੁ, ਏਕੰਕਾਰ ਕਉ ਆਦੇਸੁ। ਆਉ ਹੋ ਸੰਭੂ ਨਾਥ ਜੋਗੀ! ਆਉ!'

---

1. ਆਤਮਾ (ਆਪਾ) ਰੱਜਿਆ।
2. ਖਿੱਚ।
3. ਇਕ ਪ੍ਰਕਾਰ ਦੀ ਟਿਕਟਿਕੀ (ਲੱਕੜ ਦੀ ਬਣੀ ਹੋਈ), ਜੋ ਸਾਧੂ ਲੋਕ ਖ਼ਾਸ ਤੌਰ ਤੇ ਰਖਦੇ ਹਨ।

ਸੰਭੂ ਨਾਥ ਵਾਚ—

ਮੁੰਦ੍ਰਾ ਪਹਰੋ ਫਰੂਆ ਰਾਖੋ, ਹਾਥ ਲੇਹੁ ਬੈਰਾਗਨ।
ਗੋਰਖ ਨਾਥ ਕੇ ਚੇਲੇ ਹੋਵੋ, ਬਿਘਨ ਨ ਕੋਈ ਲਾਗਨ।
ਸੰਭੂ ਨਾਥ ਕਹੈ ਸੁਣ ਨਾਨਕ ਬਾਲੇ। ਦਰਸਨੁ ਦੇਖਤ ਟੂਟੈ ਤਾਲੇ॥ ੧॥ ਰਹਾਉ॥
ਕਾਇਆ ਅਸਥਿਰੁ ਧਰਤ ਨਾ ਪੜਤੀ, ਜਬ ਲਗੁ ਧਰਨ ਅਕਾਸ॥
ਸੋਲਾ ਕਲਾ ਸੰਪੂਰਨ ਹੋਵੈ, ਉਲਟ ਕਵਲੁ ਪ੍ਰਗਾਸੁ॥ ੨॥
ਸੁੰਨੁ ਸਹਰੁ ਕਾ ਮਾਰਗ ਪਾਵੋ, ਅਚਰਜੁ ਰੂਪੁ ਦਿਖਾਈਐ॥
ਸਤ ਸੰਤੋਖ ਮਹਿ ਰਹੋ ਸੁਹੇਲੇ, ਅਗਮੁ ਨਉ ਨਿਧ ਪਾਈਐ॥ ੩॥
ਸੰਭੂ ਨਾਥ ਕਹੈ ਸੁਣ ਨਾਨਕ, ਤੇਰਾ ਜਨਮੁ ਸੁਕਾਰਥੁ।[1]
ਜੇ ਤੂ ਗੋਰਖੁ ਕਉ (ਗੁਰ) ਥਾਪੈ, ਪਾਵੈ ਪਰਮੁ ਪਦਾਰਥੁ॥ ੪॥

ਸ੍ਰੀ ਗੁਰੂ ਨਾਨਕ ਜੀ ਵਾਚ—

*ਮੁੰਦ੍ਰਾ ਮਤਾ ਮਸੂਰਤ[2], ਸੈਂ ਹਮ ਮਨੋ ਬਿਸਾਰੀ।
ਫਰੂਆ[3] ਹਾਥ ਨ ਲੇਉ ਕਬਹੂ, ਨਾਮ ਪਵੈ ਭੇਖਾਰੀ।
ਬਿਘਨ ਹਮਾਰੇ ਸਗਲੇ ਭਾਗੇ, ਹਿਰਦੈ ਸਚੁ ਚਿਤਾਰੀ।
ਸੁਣ ਸੰਭੂ ਨਾਥੁ ਜੋਗੀ!
ਏਕੁ ਨਿਰੰਜਨੁ ਦਰਸਨੁ ਪਾਇਆ, ਫਿਰਤੇ ਸਦਾ ਅਰੋਗੀ॥ ੧॥
ਕਾਇਆ ਮੇਰੀ ਜੁਗ ਜੁਗ ਅਸਥਿਰੁ, ਸਚੁ ਖੰਡੁ ਮੈ ਬਾਸਾ॥
ਹਮਰੀ ਕਾਇਆ ਕਬੀ ਨ ਪੜਸੀ, ਜਬੁ ਲਗੁ ਧਰਨ ਅਕਾਸਾ॥ ੨॥
ਸੁੰਨ ਸਹਰੁ ਮੈ ਅਸਥਲੁ ਕੀਆ, ਅਚਰਜੁ ਰੂਪੁ ਹਮਾਰਾ॥
ਸਤਿ ਸੰਤੋਖ ਹਮਾਰੇ ਪਾਸੀ, ਨਉ ਨਿਧਿ ਖੜੇ ਦੁਆਰਾ॥ ੩॥
ਕਹੈ ਨਾਨਕ ਸੁਣ ਸੰਭੂ ਜੋਗੀ, ਪੂਰਾ ਗੁਰੂ ਹਮਾਰਾ।
ਗੋਰਖ ਜੈਸੇ ਕੇਤੇ ਚੇਲੇ ਮਾਗੈ ਖੜੇ ਦੁਆਰਾ॥ ੪॥

ਸੰਭੂ ਨਾਥੁ ਵਾਚ—

ਗੋਰਖੁ ਤੁਮਰੀ ਦਿਸਟਿ ਨਿ ਆਵੈ, ਤੂ ਤੋ ਬਡੋ ਹੰਕਾਰੀ।
ਕਵਨੁ ਬੁਦ ਤੇ ਉਪਜਿਆ ਨਾਨਕ, ਕਵਨੁ ਕਹੀਐ ਮਹਤਾਰੀ[4]॥ ੧॥
ਕਵਨੁ ਭੂਤੁ ਲਾਗਾ ਹੈ ਤੁਝ ਕਉ, ਤੂ ਤੋ ਅੰਉਰਾ ਬਉਰਾ[5]।
ਸੁਧ ਬੁਧ ਤੇਰੀ ਸਭੁ ਬਉਰਾਨੀ, ਮੁਖ ਤੇ ਬੋਲੈ ਕਉੜਾ॥ ੨॥
ਸਿਧ ਬੁਧ ਕਉ ਮਾਨੈ ਨਾਹੀ, ਨਾਥ ਜਤੀ ਸਭੁ ਨਿੰਦੇ।
ਤੂ ਕਹੁ ਕਵਨੁ ਵਡਿਆਈ ਖਾਜੇ, ਉਪਜੇ ਪਾਣੀ ਗੰਦੇ॥ ੨॥

---

1. ਸਫਲ।
2. ਮਸ਼ਵਰਾ।
3. ਕਾਠ ਕਾ ਪਿਆਲਾ, ਕਠੌਤਾ।
4. ਮਾਤਾ।
5. ਕਮਲਾ, ਪਾਗ਼ਲ।

* ਇਹ ਗੁਰਬਾਣੀ ਨਹੀਂ ਹੈ।

ਸਾਧ ਪੀਰ ਸਭੁ ਹਰਿ ਕੇ ਕੀਏ, ਉਨਹੀ ਬਨਤ ਬਨਾਈ॥
ਉਨ ਕਉ ਰਦੈ ਕਵਨੁ ਤੂ ਕਹੀਐ, ਤੈ ਕਿਆ ਰਿਧਿ ਸਿਧਿ ਪਾਈ॥ ੩॥
ਸੰਭੂ ਨਾਥ ਕਹੈ ਸੁਣ ਨਾਨਕ, ਤੁਝ ਕਉ ਗੁਰੂ ਨ ਮਿਲਿਆ।
ਆਵਤ ਜਾਵਤ ਭਰਮਤ ਥਾਕਾ, ਗਰਭ ਜੂਨ ਮਹਿ ਗਲਿਆ॥ ੪॥

ਸ੍ਰੀ ਗੁਰੂ ਨਾਨਕ ਵਾਚ—ਰਾਗੁ ਆਸਾ :

*ਗੋਰਖ ਕਉ ਹਮ ਬੰਦਾ ਜਾਨੈ, ਨਜਰੁ ਹਮਾਰੀ ਪੂਰੀ।
ਮਹਾ ਦੇਉ ਕੀ ਬਿੰਦ ਤੇ ਉਪਜਿਆ, ਬੈਠਾ ਹੋਇ ਜਟੂਰੀ[1] ॥ ੧॥
ਹਮ ਕਉ ਭੂਤੁ ਲਗਾ ਹੈ ਕੈਸਾ।
ਸਿਧ ਸਾਧੁ ਸਭ ਉਸ ਕੇ ਕੀਏ, ਉਹੀ ਭੂਤ ਹੈ ਐਸਾ॥ ੧॥
ਦੇਵ ਮੁਨੀਸਰੁ ਅਰੁ ਤਪੀਸਰੁ, ਸਭ ਉਸ ਕੇ ਕੀਏ ਬੰਦੇ।
ਏਕਾ ਮਾਟੀ ਏਕ ਮਲ ਮੂਤ੍ਰ, ਨਿਰਮਲੁ ਕਹੁ ਭਾਵੈ ਗੰਦੇ॥ ੨॥
ਸਾਧੁ ਪੀਰੁ ਸਭ ਭਾਈ ਮੇਰੇ, ਜੋ ਪ੍ਰਭੁ ਸਉ ਮਨੁ ਮਾਨੈ।
ਸਿਧ ਜਤੀ ਸਭ ਬਉਰੇ ਦੇਖੇ, ਉਸ ਕਉ ਕਦੇ ਨ ਜਾਨੈ॥ ੩॥
ਨਾਨਕ ਕਹੈ ਸੁਣ ਸੰਭੂ ਨਾਥਾ, ਹਮ ਗੁਰ ਪੂਰਾ ਮਿਲਿਆ।
ਨਿੰਦ ਹਮਾਰੀ ਜੋ ਜੋ ਕਰਤੇ, ਗਰਭ ਜੂਨ ਮਹਿ ਗਲਿਆ॥ ੪॥

ਸੰਭੂ ਨਾਥ ਭੀ ਫਾਵਾ ਖਪ ਗਇਆ। ਤਾਂ ਗੋਰਖੁ ਨਾਥੁ ਪੁਛਿਆ, 'ਕਿਉ ਸੰਭੂ ਨਾਥ ਜੀ, ਦੇਹੁ ਜਬਾਬੁ, ਕਿਆ ਬਚਨੁ ਕੀਆ? ਕਿਆ ਕਿਆ ਬਚਨੁ ਸੁਨਿਆ?' ਤਾਂ ਸੰਭੂ ਨਾਥੁ ਬੋਲਿਆ, 'ਨਾਥ ਜੀ, ਉਹੁ ਤਾਂ ਅਉਰੀਆ ਬਉਰੀਆ ਬਾਤਾ ਕਰਦਾ ਹੈ ਜੀ?' ਤਾਂ ਗੋਰਖੁ ਨਾਥੁ ਕਹਿਆ, 'ਕਿਉ ਮੰਗਲੁ ਨਾਥੁ ਜੀ! ਸੰਭੂ ਨਾਥ ਕਿਆ ਕਹਦਾ ਹੈ?' ਤਾਂ ਮੰਗਲੁ ਨਾਥੁ ਕਹਿਆ, 'ਨਾਥੁ ਜੀ, ਆਪੁਨੇ ਬਿਰਦ ਕੀ ਹੀਣਤ[2] ਕਰੀ ਨਾਹੀ ਜਾਤੀ। ਪਰੁ ਜੋ ਸਚੁ ਕਉ ਝੂਠ ਕਹਿਤਾ ਹੈ ਤਾਂ ਪਤਿਗਰੋ[3] ਹੋਤਾ ਹੈ। ਜੈਸਾ ਹੈ, ਤੈਸਾ ਤੁਮ ਆਪ ਹੀ ਦੇਖੋਗੇ ਜੀ।' ਤਾ ਸੰਭੂ ਨਾਥ ਕਹਿਆ, 'ਨਾਥੁ ਜੀ! ਮੰਗਲੁ ਨਾਥੁ ਕਿਛੁ ਉਸਦਾ ਅੰਗੁ ਰਖਦਾ ਹੈ ਜੀ।' ਤਾ ਮੰਗਲੁ ਨਾਥੁ ਕਹਿਆ, 'ਸੁਣੋ ਜੋਗੀਸਰੁ, ਤੇਰੇ ਕਹੇ ਤੇ ਉਹੁ ਕਮੀਨਾ ਹੀ ਹੋਵੈਗਾ ਜੀ। ਏ ਬਾਤਾ ਜੋਗੀਆ ਕੀਆ ਨਾਹੀ। ਜੋ ਭਲੇ ਕਉ ਬੁਰਾ ਕਹੀਐ। ਪੂਛ ਦੇਖੋ ਗੋਰਖੁ ਨਾਥੁ ਕਉ।'

ਤਾਂ ਸੰਭੂ ਨਾਥੁ ਕਹਿਆ, ਮੰਗਲੁ ਨਾਥੁ ਜੀ! ਤੁਮ ਭੀ ਉਨ ਕੇ ਚੇਲੇ ਜਾਇ ਹੋਵੋ ਜੀ।' ਤਾਂ ਮੰਗਲੁ ਨਾਥੁ ਕਹਿਆ, 'ਸੁਣ ਸੰਭੂ ਨਾਥ ਜੀ! ਏਕ ਬੇਰੀ ਕਿ ਦਸ ਬਿਰੀਆਂ। ਐਸੀ ਬਾਤ ਕਾ ਦੋਖੁ ਕੋਈ ਨਾਹੀ ਜੀ। ਸਾਧਉ ਕੈ ਅਗੈ ਸਾਧ ਹੀ ਨਿਵੈਗੇ ਅਰੁ ਚੋਰਾ ਕੈ ਆਗੈ ਚੋਰੁ ਹੀ ਨਿਵੈਗੇ, ਹੰਕਾਰੀ ਸਾਧਉ ਆਗੈ ਨਿਉਦੇ ਨਾਹੀ। ਸੰਭੂ ਨਾਥੁ ਜੀ! ਇਨਾ ਬਾਤਾ ਕਰੁ ਜੋਗੁ ਪੂਰਾ ਨਾਹੀ ਹੋਤਾ। ਪੂਛੋ ਗੋਰਖੁ ਨਾਥੁ ਕਉ।'

ਤਾਂ ਸੰਭੂ ਨਾਥੁ ਸਰਮਿੰਦਾ ਹੋਇ ਕੈ ਲਗਾ ਗੋਰਖੁ ਨਾਥੁ ਕਉ ਪੂਛਣ, 'ਕਿਉ ਗੁਰੂ ਜੀ! ਮੰਗਲੁ ਨਾਥੁ ਕਿਆ ਕਹਤਾ ਹੈ?' ਗੋਰਖੁ ਨਾਥੁ ਬੋਲੈ ਨਾਹੀ। ਤਾ ਗੋਪੀ ਚੰਦੁ ਬੋਲਿਆ, 'ਰੇ ਭਾਈ ਸਿਧੋ! ਨਾਥੋ! ਜਤੀਓ! ਤੁਮ ਆਪਣੇ ਘਰ ਮੈ ਕਿਆ ਝਗੜਾ ਮੇਲਿਆ ਹੈ? ਵਹੁ ਜੈਸਾ ਹੈ ਤੈਸਾ ਹੀ ਹੈ। ਕਿਛੁ ਉਸ ਸਿਉ ਸਰੀਕਤ ਤਉ ਨਾਹੀ ਪੜੀ। ਕਿਆ ਹਮ ਤੁਮ ਹੀ ਸਾਧ ਸਿਧ ਹੈ? ਅਉਰੁ ਭੀ ਸਭੀ ਸ੍ਰੀ ਨਿਰੰਜਨੁ ਜੀ ਕੇ ਕਰੇ ਹੋਏ ਹੈ। ਅਰੁ ਅਤੀਤੁ ਫਕੀਰੁ ਕਉ ਇਉ ਬਰਨੀ ਹੈ ਜੋ ਆਪਸ ਤੇ ਸਭ ਕਉ ਭਲਾ ਕਰ ਜਾਨੈ। ਪਰੁ ਆਪ ਕਉ ਸਭ ਤੇ ਨੀਚਾ ਕਹ ਜਾਨੈ। ਇਉ ਨਾ ਕਹੀਐ ਜੋ ਮੈ ਹੀ ਗਿਆਨੀ ਹਾਂ, ਮੈ ਹੀ ਧਿਆਨੀ ਹਾਂ, ਅਉਰੁ ਕੋਈ ਨਾਹੀ।' ਤਾਂ ਸੰਭੂ ਨਾਥੁ ਜਲ

1. ਜਟਾਧਾਰੀ।
2. ਹੱਤਕ।
3. ਪਤਿ-ਹੀਨ, ਮਾਨ-ਰਹਿਤ।
* ਇਹ ਗੁਰਬਾਣੀ ਨਹੀਂ ਹੈ।

ਗਇਆ ਅਤੇ ਗੋਰਖੁ ਨਾਥੁ ਮੋਨ ਹੋਇ ਰਹਿਆ।

ਤਾਂ ਮੰਗਲੁ ਨਾਥੁ ਕਹਿਆ, 'ਸੁਣਹੋ ਗੋਪੀ ਚੰਦ ਜੀ, ਤੂ ਮਤੁ ਕਿਛੁ ਕਹੈ।' ਤਾਂ ਫਿਰ ਮੰਗਲੁ ਨਾਥੁ ਕਹਿਆ, 'ਸੁਣ ਗੁਰੂ ਜੀ, ਜੋ ਕਿਛੁ ਤੁਮ ਬਚਨੁ ਕਰਦੇ ਹੋ, ਸੋ ਪੂਰਨ ਕਰਹੋ ਜੀ। ਪਰੁ ਫਕੀਰੁ ਅਤੀਤੁ ਕਉ ਨਿਰਣੈ ਨਾਹੀ ਕਰਨਾ ਆਇਆ। ਅਰੁ ਜੇ ਚਲਣਾ ਕਹੀਐ ਜੇ ਸਹਜ[1] ਕੇ ਘਰਿ ਮਹਿ ਕਰੀਐ। ਭਲਿਆ ਸਾਧੋ ਪੁਰਖਾਂ ਕੇ ਬਚਨੁ ਹਨਗੇ। ਗਿਆਨੀ ਧਿਆਨੀ ਗੁਰੂ ਹਨ ਕੈ ਗੁਰਹਾਈ ਹੈ। ਫਕੀਰ ਕਾ ਬਿਰਦੁ ਸਭੁ ਇਕੁ ਹੈ, ਭਿਨਿ ਭੇਦ ਕਿਛੁ ਨਾਹੀ।'

ਤਾਂ ਮੰਗਲੁ ਨਾਥੁ ਕਹਿਆ, 'ਭਾਈ! ਤੂ ਪੂਰਾ ਬਚਨੁ ਕਰਤਾ ਹੈ, ਗੁਰ ਉਪਦੇਸੁ ਐਸਾ ਹੀ ਚਾਹੀਤਾ ਹੈ ਜੀ। ਪਰੁ ਜਿਸ ਕਉ ਸ੍ਰੀ ਨਿਰੰਜਨੁ ਕੀ ਕਿਰਪਾ ਹੋਵੈ।'

ਤਾਂ ਫੇਰੁ ਮਰਦਾਨੈ ਕਹਿਆ, 'ਜੀ, ਹੁਣ ਤਾਂ ਸੁਮੇਰ ਉਤੈ ਚਲੋ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਚਲਦੇ ਆਹੇ।' ਤਾਂ ਮੀਨਾ ਪਰਬਤ ਸਿਉ ਉਡਾਰੀ ਲੀਤੀ, ਜਾਇ ਸੁਮੇਰ ਪਰਬਤ ਉਪਰੁ ਖੜੇ ਹੋਏ। ਆਗੈ ਸਿਧ ਮੰਡਲੀ ਨਉ ਨਾਥੁ, ਚਉਰਾਸੀ ਸਿਧਿ, ਛਿਅ ਜਤੀ ਬਾਤਾ ਕਰਦੇ ਥੇ ਬੈਠੇ ਗਿਆਨੁ ਧਿਆਨੁ ਦੀਆ। ਸ੍ਰੀ ਗੁਰੂ ਨਾਨਕ ਜੀ ਅਤੇ ਮਰਦਾਨੇ ਜਾਇ ਦਿਖਾਈ ਦਿਤੀ। ਜਾਇ ਸ੍ਰੀ ਗੁਰੂ ਬਾਬੇ ਨਾਨਕ ਜੀ ਕਹਿਆਂ, 'ਆਦੇਸੁ ਹੋ ਸਿਧੋ, ਨਾਥੋ, ਜਤੀਉ।' ਤਾਂ ਗੋਰਖੁ ਬੋਲਿਆ, 'ਆਦੇਸੁ, ਆਦ ਪੁਰਖ ਕਉ ਆਦੇਸ, ਆਉ ਹੋ ਨਾਨਕ ਬਾਲੇ!'

ਤਾਂ ਗੋਰਖੁ ਬਚਨੁ ਕੀਤਾ, 'ਅਰੇ ਸਿਧੋ, ਇਸਿ ਬਾਲੇ ਕਉ ਅੰਮ੍ਰਿਤੁ ਕਾ ਪਿਆਲਾ ਦੇਹੁ।' ਤਾਂ ਝੰਗਰ ਨਾਥ ਭਰ ਕੈ ਲੇ ਆਇਆ। ਆਨ ਸ੍ਰੀ ਗੁਰੂ ਬਾਬੇ ਨਾਨਕ ਜੀ ਦੈ ਅਗੈ ਰਖਿਆ, 'ਪੀਉ ਨਾਨਕ ਬਾਲੇ' ਤਾਂ ਝੰਗਰ ਨਾਥ ਨੂ ਪੁਛਿਆ 'ਏਹੁ ਕੇਹਾ ਪਾਣੀ ਹੈ?' ਤਾਂ ਝੰਗਰ ਨਾਥੁ ਕਹਿਆ, 'ਏਹ ਅੰਮ੍ਰਿਤੁ ਹੈ, ਇਸ ਕੈ ਪੀਐ ਲਿਵ ਲਗਦੀ ਹੈ।' ਤਾਂ ਸ੍ਰੀ ਗੁਰੂ ਬਾਬੈ ਨਾਨਕੁ ਜੀ ਕਹਿਆ, 'ਏਹੁ ਕਿਉ ਕਰ ਹੋਤਾ ਹੈ।' ਤਾਂ ਝੰਗਰ ਨਾਥੁ ਬੋਲਿਆ, 'ਅਰੇ ਬਾਲੇ!

**ਭਾਠੀ ਸਾਜੋ, ਲਾਹਣ ਮਾਡੋ, ਕਸ ਕਉ ਬੀਚ ਸਮਾਵੋ।**
**ਨਿਰਮਲ ਧਾਰ ਨਲੀ ਹੋਇ ਚਲਤੀ ਤਬ ਇਹੁ ਅੰਮ੍ਰਿਤੁ ਪਾਵੋ।**
**ਸੁਣ ਨਾਨਕ ਤਬ ਤੂ ਜੋਗੀ ਹੋਵੈ।**
**ਦਿਸਟ ਮੂਲ ਬੰਧਨ ਸਭ ਕਾਟੈ, ਸਗਲੀ ਦੁਰਮਤਿ ਖੋਵੈ॥ ੧॥ ਰਹਾਉ॥**
**ਹੋ ਮਤਵਾਲੇ ਮਦ ਕੇ ਮਾਤੇ, ਮਗਨ ਹੋਇ ਲਿਉ ਲਾਗੀ।**
**ਸੁਰਤਿ ਬਿੰਦ ਨਾ ਚਲਤੀ ਕਬਹੂ ਦਰਵਾਰ ਖੜਾ ਬੈਰਾਗੀ।**
**ਐਸੇ ਸਹਜਿ ਫਿਰੈ ਮਤਵਾਲਾ, ਸੁਖ ਦੁਖ ਦੋਊ ਨਿਵਾਰੈ।**
**ਜਹਾ ਦੇਖੈ ਤਹਾ ਏਕੋ ਸੁਆਮੀ ਹਿਰਦੈ ਅੰਤਰੁ ਧਾਰੈ।**
**ਸਾਥ ਨਿਬਾਹੋ ਖਾਲੀ ਖੇਪੁ ਨਿ ਜਾਵੈ।**
**ਝੰਗਰ ਨਾਥ ਕਹੈ ਸੁਣ ਨਾਨਕ ਬਾਲੇ, ਤਬ ਤੂ ਦਰਸਨੁ ਪਾਵੈ॥ ੧॥**

(ਸ੍ਰੀ ਗੁਰੂ ਨਾਨਕ ਜੀ ਬਚਨੁ ਕੀਤਾ, ਰਾਗ ਮਾਰੂ)

***ਗਿਆਨੁ ਧਿਆਨੁ ਕੀ ਲਾਹਣ ਮਾਡੀ, ਕਰਣੀ ਕੀ ਕਸੁ ਪਾਈ।**
**ਭਉ ਭਾਠੀ ਮਹਿ ਪ੍ਰੇਮ ਸਮਾਣਾ ਬ੍ਰਹਮੁ ਕੀ ਅਗਨਿ ਜਲਾਈ।**
**ਸਿਧੋ ਹਮ ਮਦੁ ਕੇ ਮਾਤੇ ਨਾਹੀ।**
**ਜੋ ਮਤਵਾਲੇ ਮਦੁ ਕੇ ਮਾਤੇ, ਕਿਨ ਮਤਵਾਲਿਆ ਮਾਹੀ॥ ੧॥ ਰਹਾਉ॥**
**ਸੁਰਤੁ ਨਲੀ ਭਾਉ ਬਾਸਨੁ ਕੀਨਾ, ਅੰਤਰੁ ਧਾਰੁ ਚੁਆਈ॥**
**ਦਇਆ ਸੁਰਾਹੀ ਸਹਜਿ ਪਿਆਲਾ, ਗੁਰਮਤ ਪੀਵੋ ਭਾਈ॥ ੨॥**

---

1. ਗਿਆਨ ਅਵਸਥਾ।

* ਇਹ ਗੁਰਬਾਣੀ ਨਹੀਂ ਹੈ।

ਗੁਰਮੁਖੁ ਨਾਮੁ ਫਿਰੈ ਮਤਵਾਲੇ ਏਕ ਰੰਗ ਮਹਿ ਖੇਲੈ।
ਜਹ ਦੇਖਾ ਤਹ ਏਕੋ ਰੂਪੀ ਮਾਰਗੁ ਪਾਇਆ ਚੇਲੈ॥ ੩॥
ਨਿਬਾਹੀ ਖੇਪ ਹਮਾਰੀ ਸਿਧੋ, ਆਠ ਪਹਰੁ ਲਿਵ ਲਾਗੀ।
ਨਾਨਕ ਦਾਸੁ ਤਹਾ ਮਤਵਾਲਾ, ਜਹਾ ਏਕੰਕਾਰ ਬੈਰਾਗੀ॥ ੪॥

ਤਾਂ ਫੇਰੁ ਸਿਧੀ ਬਚਨੁ ਕੀਤਾ ਰਾਗੁ ਰਾਮਕਲੀ ਵਿਚ :

ਧਨੁ ਜੋਬਨੁ ਕੀ ਕਰੈ ਨ ਆਸਾ, ਪਰ ਤ੍ਰਿਆ ਅੰਗੁ ਨ ਲਾਏ ਪਾਸਾ।
ਨਾਦ ਬਿੰਦ ਲੈ ਘਟ ਭੀਤਰੁ ਜਰੈ, ਤਿਸੁ ਕੀ ਸੇਵਾ ਪਾਰਬਤੀ ਕਰੈ।
ਬੋਲੈ ਪਾਰਬਤੀ ਸਤਿ ਸਰੂਪ। ਪਰਮ ਤਤ ਮਹਿ ਰੇਖ ਨ ਰੂਪ॥ ੧॥ ਰਹਾਉ॥

ਸ੍ਰੀ ਬਾਬਾ ਨਾਨਕ ਜੀ ਬੋਲੇ :

ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ॥ ਕੰਨ ਪੜਾਇ ਕਿਆ ਖਾਜੈ ਭੁਗਤਿ॥
ਆਸਤਿ ਨਾਸਤਿ ਏਕੋ ਨਾਉ॥ ਕਉਣੁ ਸੁ ਅਖਰੁ ਜਿਤੁ ਰਹੈ ਹਿਆਉ॥
ਧੂਪ ਛਾਵ ਜੇ ਸਮ ਕਰਿ ਸਹੈ॥ ਤਾ ਨਾਨਕੁ ਆਖੈ ਗੁਰੁ ਕੋ ਕਹੈ॥
ਛਿਅ ਵਰਤਾਰੇ[1] ਵਰਤਹਿ ਪੂਤ॥ ਨਾ ਸੰਸਾਰੀ ਨਾ ਅਉਧੂਤ॥
ਨਿਰੰਕਾਰਿ ਜੋ ਰਹੈ ਸਮਾਇ॥ ਕਾਹੇ ਭੀਖਿਆ ਮੰਗਣਿ ਜਾਇ॥

ਚਰਪਟੁ ਵਾਚ—

ਕਾਮ ਤਿਆਗਲੋ, ਕ੍ਰੋਧ ਤਿਆਗਲੋ, ਲੋਭ ਤਿਆਗਲੋ ਮੋਹੰ।
ਅਹੰਕਾਰ ਤਿਆਗਲੋ ਮਮਤਾ ਤਿਆਗਲੋ ਚਰਪਟ ਬਚਨੁ ਅਪਾਰੰ।

ਸ੍ਰੀ ਗੁਰੂ ਬਾਬਾ ਨਾਨਕ ਜੀ ਵਾਚ—

*ਨ ਤਿਆਗਲੋ ਕਾਮੰ ਨ ਤਿਆਗਲੋ ਕ੍ਰੋਧੰ,
ਨ ਤਿਆਗਲੋ ਮੋਹੰ ਹੰਕਾਰੰ। ਗੁਰ ਪ੍ਰਸਾਦਿ ਸਭ ਭੋਗ ਕਰਨੰ।
ਨਾਨਕ ਬਚਨੁ ਅਪਾਰੰ॥ ੨॥
ਸਿਵ ਪਕਰਲੋ ਸਕਤ ਗਵਾਇਲੋ, ਮਨ ਮਨਸਾ ਠਹਿਰਾਇਲੋ।
ਮਨ ਕਉ ਪ੍ਰਬੋਧਲੋ, ਤ੍ਰਿਸਨਾ ਹਿਰਾਇਲੋ,
ਦਰਸਨੁ ਪਾਇਲੋ। ਬਿਭੂਤੁ ਲਗਾਇਲੋ। ਗੁਰ ਚਰਨ ਲਾਗਲੋ।
ਤਉ ਬਡ ਭਾਗਲੋ। ਚਰਪਟੁ ਬਚਨੁ ਸੰਭਾਲ,ਲੋ।
ਸੁਣ ਨਾਨਕ ਤਪਾ ਤਉ ਸੰਸਾਰ ਸਮੁੰਦੁ ਪਾਰ ਪਾਇਲੋ॥ ੩॥
ਸਿਵ ਨਾ ਪਕਰਲੋ, ਸਕਤ[2] ਨਾ ਗਵਾਇਲੋ, ਮਨਸਾ ਨਾ ਠਹਿਰਾਇਲੋ।
ਤਉ ਬਡਭਾਗਲੋ ਹਮ ਆਪਨੋ ਨਾਨਕ ਬਚਨ ਸਭਾਲ ਲੋ।
ਸੁਣ ਚਰਪਟੁ ਨਾਥ ਤਾ ਸੰਸਾਰੁ ਸਾਗਰ ਤੇ ਪਾਰ ਪਾਇਲੋ॥ ੪॥
ਏਕੰਕਾਰੁ ਗੁਰੂ ਕਰਬੋ। ਦੂਸਰ ਨਾ ਧਰਬੋ। ਪਾਚ ਪਚੀਸ ਹਮ ਆਗੈ ਕਰਬੋ।
ਤੀਨ ਚਾਰ ਬਿਨ ਰਸਨਾ ਉਚਰਬੋ। ਨਉ ਸਤ ਹਮ ਬਾਂਧਬੋ।
ਚਉਦਾ ਇਕੀਸ ਹਮ ਆਗੈ ਖੜਬੋ। ਪਚਾਸ ਪਞੰਤਰ ਰਣ ਭਾਗਬੋ।
ਨਾਨਕ ਤਪਾ ਐਸੇ ਬਡਭਾਗਬੋ। ਸੁਣਹੋ ਚਰਪਟੁ ਨਾਥ ਬੋ॥ ੫॥

---

1. ਜੋਗੀ, ਜੰਗਮ, ਸੰਨਿਆਸੀ ਆਦਿ।
2. ਮਾਇਆ।
* ਇਹ ਗੁਰਬਾਣੀ ਨਹੀਂ ਹੈ।

ਤਾਂ ਫਿਰ ਘੁਘੂ ਨਾਥ ਨੂੰ ਗੁਰੂ ਬਾਬਾ ਨਾਨਕ ਜੀ ਬੋਲਿਆ। ਛੇੜਿਅਸੁ ਆਖਿਅਸੁ[1], 'ਘੁਘੂ ਨਾਥ ਤਾਂ ਬੋਲਤਾ ਨਾਹੀ।'

ਸ੍ਰੀ ਗੁਰੂ ਬਾਬਾ ਨਾਨਕ ਜੀ ਬਾਚ—

***ਘੁਘੂ ਨਾਥੁ ਚੁਪੁ ਕਰ ਰਹਿਆ। ਕਿਆ ਜਾਨੈ ਉਹ ਕੈਸਾ ਭਇਆ।**
**ਬਿਨੁ ਬੋਲੇ ਕਿਆ ਕਰੈ ਬੀਚਾਰੁ। ਘੁਘੂ ਨਾਥ ਨ ਬੋਲਣਹਾਰੁ।**
**ਦਰਸਨੁ ਅਛਾ ਮਰਮੁ ਨ ਜਾਪੈ। ਕਿਆ ਜਾਣੈ ਕੈਸਾ ਪ੍ਰਤਾਪੈ।**
**ਕਹੈ ਨਾਨਕ ਸੁਣ ਘੁਘੂ ਨਾਥੁ ਹਮਾਰੀ ਅਰਦਾਸ।**
**ਏਕੁ ਪਛਾਨਿਆ ਤਾਂ ਬੋਲੋਂ ਬਾਤ॥ ੧॥**

ਘੁਘੂ ਨਾਥ ਵਾਚ—

**ਘੁਘੂ ਨਾਥੁ ਪਾਇਬੋ। ਜਤੀ ਨਾ ਸਾਧਬੋ। ਸਿਧੁ ਨਾ ਨਾਥਬੋ। ਬੋਲਬੋ ਪਕੜਾਇਬੋ।**
**ਸਿੰਙੀ ਨਾ ਬਾਇਬੋ। ਨਾਉ ਨਾ ਕਹਾਇਬੋ। ਸੁਰਤੁ ਨਾ ਠਹਰਾਇਬੋ।**
**ਗੁਰੂ ਨਾ ਕਹਾਇਬੋ। ਚੇਲਾ ਨਾ ਪਾਇ ਲਾਇਬੋ।**
**ਨਾਦ ਅਨਾਦ ਭਰਮੁ ਸੁਣਾਇਬੋ। ਸਭ ਏਕੰਕਾਰ ਲਖਬੋ।**
**ਸਿਉ ਸਕਤੀ ਨਾ ਮੇਲਬੋ। ਧਿਆਨ ਨਾ ਧਿਆਇਬੋ।**
**ਊਚਾ ਨਾ ਕਹਾਇਬੋ। ਹਿਰਦੇ ਪ੍ਰਗਾਸਬੋ।**
**ਘੁਘੂ ਕਹੈ ਸੁਣ ਨਾਨਕ ਸਾਧਬੋ। ਸਤਿ ਪ੍ਰਮੇਸਰੁ ਸੁਰਤਿ ਮਿਲਾਇਬੋ॥ ੨॥**

ਘੁਘੂ ਨਾਥ ਕਹਿਆ, 'ਕਿਉ ਤਪਾ, ਇਹੁ ਕਿਆ ਦੂਸਰਾ ਜਾਨਿਆ?' ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ, 'ਨਾਥੁ ਜੀ, ਏਕ ਜਾਨਿਆ ਤਾ ਤੁਝੈ ਪਛਾਨਿਆ। ਦੂਸਰ ਅਵਰ ਨ ਕੋਈ। ਨਾਨਕੁ ਦਾਸ ਸਮਝਿਆ ਹੈ ਅਗੈ ਘੁਘੂ ਨਾਥੁ ਮੈ ਹੀ ਓਹੀ।'

ਤਾਂ ਦੁਹਾਂ ਆਪਸ ਮੈ ਬੰਦਨਾ ਕੀਤੀ, ਖਰੇ ਰਾਜੀ ਰਹੇ।

ਤਾਂ ਫੇਰ ਚੰਬਾ ਨਾਥੁ ਬੋਲੈ ਨਾਹੀ, ਮਗਨ ਹੋਇ ਰਹਿਆ। ਤਾਂ ਫੇਰ ਸ੍ਰੀ ਗੁਰੂ ਬਾਬੇ ਨਾਨਕ ਜੀ ਆਖਿਆ, 'ਕਿਉ ਭਾਈ! ਏਹੁ ਚੰਬਾ ਨਾਥ ਬੋਲਦਾ ਹੈ ਨਾਹੀ।' ਤਾਂ ਮਰਦਾਨਾ ਉਤਾਉਲਾ[2] ਹੋਇ ਕੈ ਬੋਲਿ ਉਠਿਆ, 'ਅਜੀ, ਬੁਲਾਇ ਲੇਹੋ ਜੀ।' ਤਾਂ ਸ੍ਰੀ ਬਾਬੈ ਨਾਨਕ ਜੀ ਬਚਨੁ ਕੀਤਾ 'ਬੋਲ ਹੋ ਚੰਬਾ! ਬੋਲਦਾ ਕਿਉ ਨਾਹੀ?'

***ਕਵਨੁ ਤੁਮਾਰਾ ਮਤਾ ਮਸੂਰਤ, ਰਹੋ ਕਵਨੁ ਗ੍ਰਹ ਮਾਹੀ।**
**ਦੇਖੀ ਤੁਮਰੀ ਸੁਰਤ ਆਛੀ, ਬਿਨੁ ਬੋਲੇ ਸਮਝ ਨਾ ਕਾਈ।**
**ਬੁਧੁ ਸਿਧਿ ਨਾਥੁ ਸਭ ਬੋਲੇ, ਜਤੀ ਭੀ ਬੋਲਣ ਹਾਰੇ।**
**ਨਾਨਕ ਕਹੈ ਸੁਣ ਚੰਬਾ ਭਾਈ, ਤੈ ਕਿਉ ਬੋਲ ਬਿਸਾਰੇ॥ ੧॥**

ਚੰਬਾ ਨਾਥੁ ਵਾਚ—

**ਬੋਲਣ ਹਾਰਾ ਬੋਲਬੋ। ਤੋਲਣ ਹਾਰਾ ਤੋਲਬੋ।**
**ਖੇਲਣ ਹਾਰਾ ਖੇਲਬੋ।**
**ਅਟਕਣ ਹਾਰਾ ਅਟਕਬੋ। ਭਟਕਣ ਹਾਰਾ ਭਟਕਬੋ।**
**ਝਟਕਨ ਹਾਰਾ ਝਟਕਬੋ। ਗਾਵਨ ਹਾਰਾ ਗਾਇਬੋ।**
**ਚੰਬਾ ਨਾਨਕ ਨਾ ਕਹਾਇਬੋਂ। ਏਕੋ ਏਕ ਧਿਆਇਬੋ।**

---

1. ਉਨ੍ਹਾਂ ਨੇ ਆਖਿਆ।
2. ਉਤਾਵਲਾ, ਕਾਹਲਾ।

* ਇਹ ਗੁਰਬਾਣੀ ਨਹੀਂ ਹੈ।

**ਏਕੰਕਾਰ ਘਰ ਬਹੁ ਧਿਆਨ ਲਾਇਬੋ॥ ੨॥**

ਸ੍ਰੀ ਗੁਰੂ ਨਾਨਕ ਬਾਚ—

***ਜਨਨੀ ਸੋ ਧੰਨਬੋ। ਕਰਨੀ ਸੋ ਧੰਨਬੋ।**
**ਗੁਰੂ ਸੋ ਧੰਨਬੋ। ਉਪਦੇਸੁ ਸੁ ਧੰਨਬੋ।**
**ਜੇਤੇ ਲਛਣ ਸੋ ਧੰਨਬੋ। ਏਕੰਕਾਰ ਕਿਰਪਾਕਬੋ॥ ੩॥**

ਚੰਬਾ ਨਾਥੁ ਵਾਚ—

**ਚੰਬਾ ਨ ਨਾਨਕੋ। ਗੋਰਖ ਨ ਸਾਮਕੋ। ਦਹਿਸਿਰ ਨ ਰਾਮ ਕੋ।**
**ਬਸਿਸਟੁ ਨ ਬਿਆਸੁ ਕੋ। ਸੁਖਦੇਉ ਨਾ ਪ੍ਰਸਤਤੋ।**
**ਸਭੁ ਆਪੁ ਆਪੇ ਖੇਲਤਾ। ਦੂਜਾ ਨ ਮੇਲਤਾ।**
**ਪ੍ਰਣਵਤ ਚੰਬਾ ਸੁਣ ਨਾਨਕ ਬਾਲਾ।**
**ਏਕ ਏਕ ਸਾਖ ਪਾਵਕਾ ਦੂਜਾ ਜੰਜਾਲਾ॥ ੪॥**

ਚੰਬੇ ਅਰੁ ਨਾਨਕ ਜੀ ਆਪੁ ਵਿਚਿ ਬਹੁਤ ਚਰਨ ਬੰਦਨਾ ਕੀਤੀ। ਬਹੁਤ ਸੁਪ੍ਰਸੰਨ ਰਹੇ ਘੁਘੂ ਨਾਥੁ ਅਤੇ ਚੰਬਾ ਨਾਥੁ ਅਤੇ ਮੰਗਲੁ ਨਾਥੁ ਅਤੇ ਗੋਪੀ ਚੰਦੂ ਇਤਨੇ ਬਹੁਤੁ ਖੁਸੀ ਰਹੇ। ਲਗੇ ਆਖਣ, 'ਜੀ ਹਮ ਨਿਹਾਲੁ ਹੋਏ। ਅਜ ਹਮ ਕਉ ਅਲੇਖ ਪੁਰਖੁ ਕਾ ਦਰਸਨੁ ਹੂਆ ਹੈ।' ਤਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਬੋਲਿਆ, 'ਨਾਥ ਜੀ, ਅਸੀ ਤੁਸਾਡੇ ਦਰਸਨ ਨੂ ਬਹੁਤੁ ਹਰਖਦੇ ਆਹੇ। ਜੋ ਭਲਾ ਹੋਇਆ ਸੁ ਦੇਹ ਬਿਖੈ ਦਰਸਨੁ ਹੋਇਆ। ਅਸਾਂ ਸਤਿ ਪ੍ਰਤੀਤ ਆਈ। ਜੋ ਅਸਾਨੂ ਸ੍ਰੀ ਕਰਤਾਰੁ ਨਿਰੰਕਾਰੁ ਜੀ ਕਾ ਦਰਸਨੁ ਹੋਇਆ ਜੀ। ਅਸੀ ਨਿਰੰਕਾਰੁ ਜੀ ਅਤੇ ਤੁਸਾਡੇ ਵਿਚ ਭੇਦ ਭਾਉ ਕਿਛੁ ਨਾਹੀ। ਅਸਾਂ ਨੂ ਸ੍ਰੀ ਨਿਰੰਕਾਰੁ ਜੀ ਕਾ ਦਰਸਨੁ ਹੋਇਆ ਜੀ। ਜਾ ਇਤਨੇ ਨਾਥੁ ਖੁਸੀ ਹੋਏ ਤਾਂ ਸੁਰਤ ਸਿਧਿ ਅਤੇ ਨਿਰਤਿ ਸਿਧਿ ਅਤੇ ਕਨਕ ਸਿਧਿ, ਕਿਤਨੇ ਕੁ ਸਿਧਿ ਤਮਕ ਗੁਸੇ ਹੋਏ।

ਤਾਂ ਮੰਗਲੁ ਨਾਥੁ ਕਹਿਆ, 'ਸੁਣ ਭਾਈ ਗੋਪੀ ਚੰਦੁ! ਏ ਸਿਧਿ ਕੈਸਾ ਹੰਕਾਰੁ ਕਰਦੇ ਹਨ।' ਤਾਂ ਗੋਪੀ ਚੰਦੂ ਕਹਿਆ, 'ਗੁਰੂ ਨਾਥੁ ਜੀ! ਤੁਮ ਦੇਖਹੁ ਤਮਾਸਾ। ਨਾਨਕ ਤਪਾ ਤਉ ਕਿਛੁ ਕਮੀ ਨਾਹੀ ਇਨ ਤੇ। ਇਹ ਤੁਮਾਰੈ ਆਗੈ ਨਿਵਾਇਆ ਹੈ ਸਿਵ ਕੈ ਜੋਰੁ। ਤੁਮ ਮੋਨ ਹੋਇ ਜਾਵੋ, ਬੋਲੋ ਨਾਹੀ। ਤੁਮ ਆਪੇ ਤਮਾਸਾ ਦੇਖਉਗੇ। ਕੈਸੇ ਸਰਮਿੰਦੇ ਹੋਵੈਗੇ।'

ਤਾਂ ਉਨਾ ਸਿਧਾ ਕਰਾਮਾਤਾਂ ਲਾਈਆਂ। ਕਿਨੀ ਮਿਰਗਾਨੀ ਉਡਾਈ, ਕਿਨੀ ਸਿੰਙੀ ਬਜਾਇਬੋ। ਫਰੂਆ ਦਉੜਾਇਬੋ। ਮੁੰਦ੍ਰਾ ਅਕਾਸੁਲੋ। ਜਿਤਨੇ ਸਿਧਿ ਤਮਕ ਰੂਪੀ ਹੋਏ ਆਹੇ, ਸਭਨਾ ਆਪੋ ਆਪਣੇ ਸਾਜ ਉਡਾਏ। ਤਾਂ ਗੁਰੂ ਨਾਨਕ ਜੀ ਚੁਪ ਕਰਕੈ ਮਚਲੇ ਹੋਏ ਬੈਠੇ, ਤਾਂ ਸਿਧ ਲਗੇ ਕਲਾ ਮਾਰਨ। ਗੁਰੂ ਨਾਨਕ ਬੋਲੈ ਨਾਹੀ। ਤਾਂ ਸਿਧ ਲਗੇ ਕਰਾਮਾਤ ਮੰਗਣ।

ਜਾਂ ਸ੍ਰੀ ਗੁਰੂ ਬਾਬਾ ਨਾਨਕ ਜੀ ਬੋਲੈ ਨਾਹੀ ਤਾਂ ਝੰਗਰੁ ਨਾਥੁ, ਘੁਘੂ ਨਾਥੁ ਕਉ ਕਹਿਆ, 'ਅਰੇ ਨਾਨਕ! ਅਬ ਤੁਝ ਕਉ ਕਿਆ ਹੂਆ ਹੈ?'

ਸ੍ਰੀ ਗੁਰੂ ਬਾਬਾ ਨਾਨਕ ਜੀ ਬਾਚ—

***ਉਡਹੋ ਖਉਸ[1] ਹਮਾਰੀ। ਹਮ ਦੇਖੈ ਸਕਤ ਤੁਮਾਰੀ।**
**ਜਬ ਨਾਨਕ ਮੁਖ ਤੇ ਬੋਲਾ। ਤਬ ਖਉਸੈ ਘੂਘਟ ਖੋਲਾ।**
**ਜਬ ਕਉਸੁ ਚੜੀ ਅਸਮਾਨੈ। ਤਬ ਸਿਧ ਰਹੇ ਹੈਰਾਨੇ।**
**ਜਾ ਕਉਸੁ ਹੋਈ ਅਸਵਾਰੀ। ਤਬ ਮੁੰਦ੍ਰਾ ਫਰੂਆ ਹਾਰੀ।**
**ਸਭ ਭਾਗੀ ਸਿਧਾ ਕੀ ਸਲਤਨ। ਕਉਸੁ ਨਾਨਕ ਕੀ ਜਲਤਨ।**
**ਸਭ ਸਿਧ ਸਰਮਿੰਦੇ ਧੋਲੇ। ਤਬ ਨਾਨਕ ਹਸ ਹਸ ਬੋਲੇ।**

---

1. ਕਫ਼ਸ਼, ਜੁੱਤੀ।

* ਇਹ ਗੁਰਬਾਣੀ ਨਹੀਂ ਹੈ।

ਤਬ ਮੰਗਲੁ ਨਾਥੁ ਨਾ ਰਹਿ ਸਿਕੇ। ਤਾਂ ਲਗਾ ਕਹਣ, 'ਕਿਉ ਗੋਰਖੁ ਨਾਥ ਜੀ! ਦੇਖਿਆ ਸ੍ਰੀ ਨਾਨਕ ਜੀ ਕਾ ਤਮਾਸਾ।' ਤਾਂ ਗੋਰਖੁ ਨਾਥੁ ਬੋਲਿਆ, 'ਕਿਉ ਮੰਗਲ ਨਾਥੁ! ਦੇਖਿਆ ਨਾਨਕ ਕਾ ਤਪਾ।' ਤਬ ਗੋਰਖੁ ਨਾਥੁ ਬਾਚ—

ਕੈ ਉਗਲ ਕਾ ਗਗਨ ਮੰਡਲੁ, ਕੈ ਅਕਾਸੁ ਮੈ ਤਾਰੇ?
ਕੈ ਪਤ੍ਰ ਬਨਾਸਪਤੀ ਇੰਦ੍ਰ ਬਰਸੈ ਕੈ ਧਾਰੇ?
ਕੇਤੇ ਸੇਰ ਕਾ ਸੁਮੇਰੁ ਪਰਬਤ। ਜਗ ਮੈ ਰਤੀ ਕੇਤੀ?
ਕੇਤੇ ਕਲ ਮੈ ਦੇਵਾ। ਭਣਵੈ ਗੋਰਖੁ ਤੂ ਸੁਣ ਨਾਨਕ, ਤੁਮ ਆਏ ਕੈ ਬੇਰਾ॥ ੧॥

ਸ੍ਰੀ ਗੁਰੂ ਨਾਨਕ ਜੀ ਬਾਚ—

*ਚਾਰ ਉਗਲ ਕਾ ਗਗਨ ਮੰਡਲੁ ਦਇ ਅਕਾਸ ਮੈ ਤਾਰੇ।
ਦੋਇ ਪਤ੍ਰ ਬਨਾਸਪਤੀ ਇੰਦ੍ਰ ਬਰਸੈ ਨਉ ਧਾਰੇ।
ਸਵਾ ਸੇਰ ਕਾ ਸੁਮੇਰੁ ਪਰਬਤੁ ਜਗ ਮੈ ਰਤੀ ਏਕਾ। ਏਕਾ ਕਲ ਮੈ ਦੇਵਾ।
ਭਣਵੈ[1] ਨਾਨਕ ਸੁਣਹੋ ਗੋਰਖੁ ਹਮ ਆਏ ਏਕੀ ਬੇਰਾ॥ ੨॥

ਫੇਰ ਖਿੰਥੜਾ ਸਿਧਿ ਬੋਲਿਆ। ਖਿੰਥੜਾ ਵਾਚ—

ਕਵਨੁ ਗੁਰੂ ਕਵਨੁ ਚੇਲਾ? ਕਵਨੁ ਮੂਲੁ ਤੇ ਕਵਨ ਮਤ ਵੇਲਾ?
ਕਵਨੁ ਬਸਤੁ ਲੈ ਰਹੋ ਇਕੇਲਾ? ਕਾਇਆ ਕਹੁ ਕਾਹੇ ਕੀ ਪੰਡ?
ਤਿਸੁ ਊਪਰੁ ਕਿਸੁ ਪੁਰਖੁ ਕੀ ਅੰਡ॥੧॥

ਸ੍ਰੀ ਗੁਰੂ ਨਾਨਕ ਜੀ ਬਾਚ—

*ਸਬਦੁ ਗੁਰੂ ਸੁਰਤੁ ਧੁਨਿ ਚੇਲਾ॥ ਮਨ ਮੂਲੁ ਪਵਨੁ ਮਤ ਵੇਲਾ।
ਤਤੁ ਬਸਤੁ ਲੇ ਰਹੇ ਅਕੇਲਾ। ਕਾਇਆ ਪਵਣੁ ਪਾਣੀ ਕੀ ਪੰਡੁ।
ਤਿਸੁ ਊਪਰ ਸਤਿਗੁਰ ਕੀ ਇੰਡ।
ਸਤਿ ਕਥੋ ਕਥਿਆ ਨਹੀ ਜਾਇ। ਇਹ ਸਬਦੁ ਹੋ ਖਿੰਥੜੇ ਅਮਰਾਪੁਰ ਜਾਇ।

ਖਿੰਥੜਾ ਵਾਚ—

ਕਵਨੁ ਨਗਰੀ ਕਵਨੁ ਸੁਲਤਾਨ? ਤਹ ਕਵਨੁ ਲੋਕ ਬਸੈ ਪਰਧਾਨ?
ਤਹ ਕਵਨੁ ਰਾਜਾ ਕਵਨੁ ਮਹਤਾ? ਦੇਹੁ ਨਾਨਕ ਨਗਰੀ ਕੀਆਂ ਬਾਤਾਂ॥ ੨॥

ਸ੍ਰੀ ਗੁਰੂ ਨਾਨਕ ਜੀ ਬਾਚ—

*ਕਾਇਆ ਨਗਰੀ ਬ੍ਰਹਮੁ ਸੁਲਤਾਨੁ। ਤਹ ਪੰਚ ਲੋਕ ਬਸੈ ਪ੍ਰਧਾਨ।
ਮਨੁ ਰਾਜਾ ਪਵਨੁ ਹੈ ਮਹਤਾ। ਲੇਹੁ ਖਿੰਥੜਾ ਨਗਰੀ ਕੀਆਂ ਬਾਤਾਂ॥ ੪॥
ਕਹਾਂ ਬਸੈ ਮਨੂਆ ਕਹਾ ਬਸੈ ਪਵਨ? ਪੰਚਾ ਕਾ ਗੁਰੂ ਕਹੀਏ ਕਉਨੁ।
ਪੰਚਾ ਕਾ ਗੁਰੂ ਤਤੁ। ਅਗਨ ਪਵਨ ਭੁਚੈ ਅਹਾਰੋ।
ਏਹੁ ਖਿੰਥੜਾ ਸਬਦੁ ਕਾ ਬੀਚਾਰੋ॥ ੫॥
ਕਿਤੁ ਮੁਖੁ ਆਏ ਹਉ ਕਿਤੁ ਮੁਖੁ ਜਾਹੁ? ਕੈਸੈ ਨਾੜੀ ਕੈਸੇ ਸਿੰਧ?
ਕਾਇਆ ਸੋਖੀ ਕਹੈ ਪਵਨ। ਕਵਨ ਮੜੀ ਕਵਨੁ ਦੁਆਰੁ?
ਦੇਹੁ ਨਾਨਕ ਸਬਦੁ ਕਾ ਬੀਚਾਰੁ॥ ੬॥
ਉਤਰ ਮੁਖੀ ਆਵਣਾ ਦਖਣ ਮੁਖੀ ਜਾਹੁ॥ ਨਉ ਸੈ ਨਾੜੀ ਸੋਲਾ ਮੈ ਸਿੰਧਿ।

1. ਕਹੇ।
* ਇਹ ਗੁਰਬਾਣੀ ਨਹੀਂ ਹੈ।

ਨਿਜ ਸੋਖੀ ਕਰੈ ਪਵਨਾ। ਅੰਤਰੁ ਮੜੀ ਅਚਿੰਤੁ ਦੁਆਰ।
ਲੇਹੁ ਖਿੰਥੜਾ ਸਬਦੁ ਕਾ ਬੀਚਾਰ॥ ੭॥
ਕਿਤੁ ਪਰਚੇ[1] ਲਾਗੈ ਬੰਧੁ? ਕਿਤੁ ਪਰਚੈ ਪੜੈ ਨਾਹੀ ਕੰਧੁ[2]।
ਕਿਤੁ ਪਰਚੈ ਸਸੀਅਰੁ[3] ਸੂਰੁ ਫੂਟੈ?
ਕਿਤੁ ਪਰਚੈ ਮਾਇਆ ਮੋਹ ਤੂਟੈ॥ ੮॥

ਸ੍ਰੀ ਗੁਰੂ ਨਾਨਕ ਵਾਚ—

*ਮਨੁ ਪਰਚੈ ਤਉ ਲਾਗੈ ਬੰਧੁ। ਪਵਨੁ ਪਰਚੈ ਤਾਂ ਪੜੈ ਨ ਕੰਧੁ।
ਗਿਆਨੁ ਪਰਚੈ ਤਾਂ ਸਸੀਅਰੁ ਫੂਟੈ। ਸਤਿਗੁਰ ਪਰਚੈ ਤਾ ਮਾਇਆ ਮੋਹੁ ਤੂਟੈ॥ ੯॥
ਆਦੇਸੁ ਤਉ ਕਿਸ ਕੰਉ ਆਦੇਸੁ।
ਆਦੇਸੁ ਕਾ ਕਵਨੁ ਉਪਦੇਸੁ। ਮਨ ਕਾ ਕਵਨੁ ਵੇਸ।
ਗਿਆਨ ਕਾ ਗੁਰੂ ਕਵਨੁ ਕਥੀਅਲੇ॥ ੧੦॥
ਆਦੇਸੁ ਤਉ ਪੂਰੇ ਸਤਿਗੁਰੂ ਕਉ ਆਦੇਸੁ।
ਮਨੁ ਕਾ ਨਿਰੰਤਰੁ ਵੇਸੁ। ਗਿਆਨ ਕਾ ਗੁਰੂ ਸੰਤੋਖ।
ਸਤਿਗੁਰੂ ਕੀ ਚਰਨੀ ਲਾਗੈ ਪੂਤਾ, ਤਉ ਇਸੁ ਬਿਧਿ ਪਾਈਐ ਮੋਖੁ॥ ੧੧॥

ਤਾਂ ਊਰਮੁ ਧੂਰਮੁ ਨਾਥੁ ਆਇਆ ਪਰ ਭਾਰੀ ਗੁਸੇ ਨਾਲੁ। ਧੂਰਮ ਨਾਥ ਵਾਚ—

ਅਗਨ ਜਲਾਵੈ ਜਲ ਮੈ ਡੋਬੈ, ਚਲ ਕੈ ਸਾਰ ਕਸਾਈ।
ਐਸੇ ਦੂਖੁ ਲਗਾਵਾ ਤੁਮ ਕਉ, ਧਰਤੀ ਬੀਚ ਗਡਾਈ।
ਏਕ ਤਮਾਚਾ ਮਾਰੋ ਐਸਾ, ਅੰਬਰੁ ਸਾਥ ਰਲਾਈ।
ਐਸਾ ਦੇਖੁ ਜੋਰੁ ਹਮਾਰਾ, ਸਗਲੇ ਪਾਂਵ ਲਗਾਈ।
ਜੇ ਤੂ ਕਹਾ ਹਮਾਰਾ ਮਾਨੈ ਨਾਹੀ, ਅਬ ਹੀ ਕਰੋ ਤੁਝ ਛਾਈ।
ਜੇਤਾ ਜੋਰੁ ਧਰੇ ਹਮ ਅਪਨਾ, ਤੁਝ ਕਉ ਮਾਲੂਮੁ ਨਾਹੀ।
ਧੂਰਮ ਨਾਥ ਕਹੈ ਸੁਣ ਨਾਨਕ, ਹਮਰੀ ਮਾਨ ਰਜਾਈ॥ ੧॥

ਸ੍ਰੀ ਗੁਰੂ ਬਾਬਾ ਨਾਨਕ ਜੀ ਵਾਚ (ਵਾਰ ਮਾਝ ਸਲੋਕ ਮਹਲਾ ੧)

ਪਹਿਰਾ ਅਗਨਿ ਹਿਵੈ ਘਰੁ ਬਾਧਾ, ਭੋਜਨੁ ਸਾਰੁ ਕਰਾਈ॥
ਸਗਲੇ ਦੂਖ ਪਾਣੀ ਕਰਿ ਪੀਵਾ, ਧਰਤੀ ਹਾਕ ਚਲਾਈ॥
ਧਰਿ ਤਾਰਾਜੀ ਅੰਬਰੁ ਤੋਲਾ ਪਿਛੈ ਟੰਕੁ ਚੜਾਈ॥
ਏਵਡੁ ਵਧਾ ਮਾਵਾ ਨਾਹੀ, ਸਭ ਸੈ ਨਥਿ ਚਲਾਈ॥
ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ॥
ਜੇਵਡੁ ਸਾਹਿਬ ਤੇਵਡ ਦਾਤੀ ਦੇ ਦੇ ਕਰੇ ਰਜਾਈ॥
ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ॥ ੧॥

ਊਰਮੁ ਨਾਥੁ ਵਾਚ—

ਊਰਮੁ ਬੋਲੈ ਤਤੁ ਬਿਰੋਲੈ, ਸੁਣਿ ਹੋ ਨਾਨਕ ਬੇਦੀ।
ਕਿਉ ਕਰੁ ਬਸਤੁ ਪਰਾਪਤੁ ਹੋਈ, ਕਿਨਿ ਪਾਈ ਤੁਮ ਗੋਦੀ?

---

1. ਪਰਿਚਯ, ਜਾਣ-ਪਛਾਣ।
2. ਸਰੀਰ।
3. ਇੜਾ।
* ਇਹ ਗੁਰਬਾਣੀ ਨਹੀਂ ਹੈ।

ਆਖੁ ਵਖਾਣੈ ਭੇਦ ਨ ਜਾਣੈ, ਗੁਰ ਬਿਨੁ ਸੂਝ ਨ ਹੋਈ।
ਸਿਧ ਮਿਲੇ ਬਿਨੁ ਬੁਧੁ ਨ ਉਪਜੈ, ਜਨਮੁ ਅਕਾਰਥੁ ਖੋਈ।
ਊਰਮੁ ਕਹੈ ਸੁਣ ਨਾਨਕ ਮੂੜੇ, ਸਤਗੁਰੁ ਸਿਰ ਪਰ ਥਾਪੋ।
ਗੁਰੂ ਗੋਰਖ ਕੀ ਚਰਨੀ ਲਾਗੋ, ਤਉ ਤੀਨ ਲੋਕ ਮੈ ਜਾਪੋ॥ ੧॥

ਸ੍ਰੀ ਗੁਰੂ ਨਾਨਕ ਜੀ ਵਾਚ—

*ਮੋਦੀ ਕਹੀਐ ਏਕੰਕਾਰਾ, ਤੀਨ ਲੋਕ ਕਉ ਪਾਲੈ।
ਲਖ ਚਉਰਾਸੀ ਜੋਨ ਸਬਾਈ, ਜੀਅ ਜੰਤੁ ਕੈ ਨਾਲੈ।
ਤਿਸੁ ਕੀ ਕਿਰਪਾ ਬਸਤੁ ਪਰਾਪਤੁ, ਗੁਰ ਪੂਰੇ ਮਿਲਿ ਪਾਈ।
ਗੁਰਪਰਸਾਦੀ ਮਰਮੁ ਪਛਾਨਿਆ, ਮੈਲੁ ਨ ਰਹੀਆ ਕਾਈ।
ਨਿਰਮਲੁ ਬੁਧੁ ਸੁਧੁ ਸਭੁ ਹਾਜਰੁ, ਜਨਮੁ ਸਕਾਰਥੁ ਆਇਆ।
ਰਜ ਜਨ ਕੀਨੀ ਬੂਦ ਪਿਤਾ ਮਿਲਿ, ਕਰਤੈ ਥਾਟੁ ਬਣਾਇਆ।
ਕਹੈ ਨਾਨਕ ਸੁਣ ਊਰਮੁ ਮੂੜੇ, ਤੈ ਬਿਰਥਾ ਜਨਮੁ ਗਵਾਇਆ।
ਏਕੰਕਾਰੁ ਗੁਰੂ ਨਹੀ ਜਾਣਿਆ ਸੁਣਿ ਗੋਰਖੁ ਭਰਮਾਇਆ॥ ੨॥

ਧੰਗਰ ਨਾਥੁ ਵਾਚ—

ਕਵਨੁ ਮਹਤਾਰੀ[1] ਕਵਨੁ ਪਿਤਾ? ਕਵਨੁ ਗੁਰੂ ਕਵਨੁ ਤੂ ਹੋਤਾ?
ਕਵਨੁ ਦੇਸੁ ਕਵਨੁ ਭੇਸੁ? ਜੰਗਮੁ ਕੈ ਜੋਗੀ? ਭੋਗੀ ਕੈ ਰੋਗੀ?
ਪ੍ਰਣਵਤ[2] ਧੰਗਰੁ ਸੁਣਿ ਹੋ ਬਾਲੇ! ਕਵਨੁ ਪਰਗਾਸਿਆ ਕਿਹ ਮਿਟੈ ਜੰਜਾਲੇ॥ ੧॥

ਸ੍ਰੀ ਗੁਰੂ ਨਾਨਕ ਜੀ ਵਾਚ—

*ਖਿਮਾ ਮਹਤਾਰੀ ਸੰਤੋਖੁ ਪਿਤਾ, ਸਚੁ ਗੁਰੂ ਕਰਤਾਰ ਕਾ ਹੋਤਾ।
ਬੇਗਮੁ ਪੁਰ ਦੇਸੁ ਸਮਲੇ ਭੇਸੁ। ਜੰਗਮੁ ਨ ਜੋਗੀ, ਹਰਖੀ ਨ ਸੋਗੀ, ਭੋਗੀ ਨ ਰੋਗੀ।
ਪ੍ਰਣਵਤੁ ਨਾਨਕ ਸੁਣੁ ਧੰਗਰੁ ਬਾਲੇ। ਓਅੰਕਾਰ ਪ੍ਰਗਾਸਿਆ ਤਾਂ ਮਿਟੇ ਜੰਜਾਲੇ॥ ੨॥

ਗੋਰਖੁ ਵਾਚ—

ਮੁੰਦ੍ਰਾ ਪਹਰੋ ਝੋਲੀ ਲੇਹਓ, ਮਸਤਕ ਧੂਰ ਲਗਾਵੋ।
ਸਦਾ ਅਜੀਤੀ ਕਾਇਆ ਰਹਤੀ, ਖਿੰਥਾ ਅੰਗੁ ਹੰਢਾਵੋ।
ਹਾਥ ਫਹੋੜੀ ਡੰਡਾ ਰਾਖੋ, ਤਉ ਸਿਧਾ ਪਰਤੀਤੰ।
ਮੇਲ ਮਿਲਾਉ ਸਿਧ ਜਮਾਤੀ, ਇਉ ਸਗਲਾ ਜਗੁ ਜੀਤੰ॥ ੧॥
ਆਦੇਸੁ ਕਹੋ ਆਦੇਸੁ। ਸਭ ਸਿਧਓ ਕਉ ਕਰੋ ਆਦੇਸੁ॥ ੧॥ ਰਹਾਉ॥
ਭੁਗਤੁ ਲੇਹੁ ਭੰਡਾਰਾ ਭੁੰਚਹੁ, ਮੁਖ ਤੇ ਨਾਦ ਬਜਾਵੋ।
ਨਾਥੁ ਨਾਉ ਹੋਇ ਬੈਠੋ ਜੁਗੁ ਜੁਗੁ, ਰਿਧਿ ਸਿਧਿ ਬਹੁਤੁ ਲਗਾਵੋ।
ਸਗਲ ਸਿਧਿ ਤੁਮ ਆਗਿਆਕਾਰੀ, ਜੋਗੁ ਸੰਜੋਗੀ ਪਾਵੋ॥ ੨॥
ਏਕ ਮਾਉ ਕੇ ਪੂਤਾ ਹੋਵੋ ਜੁਗਤੁ ਜੋਗੁ ਕੇ ਚੇਲੇ।
ਸੰਸਾਰੁ ਕੇ ਭੰਡਾਰੀ ਕਹੀਅਹੁ ਤੁਮ ਦੀਵਾਨ ਸਗਲੇ।
ਤੁਮ ਸਿਰ ਊਪਰ ਅਵਰ ਨ ਕੋਈ ਹੋਇ ਰਹੋ ਪਰਧਾਨਾ।
ਹੁਕਮੁ ਤੁਮਾਰਾ ਸਭੁ ਤੇ ਊਚਾ ਇਉ ਚਲੈ ਫੁਰਮਾਨਾ॥ ੩॥

---

1. ਮਾਤਾ।
2. ਕਹਿੰਦਾ ਹੈ।
* ਇਹ ਗੁਰਬਾਣੀ ਨਹੀਂ ਹੈ।

ਖੰਡ ਖੰਡ ਮਹਿ ਆਸਨ ਬੈਸਹੁ ਲੋਅ ਲੋਅ ਚਲੈ ਭੰਡਾਰਾ।
ਲਖ ਚਉਰਾਸੀ ਬਚਨੁ ਮੈ ਬਾਂਧੇ ਰਸਨਾ ਏਕ ਉਚਾਰਾ।
ਕਰਿ ਕਰਿ ਦੇਖਹੁ ਅਪਨਾ ਕੀਆ ਅਪੁਨੇ ਰਿਦੇ ਬੀਚਾਰੀ।
ਪ੍ਰਣਵਤ ਗੋਰਖੁ ਸੁਣਹੋ ਨਾਨਕ ਐਸੀ ਕਾਰ ਤੁਮਾਰੀ॥ ੪॥

ਸ੍ਰੀ ਗੁਰੂ ਨਾਨਕ ਜੀ ਵਾਚ—

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥
ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥
ਆਦੇਸੁ ਤਿਸੈ ਆਦੇਸੁ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ੧॥
ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥
ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ॥
ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥
ਆਦੇਸੁ ਤਿਸੈ ਆਦੇਸੁ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ੨॥
ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥
ਆਦੇਸੁ ਤਿਸੈ ਆਦੇਸੁ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ੩॥
ਆਸਣੁ ਲੋਇ ਲੋਇ ਭੰਡਾਰ॥ ਜੋ ਕਿਛੁ ਪਾਇਆ ਸੁ ਏਕਾ ਵਾਰ॥
ਕਰਿ ਕਰਿ ਵੇਖੈ ਸਿਰਜਣਹਾਰੁ॥ ਨਾਨਕ ਸਚੇ ਕੀ ਸਾਚੀ ਕਾਰ॥
ਆਦੇਸੁ ਤਿਸੈ ਆਦੇਸੁ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥ ੪॥

ਤਾਂ ਗੋਰਖੁ ਬਚਨੁ ਕੀਤਾ, 'ਅਰੇ ਨਾਨਕ ਬਾਲੇ! ਤੂ ਈਹਾ ਕਿਉ ਆਇਆ ਥਾ? ਤੇਰਾ ਕਵਨੁ ਮਨੋਰਥੁ ਥਾ? ਤੂੰ ਅਪਨਾ ਮਨੋਰਥੁ ਕਹੁ। ਮੈ ਤੇਰਾ ਮਨੋਰਥੁ ਪੂਰਨ ਕਰਾ।' ਸ੍ਰੀ ਗੁਰੂ ਨਾਨਕ ਜੀ ਵਾਚ :—

ਏਕ ਮਨੋਰਥੁ ਕੀਆ ਪੂਰਾ। ਜਬ ਹਮ ਕਉ ਸਤਿਗੁਰ ਮਿਲਿਆ ਸੂਰਾ।
ਅਵਰੁ ਮਨੋਰਥੁ ਰਹਿਆ ਨ ਕੋਈ। ਸਿਧ ਬੁਧਿ ਭੂਮੇ ਸਭ ਲੋਈ।
ਸੁਣੁ ਗੋਰਖੁ ਤੁਝ ਦੀਖਿਆ ਦੇਹੋ। ਪ੍ਰਣਵਤ ਨਾਨਕ ਸਚੁ ਸਮੇਉ॥ ੧॥*

ਤਾਂ ਗੋਰਖੁ ਨਾਥੁ ਭੀ ਚੁਪੁ ਕਰ ਰਹਿਆ।

ਮੰਗਲੁ ਨਾਥੁ ਕਹਿਆ, 'ਗੁਰੂ ਗੋਰਖ ਨਾਥ ਜੀ! ਨਾਨਕ ਤਪੇ ਕਉ ਉਪਦੇਸੁ ਦੀਆ? ਤਾਂ ਗੋਰਖੁ ਨਾਥੁ ਕਹਿਆ, 'ਮੰਗਲੁ ਨਾਥ ਜੀ, ਹਮ ਦੇਖਤੇ ਥੇ, ਦੇਖਾਂ ਜੇ ਪੂਰਨੁ ਪਿੰਡ ਹੈ।' ਤਾਂ ਮੰਗਲੁ ਨਾਥੁ ਕਹਿਆ, 'ਗੁਰੂ ਗੋਰਖ ਨਾਥ ਜੀ, ਜੈਸਾ ਦੇਖੀਐ ਤੈਸਾ ਬਖਾਨੀਐ। ਫਕੀਰ ਕਾ ਬਿਰਦੁ ਐਸਾ ਹੈ।' ਗੋਰਖੁ ਨਾਥੁ ਕਹਿਆ, 'ਮੰਗਲ ਨਾਥ ਜੀ, ਤੁਮ ਸਤਿ ਬਚਨੁ ਕਰਤੇ ਹੋ ਜੀ।

* ਇਹ ਗੁਰਬਾਣੀ ਵਿਚ ਨਹੀਂ ਹੈ।

ਤਾਂ ਫੇਰੁ ਮਰਦਾਨੇ ਆਖਿਆ, 'ਸ੍ਰੀ ਗੁਰੂ ਜੀ! ਆਗੈ ਭੀ ਕੋਈ ਜਾਗਾ ਹੈ ਜੀ ਕਿ ਇਥੈ ਹੀ ਤੋੜੀ ਪਹੁਚਣਾ ਆਹਾ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਅਗੈ ਬਡੀਆਂ ਜਾਗਾ ਹੈਨ।' ਤਾਂ ਮਰਦਾਨੈ ਆਖਿਆ, 'ਜੀ, ਅਗੈ ਭੀ ਚਲੋਗੇ ਜੀ।' 'ਚਲਦੇ ਹੈ ਮਰਦਾਨਾ! ਉਤਾਵਲਾ ਨਾ ਹੋਉ।'

ਤਾਂ ਫੇਰੁ ਮਰਦਾਨੈ ਪੁਛਿਆ, 'ਜੀ, ਏ ਤਾ ਜੋ ਆਏ ਨਾਥ ਹੀ ਆਏ। ਅਜੀ ਅਸੀ ਸੁਣਿਆ ਥਾ ਨੌ ਨਾਥ ਹਨ। ਚਉਰਾਸੀ ਸਿਧਿ ਹਨ। ਛਿਅ ਜਤੀ ਹਨ। ਇਥੈ ਜੋ ਆਏ ਸੋ ਨਾਥੁ ਆਏ।' ਤਾਂ ਫੇਰੁ ਸ੍ਰੀ ਗੁਰੂ ਬਾਬੈ ਨਾਨਕ ਜੀ ਬਚਨੁ ਕੀਤਾ। 'ਛਿਅ ਜਤੀ ਹਨ ਅਤੇ ਨਉ ਨਾਥ ਹਨ। ਚਉਰਾਸੀ ਸਿਧਿ ਹਨ ਅਤੇ ਜੋਗੀਆਂ ਦੇ ਭੇਖ ਸਭੁ ਨਾਥ ਹੀ ਕਹਾਵਦੇ ਹਨ, ਪਰ ਅਸਲੀ ਨਉ ਨਾਥ[1] ਹਨ।' ਤਾਂ ਮਰਦਾਨੈ ਪੁਛਿਆ 'ਜੀ ਅਸਲੀ ਨਉ ਨਾਥੁ ਕੇਹੜੇ ਕੇਹੜੇ ਹਨ ਜੀ ਅਤੇ ਛਿਅ ਜਤੀ ਕੇਹੜੇ ਕੇਹੜੇ ਹਨ ਜੀ ਅਤੇ ਚਉਰਾਸੀ ਸਿਧਾਂ ਦਾ ਨਾਉ ਕਿਆ ਹੈ ਜੀ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਭਲਾ, ਮਰਦਾਨਿਆ! ਤੈਨਉ ਸਭਨਾ ਦਾ ਨਾਉ ਦਸਾਂਗੇ।' ਇਤਨੀ ਰਦ ਬਦਲ ਹੋਦੀ ਥੀ ਤਾਂ ਪ੍ਰਾਨ ਨਾਥੁ ਉਠ ਕਰਿ ਆਇਆ। ਆਸਤੇ[2] ਆਇਆ।

ਪ੍ਰਾਣ ਨਾਥੁ ਵਾਚ—

**ਕਤੰਚ[3] ਭੁਗਤਾ, ਕਤੰਚ ਜੁਗਤਾ, ਕਤੰਚ ਰਹਤੋ ਅਰੋਗੰ?**
**ਕਤੰਚ ਲਛਨ ਕਤੰਚ ਅਛਨ, ਕਤੰਚ ਪਾਇਬੋ ਜੋਗੰ।**
**ਪ੍ਰਣ ਪ੍ਰਣ ਹੋ ਤਪਾ, ਪੁਛਤਿ ਪ੍ਰਾਣ ਪਤਾ ਦੇਹ ਜਬਾਬ ਸੁਧੰ॥ ੧॥**

ਸ੍ਰੀ ਗੁਰੂ ਨਾਨਕ ਜੀ ਵਾਚ—

***ਨਾਮੁ ਭੁਗਤਾ ਸਤਿ ਜੁਗਤਾ ਦ੍ਰਿੜੰਤ ਰਹਿਬੋ ਅਰੋਗੰ।**
**ਪ੍ਰੀਤ ਲਛਣ ਉਪਦੇਸੁ ਅਛਣ, ਪ੍ਰੇਮ ਪਾਇਬੋ ਜੋਗੰ।**
**ਸੁਣ ਸੁਣ ਪ੍ਰਾਣ ਪਤਾ ਪ੍ਰਣਵੈ ਨਾਨਕ ਤਪਾ ਲੇਹੁ ਜਬਾਬੁ ਸੁਧੰ॥ ੨॥**

ਪ੍ਰਾਣ ਨਾਥੁ ਵਾਚ—

**ਧੰਨ ਹੋ ਤਪਾ, ਪ੍ਰਾਣ ਦੇ ਪ੍ਰਾਣ ਪਤਾ। ਧੰਨ ਹੋ ਸਤਿਗੁਰੂ ਸੁਪਾਰਾਤਾ॥ ੩॥**

ਤਾਂ ਫੇਰੁ ਪ੍ਰਾਣ ਨਾਥੁ, ਸ੍ਰੀ ਗੁਰੂ ਜੀ ਕੇ ਚਰਨਾਂ ਨੂੰ ਦਉੜਿਆ। ਦੁਹਾਂ ਆਪੁ ਵਿਚਿ ਮਥੇ ਟੇਕੇ। ਬਹੁਤ ਸੁਪ੍ਰਸੰਨ ਹੋਏ। ਪ੍ਰਾਣ ਨਾਥ ਬਚਨੁ ਬੋਲਿਆ। 'ਤਪਾ ਨਾਨਕ ਜੀ, ਅਬ ਹਮ ਕਉ ਸ੍ਰੀ ਨਿਰੰਜਨ ਪੁਰਖੁ ਜੀ ਕਾ ਸਾਖਯਾਤੁ ਦਰਸਨੁ ਹੋਇਆ ਹੈ ਜੀ। ਤਪਾ ਜੀ ਇਸੁ ਬਚਨੁ ਮੈ ਭਿਨਿ ਭੇਦੁ ਕਿਛੁ ਨਾਹੀ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਬਚਨੁ ਬੋਲਿਆ, 'ਪ੍ਰਾਣ ਨਾਥ ਜੀ, ਜੋ ਭੇਦੁ ਜਾਨਤਾ ਹੈ, ਸੋ ਜੋਗੀਸਰੁ ਨਾਹੀ। ਅਰੁ ਹਮ ਤਉ ਇਉ ਹੀ ਜਾਨਤੇ ਹੈ, ਤੁਮ ਸ੍ਰੀ ਨਿਰੰਜਨੁ ਜੀ ਕੀ ਮੂਰਤਿ ਹਉ ਜੀ। ਹਮ ਸਤ ਪ੍ਰਤੀਤੁ ਕਰ ਜਾਨਤੇ ਹੈ ਜੀ।' ਤਾਂ ਪ੍ਰਾਣ ਨਾਥੁ ਕਹਿਆ, 'ਸ੍ਰੀ ਨਾਨਕ ਤਪਾ ਜੀ, ਤੁਮ ਊਪਰੁ ਸ੍ਰੀ ਨਿਰੰਜਨੁ ਜੀ ਕੀ ਐਸੀ ਹੀ ਕ੍ਰਿਪਾ ਹੈ ਜੀ।'

ਤਾਂ ਮੰਗਲੁ ਨਾਥੁ ਕਹਿਆ, 'ਕਿਉ ਨਾਥ ਜੀ! ਜੋ ਸ੍ਰੀ ਨਿਰੰਜਨੁ ਜੀ ਨੇ ਸਾਧ ਕੀਏ ਹੈਨ ਜੀ, ਤਉ ਸ੍ਰੀ ਨਿਰੰਜਨੁ ਜੀ ਤੇ ਸਾਧ ਮੈ ਭੇਦੁ ਕਿਛੁ ਨਾਹੀ ਜੀ।' ਪ੍ਰਾਣ ਨਾਥੁ ਕਹਿਆ, 'ਮੰਗਲ ਨਾਥੁ ਜੀ! ਤੁਮ ਪੂਰਨ ਬਚਨੁ ਕਰਦੇ ਹੋ ਜੀ।' ਤਾਂ ਪ੍ਰਾਣ ਨਾਥੁ ਆਪੁਣੇ ਆਸਣ ਜਾਇ ਬੈਠਾ। ਤਾਂ ਫੇਰੁ ਮਰਦਾਨੈ ਆਖਿਆ, 'ਜੀ, ਗੁਰੂ ਬਾਬਾ ਜੀ! ਏਹ ਤਾ ਪ੍ਰਾਣ ਨਾਥੁ ਆਹਾ, ਪਰ ਬਚਨੁ ਉਚੇ ਬੋਲਦਾ ਹੈ ਜੀ।' ਤਾਂ ਫੇਰੁ ਸ੍ਰੀ ਗੁਰੂ ਬਾਬਾ ਨਾਨਕ ਜੀ ਬਚਨੁ ਬੋਲਿਆ, 'ਸੁਣ ਮਰਦਾਨਿਆ! ਜਿਨਾ ਉਪਰੁ ਸ੍ਰੀ ਕਰਤਾਰੁ ਦੀ ਕਿਰਪਾ ਹੋਦੀ ਹੈ, ਸੋਈ ਬਚਨੁ ਬੋਲਦੇ ਹਨ। ਇਹੁ ਅਸਲੀ ਨਾਥੁ ਆਹਾ।'

ਤਾਂ ਫੇਰੁ ਮਰਦਾਨੈ ਆਖਿਆ, 'ਜੀ, ਹੁਣ ਤਾ ਨਾਥਾ ਦਾ ਨਾਉ ਦਸੀਐ ਜੀ। ਦਿਖਾ ਹੋਰ ਨਾਥੁ ਕੇਹੜੇ ਹਨ?' ਤਾਂ ਸ੍ਰੀ ਬਾਬੈ ਨਾਨਕ ਜੀ ਆਖਿਆ, 'ਮਰਦਾਨਿਆ! ਸੁਣ ਨਾਥਾ ਦੇ ਨਾਉ ਪਹਿਲੇ ਗੋਰਖੁ ਨਾਥੁ। ੧। ਦੂਜੈ ਮਛਿੰਦ੍ਰ

---

1. ਗੋਰਖ, ਮਛੰਦ੍ਰ, ਚਰਪਟ ਆਦਿ।
2. ਆਹਿਸਤਾ।
3. ਕਿੱਥੇ?
* ਇਹ ਗੁਰਬਾਣੀ ਨਹੀਂ ਹੈ।

ਨਾਥੁ। ੨। ਤੀਜੈ ਚਰਪਟੁ ਨਾਥੁ। ੩। ਚਉਥੈ ਮੰਗਲੁ ਨਾਥੁ। ੪। ਪੰਜਵੈ ਘੁਘੂ ਨਾਥੁ। ੫। ਛਿਵੈ ਗੋਪੀ ਨਾਥੁ। ੬। ਸਤਵੈ ਪ੍ਰਾਨੁ ਨਾਥੁ। ੭। ਅਠਵੈ ਸੂਰਜ ਨਾਥੁ। ੮। ਨਉਮੈ ਚੰਬਾ ਨਾਥੁ। ੯। ਮਰਦਾਨਿਆ! ਏ ਨਉ ਨਾਥੁ ਹੋਏ ਹਨ। ਹੋਰੁ ਆਖਨ ਨੂ ਬਹੁਤੇਰੇ ਹਨ।'

ਤਾਂ ਮਰਦਾਨੈ ਪੁਛਿਆ, 'ਜੀ, ਜਤੀ ਕੇਹੜੇ ਹਨ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਗੋਰਖੁ ਜਤੀ। ੧। ਦਤ ਜਤੀ। ੨। ਹੁਣਵੰਤੁ ਜਤੀ। ੩। ਭੈਰਉ ਜਤੀ। ੪। ਲਛਮਣ ਜਤੀ। ੫। ਭੀਖਮ ਜਤੀ। ੬। ਏ ਛਿਅ ਜਤੀ ਹਨ, ਹੋਰ ਆਖਣ ਨੂ ਬਹੁਤੇਰੇ ਹਨ। ਹੋਰੁ ਚਉਰਾਸੀ ਸਿਧਿ ਆਖੀਦੇ ਹਨ।' ਮਰਦਾਨੈ ਪੁਛਿਆ, 'ਉਹ ਕੇਹੜੇ ਕੇਹੜੇ ਹਨ?'

ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਭਲਾ, ਮਰਦਾਨਿਆ! ਉਹ ਭੀ ਦਸੈਗੇ। ਪਹਲੈ ਭੰਗਰੁ। ੧। ਸੰਗਰੁ। ੨। ਸੰਘਰੁ। ੩। ਝੰਗਰੁ। ੪। ਊਰਮੁ। ੫। ਧੂਰਮੁ। ੬। ਕਨੀਫਾ। ੭। ਹਨੀਫਾ। ੮। ਲਹੁਰੀਪਾ। ੯। ਅੰਗਰੁ। ੧੦। ਲੰਘਰੁ। ੧੧। ਸੰਘਰ। ੧੨। ਗਰਛ ਜੀਤਨ। ੧੩। ਪੂਰਨ ਨਾਸਕਾ। ੧੪। ਬਿਬਲਾਰਾ। ੧੫। ਜਲਕਾ। ੧੬। ਖਿੰਥੜਾ। ੧੭। ਸੁਰਤਿ ਸਿਧਿ। ੧੮। ਨਿਰਤਿ ਸਿਧਿ। ੧੯। ਕੇਵਲ ਕਰਨ। ੨੦। ਸਮਰਤ। ੨੧। ਗਉ ਗੁਲੁ। ੨੨। ਅਸਰ ਨਿਧਿ। ੨੩। ਚਤਰ ਬੈਨ। ੨੪। ਆਇ ਐਨ। ੨੫। ਕਲ ਕਰਨ। ੨੬। ਅਉਘੜ। ੨੭। ਪ੍ਰਬਤਾ। ੨੮। ਈਸਰੁ। ੨੯। ਭੂਥੂ ਭੂਤਵੇ। ੩੦। ਕਨਕਾ। ੩੧। ਸੰਭੂ। ੩੨। ਅਛਰੁ ਦੇਨ। ੩੩। ਪਲਕ ਨਿਧਿ। ੩੪। ਪਿਪਲਕਾ। ੩੫। ਸੋਗਮ। ੩੬। ਗਿਰ ਬੋਧੁ। ੩੭। ਮਲਸਾ। ੩੮। ਕੇਸ ਕਰਨ। ੩੯। ਗੈਲਸਾ। ੪੦। ਅਗਨ ਧਾਰੁ। ੪੧। ਮਕਤੀਸਰੁ। ੪੨। ਚਲਨਚਤੋ। ੪੩। ਸੂਰਐਨ। ੪੪। ਸਿਧਿ ਸੈਨ। ੪੫। ਗਿਰੰਬਰ। ੪੬। ਜੋਤ ਲਗਨ। ੪੭। ਜੋਤ ਮਗਨ। ੪੮। ਬਿਮਲ ਜੋਤ। ੪੯। ਸੀਤਲੁ ਜਲੁ। ੫੦। ਅਘਰੁਘਨਾ। ੫੧। ਤੁਲਸ ਜੋਗ। ੫੨। ਪ੍ਰਤ ਪ੍ਰਾਠ। ੫੩। ਅਕਾਲ ਨਿਰ। ੫੪। ਕਲੇਸਰੁ। ੫੫। ਗਮ ਕੁਅਰੁ। ੫੬। ਕ੍ਰਿਸਨ ਕੁਅਰੁ। ੫੭। ਬਿਸਨ ਪਾਤ। ੫੮। ਸੰਕਰ ਜੋਗ। ੫੯। ਬਰਮ ਜੋਗ। ੬੦। ਮੀਰ ਹੁਸੈਨ। ੬੧। ਮੀਰ ਜੰਬੀਲਾ। ੬੨। ਕੰਘਰਾ। ੬੩। ਕਲੰਦਰ ਨੈਨ। ੬੪। ਨਲਦਰ ਨੈਨ। ੬੫। ਸੂਰਸਤੀ। ੬੬। ਗੋਬਰਧਨ ਸੈਨ। ੬੭। ਗੁਫਾਵਾਸੀ। ੬੮। ਅਮਲ ਨਾਸੀ। ੬੯। ਕਲਾ ਸੰਗੀ। ੭੦। ਏਕੁ ਰੰਗੀ। ੭੧। ਕੇਵਲੁ ਕਰਮੀ। ੭੨। ਕਰਮੁ ਨਾਸੀ। ੭੩। ਕਲਾ ਬਿਲਾਸੀ। ੭੪। ਮੂਲ ਮੰਤਰੀ। ੭੫। ਜੋਗ ਤੰਤੀ। ੭੬। ਜੋਗ ਗਹਬੇ। ੭੭। ਦੀਸਪਰੰਗੀ। ੭੮। ਆਪ ਰੂਪੀ। ੭੯। ਕਲੇਸੁ ਧੂਪੇ। ੮੦। ਬੇਹੰਗਮੁ ਜੋਗੀ। ੮੧। ਖਲਸਮੁਗਰ ਭੋਗੀ। ੮੨। ਕੇਦਾਰ ਜੋਗੀ। ੮੩। ਸੰਭਾਲਕਾ ਕਹੀਐ। ੮੪। ਚਉਰਾਸੀਵਾ ਸਿਧੁ ਜੋਗੀ ਬਚਿਤ੍ਰ। ੮੫।[1]

ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਸੁਣੇ ਚਉਰਾਸੀਆਂ ਸਿਧਾ ਕੇ ਨਾਉ। ਏ ਚਉਰਾਸੀਆਂ ਸਿਧਾ ਕੇ ਨਾਉ ਹੈ ਅਤੇ ਉਇ ਛਿਅ ਜਤੀ ਹਨ ਅਤੇ ਉਇ ਨਉ ਨਾਥੁ ਹੈ।' ਤਾਂ ਫੇਰੁ ਮਰਦਾਨੈ ਆਖਿਆ, 'ਜੀ ਨਾਥਾ ਦੀ ਨਿਸਾ ਹੋਈ ਅਤੇ ਸਿਧਾ ਦੀ ਨਿਸਾ ਹੋਈ ਜੀ, ਪਰ ਜੀ, ਜਤੀਆਂ ਦੀ ਨਿਸਾ ਨਾ ਹੋਈ ਜੀ। ਤਾਂ ਫੇਰੁ ਸ੍ਰੀ ਗੁਰੂ ਬਾਬੈ ਨਾਨਕ ਜੀ ਆਖਿਆ, 'ਮਰਦਾਨਿਆ! ਕਿਉ ਨਿਸਾ ਨਾਹੀ ਹੋਈ? ਜੋ ਕਿਛੁ ਤੇਰਾ ਜੀਅ ਬਿਚ ਹੈ ਅਰਮਾਨੁ ਸੋ ਪੁਛ ਲੈ।' ਤਾਂ ਫੇਰੁ ਮਰਦਾਨੈ ਆਖਿਆ, 'ਜੀ ਤੁਸੀ ਆਖਦੇ ਹਉ, ਛਿਅ ਜਤੀ ਹੈਨ, ਕੋਈ ਵੇਰਵਾ ਹੈ। ਜਿਨਾ ਗ੍ਰਿਹਸਤੁ ਨਾਹੀ, ਜੋ ਇਸਤਰੀ ਦੈ ਨੇੜੈ ਨਾਹੀ ਆਵਦਾ ਸੋ ਜਤੀ ਹੋਂਦਾ ਹੈ। ਏਹੇ ਜੇਹੇ ਤਾਂ ਬਹੁਤੇਰੇ ਹਨ। ਏਹੋ ਅਜੀ ਇਹ ਮੈਨੂ ਅਰਜਾਨੁ ਰਹਿਆ।'

ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆਂ, 'ਮਰਦਾਨਿਆ! ਸੁਣੇ ਭਲਾ ਪੁਛਿਓ। ਜੋ ਛਿਅ ਜਤੀ ਹਨ ਸੋ ਏਹੋ ਹਨ। ਹੋਰਸੁ ਜਤੀਆਂ ਦੀ ਬਿੰਦੁ ਜਾਦੀ ਹੈ ਅਤੇ ਇਨਾ ਦੀ ਬਿੰਦ ਜਾਦੀ ਨਾਹੀ। ਬਿੰਦ ਕਉ ਕਰ ਜਾਦੀ ਹੈ।' ਤਾਂ ਸ੍ਰੀ ਗੁਰੂ ਬਾਬੈ ਜੀ ਸਬਦੁ ਅੰਗ ਸਲੋਕੁ ਕਹਿਆ :

***ਨਉਮੈ ਸਤਿ ਦਸਮੈ ਜੇਤਾ। ਗਿਆਰਵੈ ਉਜਾਲਾ। ਭਣਵੈ ਨਾਨਕ ਸੁਣ ਮਰਦਾਨਾ ਪਿੰਡੁ ਨ ਗ੍ਰਸਮੀ ਕਾਲਾ॥** ੧॥ 'ਸੁਣ ਮਰਦਾਨਾ, ਨਵੇ ਦੁਆਰੈ ਬਿੰਦੁ ਜਾਤੀ ਹੈ। ਜਤੀ ਸੋਈ ਕਹੀਤੇ ਹਨ ਜੋ ਨਵੈ ਦੁਆਰੈ ਸ੍ਵਨ[2] ਨਾਹੀ

1. ਸ੍ਰੀ ਰਾਹੁਲ ਸਾਂਕ੍ਰਿਤਆਯਨ ਨੇ ਚੁਰਾਸੀ ਸਿੱਧਾਂ ਦੇ ਨਾਂ ਸਰਹ ਪਾ, ਮੀਨ ਪਾ, ਗੋਰਖ ਪਾ ਆਦਿ ਦਿੱਤੇ ਹਨ। ਦੇਖੋ, ਗੰਗਾ ਪੁਰਾਤ ਤ੍ਵਾਂਕ (ਭਾਗਲ ਪੁਰ) ਵਿਚ ਚੁਰਾਸੀ ਸਿੱਧ।

2. ਗਿਰਨ, ਡਿਗਣ।

* ਇਹ ਗੁਰਬਾਣੀ ਨਹੀਂ ਹੈ।

ਦੇਦੇ ਤੇ ਸਭਨਾ ਦੁਆਰਾ ਖਬਰਦਾਰੁ ਹਨ ਅਤੈ ਮਥਨੁ[1] ਨਾਹੀ ਕੀਤਾ ਅਤੈ ਮੁਹੁ ਦੈ ਰਾਹੁ ਨਿਕਲ ਗਈ। ਤਾਂ ਜਤੀ ਨਾਹੀ ਕਹੀਦਾ। ਜੇ ਸਭਨ ਦੁਆਰਿਆ ਨੂ ਥੰਮ ਰਖੈ ਤਾ ਜਤੀ ਹੋਵੈ। ਹੋਰੁ ਏ ਜੋ ਛਿਅ ਜਤੀ ਹਨ ਉਨਾ ਸਭਨਾ ਦੁਆਰਿਆ ਤੇ ਜਾਣ ਨਾਹੀ ਦਿਤੀ।'

ਤਾਂ ਫੇਰ ਮਰਦਾਨੈ ਪੁਛਿਆ, 'ਜੀ, ਹੋਰਨਾ ਦੁਆਰਿਆ ਵਿਚਉ ਕਿਉ ਕਰ ਜਾਦੀ ਹੈ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਮੁਹੋ ਜੋ ਮੰਦਾ ਬੋਲਦਾ ਹੈ ਸੋ ਮੁਹ ਦੈ ਰਾਹੁ ਜਾਦੀ ਹੈ ਅਤੇ ਜੋ ਕਾਈ ਸੂਰਤੁ ਦੇਖਦਾ ਹੈ ਤਾਂ ਅਖੀ ਦੈ ਰਾਹੁ ਜਾਦੀ ਹੈ। ਜੇ ਕੰਨਾ ਸੁਣਦਾ ਹੈ ਕਾਈ ਭਲੀ ਸੂਰਤਿ ਤਾ ਭੀ ਡੋਲਦਾ ਹੈ। ਤਾਂ ਕੰਨਾ ਦੈ ਰਾਹੁ ਜਾਦੀ ਹੈ। ਜੇ ਨਕ ਦੀ ਖੁਸੁ ਵਾਸੁ ਸੁੰਘਦਾ ਹੈ ਅਤੈ ਦੁਰਗੰਧ ਆਵਦੀ ਹੈ ਤਾਂ ਮਗਜੁ ਬਿਚਉ ਬਿੰਦੁ[2] ਸੜ ਜਾਂਦੀ ਹੈ ਅਤੈ ਖੁਸੁ ਵਾਸੁ ਲੈ ਡੋਲ ਜਾਦਾ ਹੈ ਤਾ ਨਾਸਕਾ[3] ਦੈ ਰਾਹੁ ਜਾਦੀ ਹੈ। ਅਸੀ ਜੋ ਤੈਨਉ ਛਿਅ ਜਤੀ ਦਸੇ ਹਨ, ਉਨਾ ਕਿਤੇ ਰਾਹੁ ਜਾਨੁ ਨਾਹੀ ਦਿਤੀ। ਤਾਂ ਉਇ ਅਸਲੀ ਜਤੀ ਹਨ।' ਤਾਂ ਮਰਦਾਨੈ ਆਖਿਆ, 'ਸਤਿ ਸ੍ਰੀ ਅਕਾਲ, ਹੁਣਿ ਮੇਰੀ ਬਹੁਤੁ ਨਿਸਾ ਹੋਈ ਜੀ।' ਤਾਂ ਫੇਰ ਮਰਦਾਨੈ ਕਹਿਆ, 'ਜੀ, ਹੁਣਿ ਅਗੈ ਭੀ ਚਲਦੇ ਹੌਂ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਚਲੁ ਚਲਦੇ ਆਹੇ।'

ਤਾਂ ਗੋਪੀ ਚੰਦੁ ਨੇ ਮੰਗਲੁ ਨਾਥੁ ਨੂ ਕਹਿਆ, 'ਗੁਰੂ ਜੀ! ਨਾਨਕ ਤਪਾ ਰਵਦੇ ਹਨ।' ਤਾਂ ਮੰਗਲੁ ਨਾਥੁ ਨੇ ਕਹਿਆ, 'ਭਾਈ ਗੋਪੀ ਨਾਥੁ ਜੀ! ਜੈ ਕਿਵ ਹੀ ਰਹਦੇ ਹਨ ਤਾਂ ਰਖੋ ਜੀ। ਐਸਾ ਸਾਧੂ ਜੋਗੀਸਰੁ ਰਖਣੇ ਦੀ ਲਾਇਕ ਹੈ ਜੀ।' ਤਾਂ ਗੋਪੀ ਨਾਥੁ ਕਹਿਆ, 'ਗੁਰੂ ਨਾਥੁ ਜੀ! ਤੁਮ ਕਹੋ।' ਤਾਂ ਮੰਗਲੁ ਨਾਥੁ ਅਤੇ ਘੁਘੂ ਨਾਥੁ ਅਤੇ ਗੋਪੀ ਚੰਦੁ ਅਤੇ ਪ੍ਰਾਣ ਨਾਥੁ ਇਤਨਿਆ ਮਿਲਿ ਕਰ ਕਹਿਆ, 'ਸ੍ਰੀ ਨਾਨਕ ਤਪਾ ਜੀ! ਤੁਮ ਕਿਉ ਰਮਦੇ ਹੋ ਜੀ? ਈਹਾ ਹੀ ਰਹੋ ਜੀ। ਸਿਧਿ ਮੰਡਲੀ ਮੈ ਕਰੋ ਗੁਜਰਨੁ। ਤੁਮਾਰੈ ਜੰਜਾਲ ਤਉ ਕੋਈ ਰਹਿਆ ਨਾਹੀ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ :

***ਏਕ ਜੰਜਾਲ ਹਮਾਰਾ ਕਹੀਐ, ਸਾਧ ਮੂਰਤਿ ਕਉ ਪ੍ਰਸਨਾ॥**
**ਲਖ ਚਉਰਾਸੀ ਹਮ ਤੇ ਛੂਟੀ, ਏਕ ਸਤਿਗੁਰੁ ਕੈ ਦਰਸਨਾ॥ ੧॥**
**ਸੁਣ ਸਿਧੋ ਭਾਈ ਮੇਰੇ।**
**ਸਤਿਗੁਰ ਮਿਲਿਆ ਤਾ ਕੀਏ ਨਿਬੇਰੇ॥ ੧॥ ਰਹਾਉ॥**
**ਆਸਨੁ ਬੈਸਨੁ ਹਮ ਤੇ ਛੂਟੇ, ਛੂਟੇ ਕਰਮੁ ਸੰਸਾਰਾ॥**
**ਸਗਲੇ ਬੰਧਨੁ ਪਗ ਕੇ ਕਾਟੇ, ਪਾਏ ਮੋਖੁ ਦੁਆਰਾ॥ ੨॥**
**ਏਕੰਕਾਰੁ ਪਰੁ ਨਜਰੁ ਹਮਾਰੀ, ਦੂਜਾ ਵਿਚਿ ਨਾ ਧਾਰੋ॥**
**ਦਸ ਅਵਤਾਰੁ ਅਵਰੁ ਦੇਵਤੇ, ਵਾਰਿ ਵਾਰਿ ਕਰਿ ਡਾਰੋ॥ ੩॥**
**ਪ੍ਰੇਮੁ ਪ੍ਰੀਤੁ ਕੇ ਬਸਤਰੁ ਭੋਜਨੁ, ਸਹਜਿ ਰੰਗ ਮਹਿ ਖੇਲੋ॥**
**ਪ੍ਰਣਵੇ ਨਾਨਕ ਸੁਣ ਨਾਥੋ ਸਿਧੋ, ਸਿਵ ਸਕਤੀ ਇਕ ਮੇਲੋ॥ ੪॥ ੧॥**

ਤਾਂ ਮੰਗਲੁ ਨਾਥੁ ਕਹਿਆ, 'ਅਜੀ ਤਪਾ, ਤੁਮ ਕਉ ਸ੍ਰੀ ਨਿਰੰਜਨੁ ਜੀ ਨੇ ਐਸਾ ਹੀ ਕੀਆ ਹੈ ਜੀ! ਪਰ ਹਮੇ ਆਪੁਣੈ ਵਾਸਤੈ ਕਹਤੇ ਹੈ ਜੀ। ਤੂੰ ਸਾਧੂ ਮੂਰਤਿ ਹੈ। ਤੇਰਾ ਦਰਸਨੁ ਦੁਰਲਭੁ ਹੈ ਜੀ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮੰਗਲੁ ਨਾਥੁ ਜੀ! ਤੁਮ ਹੌ ਸੋ ਹੋ। ਮੁਖ ਦੇ ਕਹਣੇ ਕੀ ਬਾਤ ਨਾਹੀ। ਮੁਖ ਦੇ ਕਹੈ ਲਿਬਾਸੁ ਹੋਦਾ ਹੈ ਜੀ। ਅਬ ਹਮ ਕਉ ਤੁਮ ਰਜਾਇ ਦੇਹੋ ਜੀ।' ਤਾਂ ਮੰਗਲੁ ਨਾਥੁ ਅਤੇ ਘੁਘੂ ਨਾਥੁ ਗੋਪੀ ਚੰਦੁ ਸਭਨਾ ਕਹਿਆ, 'ਤਪਾ ਜੀ! ਤੁਮ ਕਉ ਸ੍ਰੀ ਨਿਰੰਜਨੁ ਜੀ ਕੀ ਰਜਾਇ ਹੈ ਜੀ।'

ਤਾਂ ਸ੍ਰੀ ਗੁਰੂ ਨਾਨਕ ਜੀ ਅਤੇ ਮਰਦਾਨਾ ਨੇ ਉਡਾਰੀ ਲੀਤੀ। ਜਾਇ ਬੇਆਰੁ ਪਰਬਤੁ ਤੈ ਖੜੇ ਹੋਏ, ਜਿਥੈ ਦਤਾਤ੍ਰੇ[4] ਸੰਨਿਆਸੀ ਆਹਾ। ਆਗੈ ਦਤਾਤ੍ਰੇ ਲੰਮਾ ਪਇਆ ਥਾ। ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ ਅਸੀ ਬੇਆਰੁ ਪਰਬਤੁ ਤੈ ਆਏ ਹੈ?' ਤਾਂ ਫੇਰੁ ਮਰਦਾਨੈ ਪੁਛਿਆ, 'ਗੁਰੂ ਜੀ! ਅਸੀ ਕਿਤਨੇ ਜੋਜਨੁ ਆਏ ਹੈ

1. ਮੈਥੁਨ, ਭੋਗ।
2. ਵੀਰਜ।
3. ਨੱਕ।
4. ਦੱਤਾ ਤ੍ਰੇਯ, ਸੰਨਯਾਸੀਆਂ ਦਾ ਇਕ ਪ੍ਰਸਿੱਧ ਆਗੂ।

* ਇਹ ਗੁਰਬਾਣੀ ਨਹੀਂ ਹੈ।

ਜੀ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਅਸੀ ਸਾਢੇ ਸਤ ਹਜਾਰੁ ਜੋਜਨੁ ਆਏ ਹੈ।' ਤਾਂ ਮਰਦਾਨੈ ਪੁਛਿਆ, 'ਜੀ ਕੋਈ ਐਥੇ ਭੀ ਸਾਧ ਸਿਧ ਹੈ ਜੀ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਐਥੈ ਵਡਾ ਅਵਧੂਤੁ ਪੁਰਖੁ ਹੈ। ਜਿਸ ਤਾਈ ਸੰਨਿਆਸੀ ਪੂਜਦੇ ਹਨ।' ਤਾਂ ਮਰਦਾਨੈ ਪੁਛਿਆ, 'ਜੀ ਉਸੁ ਦਾ ਨਾਉ ਕਿਆ ਹੈ ਅਤੇ ਉਹੁ ਕਿਥੈ ਹੈ ਜੀ?'

ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਨਾਉ ਉਸ ਦਾ ਦਤਾਤ੍ਰੇ ਹੈ ਅਤੇ ਉਹੁ ਜੋ ਉਚਾ ਝੰਡੁ ਦੇਖਦਾ ਹੈ, ਉਸ ਉਪਰੁ ਪਇਆ ਹੈ।' ਤਾਂ ਫੇਰੁ ਮਰਦਾਨੈ ਆਖਿਆ 'ਜੀ ਉਸੁ ਤਾਈ ਭੀ ਦੇਖੋ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਦੇਖੇਗੇ।' ਜਾਇ ਦਤਾ ਤ੍ਰੇ ਉਪਰੁ ਖੜੇ ਹੋਏ। ਗੋਸਟ ਦਤਾ ਤ੍ਰੇ ਨਾਲਿ ਹੋਈ। ਦਤਾ ਤ੍ਰੇ ਅਉਧਤੁ ਪੁਰਖ ਪਇਆ ਹੋਇਆ ਹੈ ਬਿਦੇਹੁ। ਮਰਦਾਨੈ ਆਖਿਆ, 'ਜੀ, ਹੁਣ ਤਾ ਆਇ ਪਹੁਚੇ ਹਾਂ, ਬੁਲਾਇ ਇਸ ਤਾਈ ਦੇਖੀਐ ਜੀ। ਇਹੁ ਤਾਂ ਸਿਧ ਬਡਾ ਆਖਦੇ ਹੈ ਜੀ।'

ਤਾਂ ਸ੍ਰੀ ਬਾਬੈ ਨਾਨਕ ਜੀ ਬਚਨੁ ਕੀਤਾ*, 'ਹੋਤੀ ਦੇਹ ਬੋਲੈ ਕਿਉ ਨਾਹੀ। ਸਮਝ ਦੇਖੁ ਆਪਨੇ ਮਨ ਮਾਹੀ। ਜਬ ਲਗ ਦੇਹੀ ਤਬ ਲਗ ਆਸਾ। ਇਉ ਨ ਹੋਇ ਪੂਰਨ ਸੰਨਿਆਸਾ। ਖੋਲਿ ਦ੍ਰਿਸਟਿ ਚਿਤਿ ਰਾਖੋ ਠਾਇ। ਏਕੁ ਨਰਾਇਣੁ ਸਭ ਘਟ ਮਾਹਿ। ਬਿਨਵੈ ਨਾਨਕ ਸੁਣ ਦਤਾ ਤ੍ਰੇ। ਮੂਰਤੁ ਸਭ ਨਿਰੰਜਨੁ ਦੇਉ॥ ੧॥

ਦਤਾ ਤ੍ਰੇ ਬਾਚ।

ਕੋ ਨਾਹਿ ਪਰੋਜਨੁ ਘਟ ਹੀ ਮਾਹਿ। ਬੋਲਨ ਕਾ ਜਿਹ ਹੋਇ ਸੁਭਾਇ।
ਕਾਂਇਆ ਹਮਾਰੀ ਮੈਲ ਨ ਲਾਗੀ। ਬੋਲ ਬਚਨੁ ਸਿਉ ਰਹੈ ਤਿਆਗੀ।
ਹਲੁ ਚਲੁ ਦੀਨ ਬਿਆਪੈ ਮੋਹੁ। ਪੂਰਨ ਕ੍ਰਿਪਾ ਚਿਤਿ ਬਸਿਆ ਸੋਇ।
ਰੋਮ ਰੋਮ ਨਾਰਾਇਣੁ ਜਪਤਾ। ਕਾਹੇ ਕੰਉ ਰਸਨਾ ਸਿਉ ਬਕਤਾ।
ਦਤਾ ਕਹੈ ਸੁਣ ਨਾਨਕ ਤਪਾ। ਅਪਨਾ ਆਪੁ ਛੋਡ ਹੋਇ ਰਹੁ ਅਜਪਾ॥ ੨॥

ਸ੍ਰੀ ਗੁਰੂ ਨਾਨਕ ਜੀ ਬਾਚ।

*ਅਜਪਾ ਜਾਪੁ ਸੋ ਭੀ ਜਪੁ ਦੀਸੈ। ਕਿਉ ਨਾ ਜਪੋ ਪੂਰਨ ਜਗਦੀਸੈ।
ਜਪੁ ਕਰਤੇ ਅਜਪਾ ਹੋਇ ਜਾਵੈ। ਤਬ ਕਾਇਆ ਨਿਰਮਲੁ ਹੋਇ ਆਵੈ।
ਜਬੁ ਲਗੁ ਕਾਇਆ ਤਬੁ ਲਗੁ ਧਿਆਇ। ਬਿਨਸੈ ਕਾਇਆ ਤਬ ਏਕੁ ਦਿਖਾਇ।
ਨਾਨਕ ਬੋਲੈ ਸਚੀ ਬਾਣੀ। ਸੁਣ ਦਤਾ ਤ੍ਰੇਉ ਭਗਵਾਨੁ ਪ੍ਰਾਣੀ॥ ੩॥

ਦਤਾ ਤ੍ਰੇਉ ਵਾਚ।

ਜਾਪੁ ਜਪੋ ਜਬ ਦ੍ਰਿਸਟ ਨ ਆਵੈ। ਦੇਖਿ ਅਦਿਸਟ ਜਬ ਕਾਮੁ ਭੁਲਾਵੈ।
ਕਾਇਆ ਥਾਕੀ ਰਸਨਾ ਥਾਕੀ। ਆਪੁ ਨਰਾਇਣੁ ਹੋਏ ਸਾਖੀ।
ਨਾ ਕਿਛੁ ਜਾਪਣ ਨਾ ਕਿਛੁ ਥਾਪਣ। ਦਤਾ ਕਹੈ ਸਭੁ ਏਕੋ ਥਾਪੁੰਣ।
ਦਤਾ ਕਹੈ ਸੁਣੁ ਨਾਨਕ ਤਪਾ। ਕਵਨੁ ਤੂੰ ਜਾਪ ਕਉਨੁ ਕਾ ਜਪਾ॥ ੪॥

ਸ੍ਰੀ ਗੁਰੂ ਨਾਨਕ ਜੀ ਵਾਚ।

*ਜਪਤਾ ਜਾਪੁ ਏਕੰਕਾਰਾ। ਸਭੁ ਮੂਰਤ ਤੇ ਰਹੈ ਨਿਆਰਾ।
ਨਾਨਕ ਬੋਲੈ ਸਾਚੀ ਬਾਣੀ। ਸੁਣ ਸੁਆਮੀ! ਤੂ ਸਚੁ ਸਮਾਣੀ॥ ੬॥

ਦਤਾ ਤ੍ਰੇਉ ਬਾਚ।

ਸੁਣ ਤਪਾ! ਤੈ ਨਿਰੰਕਾਰ ਦੇਖਿਆ।
ਸੁਆਮੀ ਪੂਛੇ ਚਿਹਨ ਬਤਾਉ। ਝੂਠ ਨਾ ਬੋਲੈ ਪ੍ਰਤਛ ਦਿਖਾਉ।
ਬਿਨ ਦੇਖੇ ਤੇ ਕਿਆ ਸਾਖੀ ਹੋਵੈ। ਝੂਠ ਬੋਲ ਕੈ ਜਨਮੁ ਨਾ ਖੋਵੈ॥ ੭॥

ਸ੍ਰੀ ਗੁਰੂ ਨਾਨਕ ਜੀ ਵਾਚ—

*ਝੂਠੁ ਨਾ ਬੋਲਉ ਤਤੁ ਬਿਰੋਲਉ, ਹਾਜਰੁ ਚਿਹਨ ਦਿਖਾਉ।
ਜੋਗੀ ਅਰੁ ਸੰਨਿਆਸੀ ਭਰਮੇ, ਤਿਨ ਕੰਉ ਧੁਰੁ ਪਹੁਚਾਵਉ।

---

* ਇਹ ਗੁਰਬਾਣੀ ਨਹੀਂ ਹੈ।

ਬੇਦ ਸਾਸਤ੍ਰ ਕਰ ਦੇਵਤਾ ਭੂਲੇ, ਇਨ ਕਉ ਨਾ ਠਹਰਾਵਉ।
ਏਕ ਨਿਰੰਜਨੁ ਮੂਰਤਿ ਆਛੀ, ਤਾਕਉ ਪਰਸੁ ਪਰਸੁ ਗੁਨ ਗਾਵਉ॥ ੮॥

ਦਤਾ ਤ੍ਰੇਉ ਬਾਚ—

ਸੁਆਮੀ ਬੋਲੈ ਤਤੁ ਬਿਰੋਲੈ, ਕਿਉ ਝੂਠੀ ਬਾਤੈ ਬਕਤਾ।
ਨਿਰੰਜਨੁ ਦਰਸਨੁ ਦੀਆ ਨ ਕਿਸਹੀ, ਐਸੀ ਤੁਮੇ ਨ ਸਕਤਾ।
ਮੁਖ ਤੇ ਬਚਨੁ ਉਚਾਰੋ ਓਹੀ, ਜੋਊ ਨਿਰੰਜਨੁ ਭਾਵੈ।
ਇਕ ਬਚਨੁ ਕਰ ਪਾਈਐ ਨਾਹੀ, ਕਾਹੇ ਸਤਿ ਗਵਾਵੈ॥ ੯॥

ਸ੍ਰੀ ਗੁਰੂ ਨਾਨਕ ਜੀ ਬਾਚ—

*ਸਚੁ ਹਮਾਰਾ ਕਬੀ ਨ ਜਾਵੈ, ਹਮ ਬੋਲੈਂ ਝੂਠ ਨ ਰਾਈ।
ਏਕੁ ਨਿਰੰਜਨ ਸੰਗ ਹਮਾਰੈ, ਆਠੋ ਪਹਰੁ ਗਵਾਹੀ।
ਰੋਮ ਰੋਮ ਮੈ ਓਹੀ ਬੋਲੈ, ਦੂਜਾ ਅਵਰੁ ਨ ਕੋਈ।
ਐਸੇ ਦਰਸਨੁ ਕਾਰਨੁ ਸੁਆਮੀ, ਭਰਮੁ ਰਹੀ ਸਭੁ ਲੋਈ।
ਸੁ ਦਰਸਨੁ ਹਮ ਗੁਰੂ ਦੇਖਿਆ, ਮੀਨ ਨ ਰਹੀਆ ਮੇਖਾ।
ਦਸ ਅਵਤਾਰੁ ਕਿਨੇ ਨਾ ਪਾਇਆ, ਸੁ ਹਮ ਪ੍ਰਤਛ ਦੇਖਾ॥ ੧੦॥

ਦਤਾ ਤ੍ਰਿਉ ਵਾਚ—

ਬਾਤੋ ਪ੍ਰਤੀਤੁ ਨ ਆਵੈ, ਜਉ ਪ੍ਰਤਛ ਨ ਦੇਖੋ।
ਐਸੀ ਬਾਤ ਨ ਸੁਣੀ ਆਗੈ, ਖਟ ਦਰਸਨੁ ਕੈ ਭੇਖੋ।
ਤੂ ਤੋ ਬਾਤ ਸੁਣਾਵੈ ਅਚਰਜ, ਆਤਮ ਨਾਹ ਪਤੀਜੈ।
ਸੁਆਮੀ ਕਹੈ ਸੁਣ ਨਾਨਕ ਤਪਾ, ਝੂਠੁ ਸਨੇਹੁ ਕਿਉ ਰੀਝੈ॥ ੧੧॥

ਸ੍ਰੀ ਗੁਰੂ ਨਾਨਕ ਜੀ ਵਾਚ—

*ਰੀਝੈਗੇ ਜਬ ਨੈਨੀ ਦੇਖੋ, ਤੁਮਰਾ ਚਿਤ ਕਠੋਰੋ।
ਜਟਾ ਬਧਾਈ ਦੇਹੀ ਜਾਲੀ, ਪਾਹਨੁ[1] ਜੈਸੋ ਕੋਰੋ।
ਕੰਬਲ ਖੁੰਬ ਚੜਾਵੋ ਭਾਵੈ, ਉਜਲੁ ਹੋਇ ਨ ਆਵੈ।
ਨਾਰ ਦਸ ਛਿਅ[2] ਕਰੈ ਸੀਗਾਰੁ ਕੰਤ ਨ ਕਬਹੂ ਰਾਵੈ॥ ੧੨॥

ਦਤਾ ਤ੍ਰੇਉਵਾਚੈ, ਚਲੋ ਤਪਾ! ਨਿਰੰਜਨੁ ਕੈਸਾ, ਜੋ ਤੁਮ ਕਹਤੇ ਦੇਖਿਆ।
ਸਾਸਤ੍ਰ ਬੇਦ ਪੁਰਾਨੁ ਪੁਕਾਰੈ, ਇਹ ਬਿਧੁ ਕਿਨਹੂ ਨ ਲੇਖਿਆ।
ਅਚਰਜੁ ਬਾਤੁ ਸੁਣਾਈ ਤੁਮਹੂ, ਹੁਮ ਤੋ ਭਰਮਤ ਭਟਕਾ।
ਹਲ ਚਲ ਉਪਜੀ ਠਾਹਰ ਨ ਪਾਵੈ, ਚਿਤੁ ਨਾ ਹਮਰਾ ਅਟਕਾ॥ ੧੩॥

ਸ੍ਰੀ ਗੁਰੂ ਨਾਨਕ ਵਾਚ—

*ਮੂਰਤਿ ਲਾਲ ਸਬਜੁ ਹੈ ਕਾਇਆ, ਜੈਸੇ ਰੋਮ ਸੁਵਰਨਾ।
ਹੀਰਾ ਮੋਤੀ ਚਰਨ ਦੇਖੀਐ, ਚੰਦ ਸੂਰਜਿ ਨਿਰਖਤ ਨੈਨਾ।
ਦਾਂਤਿ ਜਵਾਹਰ ਬਨੇ ਜੜਾਊ, ਭਉਹਾ ਲਸਕੈ ਝਮਕੈ।
ਨਾਕ ਦੀਸੈ ਖੰਡੇ ਕੀ ਧਾਰਾ, ਜੈਸੇ ਦਾਮਨ ਝਮਕੈ।

1. ਪੱਥਰ।
2. ਸੋਲਾਂ ਸ਼ਿੰਗਾਰ।
* ਇਹ ਗੁਰਬਾਣੀ ਨਹੀਂ ਹੈ।

**ਚਲ ਕਰ ਦੇਖੋ ਤੁਮੇ ਦਿਖਾਊ, ਤਬ ਤੂ ਮਾਨੈ ਸੁਆਮੀ।**
**ਨਿਰੰਜਨੁ ਕੈ ਨਾਨਕ ਸਦਾ ਹਜੂਰੀ, ਆਠੋ ਪਹਰ ਸਲਾਮੀ॥ ੧੪॥**

ਦਤਾ ਤ੍ਰਿਉ ਵਾਚ—

**ਦੇਖੀ ਸਕਤ ਤੁਮਾਰੀ ਨਾਨਕ, ਜੋ ਬੋਲੈ ਸੋ ਸਾਚੀ।**
**ਅਬ ਪ੍ਰਤੀਤੁ ਭਈ ਹੈ ਹਮ ਕਉ, ਹਿਰਦੈ ਅੰਤਰ ਰਾਚੀ।**
**ਧੰਨੁ ਸੁ ਗੁਰੂ ਤੁਮਾਰਾ ਕਹੀਐ, ਜਿਨਿ ਤੁਮ ਕਿਉ ਦੇਖੁ ਦਿਖਾਇਆ।**
**ਐਸਾ ਆਗੈ ਅਉਰ ਨ ਸਾਧੂ ਜੋ ਨਾਨਕ ਤਪਾ ਬਣਾਇਆ॥ ੧੫॥**

ਦਤਾ ਤ੍ਰੇਇ ਨੇ ਚਰਨ ਬੰਦਨਾ ਕੀਤੀ। ਬਹੁਤ ਸੁਪ੍ਰਸੰਨ ਹੋਇਆ। ਤਾਂ ਫੇਰੁ ਮਰਦਾਨੈ ਆਖਿਆ, 'ਜੀ ਹੁਣ ਆਗੈ ਚਲਦੇ ਹਉ ਕ ਨਾਹੀ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਆਖਿਆ, 'ਮਰਦਾਨਿਆ! ਅਗੈ ਪ੍ਰਹਲਾਦੁ ਭਗਤੁ ਹੈ। ਉਸ ਤੇ ਪਰੈ ਧਰੂਅ ਭਗਤੁ ਹੈ। ਤਿਸ ਤੇ ਊਪਰ ਸ੍ਰੀ ਨਿਰੰਕਾਰੁ ਜੀ ਜੋਤੀ ਸਰੂਪੁ ਹੈ। ਆਗੈ ਭੀ ਚਲੀਐਗੇ। ਉਤਾਵਲਾ ਨਾ ਹੋਹੁ। ਦੇਖੁ ਸ੍ਰੀ ਨਿਰੰਕਾਰੁ ਜੀ ਕਾ ਤਮਾਸਾ। ਜੋ ਜੋ ਸ੍ਰੀ ਨਿਰੰਕਾਰੁ ਜੀ ਦੇਖਾਈ ਸੋ ਦੇਖੁ।'

ਤਾਂ ਬਿਆਰੁ ਪਰਬਤੁ ਸਉ ਉਡੇ। ਅਲਾਲੀਲ ਪਰਬਤੁ ਤੇ ਆਏ। ਜਾਇ ਖੜੇ ਹੋਏ। ਤਾਂ ਮਰਦਾਨੈ ਪੁਛਿਆ, 'ਸ੍ਰੀ ਗੁਰੂ ਜੀ! ਅਸੀ ਹੁਣਿ ਕਿਥੈ ਆਏ?' ਗੁਰੂ ਨਾਨਕ ਜੀ ਕਹਿਆ, 'ਮਰਦਾਨਿਆ! ਅਸੀ ਅਲਾਲੀਲ ਪਰਬਤੁ ਤੇ ਆਏ ਹੈ ਅਤੇ ਅਲਾਲੀਲ ਇਸ ਦਾ ਨਾਉ ਤਾ ਪਇਆ ਹੈ ਜੋ ਇਸ ਤੇ ਅਲਲਾ ਦਾ ਬਸੇਰਾ ਹੈ, ਉਇ ਜੋ ਅਲਲਾ ਪੰਖੀ ਕਹੀਦੇ ਹਨ ਅਤੈ ਪ੍ਰਹਲਾਦੁ ਭਗਤੁ ਦਾ ਰਾਜੁ ਹੈ। ਪ੍ਰਹਲਾਦੁ ਭਗਤੁ ਅਲਲਾ ਦਾ ਰਾਜੁ ਕਰਤਾ ਹੈ।' ਤਾਂ ਮਰਦਾਨੈ ਆਖਿਆ, 'ਜੀ ਪ੍ਰਹਲਾਦੁ ਭਗਤੁ ਇਥੈ ਹੈ ਹੀ?' ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ, 'ਮਰਦਾਨਿਆ! ਇਥੈ ਹੀ ਹੈ।' ਤਾਂ ਮਰਦਾਨੈ ਆਖਿਆ, 'ਜੀ, ਉਸ ਦਾ ਭੀ ਦਰਸਨੁ ਹੋਵੈ।'

ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ, 'ਮਰਦਾਨਿਆ! ਉਤਾਵਲਾ ਨਾ ਹੋਹੁ, ਸਭ ਦਰਸਨੁ ਹੋਵਨਗੇ।' ਤਾਂ ਮਰਦਾਨੇ ਆਖਿਆ, 'ਜੀ, ਭਲਾ।'

ਤਿਚਰ ਨੂ ਆਇ ਅਲਲਾ ਚਉਗਿਰਦ ਘੱਤਿਆ ਘੇਰਾ। ਅਲਲਾ ਦਾ ਸਿਰੁ ਜੋ ਆਹਾ ਅਲਲਾਚੀਨ, ਆਇ ਪਾਇਆ ਘੇਰਾ। ਕਵਨੁ ਤੂ ਕਿਹਿ ਕਰੈ ਬਸੇਰਾ?

**ਕਵਨੁ ਮਨੋਰਥੁ ਈਹਾਂ ਆਇਆ? ਕਵਨੁ ਨਾਮੁ ਤੂ ਕਿਨੈ ਪਠਾਇਆ?**
**ਅਲਲਾ ਚੀਨ ਪੂਛੈ ਬਾਤਾ। ਪਿੰਡੁ ਪਾਇ ਕਰ ਫਿਰਤਾ ਕਾਚਾ॥ ੧॥**
**ਅਲਲਾ ਮਿਲ ਕੈ ਪਾਇਆ ਘੇਰਾ। ਹਿਰਦੈ ਭੀਤਰੁ ਲੀਆ ਬਸੇਰਾ।**

ਗੁਰੂ ਜੀ ਵਲੋਂ ਜਬਾਬੁ—

**"ਦਰਸਨੁ ਕਾਰਨ ਈਹਾ ਆਇਆ। ਏਕ ਨਿਰੰਜਨੁ ਆਪੁ ਲੇ ਆਇਆ।**
**ਫੂਟ ਜਾਇ ਜੋ ਹੋਇ ਕਚਾਇਆ। ਜਬ ਪਾਕਾ ਤਬ ਠਨਕ ਬਜਾਇਆ।**
**ਸੁਣ ਅਲਲਾਚੀਨ ਨਾਨਕ ਅਰਦਾਸੁ। ਏਕੁ ਨਿਰੰਜਨੁ ਰਾਖੀ ਆਸੁ॥" ੧॥**

ਤਾਂ ਅਲਲਾਚੀਨ ਸ੍ਰੀ ਗੁਰੂ ਬਾਬੈ ਨਾਨਕ ਜੀ ਦੇ ਪੈਰਾਂ ਤੇ ਲਗਾ ਲੇਟਨ। ਤਾਂ ਸ੍ਰੀ ਗੁਰੂ ਨਾਨਕ ਜੀ ਬਚਨੁ ਬੋਲਿਆ, 'ਸੁਣੁ ਭਾਈ ਅਲਲਾਚੀਨ! ਤੁਸਾਡੇ ਦਰਸਨੁ ਅਸੀ ਆਏ ਹੈ। ਭਲਾ ਹੂਆ ਤੁਮਾਰਾ ਦਰਸਨੁ ਪਾਇਆ।' ਅਗਉ ਅਲਲਾ ਚੀਨੁ ਬੋਲਿਆ, 'ਜੀ, ਅਸੀ ਨਿਹਾਲੁ ਹੋਏ ਜੀ। ਹਮ ਕਉ ਤੁਮੇ ਨਿਹਾਲੁ ਕੀਆ, ਕਿਰਤਾਰਥੁ ਕੀਆ। ਹਮਾਰੀ ਨਗਰੀ ਕਿਰਤਾਰਥੁ ਹੋਈ ਜੀ।' ਤਾਂ ਮਰਦਾਨਾ ਬੋਲਿਆ ਅਲਲਾਚੀਨ ਜੀ! ਈਹਾ ਪ੍ਰਹਲਾਦੁ ਭਗਤੁ ਹੈ ਸੋ ਕਹਾ ਹੈ?' ਅਲਲਾਚੀਨ ਬੋਲਿਆ, 'ਜੀ ਈਹਾ ਹੀ ਹੈ। ਉਹ ਤੋ ਹਮਾਰਾ ਰਾਜਾ ਹੈ ਜੀ? ਉਸ ਕਾ ਭੀ ਦਰਸਨੁ ਕਰੋਗੇ ਜੀ? ਉਇ ਭੀ ਬਡੇ ਭਗਤੁ ਹੈ ਜੀ।' ਤਾਂ ਸ੍ਰੀ ਗੁਰੂ ਨਾਨਕ ਜੀ ਬੋਲਿਆ, 'ਹਾਂ, ਜੀ! ਉਇ ਬਡੇ ਭਗਤੁ ਹੈ।'

ਪ੍ਰਹਲਾਦੁ ਭਗਤੁ ਊਚੀ ਪਹਾੜੀ ਊਪਰੁ ਆਸਣੁ ਤਹਾ ਬੈਠਾ ਥਾ। ਤਾਂ ਸ੍ਰੀ ਗੁਰੂ ਨਾਨਕ ਜੀ ਆਇ ਕਰਤਾਰ ਕਰਤਾਰ ਕਹਿਆ। ਅਗੈ ਪ੍ਰਹਲਾਦੁ ਭਗਤੁ ਮਗਨੁ ਬੈਠਾ ਥਾ। ਪ੍ਰਹਲਾਦੁ ਕੀ ਤਾੜੀ ਖੁਲੀ। ਉਥੈ ਗੋਸਟੁ ਪ੍ਰਹਲਾਦੁ ਨਾਲਿ ਹੋਈ। ਪ੍ਰਹਲਾਦੁ ਨੇ ਪੁਛਿਆ, 'ਕੋ ਰੇ ਭਾਈ! ਈਆਂ ਤੋ ਆਦਮੀ ਕੀ ਗਮੁ ਨਾਹੀ' ਸ੍ਰੀ ਨਾਨਕ ਜੀ ਬਾਚ। 'ਹਮ ਕਰਤਾਰ ਬੰਦੇ' ਤਾਂ ਫੇਰ ਪ੍ਰਹਲਾਦੁ ਨੇ ਪੁਛਿਆ, 'ਈਹਾਂ ਤਿਕੁ ਤੂ ਕਿਉ ਕਰ ਆਇਆ ਹੈ ਜੀ?' ਸ੍ਰੀ ਗੁਰੂ ਨਾਨਕ ਜੀ ਵਾਚ, 'ਹਮ ਕਉ ਰਾਮੁ ਕਰਤਾਰ ਲੇ ਆਇਆ ਹੈ।' ਤਾਂ ਫੇਰੁ ਪ੍ਰਹਲਾਦੁ ਭਗਤੁ ਨੇ ਪੁਛਿਆ।

ਪ੍ਰਹਲਾਦੁ ਵਾਚ।

ਕਉਨੁ ਬਾਸਨ ਧੋਇਆ ਹਛਾ ਕੀਨਾ? ਕਉਨੁ ਦੁਧ ਆਛਾ ਚੋਇ ਲੀਨਾ?
ਕਉਣੁ ਸਮਾਇਣੁ[1] ਬੀਚ ਸਮਾਇਆ? ਕਉਣੁ ਠਉਰ ਰਖ ਦਹੀ ਜਮਾਇਆ?
ਕਵਨ ਮਥਨ ਕਰ ਕਾਢਿਆ ਮਾਖਣੁ? ਕਉਣੁ ਤਾਉ ਦੇ ਨਿਰਮਲੁ ਚਾਖਨ?
ਪੁਛੈ ਪ੍ਰਹਲਾਦੁ ਨਾਨਕ ਤਪਾ। ਤੁਝ ਕਿਨਿ ਬੁਝਾਇਆ ਆਪੁ ਤੇ ਆਪਾ॥ ੧॥

ਸ੍ਰੀ ਗੁਰੂ ਨਾਨਕ ਜੀ ਬਾਚ—

*ਤਨ ਧੋਇ ਆਛਾ ਬਾਸਨੁ ਕੀਆ। ਖਿਮਾ ਚੋਇ ਦੂਧ ਮਥ ਲੀਆ।
ਲਗਨ ਅਗਨ ਦੇ ਤਾਇ ਕੜਾਇਆ। ਗੁਰ ਉਪਦੇਸੁ ਸਮਾਇਣੁ ਪਾਇਆ।
ਗੁਰ ਕਿਰਪਾ ਮਥੁ ਲੀਆ ਮਾਖਨ। ਹਰਿ ਕਿਰਪਾ ਨਿਰਮਲੁ ਤਤੁ ਚਾਖਨੁ।
ਸੰਤ ਸੰਗ ਲੇ ਦਹੀ ਜਮਾਇਆ।[2]
ਪ੍ਰਣਵੈ ਨਾਨਕ ਸੁਣ ਪ੍ਰਹਲਾਦੁ। ਹਮ ਸੂਝ ਪੜੀ ਅਨਾਦ ਜੁਗਾਦ॥ ੨॥

ਪ੍ਰਹਲਾਦੋ ਵਾਚ—

ਧੰਨ ਗੁਰੂ ਜਿਨਿ ਦੀਆ ਗਿਆਨੁ। ਕਲਜੁਗੁ ਭੀਤਰੁ ਆਛਾ ਧਿਆਨੁ।
ਆਛੀ ਕਰਣੀ ਆਛਾ ਭੇਖੁ। ਆਛੀ ਬੁਧ ਆਛਾ ਬਿਬੇਕੁ।
ਸੁਣ ਨਾਨਕ ਪ੍ਰਤਛ ਸਾਧਾ। ਰਾਮ ਨਰਾਇਣ ਤੁਮਰੇ ਸਾਥਾ॥ ੩॥

ਸ੍ਰੀ ਗੁਰੂ ਨਾਨਕ ਜੀ ਵਾਚ—

*ਧੰਨ ਨਰਾਇਣੁ ਧੰਨ ਰਾਮ। ਜਿਨਿ ਚਲਤੁ ਦਿਖਾਇਆ ਤੁਮਰੇ ਕਾਮ।
ਐਸੀ ਦਿੜਤਾ ਭਈ ਤੁਮਾਰੀ। ਤਉ ਕਾਲ ਪ੍ਰਭੁ ਕੀਨੀ ਕਾਰੀ।
ਸਾਸ ਸਾਸ ਪ੍ਰਹਲਾਦੁ ਤਰਾਇਆ। ਨਾਨਕ ਰਾਮ ਜਨੁ ਕਾਜ ਸਵਾਰਿਆ॥ ੪॥

ਤਾਂ ਪ੍ਰਹਲਾਦੁ ਭਗਤੁ ਕਹਿਆ, 'ਸ੍ਰੀ ਨਾਨਕ ਤਪਾ ਜੀ! ਤੈਨੂ ਸ੍ਰੀ ਰਾਮ ਜੀ ਐਸੀ ਕਲੀ ਕਾਲ ਕੇ ਪਹਰੇ ਵਿਚਿ ਬਡਾ ਸਾਧੁ ਭਗਤੁ ਕੀਤਾ ਹੈ। ਤੇਰੇ ਸੰਜੋਗੁ ਕਰ ਬਹੁਤੇ ਜੀਆ ਕਾ ਉਧਾਰ ਹੋਵੈਗਾ। ਤੇਰਾ ਬਡਾ ਪ੍ਰਤਾਪ ਹੋਵੈਗਾ ਇਸ ਕਲਜੁਗੁ ਵਿਚਿ। ਅਗੈ ਕਬੀਰੁ ਭਗਤੁ ਆਹਾ ਇਥੈ ਧੁਰੁ ਪਹੁਚਿਆ ਥਾ।'

ਸ੍ਰੀ ਗੁਰੂ ਨਾਨਕ ਜੀ ਪ੍ਰਹਲਾਦੁ ਭਗਤ ਤੇ ਬਹੁਤ ਖੁਸੀ ਹੋਇਆ। ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ, 'ਅਸਾਨੋ ਰਜਾਇ ਹੋਵੈ ਜੀ।' ਤਾਂ ਪ੍ਰਹਲਾਦੁ ਭਗਤੁ ਬੋਲਿਆ, 'ਰਜਾਇ ਤੁਮ ਕਉ ਰਾਮੁ ਕੀ। ਜਹਾਂ ਤੁਮਾਰੀ ਖੁਸੀ ਹੋਵੈ ਤਹਾਂ ਖੇਲੋ ਜੀ।'

ਤਾਂ ਫੇਰੁ ਮਰਦਾਨੈ ਪੁਛਿਆ, 'ਅਸੀ ਹੁਣ ਕਿਤਨੇ ਜੋਜਨੁ ਆਏ ਹੈ ਜੀ?' ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ, ਸੁਣ, ਮਰਦਾਨਿਆ! ਅਸੀ ਸੋਲਾ ਹਜ਼ਾਰ ਜੋਜਨੁ ਆਏ ਹੈ।' ਤਾਂ ਫੇਰੁ ਮਰਦਾਨੈ ਪੁਛਿਆ, 'ਜੀ, ਅਸੀ ਧਰਤੀ ਤੇ ਸਭੋ ਕਿਤਨਾ ਕੁ ਆਏ ਜੀ?' ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ, 'ਸੁਣ, ਮਰਦਾਨਿਆ! ਅਸੀ ਧਰਤੀ ਤੇ ਇਕ ਲਾਖੁ ਅਠਤਾਲੀ ਹਜਾਰੁ ਜੋਜਨੁ ਆਏ ਹੈ?' ਤਾਂ ਫੇਰੁ ਮਰਦਾਨੈ ਆਖਿਆ, 'ਜੀ, ਹੁਣ ਅਗੈ ਭੀ ਚਲੋਗੇ?' ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ, ਹਾਂ ਮਰਦਾਨਿਆ, ਅਗੈ ਜ਼ਰੂਰ ਜਾਣਾ ਹੈ।' ਤਾ ਮਰਦਾਨੈ ਆਖਿਆ, 'ਜੀ, ਅਗੈ ਕਿਥੈ ਚਲੋਗੇ?' ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ, 'ਮਰਦਾਨਿਆ! ਅਗੈ ਧਰੂਅ ਭਗਤੁ ਦਾ ਮੰਡਲੁ ਹੈ।' ਤਾਂ ਮਰਦਾਨੈ ਆਖਿਆ, 'ਜੀ, ਧਰੂਅ ਭਗਤੁ ਦਾ ਮੰਡਲੁ ਕਿਤਨੇ ਜੋਜਨੁ ਹੈ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਦੂਰ ਹੈ।' ਤਾਂ ਫੇਰੁ ਮਰਦਾਨੈ ਆਖਿਆ, 'ਜੀ, ਜਿਤਨਾ ਧਰਤੀ ਤੇ ਆਏ ਆਹੇ ਇਤਨਾ ਹੈ ਜੀ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਬਹੁਤ ਦੂਰ ਹੈ।'

---

1. ਜਾਗ ਲਗਾਉਣਾ ਦੁੱਧ ਨੂੰ।
2. ਏਥੇ ਇਕ ਤੁਕ ਮੂਲ ਪੁਸਤਕ ਵਿਚ ਨਹੀਂ ਹੈ।
* ਇਹ ਗੁਰਬਾਣੀ ਨਹੀਂ ਹੈ।

# ੭੪. ਅਗੈ ਸਾਖੀ ਧਰੂਅ ਕੀ ਚਲੀ

ਤਾਂ ਫੇਰ ਮਰਦਾਨੈ ਆਖਿਆ, 'ਚਲੋ ਜੀ! ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ, 'ਚਲੁ ਭਾਈ ਮਰਦਾਨਿਆ! ਚਲੁ ਤੂ ਉਤਾਵੂਲਾ ਹੈ, ਚਲੋ ਜੀ।' ਤਾਂ ਉਡਾਰੀ ਲੀਤੀ। ਜਾਇ ਕੈਲਾਸੁ ਪਰਬਤੁ ਤੇ ਖੜੇ ਹੋਏ। ਜਾ ਮਰਦਾਨਾ ਦੇਖੈ ਤਾ ਕਿਆ ਦੇਖੈ ਤਾਰੇ ਦਿਸਟੂ ਆਵਣੋ ਰਹ ਗਏ। ਤਾਂ ਮਰਦਾਨੈ ਕਹਿਆ, 'ਅਜੀ, ਤਾਰੇ ਨਜਰ ਆਵਣੇ ਤੇ ਰਹ ਗਏ ਜੀ।' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਾ! ਹੇਠੁ ਦੇਖੁ।' ਜਾ ਮਰਦਾਨਾ ਦੇਖੈ ਤਾ ਕਿਆ ਦੇਖੈ ਤਾਰੇ ਸਭੇ ਹੇਠ ਨਜ਼ਰ ਆਵਦੇ ਹਨ। ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ, ਮਰਦਾਨਿਆ! ਤਾਰੇ ਸਭੇ ਹੇਠ ਰਹੇ, ਅਸੀ ਉਪਰ ਆਏ ਹੈ।' ਤਾਂ ਮਰਦਾਨੈ ਪੁਛਿਆ, 'ਜੀ, ਤਾਰੇ ਤਾਂ ਸਭੋ ਅਤੈ ਚੰਦ੍ਰਮਾ ਅਤੈ ਸੂਰਜੁ ਹੇਠੁ ਰਹੇ ਜੀ। ਅਸੀ ਉਪਰ ਆਏ ਜੀ। ਏਹੁ ਚਾਦਨਾ ਕੇਹਾ ਹੈ ਜੀ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਆਖਿਆ, ਮਰਦਾਨਿਆ! ਏਹੁ ਚਾਦਨਾ ਧਰੂਅ ਭਗਤ ਦਾ ਹੈ।' ਤਾਂ ਫੇਰੁ ਮਰਦਾਨੈ ਪੁਛਿਆ, 'ਜੀ, ਧਰੂਅ ਭਗਤੁ ਕਿਥੇ ਹੈ ਜੀ?' ਤਾਂ ਸ੍ਰੀ ਗੁਰੂ ਬਾਬੈ ਨਾਨਕ ਜੀ ਕਹਿਆ, 'ਮਰਦਾਨਿਆ! ਉਹੁ ਜੋ ਮੰਡਲੁ ਨਜਰੁ ਆਉਦਾ ਹੈ, ਉਸ ਉਪਰੁ ਹੈ।' ਤਾ ਮਰਦਾਨੈ ਆਖਿਆ, 'ਭਲਾ ਜੀ।' ਤਾਂ ਗੁਰੂ ਨਾਨਕ ਆਖਿਆ, 'ਭਲਾ ਮਰਦਾਨਿਆ! ਉਤਾਵੂਲਾ ਨਾ ਹੋਹੁ।' ਤਾਂ ਮਰਦਾਨੈ ਆਖਿਆ, 'ਭਲਾ ਜੀ!'

ਜਾ ਧਰੂਅ ਦੇਖੈ ਤਾ ਮਾਨੁਖ ਆਇ ਪਹੁਚੇ ਹਨ ਤਾਂ ਧਰੂਅ ਭਗਤੁ ਨੇ ਬਚਨੁ ਕੀਤਾ।

ਧਰੂਅ ਵਾਚ—

**ਕੋ ਸਿੰਘੁ ਬਨਿ ਚਰਿ ਆਇਆ? ਖੇਚਰੁ ਭੂਚਰੁ ਕਵਨੁ ਸੁਹਾਇਆ?**
**ਰਾਕਸ ਦਾਨੋ ਭੂਤ ਪ੍ਰੇਤਾ। ਕਿਵੈ ਲਘਾਇਆ ਸੇਤਾ?**
**ਬਿਖਮੁ ਬਾਟ ਦੂਰੁ ਅਸਥਾਨਾ। ਕਿਉ ਕਰ ਮਾਰਗ ਲੀਅ ਪਛਾਨਾ?**
**ਐਸੀ ਆਗੈ ਹੋਈ ਨ ਹੋਇ। ਬਿਨੁ ਕਬੀਰੁ ਨ ਪਹੁਚਿਆ ਕੋਇ।**
**ਐਸੀ ਕਿਰਪਾ ਕਰੀ ਕਬੀਰੁ। ਰਾਮੁ ਨਾਮੁ ਕਾ ਬਨਿਆ ਸਰੀਰ॥ ੪॥**

ਸ੍ਰੀ ਗੁਰੂ ਨਾਨਕ ਜੀ ਵਾਚ—

***ਏਕ ਟੇਕ ਕਰ ਸਿੰਘੁ ਖਨ ਚਰੇ।**[1]
**ਦਾਨੋ ਦੇਵ ਦੇਵਤੇ ਪ੍ਰੇਤ ਸੇਵਕੁ ਭੂਤੁ ਪ੍ਰੇਤ। ਪਵਨ ਅਸਵਾਰੁ ਹੋਇ ਲੰਘੇ ਸੇਤ।**
**ਬਾਟੁ ਸੁਹੇਲੀ ਪਹੁਚੇ ਥਾਨੁ। ਸ੍ਰੀ ਨਿਰੰਜਨੁ ਲੀਲਾਟੁ ਲਿਖਿਆ ਨਿਰਬਾਨੁ।**
**ਆਗੈ ਹੋਈ ਅਬ ਭੀ ਹੋਇ। ਏਕ ਕਬੀਰਾ ਨਾਨਕ ਦੋਇ।**
**ਐਸੀ ਕਿਰਪਾ ਕਰੀ ਕਬੀਰ। ਤੁਉ ਦੂਜੇ ਨਾਨਕ ਬਾਂਧੀ ਧੀਰੁ॥ ੨॥**

ਧਰੂਅ ਭਗਤੁ ਵਾਚ—

**ਸੁਣੁ ਨਾਨਕ ਤੂ ਝੂਠੁ ਕਿਉ ਕਹਤਾ। ਕੈਸੀ ਬਿਨਾ ਕਬੀਰ ਆਗੈ ਨ ਜਾਤਾ।**
**ਨਾ ਉਹੁ ਹੂਆ ਨਾ ਨੀਸਾਣੁ। ਕਿਉ ਝੂਠ ਸਾਖੀ ਭਰੈ ਨਿਦਾਨੁ॥ ੩॥**

ਸ੍ਰੀ ਗੁਰੂ ਨਾਨਕ ਜੀ ਵਾਚ—

***ਦੇਖੋਗੇ ਜਬ ਪੈਦਾ ਹੋਇ। ਏਕੁ ਪਲਕ ਮੈ ਪਹੁਚੈ ਸੋਇ।**
**ਬੇਦ ਕਤੇਬ ਕਬੀਰੁ ਨ ਜਾਨਾ। ਸਾਚੁ ਨਾਮੁ ਤਾਕੋ ਨੀਸਾਣਾ।**
**ਸੁਣ ਧਰੂਅ ਰਿਖੀਸਰ ਭਾਈ। ਨਾਨਕ ਸਾਚੀ ਸਾਖ ਸੁਨਾਈ॥ ੪॥**

ਧਰੂਅ ਬਾਚ—

**ਜਾਹੁ ਨਾਨਕ ਜਾਹੁਗੇ ਕੀਧਰੁ। ਆਗੈ ਬਿਕਟੁ ਪਰਬਤੁ ਹੈ ਨੀਧਰੁ।**
**ਦੇਖੈ ਔਰੁ ਤੁਮਾਰੀ ਸਕਤਿ। ਕੈਸੀ ਤੈ ਨੇ ਕੀਨੀ ਭਗਤੁ॥ ੫॥**

---

1. ਏਥੇ ਇਕ ਤੁਕ ਮੂਲ ਪੁਸਤਕ ਵਿਚ ਨਹੀਂ ਹੈ।
* ਇਹ ਗੁਰਬਾਣੀ ਨਹੀਂ ਹੈ।

**ਇਸਨਾਨ ਮਧੇ ਕਤੋ ਰਤੰ। ਸੁਅਰਗ ਭਗਤ ਗੁਣੀ।**
**ਗੁਣੀ ਕੁਮੇਰੁ ਸੁਮੇਰੁ ਪਰਬਤ ਮੀਨ ਸਰਬ ਤਰੰਗਤੇ॥ ੧॥**

ਸ੍ਰੀ ਗੁਰੂ ਨਾਨਕ ਜੀ ਬਾਚ। ਸੁਣਿ ਰਿਖੀਸਰੁ ਤੈ ਬਚਨੁ ਬੋਲਿਆ ਸੁ ਮੈਨੂ ਅਰਥੁ ਦੇਹੁ। ਤਾਂ ਰਿਖੀਸਰ ਕਹਿਆ, 'ਸੁਣ ਰੇ! ਏਹੁ ਜੋ ਤੂ ਇਸਨਾਨੁ ਕਰਤਾ ਹੈ ਸੋ ਕਿਸ ਬਾਸਤੈ ਕਰਤਾ ਹੈ। ਉਹੁ ਤੋ ਭਗਤੁ ਐਸੇ ਹੈ ਜੈਸੇ ਕੁਮੇਰੁ ਰਖੀਸਰੁ ਸੁਮੇਰ ਕੈ ਊਪਰੁ ਬੈਠਾ ਹੈ। ਕਦੀ ਹਲ ਚਲ ਹੂਆ ਨਾਹੀ। ਅਰੁ ਜੈਸੇ ਮੀਨ ਜਲ ਸਿਉ ਤਰੰਗੁ ਕਰਤਾ ਹੈ ਅਰੁ ਜਲ ਤੇ ਬਿਛੁੜੇ ਤੇ ਪ੍ਰਾਨ ਹਤਿ ਹੋਇ ਜਾਤੇ ਹੈ। ਏ ਕਰਤਬ ਉਨ ਕੇ ਹੈ ਤੂ ਕਿਉ ਐਸਾ ਹੈ ਜੋ ਇਸ ਨਾਲਿ ਅੰਗੁ ਕਰਤਾ ਹੈ॥ ੧॥'

ਤਾਂ ਸ੍ਰੀ ਗੁਰੂ ਨਾਨਕ ਜੀ ਬਚਨੁ ਕੀਤਾ—

***ਇਸਨਾਨੁ ਏਕੰਕਾਰੰ। ਸੁ ਅਰਗ ਸਤਿਗੁਰ ਭੰਡਾਰੰ।**
**ਕੁਮੇਰ ਚਿਤੁ ਠਹਰੰ। ਮੀਨ ਨਾਨਕ ਗੋਬਿੰਦ ਜਲੁ ਤਰੰਗਾ॥ ੨॥**

ਤਾਂ ਰਿਖੀਸ਼ਰ ਨੇ ਪੁਛਿਆ, ਰੇ ਸਾਧ! ਤੈ ਕਿਆ ਕਹਿਆ ਹੈ? ਮੈ ਤੋ ਸਮਝਿਆ ਨਾਹੀ।' ਤਾਂ ਗੁਰੂ ਨਾਨਕ ਜੀ ਅਰਥੁ ਦਿਤਾ। 'ਇਸਨਾਨੁ ਏਕੰਕਾਰ ਕੇ ਦਰਸਨੁ ਤੇ ਕੀਆ। ਸੁਅਰਗ ਸਤਿਗੁਰ ਕੇ ਭੰਡਾਰੁ ਤੇ ਲੀਆ। ਕੁਮੇਰ ਜੈਸਾ ਚਿਤੁ ਠਹਰਿਆ ਹੈ ਗੋਬਿੰਦੁ ਕੇ ਨਾਮੁ ਸੋ। ਨਾਨਕ ਮੀਨ ਤਰੰਗੁ ਕਰਤਾ ਹੈ। ਭੂਲ ਬਿਛੜਤੇ ਪ੍ਰਾਨ ਹਤੁ ਹੋਇ ਜਾਵੈ॥ ੩॥' ਤਾਂ ਫੇਰ ਰਿਖੀਸਰੁ ਨੇ ਪੁਛਿਆ, 'ਅਰੇ ਨਾਨਕ ਤਪਾ! ਕਲਜੁਗੁ ਮੈ ਤੂ ਹੀ ਹੂਆ ਹੈ, ਜਨਕ ਬਿਦੇਹੀ ਕਾ ਸੇਵਕੁ॥ ੪॥' ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ, 'ਹਾਂ ਰਿਖੀਸੁਰੁ ਜੀ! ਮੈ ਉਹੀ ਹਾ। ਅਰੁ ਹੇ ਰਿਖੀਸਰੁ ਜੀ! ਤੇਰਾ ਨਾਉ ਕਿਆ ਹੈ?' 'ਅਰੇ ਤਪਾ! ਮੇਰਾ ਨਾਉ ਸੁਖਚੈਨੁ ਰਿਖੀਸੁਰੁ ਹੈ।' ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ, 'ਅਰੇ ਭਾਈ! ਉਹੀ ਸੁਖਚੈਨੁ ਹੈ ਜਨਕ ਬਿਦੇਹੀ ਕਾ ਸਿਹਜਾ ਬਰੂ ਜੋ ਹੋਦਾ ਥਾ।' ਤਾਂ ਰਿਖੀਸਰੁ ਨੇ ਕਹਿਆ, 'ਹਾਂ, ਭਾਈ ਜੀ ਮੈ ਉਹੀ ਹਾਂ।' ਤਾਂ ਸ੍ਰੀ ਗੁਰੂ ਨਾਨਕ ਜੀ ਨੇ ਰਜਾਇ ਮੰਗੀ। ਤਾਂ ਰਿਖੀਸਰੁ ਨੇ ਖੁਸੀ ਕੀਤੀ। ਤਾਂ ਉਥੋ ਉਡਾਰੀ ਲੀਤੀ ਉਲਕਾ ਪਰਬਤੁ ਆਏ।

ਤਾਂ ਮਰਦਾਨੈ ਪੁਛਿਆ, 'ਜੀ, ਅਸੀ ਕਿਥੈ ਆਏ ਹੈ ਜੀ ਅਤੇ ਕਿਤਨੇ ਜੋਜਨੁ ਆਏ ਜੀ?' ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ, 'ਅਸੀ ਉਲਕਾ ਪਰਬਤੁ ਉਪਰੁ ਆਏ ਹੈ।' ਫੇਰੁ ਮਰਦਾਨੈ ਪੁਛਿਆ, 'ਜੀ ਉਥੋ ਅਸੀ ਕਿਤਨੇ ਕੁ ਜੋਜਨੁ ਆਏ ਹੈ ਅਤੇ ਕੇਹੜੇ ਬੰਦਰੁ ਵਿਚਿ ਦੋ ਰਾਹੁ ਹੈ ਜੀ?' ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ, 'ਮਰਦਾਨਿਆ! ਉਥੈ ਤੇ ਅਸੀ ਗਿਆਰਾ ਲਾਖੁ ਜੋਜਨੁ ਆਏ ਹੈ ਅਤੇ ਸਭੁ ਚਾਲੀ ਲਾਖੁ ਜੋਜਨੁ ਆਏ ਹੈ ਅਤੇ ਪਹਲੈ ਜਾਇ ਖੜੇ ਹੋਸੀ ਘੁਰਣ ਬੰਦਰੁ। ਦੂਜਾ ਆਵਸੀ ਲਹੜੀ ਬੰਦਰੁ। ਤੀਜਾ ਆਵਸੀ ਮਛਲੀ ਬੰਦਰੁ।'

ਤਾਂ ਫੇਰ ਮਰਦਾਨੈ ਪੁਛਿਆ, 'ਜੀ, ਅਸੀ ਕਿਸੁ ਰਾਜੇ·ਦੇ ਖੰਡ ਵਿਚਿ ਜਾਇ ਬੜੀਐਗੇ ਜੀ?' ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ, 'ਮਰਦਾਨਿਆ! ਸਤ ਖੰਡ ਲੰਕਾ ਸਹਰ ਰਾਜੇ ਪੁਲਸਤ[1] ਦਾ ਹੈ, ਉਥੈ ਦੇ ਰਾਜਾ ਭਭੀਛਨੁ ਹੈ।' ਤਾਂ ਮਰਦਾਨੈ ਪੁਛਿਆ, 'ਜੀ, ਇਥੋ ਤੇ ਘਰ ਕਿਤਨੇ ਕੁ ਦੂਰ ਹੈ ਜੀ?' ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ, ਮਰਦਾਨਿਆ! ਤੈਨੂੰ ਘਰ ਵੀ ਚਿਤ ਆਏ ਹੈ। ਤੈਨੂ ਘਰ ਜਾਇ ਬਾੜੀਐਗੇ।' ਤਾਂ ਮਰਦਾਨੈ ਕਹਿਆ, 'ਜੀ ਤੁਸਾਂ ਭੀ ਘਰ ਚਲਣਾ ਹੈ ਜੀ ਕਿ ਨਾਹੀ ਚਲਣਾ ਜੀ?' ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ, 'ਮਰਦਾਨਿਆ! ਅਸਾਨੂ ਕਰਤਾਰੁ ਲੈ ਜਾਇ ਸੀ ਤਾ ਅਸੀ ਭੀ ਜਾਵਾਂਗੇ ਅਤੇ ਤੂ ਉਤਾਵੂਲਾ ਹੈ ਤਾ ਤੈਨੂ ਪਹੁਚਾਇ ਛਡੀਐਗੇ।' ਤਾਂ ਮਰਦਾਨੈ ਆਖਿਆ, 'ਜੀ, ਹੁਣਿ ਧਕਾ ਦੇਦੇ ਹਉ ਜੀ।' ਤਾਂ ਸ੍ਰੀ ਗੁਰੂ ਨਾਨਕ ਜੀ ਕਹਿਆ, 'ਕਿਉ ਮਰਦਾਨਿਆ! ਅਸੀ ਤੈਨੂ ਧਕਾ ਦਿਤਾ ਭੀ ਹੈ ਕਿਤੀ[2]? ਤੈ ਆਪੇ ਘਰੁ ਚਿਤਿ ਕੀਤਾ ਹੈ।' ਤਾਂ ਮਰਦਾਨੈ ਆਖਿਆ, 'ਜੀ, ਮੈ ਸਹਜਿ ਸੁਭਾਇ ਗਲ ਪੁਛੀ ਥੀ ਜੀ, ਤੁਸਾਂ ਮੈਨੂੰ ਏਹੁ ਕਿਆ ਆਖੀ ਜੀ।' ਤਾਂ ਸ੍ਰੀ ਗੁਰੂ ਨਾਨਕ ਜੀ ਆਖਿਆ, 'ਅਸਾ ਤੇ ਮਰਦਾਨੈ ਅਗੈ ਹੀ ਬਿਦਿਆ ਮੰਗੀ, ਉਥੋ ਤੇ ਖੁਰਮੇ ਸਹਰੁ ਵਿਚਿ ਆਏ।

1. ਦਰਅਸਲ ਪੁਲਸਤ ਰਾਜਾ ਨਹੀਂ, ਸਗੋਂ ਇਕ ਰਿਖੀ ਸੀ, ਲੰਕਾ ਦਾ ਰਾਜਾ ਰਾਵਣ ਉਸੇ ਦਾ ਪੁਤ੍ਰ ਸੀ।
2. ਕਿਧਰੇ ਜਾਂ ਕਿਤੇ।
* ਇਹ ਗੁਰਬਾਣੀ ਨਹੀਂ ਹੈ।

## ੭੫. ਅੰਨੁ ਤੇ ਅੱਗ

### ਆਗੈ ਸਾਖੀ ਹੋਰੁ ਚਲੀ

ਉਥੋ ਸ੍ਰੀ ਬਾਬਾ ਜੀ ਰਵਿਆ, ਇਕਸੁ ਰਾਜੇ ਦੈ ਦੇਸੁ ਜਾਇ ਨਿਕਲੇ। ਉਥੈ ਅੰਨੁ ਅਤੇ ਅਗ ਏ ਦੋਵੈ ਬਸਤੂ ਨ ਥੋ[1] ਹੁਦੀਆ, ਸ੍ਰੀ ਬਾਬਾ ਜੀ ਉਥੈ ਜਾਇ ਨਿਕਲਿਆ। ਉਥੈ ਮਾਸ ਹੀ ਖਾਨ ਅਤੇ ਸੂਰਜੁ ਕੀ ਸੇਵਾ ਕਰਨ। ਇਕੁ ਪਥਰੁ ਹੇਠਿ ਰਖਨ, ਇਕੁ ਪਥਰੁ ਉਪਰੁ ਰਖਨ, ਵਿਚਿ ਸਗਉਤੀ[2] ਰਖਨ ਦੁੰਬੇ ਦੀ। ਸੂਰਜੁ ਦੀ ਸੇਵਾ ਕਰਨ ਤਾਂ ਮਾਸੁ ਰਿਝ ਆਵੈ। ਉਹੋ ਖਾਨ ਤੇ ਉਹੋ ਅਤੀਤਾ ਨੂੰ ਦੇਨ। ਜਿ ਕੋਈ ਅਤੀਤੁ ਜਾਵੈ ਤਿਸਦੀ ਸੇਵਾ ਬਹੁਤੁ ਕਰਨ। ਖਾਣੇ ਨੂ ਮਾਸੁ ਦੇਨਿ ਅਤੇ ਆਪੁ ਭੀ ਮਾਸੁ ਖਾਨ, ਅੰਨੁ ਉਥੈ ਪੈਦੈ ਹੋਵੈ ਨਾਹੀ। ਸ੍ਰੀ ਬਾਬਾ ਜੀ ਉਤੁ ਦੇਸੁ ਜਾਇ ਨਿਕਲਿਆ, ਬਾਹਰਿ ਇਕੁ ਅਯਾਲੁ[3] ਦੁੰਬੇ ਚਾਰਦਾ ਸੀ। ਉਹੁ ਸ੍ਰੀ ਬਾਬੇ ਜੀ ਪਾਸੁ ਆਇਆ। ਕਹੈ, 'ਜੀ, ਮੈ ਦੁੰਬਾ ਕੁਹੁਦਾ ਹਾਂ ਜੀ ਤੁਸੀ ਖਾਵਉ ਜੀ ਨਾਹੀ ਤਾ ਮੈਨੂੰ ਦੁੰਬਿਆ ਦਾ ਖਸਮੁ ਮਾਰੈਗਾ ਜੀ। ਕਹੈਗਾ ਤੈ ਨੈ ਅਤੀਤੁ ਭੁਖਾ ਕਿਉ ਜਾਣੁ ਦਿਤਾ ਹੈ। ਇਸੁ ਮੁਲਕ ਦੀ ਏਹਾ ਰਉਸੁ[4] ਹੈ। ਜਿਸੁ ਨੂ ਅਤੀਤੁ ਦਿਸੁ ਆਵੈ ਸੋਈ ਖਵਾਲੈ ਅਤੇ ਜੀ ਇਥੈ ਅੰਨੁ ਤੇ ਅਗ ਏ ਦੋ ਬਸਤੂ ਨਾਹੀ ਪੈਦੈ ਹੁੰਦੀਆ ਜੀ। ਸ੍ਰੀ ਬਾਬੈ ਜੀ ਕਹਿਆ, 'ਗੁਰੂ ਭਲਾ ਕਰੈਗਾ, ਤੂ ਦੁੰਬਾ ਕੁਹੁ।' ਉਨ ਦੁੰਬਾ ਕੁਹਿਆ। ਇਕੁ ਪਥਰੁ ਹੇਠਿ ਰਖਿਆ, ਵਿਚਿ ਮਾਸ ਰਖਿਆ, ਇਕੁ ਪਥਰੁ ਉਪਰੁ ਰਖਿਆ, ਸੂਰਜੁ ਦਾ ਲਗਾ ਜਾਪੁ ਕਰਨ, ਸਵਾ ਪਹਰੁ ਵਿਚਿ ਮਾਸੁ ਰਿਝ ਆਇਆ। ਸ੍ਰੀ ਬਾਬੇ ਜੀ ਨੂ ਕਹਿਆ, 'ਤੁਮੁ ਖਾਹੁ।' ਸ੍ਰੀ ਬਾਬੈ ਜੀ ਖਲ ਅਤੇ ਹਡਿ ਆਪੁਣੈ ਪਾਸੁ ਰਖਾਏ। ਸ੍ਰੀ ਬਾਬੇ ਜੀ ਮਾਸੁ ਖਾਧਾ ਅਤੇ ਉਸ ਅਯਾਲ ਨੂੰ ਆਖਿਉਸੁ, 'ਏ ਹਡ ਅਤੇ ਖਲ ਮੇਰੈ ਪਾਸੁ ਲੈ ਆਉ।' ਉਹੁ ਅਯਾਲ ਲੈ ਆਇਆ। ਸ੍ਰੀ ਬਾਬੈ ਜੀ ਖਲ ਵਿਚਿ ਹਡਿ ਪਾਏ। ਬਚਨੁ ਕੀਤਾ, 'ਦੁੰਬਿਆ! ਜਾਹਿ ਤੂੰ ਚਰਨੁ ਲਗੁ। ਦੁੰਬਾ ਉਠ ਕੈ ਚਰਨ ਲਗਾ। ਉਹੁ ਅਯਾਲੁ ਹੈਰਾਨੁ ਹੋਇ ਰਹਿਆ। ਸ੍ਰੀ ਬਾਬੈ ਜੀ ਉਸੁ ਨੂ ਕਹਿਆ, 'ਤੂ ਜਾਇ ਕੈ ਨਗਰ ਵਿਚਿ ਜਿ ਕੋਈ ਵਡਾ ਆਦਮੀ ਹੈ ਤਿਸ ਨੂ ਸਦ ਲੇ ਆਉ। ਗੁਰੂ ਅੰਨਿ ਤੇ ਅਗ ਦੇਦਾ ਹੈ।' ਏਹੁ ਗਲੁ ਸੁਣ ਕੈ ਸਹਰ ਨੋ ਨਠਾ। ਜਾਂਇ ਕੈ ਜਿ ਕੋਈ ਵਡਾ ਆਦਮੀ ਸਾ ਸਹਰੁ ਵਿਚਿ ਤਿਸ ਨੂ ਆਖਿਆ, 'ਤੈਨੂ ਇਕੁ ਅਤੀਤੁ ਸਦਦਾ ਹੈ। ਗੁਰੂ ਅੰਨੁ ਅਤੇ ਅਗ ਦੇਦਾ ਹੈ।' ਏਹੁ ਗਲਿ ਸੁਣਦਾ ਹੀ ਦਉੜਿਆ। ਜਾਇ ਕੈ ਦੇਖੈ ਤਾ ਇਕੁ ਅਤੀਤੁ ਬੈਠਾ ਹੈ ਪਰੁ ਵਡਾ ਮਹਾ ਪੁਰਖੁ ਹੈ। ਉਹੁ ਆਉਦਾ ਹੀ ਪੈਰੀ ਪਇਆ। ਸ੍ਰੀ ਬਾਬੈ ਜੀ ਕਹਿਆ, 'ਤੂੰ ਕਿਛੁ ਅੰਨੁ ਲੇ ਆਉ।' ਉਨ ਆਖਿਆ, 'ਜੀ ਇਸੁ ਸਹਰ ਵਿਚਿ ਅੰਨੁ ਨਾਹੀ ਪਰ ਮੇਰੈ ਘਰੁ ਸੇਰ ਕੁ ਅੰਨੁ ਹੈ ਜੀ ਕਹੋ ਤਾ ਲੈ ਆਵਾ ਜੀ।' ਬਚਨੁ ਹੋਇਆ, 'ਲੈ ਆਉ।' ਉਹੁ ਲੈ ਆਇਆ। ਸ੍ਰੀ ਬਾਬੈ ਜੀ ਕਹਿਆ, 'ਤੂ ਬੀਜੁ।' ਉਨਿ ਬੀਜਿਆ, ਬੀਜਦਿਆ ਹੀ ਨਾਲਿ ਅੰਨਿ ਜਮ ਆਇਆ, ਦੁਹੁ ਪਹਰਾ ਵਿਚਿ ਪਕਾ। ਪਹਰੁ ਵਿਚਿ ਗਾਹਿਆ ਰਾਤਿ ਨੋ ਘਰ ਲੇ ਗਏ। ਸ੍ਰੀ ਬਾਬੈ ਜੀ ਕਹਿਆ, 'ਬਚਾ! ਏਹੁ ਅੰਨੁ ਅਤੁਟ ਭੰਡਾਰੁ ਹੋਵੈਗਾ।' ਉਨੁ ਮਥਾ ਟੇਕਿਆ। ਕਹੈ, 'ਭਲਾ ਜੀ।' ਸ੍ਰੀ ਬਾਬੈ ਜੀ ਪਥਰੀ ਕੀ ਰੰਜਕ ਝਾੜੀ, ਉਥੋ ਅੱਗ ਨਿਕਲੀ। ਉਹੁ ਅਗ ਦਿਤੀ। ਸ੍ਰੀ ਬਾਬੈ ਜੀ ਉਨ ਕਉ ਅੰਨੁ ਅਤੇ ਅਗ ਦਿਤੀ। ਉਹੁ ਮੁਲਖੁ ਸਿਖੁ ਹੋਇਆ। ਲਗੇ ਸ੍ਰੀ ਗੁਰੂ ਗੁਰੂ ਜਪਣ, ਘਰ ਘਰ ਧਰਮੁਸਾਲਾ ਹੋਈਆਂ। ਸ੍ਰੀ ਗੁਰੂ ਬਾਬੈ ਜੀ ਉਨ ਕਉ ਨਾਮੁ ਦਾਨੁ ਇਸਨਾਨੁ ਧਰਮੁ ਪਰਉਪਕਾਰੁ ਦਿੜਾਇਆ। ਉਨੀ ਕਹਿਆ, 'ਜੀ, ਧੰਨੁ ਅਸਾਡੇ ਭਾਗੁ, ਤੁਸਾਡਾ ਦਰਸਨੁ ਹੋਇਆ ਜੀ।' ਸ੍ਰੀ ਗੁਰੂ ਬਾਬਾ ਜੀ ਉਨਾ ਨੂ ਖੁਸੀ ਦੈ ਕੈ ਬਿਦਿਆ ਹੋਏ।

## ੭੬. ਸਮੁੰਦਰੀ ਰੋੜ੍ਹ

### ਆਗੈ ਸਾਖੀ ਹੋਰੁ ਚਲੀ

ਸ੍ਰੀ ਬਾਬਾ ਜੀ ਇਕਸੁ ਰਾਜੈ ਕੈ ਦੇਸੁ ਗਇਆ। ਸੁਮੁਦ੍ਰ ਕੈ ਕਿਨਾਰੇ ਉਹੁ ਦੇਸੁ ਬਸੁਦਾ ਸਾ। ਉਨਾ ਸੇਵਾ ਬਹੁਤੁ ਕੀਤੀ। ਜਾ ਛਿਅ ਮਹੀਨੇ ਗੁਜਰੇ ਤਾਂ ਉਨਾ ਕਹਿਆ ਸ੍ਰੀ ਬਾਬੈ ਜੀ ਨੂੰ, 'ਜੀ, ਤੁਸੀ ਇਥੋ ਉਠੋ, ਅਸਾਡੈ ਨਾਲਿ

---

1. ਨਹੀਂ ਸਨ।
2. ਮਾਸ ਦਾ ਟੁਕੜਾ।
3. ਆਜੜੀ, ਇੱਜੜ ਚਾਰਨ ਵਾਲਾ।
4. ਰਵਸ਼, ਚਾਲ, ਰੀਤਿ।

ਚਲੋ ਜੀ। ਜਾਂ ਅਸੀ ਫੇਰੁ ਆਵੈਗੇ ਤਾਂ ਤੁਸੀ ਫੇਰੁ ਅਸਾਡੈ ਨਾਲਿ ਆਈਓ। ਉਥੈ ਸਮੁੰਦ੍ਰ ਕੀ ਲਹਰਿ ਆਉਦੀ ਹੈ, ਅਸਾਡੇ ਘਰ ਸਭੇ ਰੁੜਿ ਜਾਦੇ ਹੈ ਜੀ। ਜਾ ਅਸੀ ਫੇਰੁ ਤੇ ਆਵੈਗੇ ਤਾਂ ਫੇਰੁ ਨਵੇ ਘਰ ਛਿਈ ਮਹੀਨੀ ਉਸਾਰਦੇ ਹੈ ਜੀ।' ਸ੍ਰੀ ਬਾਬੈ ਜੀ ਕਹਿਆ, 'ਤੁਸੀ ਛਿਈ ਮਹੀਨੀ ਘਰ ਨਵੇ ਉਸਾਰਦੇ ਹੋ, ਸਮੁੰਦ੍ਰ ਢਾਹਿ ਜਾਦਾ ਹੈ।' ਉਨੀ ਕਹਿਆ, 'ਹਾਂ, ਜੀ! ਢਾਹਿ ਜਾਦਾ ਹੈ।' ਸ੍ਰੀ ਬਾਬੈ ਨਾਨਕ ਜੀ ਕਹਿਆ, 'ਅਗੈ ਤੇ ਸਮੁੰਦ੍ਰ ਨਾਹੀ ਢਾਹਣੇ ਦਾ ਪਰੁ ਤੁਸੀ ਸਿਖੁ ਹੋਵਹੁ।' ਕਹੈ, 'ਜੀ ਹੋਵੈਗੇ।' ਸ੍ਰੀ ਬਾਬੈ ਜੀ ਕਹਿਆ, 'ਤੁਸੀ ਜਾਹੋ ਫੇਰੁ ਆਈਓ। ਤੁਸਾਡੇ ਘਰੁ ਉਹੋ ਜੇਹੇ ਰਹਨਗੇ ਤਾ ਤੁਸੀ ਸਿਖ ਹੋਈਓ।' ਉਇ ਉਠਿ ਗਏ ਸ੍ਰੀ ਬਾਬਾ ਜੀ ਬੈਠਾ ਹੀ ਰਹਿਆ। ਜਾ ਉਹੁ ਬੇਲਾ ਉਸਿ ਦਿਨਿ ਗੁਦਰੁ ਗਈ ਤਾਂ ਉਹੁ ਆਏ। ਆਇ ਕੈ ਦੇਖਨ ਤਾਂ ਘਰ ਚੰਗੇ ਭਲੇ ਹੈ ਆਇ ਪੈਰੀ ਪੈ ਕੈ ਸਿਖਿ ਹੋਏ। ਲਗੇ ਸ੍ਰੀ ਗੁਰੂ ਗੁਰੂ ਜਪਣੁ। ਘਰ ਘਰ ਧਰਮੁਸਾਲਾ ਹੋਈਆਂ। ਨਾਮੁ ਦਾਨੁ ਇਸਨਾਨੁ ਪਰਉਪਕਾਰੁ ਧਰਮੁ ਦਿੜਾਇਆ। ਉਥੋ ਸ੍ਰੀ ਬਾਬਾ ਜੀ ਚਲਦੇ ਰਹੇ।

## ੭੭. ਦੇਉ ਤੋਂ ਬਚਾਉ

### ਅਗੈ ਸਾਖੀ ਹੋਰੁ ਚਲੀ

ਸ੍ਰੀ ਬਾਬਾ ਜੀ ਜਾਦੇ ਜਾਦੇ ਇਕਤੁ ਦੇਸੁ ਜਾਇ ਨਿਕਲੇ। ਉਥੈ ਮਹੀਨੇ ਵਿਚਿ ਇਕ ਦੇਉ ਘਰਾ ਨੋ ਅਗਿ ਲਾਇ ਜਾਦਾ ਸੀ, ਉਨਾ ਨੂ ਫੇਰ ਤੇ ਉਸਾਰਨੇ ਪਾਉਦੇ ਥੇ। ਸ੍ਰੀ ਬਾਬਾ ਜੀ ਉਥੈ ਜਾਇ ਬੈਠੇ। ਮਹੀਨਾ ਭਰੁ ਬੈਠੇ ਰਹੇ। ਉਇ ਲੋਕੁ ਸ੍ਰੀ ਬਾਬੈ ਜੀ ਪਾਸੁ ਆਇ ਬਹਿਆ ਕਰਨ। ਕਹੈ, 'ਜੀ, ਇਥੈ ਮਹੀਨੇ ਪਿਛਉ ਅਚਾਣਚਕ ਅਗ ਲਗ ਜਾਦੀ ਹੈ ਜੀ।' ਸ੍ਰੀ ਗੁਰੂ ਬਾਬੈ ਜੀ ਕਹਿਆ, 'ਅਗੈ ਤੇ ਨਾ ਲਗੈਗੀ। ਐਥੋ ਤੇ ਅਗ ਗੁਰੂ ਨੇ ਹੁਣਿ ਦੂਰ ਕੀਤੀ ਪਰ ਤੁਸੀ ਸਿਖ ਹੋਵਹੁ।' ਉਨੀ ਕਹਿਆ, 'ਭਲਾ ਜੀ।' ਜਾ ਉਹੁ ਦਿਨੁ ਅਗ ਦਾ ਆਇਆ ਤਾਂ ਉਇ ਸ੍ਰੀ ਗੁਰੂ ਬਾਬੈ ਜੀ ਪਾਸੁ ਆਇ ਬੈਠੇ। ਕਹੈ, 'ਜੀ, ਮਿਹਰਵਾਨ! ਇਤੁ ਸਹਰਿ ਅਜੁ ਅਗ ਲਗੈਗੀ ਜੀ। ਅਸਾਨੂ ਕਿਆ ਹੁਕਮ ਹੈ ਜੀ? ਅਸੀ ਬਾਹਰੁ ਜਾਦੇ ਹੈ ਜੀ।'

ਸ੍ਰੀ ਬਾਬੈ ਜੀ ਬੋਲਿਆ, 'ਜੇ ਤੁਸਾਡੈ ਮਨ ਇਤਬਾਰੁ ਆਉਦਾ ਹੈ ਤਾਂ ਆਪੁਣੇ ਕੰਮੁ ਛਡਕੈ ਮੇਰੈ ਪਾਸੁ ਆਇ ਰਹੋ। ਸਭੋ ਵਸਤੂ ਭੀ ਆਪਣੀਆ ਲੈ ਆਵੈ। ਕਿਨੈ ਕਿਨੈ ਵਸਤੂ ਮੂਲੁ ਕਢੀਓ ਨਾਹੀ।' ਕਿਨੈ ਕਿਨੈ ਕਢੀ, ਸ੍ਰੀ ਬਾਬਾ ਜੀ ਪਾਸੁ ਆਇ ਬੈਠੇ। ਜਾਂ ਉਹੁ ਵਖਤੁ ਆਇਆ ਤਾ ਦੇਉ ਆਇਆ ਅਸਮਾਨੁ ਜੇਡਾ ਹੋਇ ਕੈ। ਸ੍ਰੀ ਬਾਬੈ ਜੀ ਡਿਠਾ ਅਤੇ ਉਹੁ ਲੋਕੁ ਸਹਮੁ ਗਏ। ਦੇਉ ਨੇ ਭੀ ਡਿਠਾ। ਫੇਰੁ ਸ੍ਰੀ ਬਾਬੈ ਜੀ ਦੇ ਦੇਖਣੇ ਨਾਲਿ ਦੇਉ ਇਉ ਡਿਗ ਪਇਆ ਜਿਉ ਵਰੋਲੇ ਵਿਚਉ ਖੰਭੁ ਉਡਦਾ ਹੈ। ਫਿਰਦਾ ਫਿਰਦਾ ਸ੍ਰੀ ਬਾਬੈ ਜੀ ਦੇ ਅਗੈ ਆਇ ਡਿਗਿਆ, ਪਰ ਸੁਧੁ ਕਿਛੁ ਨਾ ਰਹੀ। ਤਾਂ ਸ੍ਰੀ ਬਾਬਾ ਜੀ ਉਸੁ ਦੇਉ ਦੇ ਬਾਬ ਮਿਹਰਵਾਨੁ ਹੋਏ। ਆਪੁਣਾ ਪੈਰੁ ਉਸ ਦੈ ਮਥੈ ਛੁਹਾਇਆ ਤਾਂ ਉਹੁ ਦੇਉ ਸੁਧੁ ਵਿਚਿ ਹੋਇਆ। ਉਹੁ ਉਠ ਬੈਠਾ। ਜਾਦਾ ਹੀ ਸ੍ਰੀ ਬਾਬੈ ਜੀ ਕੀ ਪੈਰੀ ਪਇਆ। ਕਹੈ, 'ਜੀ, ਮੈ ਬਖਸੀਆਂ, ਮੈ ਵਡਾ ਗੁਨਾਹਗਾਰੁ ਹਾਂ ਜੀ, ਤੁਸਾਡੈ ਰੂਬਰੂ ਏਹੁ ਕਰਮੁ ਕਰਨ ਆਇਆ ਥਾ ਜੀ।'

ਸ੍ਰੀ ਬਾਬੈ ਜੀ ਕਹਿਆ, 'ਜਾਹਿ, ਤੂ ਬਖਸਿਆ ਹੈ, ਪਰੁ ਇਸ ਥਾਵੈ ਦੀ ਧਰਮੁਸਾਲਾ ਦਾ ਪਾਣੀ ਭਰਿਆ ਕਰੁ ਆਪੁਣੇ ਸਿਰਿ ਕਰ, ਤੇਰੀ ਭੀ ਮੁਕਤੁ ਹੋਵੈਗੀ।' ਦੇਉ ਨੇ ਕਹਿਆ, 'ਭਲਾ ਜੀ! ਕਿਛੁ ਹੋਰੁ ਭੀ ਫੁਰਮਾਈਐ ਜੀ!' ਤਾਂ ਸ੍ਰੀ ਬਾਬਾ ਜੀ ਬੋਲੇ, 'ਜੋ ਕਿਛੁ ਕਰੈਗਾ ਸੋ ਤੇਰੇ ਹੀ ਕੰਮੁ ਆਵੈਗਾ।' ਉਹੁ ਦੇਸੁ ਸਭੋ ਸਿਖ ਹੋਇਆ। ਲਗੇ ਗੁਰੂ ਗੁਰੂ ਜਪਣੁ। ਧਰਮੁਸਾਲਾ ਹੋਈਆਂ। ਉਨਾ ਨੂ ਨਾਮੁ ਦਾਨੁ ਇਸਨਾਨੁ ਪਰਉਪਕਾਰੁ ਸਚੁ ਧਰਮੁ ਦਿੜਾਇਆ ਉਥੈ ਤੇ ਸ੍ਰੀ ਬਾਬਾ ਜੀ ਚਲਨੇ ਦੈ ਵਾਸਤੈ ਤਿਆਰ ਹੋਏ। ਉਨੀ ਕਹਿਆ, 'ਜੀ ਐਥੇ ਹੀ ਦਇਆ ਕਰਕੇ ਰਹੀਐ ਜੀ। ਇਸੁ ਧਰਤੀ ਕੇ ਭਾਗੁ ਜਾਗੈ ਜੀ, ਤੁਸਾਡੇ ਚਰਨ ਫਿਰੇ ਜੀ।' ਸ੍ਰੀ ਬਾਬਾ ਜੀ ਕਹਿਆ, 'ਤੁਸਾਡੈ ਹੀ ਪਾਸ ਹਾਂ ਪਰ ਤੁਸਾ ਨਾਮੁ ਦਾਨੁ ਇਸਨਾਨੁ ਪਰਉਪਕਾਰੁ ਸਚੁ ਧਰਮੁ ਛਡਨਾ ਨਾਹੀ। ਸਿਖਾ ਦੀ ਸੇਵਾ ਕਰਨੀ।' ਉਥੋ ਚਲਦੇ ਰਹੇ।

## ੭੮. ਫਕੀਰੁ ਅਬਦੁਲ ਰਹਿਮਾਨ

### ਆਗੈ ਸਾਖੀ ਹੋਰੁ ਚਲੀ

ਸਮੁੰਦ੍ਰ ਕੈ ਕਿਨਾਰੈ ਜਾਇ ਬੈਠੇ, ਨਾਲਿ ਅਜਿਤਾ ਰੰਧਾਵਾ ਥਾ। ਅਜਿਤੈ ਮਨਿ ਵਿਚਿ ਕਾੜਾ ਕੀਤਾ, 'ਮੈ ਇਸਿ ਫਕੀਰੁ ਨਾਲਿ ਏਵੈ ਆਇਆ। ਮੈ ਸਉ ਰੁਪਈਆ ਸਾਹਿ ਦਾ ਦੇਣਾ ਹੈ। ਊਨੁ ਸਾਹਿ ਮੇਰਾ ਕਚਾ ਬਚਾ ਬਗ ਲਿਆ[1]

1. ਘੇਰਿਆ ਜਾਂ ਗ੍ਰਿਫ਼ਤਾਰ ਕੀਤਾ।

ਹੋਵੈਗਾ।' ਸ੍ਰੀ ਬਾਬੈ ਜੀ ਉਸ ਕੇ ਮਨ ਕੀ ਬੁਝ ਲਈ। 'ਏਹੁ ਗਿਣਤੀ ਵਿਚਿ ਪਇਆ ਹੈ ਅਤੇ ਦਿਲਗੀਰੁ ਰਹਦਾ ਹੈ।'

ਸ੍ਰੀ ਬਾਬੈ ਜੀ ਉਸ ਨੂ ਆਖਿਆ, 'ਅਜਿਤਿਆ! ਤੂ ਗਿਣਤੀ ਵਿਚਿ ਪਇਆ ਹੈ, ਕਾੜਾ ਬਹੁਤੁ ਕਰਦਾ ਹੈ।' ਕਹੈ, 'ਜੀ! ਤੁਸੀ ਸਭੁ ਕਿਛੁ ਜਾਣੀ ਜਾਣ ਹੋ।' ਸ੍ਰੀ ਬਾਬੈ ਜੀ ਕਹਿਆ, 'ਇਥਹੁ ਢੀਮੁ ਦੂਰ ਕਰੁ ਕੈ ਜਿਤਨੇ ਰੁਪਈਏ ਲੋੜੀਦੇ ਹੈਨ ਉਤਨੇ ਹੀ ਕਢ ਲੈ।' ਕਹੈ, 'ਭਲਾ ਜੀ।' ਅਜਿਤੇ ਲੋਭ ਕੀਤਾ, ਰੁਪਈਏ ਬਹੁਤੁ ਲੀਤੇ। ਸ੍ਰੀ ਬਾਬੈ ਜੀ ਪਾਸੁ ਆਇਆ। ਸ੍ਰੀ ਬਾਬੈ ਜੀ ਪੁਛਿਆ, 'ਅਜਿਤਿਆ! ਲਏ ਰੁਪਈਏ?' ਕਹੈ, 'ਜੀ, ਲਏ।' ਸ੍ਰੀ ਬਾਬੈ ਜੀ ਕਹਿਆ, 'ਗੰਢਿ ਬੰਨ ਗਿਣ ਕੈ।' ਕਹੈ, 'ਜੀ, ਭਲਾ ਜੀ।' ਗਿਣੈ ਤਾ ਸਗਵਾ ਦੋਇ ਰੁਪਈਏ ਘਟੇ। ਅਜਿਤਾ ਹੈਰਾਨ ਹੋਇਆ। ਕਹੈ 'ਜੀ, ਮੈ ਤਾ ਬਹੁਤੁ ਲਏ ਥੇ ਐਥੈ ਸਗਵਾ ਦੋਇ ਰੁਪਈਏ ਘਟੇ। ਬਾਬੈ ਜੀ ਕਹਿਆ, 'ਅਜਿਤਿਆ! ਫੇਰੁ ਗਿਣਤੀ ਵਿਚਿ ਪਇਆ ਹੈ।' 'ਕਹੈ, ਜੀ, ਮੈ ਲੋਭੁ ਕੀਤਾ ਥਾ ਪਰੁ ਜੀ ਐਥੈ ਸਗਵਾ ਦੋਇ ਰੁਪਈਏ ਘਟੇ।' ਸ੍ਰੀ ਬਾਬੈ ਜੀ ਕਹਿਆ, 'ਜਾਹਿ, ਉਥੈ ਹੀ ਪਏ ਹੋਨਗੇ।' ਜਾਂ ਅਜਿਤਾ ਜਾਇ ਕਰੁ ਦੇਖੈ ਤਾਂ ਦੋਵੈ ਰੁਪਈਏ ਉਥੈ ਹੀ ਪਏ ਹਨ। ਰੁਪਏ ਲੈ ਕਰੁ ਅਜਿਤਾ ਸ੍ਰੀ ਬਾਬੈ ਜੀ ਪਾਸੁ ਆਇਆ।

ਸ੍ਰੀ ਬਾਬੈ ਜੀ ਕਹਿਆ, 'ਅਜਿਤਿਆ! ਇਕੁ ਫਕੀਰੁ ਅਬਦਲੁ ਰਹਮਾਨੁ ਨੇਬਾਂਦੇ ਪਿੰਡੁ ਰਹਦਾ ਥਾ, ਕਲਾਨਉਰੁ ਦੈ ਪਰਗਨੈ, ਉਹੁ ਅਸਾ ਤੇ ਘਿਉ ਮੰਗਦਾ ਹੈ। ਚਲੁ ਅਸੀ ਘਿਉ ਦੇ ਆਵੈ।' ਕਹੈ, 'ਭਲਾ ਜੀ।' ਸ੍ਰੀ ਬਾਬਾ ਜੀ ਘਿਉ ਦੇਣ ਚਲਿਆ। ਕਹੈ, 'ਅਜਿਤਿਆ! ਅਖੀ ਮੀਟੁ।' ਅਜਿਤੈ ਅਖੀ ਮੀਟੀਆ, ਡਾਲ ਦੇ ਚਕ ਆਇ ਨਿਕਲੇ। ਸ੍ਰੀ ਬਾਬੈ ਜੀ ਕਹਿਆ, 'ਅਖੀ ਉਘਾੜੁ ਦੇਖੁ।' ਜਾਂ ਅਜਿਤਾ ਅਖੀ ਉਘਾੜੇ, ਦੇਖੈ ਤਾ ਡਾਲ ਦੈ ਚਕ ਬੈਠੇ ਹਾ। ਸ੍ਰੀ ਬਾਬਾ ਜੀ ਅਬਦਲੁ ਰਹਮਾਨੁ ਤੇ ਕੋਹਾਂ ਦੁਹਿ ਪਰੁ ਜਾਇ ਬੈਠੇ। ਅਜਿਤੇ ਨੂ ਸ੍ਰੀ ਬਾਬੈ ਜੀ ਕਹਿਆ, 'ਤੂ ਮੀਏ ਪਾਸੁ ਜਾਇ ਕੈ ਦੁਆਇ ਆਖ ਅਤੇ ਸਦਿ ਲਿਆਉ।'

ਇਹੁ ਗਲੁ ਸੁਣਦਾ ਹੀ ਅਬਦਲੁ ਰਹਿਮਾਨੁ ਉਠਿ ਚਲਿਆ। ਸ੍ਰੀ ਬਾਬੈ ਜੀ ਨਾਲਿ ਦੁਆਇ ਸਲਾਮੁ ਕਰਕੇ ਬਹਿ ਗਇਆ। ਸ੍ਰੀ ਬਾਬੈ ਜੀ ਕਹਿਆ, 'ਮੀਆ ਜੀ! ਚੰਗੇ ਭਲੇ ਹੋ ਜੀ?' ਕਹੈ, 'ਜੀ, ਚੰਗੇ ਭਲੇ ਹਾਂ।' ਫੇਰੁ ਸ੍ਰੀ ਬਾਬੈ ਜੀ ਬੋਲਿਆ, 'ਮੀਆ ਕਿਉ ਕਰੁ ਰਹਿਆਸ। ਅਸਾ ਘਿਉ ਪਾਉ ਕੁ ਇਕਠਾ ਕੀਤਾ ਸਾ ਲਈਐ ਜੀ।' ਐਪਰੁ ਜਿਉ ਸਾਲਣੇ ਪਰ ਖਟੇ ਦੀ ਫਾੜੀ ਨਿਚੋੜੀਦੀ ਹੈ ਅਤੇ ਫੋਗੁ ਸਿਟ ਪਾਈਦਾ ਹੈ। ਅਜਾਂ ਏਹੁ ਗਲੁ ਸ੍ਰੀ ਬਾਬੈ ਜੀ ਦੈ ਮੁਹੁ ਵਿਚ ਸੀ ਤਦ ਤਾਈ ਮੀਆ ਖਾਲੀ ਹੋਇ ਗਇਆ। ਮੀਏ ਨੂੰ ਚੁਪ ਲਗ ਗਈ। ਕਹੈ, 'ਮੈ ਆਇਆ ਸਾ ਲੇਣੇ ਨੋ, ਹਥੋ ਦੇ ਚਲਿਆ।'

ਅਤੇ ਇਕੁ ਹੋਰੁ ਭੀ ਪੀਰ ਸੀ ਮੀਏ ਜੇਹਾ। ਉਨੁ ਭੀ ਏਨੇ ਸਦਾਇ ਲਇਆ। ਜੇ ਉਹ ਆਖੈਗਾ ਤੈ ਹਿੰਦੂ ਤੇ ਕਰਾਮਾਤ ਗਵਾਈ। ਉਹੁ ਭੀ ਆਇਆ ਪਰੁ ਬਹੁਤੁ ਗੁਮਾਨ ਨਾਲਿ, ਆਉਦਾ ਹੀ ਬੈਠ ਗਇਆ। ਸ੍ਰੀ ਬਾਬੈ ਜੀ ਉਸੁ ਬਲੋ ਡਿਠਾ। ਦੇਖਣੇ ਨਾਲਿ ਉਹੁ ਭੀ ਖਾਲੀ ਹੋਇ ਗਇਆ। ਮੀਏ ਕਹਿਆ, 'ਬਡੇ ਨਾਗ ਪਰੁ ਪਏ ਹੈ, ਜੇ ਖੁਦਾਇ ਜੀਉ ਰਖੈਗਾ ਤਾ ਭੀ ਭੁਲਾ ਹੈ। ਕਰਾਮਾਤੁ ਕੀ ਕਿਸੁ ਚਲੀ ਹੈ।' ਸ੍ਰੀ ਬਾਬੈ ਜੀ ਡਿਠਾ, ਮੀਆਂ ਬਹੁਤੁ ਦਿਲਗੀਰੁ ਹੋਇ ਗਇਆ।

ਸ੍ਰੀ ਬਾਬੈ ਜੀ ਕਹਿਆ, 'ਮੀਆ ਜੀ, ਸਮੁੰਦ੍ ਵਿਚਿ ਜੇ ਇਕੁ ਛੜੀ ਪਈ ਤਾਂ ਕਿਆ ਹੋਇਆ, ਜੇ ਨਾ ਪਈ ਤਾ ਕਿਆ ਹੋਇਆ। ਪਰੁ ਏਡਾ ਬੋਲੁ ਨਾਹੀ ਬੋਲੀਦਾ। ਜਿਸੁ ਦੀ ਵਸਤੁ ਹੈ, ਤਿਸੀ ਥੈ ਜਾਇਗੀ।' ਜਾਂ ਏਹੁ ਗਲੁ ਸ੍ਰੀ ਬਾਬੈ ਜੀ ਕਹੀ ਤਾ ਕਰਾਮਾਤੁ ਉਨਾ ਦੀ ਉਨਾ ਥੈ ਗਈ। ਦੋਵੈ ਸ੍ਰੀ ਬਾਬੈ ਜੀ ਕੀ ਪੈਰੀ ਪਏ। ਮੀਏ ਹਥ ਜੋੜ ਕੈ ਅਰਜੁ ਕੀਤੀ, 'ਬਾਬਾ ਜੀ! ਮਿਹਰਬਾਨੀ ਕਰਕੈ ਹੁਜਰੈ ਚਲੀਐ ਜੀ। ਮੈਨੂ ਸਰਫੁਰਾਜੁ ਕਰੋ ਜੀ।' ਸ੍ਰੀ ਬਾਬੈ ਜੀ ਕਹਿਆ, 'ਭਲਾ!' ਸ੍ਰੀ ਬਾਬੈ ਜੀ ਜਿਮੀ ਬਲੁ ਦਿਸਟਿ ਕੀਤੀ, ਜਿਤਨੀਆਂ ਠੀਕਰੀਆਂ ਅਤੈ ਰੋੜ ਥੇ ਸਭੁ ਮੁਹਰਾਂ ਹੋਈਆਂ। ਸ੍ਰੀ ਬਾਬੈ ਜੀ ਕਹਿਆ, 'ਮੀਆਂ ਜੀ! ਰਾਹੋ ਭੁਲੇ, ਰਾਹੁ ਸਜੈ ਹਥਿ ਰਹਿਆ।' ਕਹੈ, 'ਜੀ, ਭਲਾ ਸਜੈ ਹਥਿ ਚਲੀਐ।' ਉਥੈ ਮਣੈ ਮਣੈ ਦੀਆਂ ਢੀਮਾਂ ਥੀਆਂ, ਸਿਉਨੇ ਦੀਆਂ ਹੋਇ ਗਈਆ। ਜਾਂ ਹੁਜਰੈ ਆਏ, ਖਿਜਮਤ ਬਹੁਤੁ ਕੀਤੀ। ਸ੍ਰੀ ਬਾਬੈ ਜੀ ਪੁਛਿਆ, 'ਮੀਆ ਜੀ! ਕਿਤੁ ਰਹਤੀ ਰਹਦਾ ਹੈ?' ਕਹੈ, 'ਜੀ, ਛਿਅ ਮਹੀਨੇ ਹੁਜਰੈ ਰਹਦਾ ਹਾਂ ਜੀ। ਇਕ ਅਸਤਾਵਾ[1] ਪਾਣੀ ਦਾ ਸੇਰ ਜਉ ਲੇ ਵੜਦਾ ਹਾ ਜੀ।' ਸ੍ਰੀ ਬਾਬੈ

---

1. ਪਿਆਲਾ।

ਜੀ ਕਹਿਆ, 'ਅਜਿਤਿਆ! ਅਸੀ ਅਜੁ ਤੇ ਲੇ ਕਰੁ ਇਕੁ ਬਰੇ ਦਿਹਾ ਵਿਚਿ ਇਕੁ ਮੁਠ ਰੇਤ ਦੀ ਲੈਦਾ ਸਾ। ਉਹੁ ਅਹਾਰੁ ਕਰੀਦਾ ਥਾ।'

ਕਹੈ, 'ਜੀ! ਤੁਮ ਐਸੇ ਹੀ ਹੋ ਜੀ।' ਮੀਆ ਹਥਿ ਜੋੜ ਖੜਾ ਹੋਇਆ। ਕਹੈ, 'ਜੀ, ਮੈ ਭੁਲਾ ਹਾਂ, ਮੈਨੂੰ ਬਖਸੀਐ ਜੀ। ਧੰਨੁ ਮੇਰੇ ਭਾਗੁ ਹੈ, ਅਸਾ ਨੂ ਦਰਸਨੁ ਹੋਇਆ।' ਸ੍ਰੀ ਬਾਬੈ ਜੀ ਕਹਿਆ, 'ਮੀਆ ਜੀ! ਤੂ ਸ੍ਰੀ ਗੁਰੂ ਜੀ ਨੇ ਬਖਸਿਆ।'

ਮੀਆ ਬਿਦਿਆ ਹੋਇਆ।

## ੭੯. ਸਾਧੂ ਮੇਲ ਦਾ ਫਲ

### ਆਗੈ ਸਾਖੀ ਹੋਰੁ ਚਲੀ

ਸ੍ਰੀ ਬਾਬਾ ਜੀ ਇਕਸੁ ਸਿਖੁ ਦੀ ਪ੍ਰੀਤ ਕੈ ਵਾਸਤੈ ਸਹਰੰ ਤੇ ਬਾਹਰਿ ਜਾਇ ਬੈਠੇ। ਇਕ ਜੋ ਸਿਖੁ ਥਾ, ਆਉਦਿਆ ਜਾਦਿਆਂ ਦੀ ਸੇਵਾ ਬਹੁਤੁ ਕਰਦਾ ਥਾ ਸਿਖਾ ਦੀ, ਅਤੇ ਜਿਤੁ ਬੇਲੈ ਸਿਖ ਨੁ ਬਿਦਿਆ ਕਰੈ ਤਾਂ ਪੁਛੈ, 'ਭਾਈ! ਸਾਧੁ ਮਿਲੇ ਕਾ ਕਿਆ ਫਲੁ ਹੈ ਜੀ।' ਕੋਈ ਕਿਛੁ ਕਹੈ ਕੋਈ ਕਿਛੁ ਕਹੈ। ਉਸ ਸਿਖੁ ਦੀ ਨਿਸਾ ਹੋਵੈ ਨਾਹੀ।

ਇਕ ਦਿਨ ਸ੍ਰੀ ਬਾਬਾ ਜੀ ਉਸ ਦੈ ਘਰੁ ਜਾਇ ਬੈਠੇ। ਸਿਖਿ ਨੇ ਬਹੁਤੁ ਸੇਵਾ ਕੀਤੀ। ਵਡੈ ਵੇਲੈ ਹਥ ਜੋੜ ਕੈ ਪੁਛਣਾ ਕੀਤਾ, 'ਜੀ, ਸਾਧੁ ਮਿਲੇ ਕਾ ਕਿਆ ਫਲੁ ਹੈ?' ਸ੍ਰੀ ਬਾਬੈ ਜੀ ਕਹਿਆ, 'ਸਾਧੁ ਮਿਲੇ ਕਾ ਫਲੁ ਤੈਨੂ ਕਲ ਮਲੂਮੁ ਹੋਵੈਗਾ। ਤੂੰ ਫਲਾਨੇ ਥਾਇ ਜੰਗਲ ਵਿਚਿ ਇਕੁ ਦਰਖਤ ਅਤੇ ਇਕ ਤਲਾਉ ਹੈ ਉਥੈ ਜਿ ਕੋਈ ਹੋਵੈਗਾ ਸੋ ਤੇਰੀ ਨਿਸਾ ਕਰੈਗਾ। ਜੇਕਰ ਤੇਰੀ ਨਿਸਾ ਨਾ ਹੋਈ ਤਾ ਅਸਾਡੈ ਪਾਸੁ ਫਲਾਨੀ ਜਾਗਾ ਆਈ।'

ਉਹੁ ਸਿਖੁ ਭਲਕੇ ਉਠ ਕਰੁ ਗਇਆ, ਦੇਖੈ ਤਾਂ ਇਕ ਜੋੜਾ ਕਾਂਵਾ ਕਾ ਬੈਠਾ ਹੈ, ਹੋਰ ਕੋਈ ਨਾਹੀ। ਘੜੀਆਂ ਦੋਇ ਤਿਨੁ ਸਿਖੁ ਬੈਠ ਕੇ ਉਠਿ ਆਇਆ ਸ੍ਰੀ ਬਾਬੈ ਜੀ ਪਾਸੁ। ਸ੍ਰੀ ਬਾਬੈ ਜੀ ਪੁਛਿਆ, 'ਕਿਉ ਭਾਈ ਸਿਖਾ! ਤੇਰੀ ਨਿਸਾ ਹੋਈ?' ਕਹੈ, 'ਜੀ, ਉਥੈ ਇਕੁ ਜੋੜਾ ਕਾਵਾ ਦਾ ਥਾ, ਹੋਰੁ ਉਥੈ ਕੋਈ ਨਾਹੀ ਜੀ, ਮੇਰੀ ਨਿਸਾ ਕਿਸ ਤੇ ਹੋਵੈ ਜੀ?' ਸ੍ਰੀ ਬਾਬੈ ਜੀ ਕਹਿਆ, 'ਭਲਕੇ ਭੀ ਉਥੈ ਜਾਈ?' ਭਲਕੇ ਭੀ ਗਇਆ। ਤਾਂ ਇਕੁ ਜੋੜਾ ਬਗਲਿਆ ਦਾ ਥਾ। ਸਿਖ ਦੋਇ ਤਿਨ ਘੜੀਆ ਬੈਠ ਕੈ ਉਠਿ ਆਇਆ। ਸ੍ਰੀ ਬਾਬੈ ਜੀ ਪੁਛਿਆ, 'ਕਿਉ ਭਾਈ ਸਿਖਾ! ਤੇਰੀ ਨਿਸਾ ਹੋਈ?' ਕਹੈ, 'ਜੀ, ਇਕ ਜੋੜਾ ਬਗਲਿਆਂ ਕਾ ਥਾ। ਮਾਨੁਖੁ ਕੋਈ ਨ ਥੋ ਜੀ। ਮੇਰੀ ਨਿਸਾ ਕਿਸ ਨੇ ਕਰਨੀ ਸੀ ਜੀ?' ਸ੍ਰੀ ਗੁਰੂ ਜੀ ਕਹਿਆ, 'ਭਾਈ ਭਲਕੇ ਭੀ ਜਾਹਿ।' ਭਲਕੇ ਭੀ ਸਿਖੁ ਗਇਆ। ਇਕੁ ਜੋੜਾ ਹੰਸਾ ਕਾ ਬੈਠਾ ਹੈ। ਮਾਨੁਖੁ ਕੋਈ ਨਾਹੀ। ਘੜੀਆ ਦੋਇ ਤਿਨ ਬੈਠ ਕਰ ਭੀ ਸ੍ਰੀ ਬਾਬੈ ਜੀ ਪਾਸੁ ਆਇਆ। ਸ੍ਰੀ ਬਾਬੈ ਜੀ ਪੁਛਿਆ, 'ਕਿਉ ਭਾਈ ਸਿਖਾ! ਤੇਰੀ ਨਿਸਾ ਹੋਈ?' 'ਕਹੈ, 'ਜੀ, ਇਕੁ ਜੋੜਾ ਉਥੈ ਹੰਸਾ ਦਾ ਥਾ, ਮਾਨੁਖੁ ਕੋਈ ਨ ਥੋ ਜੀ। ਮੇਰੀ ਨਿਸਾ ਕਿਸ ਤੇ ਹੋਵੈ ਜੀ?' ਸ੍ਰੀ ਬਾਬੈ ਜੀ ਕਹਿਆ, 'ਭਲਕੇ ਭੀ ਉਥੈ ਜਾਈ।' ਭਲਕੇ ਭੀ ਸਿਖੁ ਉਥੈ ਗਇਆ। ਜਾ ਦੇਖੈ ਤਾਂ ਸਿਖੁ ਸਿਖਣੀ ਬੈਠੇ ਹਨ। ਉਨਾ ਨਾਲੁ ਪੈਰੀ ਪਉਣਾ ਕੀਤਾ। ਉਨਾ ਪਾਸੋ ਪੁਛਿਆ, 'ਜੀ, ਸਾਧੁ ਮਿਲੇ ਕਾ ਕਿਆ ਫਲੁ ਹੈ ਜੀ।' ਉਨੀ ਕਹਿਆ, 'ਜੀ, ਸਾਧੁ ਮਿਲੇ ਕਾ ਫਲੁ ਤੈਨੂ ਮਾਲੂਮੁ ਨਾਹੀ ਹੋਇਆ? ਅਸਾਨੂ ਤੇਰੇ ਦਰਸਨੁ ਲਗੇ ਦਾ ਫਲੁ ਹੋਇਆ ਹੈ ਜੀ! ਅਸਾਡਾ ਜਨਮੁ ਸਉਰਿਆ ਜੀ। ਅਸੀ ਬਡੇ ਹਤਿਆਰੇ ਜੀਅ ਥੇ ਪਾਪੀ ਤਾਂ ਅਸੀ ਕਾਂਉ ਦੀ ਜੂਨ ਪਏ ਥੇ। ਤਾਂ ਤੈ ਪਹਿਲੈ ਦਿਨਿ ਦਰਸਨੁ ਦਿਤਾ, ਅਸੀ ਬਗੁਲੇ ਹੋਏ। ਫੇਰ ਦਰਸਨੁ ਦਿਤਾ ਅਸੀ ਹੰਸੁ ਹੋਏ। ਅਜੁ ਤੈ ਫੇਰੁ ਦਰਸਨੁ ਦਿਤਾ ਅਸੀ ਮਾਨੁਖੁ ਦੇਹੁ ਸਵਾਧਾਨੁ ਪਾਈ। ਉਹੁ ਧੰਨੁ ਤੇਰਾ ਗੁਰੂ ਹੈ, ਤੇਰੈ ਦਰਸਨੁ ਡਿਠਿਆ ਅਸਾਡੀ ਪਾਪੀਆ ਦੀ ਗਤਿ ਹੋਈ। ਤੂ ਆਪੁਣੇ ਸਤਿਗੁਰੂ ਕਾ ਦਰਸਨੁ ਅਸਾਨੂ ਭੀ ਦਿਖਾਉ ਜੀ।' ਤਾ ਉਸ ਸਾਧੂ ਕੇ ਕਪਾਟ ਖੁਲ ਗਏ। ਦਿਬ ਦਿਸਟਿ ਹੋਈ। ਆਇ ਪੈਰੀ ਪਏ। ਸ੍ਰੀ ਬਾਬੈ ਜੀ ਪੁਛਿਆ, 'ਕਿਉ ਭਾਈ ਤੇਰੀ ਨਿਸਾ ਹੋਈ? ਉਨਿ ਸਿਖ ਅਰਦਾਸੁ ਕੀਤੀ, 'ਜੀ, ਸਚੇ ਪਾਤਿਸਾਹੁ! ਤੇਰੀ ਗਤਿ ਤੂੰ ਹੈ ਜਾਣੈ ਜੀ। ਪਰਮੇਸਰੁ ਮਿਲਿਆ ਤਾਂ ਨਿਸਾ ਦੀ ਕਿਆ ਚਲੀ ਜੀ।' ਸ੍ਰੀ ਬਾਬੈ ਜੀ ਖੁਸੀ ਦਿਤੀ। ਨਾਮੁ ਦਾਨੁ ਇਸਨਾਨੁ ਪਰਉਪਕਾਰੁ ਦਿੜਾਇਆ। ਉਥੋਂ ਚਲਦੇ ਰਹੇ। ਸਾਖੀ ਪੂਰੀ ਹੋਈ।

# ੮੦. ਮੁਲਤਾਨ ਦਾ ਪੀਰ

## ਅਗੈ ਸਾਖੀ ਹੋਰੁ ਚਲੀ

ਇਕ ਦਿਨੁ ਆਗਿਆ ਸ੍ਰੀ ਪਰਮੇਸਰੁ ਜੀ ਕੀ ਹੋਈ, ਮੁਕਦੀਮੁ ਬਹਾਉਦੀ[1] ਪੀਰੁ ਮੁਲਤਾਨੁ ਕਾ ਥਾ। ਈਦੁ ਕੈ ਦਿਨਿ ਮਸੀਤੁ ਨਿਵਾਜੁ ਕਰਨੇ ਕਉ ਗਇਆ ਥਾ। ਮੁਰੀਦੁ ਲੋਕੁ ਬਹੁਤੁ ਨਾਲਿ ਥੇ, ਕਾਜੀ ਮੁਲਾ ਸੇਖਜਾਦੇ। ਤਾਂ ਮੁਕਦੀਮੁ ਬਹਾਉਦੀਨ ਕੀਆਂ ਅਖੀਆਂ ਭਰ ਆਈਆਂ। ਲਗਾ ਬੈਰਾਗੁ ਕਰਣ। ਮੁਰੀਦਾ ਨੇ ਪੁਛਿਆ, 'ਪੀਰੁ ਸਲਾਮਤੁ ਜੀ! ਤੁਸੀ ਕਿਉ ਬੈਰਾਗੁ ਕੀਤਾ ਜੀ ?' ਤਾਂ ਮੁਕਦੀਮੁ ਬਹਾਉਦੀਨ ਕਹਿਆ, 'ਏ ਬੰਦਿਉ ਖੁਦਾਇ ਕਿਉ! ਏਹੁ ਬਾਤ ਕਹਣੈ ਕੀ ਨਾਹੀ।' ਮੁਰੀਦਾਂ ਅਰਜੁ ਕੀਤੀ, 'ਜੀ ਮਿਹਰ ਕਰਕੈ ਦਸੀਐ ਜੀ।' ਕਹੈ, 'ਏ ਯਾਰੋ! ਕਹੇ ਤੇ ਈਮਾਨੁ ਤੁਮਾਰਾ ਠਉੜ ਨਾ ਰਹੈਗਾ, ਸਭੁ ਬੇਈਮਾਨੁ ਹੋਇ ਜਾਉਗੇ।'

ਤਾਂ ਮੁਰੀਦਾ ਅਰਜੁ ਕੀਤੀ, 'ਜੀਵੈ ਪੀਰੁ ਸਲਾਮਤੁ! ਦਸੀਐ ਜੀ।' ਤਾਂ ਪੀਰੁ ਨੇ ਕਹਿਆ, 'ਏ ਯਾਰੋ! ਇਕੁ ਹਿੰਦੂ ਭਿਸਤੁ ਕਉ ਜਾਵੈਗਾ। ਤਿਸੁ ਤੇ ਕਰ ਉਹੁ ਜਾਗਾ ਭੀ ਉਜਾਲੀ ਹੋਵੈਗੀ।' ਜਿਤਨੇ ਸਿਆਣੇ ਥੇ ਤਿਤਨਿਆ ਕਾ ਈਮਾਨੁ ਠਿਕਾਣੈ ਰਹਿਆ ਅਤੇ ਜਿਨਾ ਕਿਛੁ ਨ ਸੋ ਜਾਤਾ, ਤਿਨੀ ਕਹਿਆ, 'ਹਿੰਦੂ ਕਉ ਭਿਸਤੁ ਕਹਾ ਹੈ ਲਿਖਿਆ ? ਅਰ ਤੁਸਾ ਇਉ ਕਹਿਆ ਹੈ ਜੀ। ਇਹੁ ਬਾਤੁ ਕਿਉ ਕਰ ਜਾਣੀਐਗੀ ਜੀ।' ਤਾਂ ਮੁਕਦੀਮੁ ਬਹਾਉਦੀ ਕਹਿਆ, 'ਤੁਮੁ ਬਿਚਿ ਜਿ ਕੋਈ ਭਲਾ ਸਿਆਣਾ ਹੈ ਤਿਸੁ ਨੂ ਲੇ ਆਉ।' ਉਨਾ ਇਕੁ ਤਾਲਬੁ ਇਲਮੁ ਆਣ ਹਾਜਰੁ ਕੀਤਾ। ਮੁਕਦੀਮੁ ਬਹਾਉਦੀ ਇਕੁ ਸਲੋਕੁ ਲਿਖ ਦਿਤਾ। **ਅਸਾ ਲਦਣ ਲਦਿਆ ਅਸਾਡੀ ਕਰੁ ਕਾਇ।** ਅਤੇ ਮੁਹੋ ਕਹਿਆ, 'ਨਾਨਕੁ ਦਰਵੇਸੁ ਤਲਵੰਡੀ[2], ਰਹਦਾ ਹੈ, ਈਦ ਕੇ ਦਿਨ ਇਕੁ ਆਦਮੀ ਭੇਜ ਦਿਤਾ। ਤਲਵੰਡੀ ਤੇ ਕੋਹਾਂ ਤਿਨਾ ਪਰੁ ਉਰੈ ਬੈਠਾ। ਕਹੈ, 'ਜੇ ਨਾਨਕ ਅੰਦਰੁ ਸਚੁ ਹੋਵੈਗਾ ਤਾਂ ਮੈਨੂ ਆਪੇ ਹੀ ਸਦਾਇ ਲੇਇਗਾ।'

ਸ੍ਰੀ ਬਾਬੈ ਜੀ ਤਿਤੁ ਸਮੇ ਇਕੁ ਸਿਖਿ ਭੇਜਿਆ, 'ਬਾਗੁ ਵਿਚਿ ਇਕੁ ਆਦਮੀ ਮੁਲਤਾਨ ਤੇ ਮਕਦੂਮੁ ਬਹਾਉਦੀ ਪੀਰ ਕਾ ਆਇਆ ਹੈ, ਉਸ ਨੂ ਸਦ ਲਿਆਉ।' ਸਿਖੁ ਸਦ ਲੈ ਆਇਆ। ਆਇ ਹਜੂਰ ਪੈਰੁ ਚੁੰਮੇ। ਸ੍ਰੀ ਬਾਬੈ ਜੀ ਖਤੁ ਮਕਦੂਮੁ ਬਹਾਉਦੀ ਕਾ ਮੰਗੁ ਲੀਤਾ। ਪੜਿਆ, ਮਕਦੂਮੁ ਬਹਾਉਦੀ ਲਿਖਿਆ। 'ਅਸਾ ਲਦਣ ਲਦਿਆ ਅਸਾਡੀ ਕਰੁ ਕਾਇ।' ਸ੍ਰੀ ਬਾਬੈ ਜੀ ਲਿਖਿਆ, ਤਿਸਦੈ ਪਰਥਾਇ ਜਬਾਬੁ। *'**ਜੋ ਭਰਿਆ ਸੋ ਚਲਸੀ ਸਭਨਾ ਹੁਕਮੁ ਰਜਾਇ। ਨਾਨਕ ਤੇ ਮੁਖ ਉਜਲੇ ਜੋ ਚਲੇ ਹਕੁ ਕਮਾਇ।**' ੧। ਸ੍ਰੀ ਬਾਬੈ ਜੀ ਜਬਾਬੁ ਲਿਖਿਆ 'ਤੁਸੀ ਅਗੈ ਚਲੋ, ਅਸੀ ਚਾਲੀਆਂ ਦਿਨ ਨੋ ਆਵੈਗੇ ਪਿਛੈ ਤੇ। ਤਿਤੁ ਮਹਲੁ ਸਬਦੁ ਹੋਇਆ। ਸ੍ਰੀ ਰਾਗੁ ਵਿਚਿ।

**ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ॥**
**ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ॥ ੧॥**
**ਰੰਗਿ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ॥**
**ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ॥ ੧॥ ਰਹਾਉ॥**
**ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ॥**
**ਹੰਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ॥ ੨॥**
**ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ॥**
**ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ॥ ੩॥**
**ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ॥**
**ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ॥ ੪॥ ੧॥**

ਤਾਂ ਉਹੁ ਆਦਮੀ ਮੁਲਤਾਨੁ ਗਇਆ। ਮੁਕਦੀਮੁ ਬਹਾਉਦੀ ਆਪੁਣਿਆ ਮੁਰੀਦਾ ਨਾਲਿ ਬਾਹਰ ਆਇਆ। ਅਗੈ ਖਤ ਕਾ ਜਬਾਬੁ ਲੇ ਕਰ ਆਦਮੀ ਮਿਲਿਆ। ਜਬਾਬੁ ਖਤ ਕਾ ਦੇਖ ਕੈ ਲਗਾ ਬੈਰਾਗੁ ਕਰਣ। ਮੁਰੀਦਾ

---

1. ਸਹੀ ਨਾਮ ਮਖ਼ਦੂਮ ਬਹਾਉੱਦੀਨ।
2. ਤਦੋਂ ਗੁਰੂ ਜੀ ਕਰਤਾਰਪੁਰ ਰਹਿੰਦੇ ਸਨ। ਲਿਖਾਰੀ ਦੀ ਭੁੱਲ ਹੈ।

* ਇਹ ਗੁਰਬਾਣੀ ਨਹੀਂ ਹੈ।

ਪੁਛਿਆ, 'ਜੀ ਤੁਮ ਕਿਉ ਰੋਏ ?' ਮੁਕਦੀਮੁ ਬਹਾਉਦੀ ਕਹਿਆ, 'ਯਾਰੋ, ਅਸਾ ਲਿਖਿਆ ਥਾ, 'ਜੇ ਤੁਸੀ ਦਰਗਾਹ ਖੁਦਾਇ ਕੀ ਚਲੋ ਤਾ ਅਸੀ ਭੀ ਚਲੈ ਇਕਠੇ।' ਸ੍ਰੀ ਬਾਬੈ ਜੀ ਲਿਖਿਆ ਹੈ, 'ਤੁਸੀ ਅਗੈ ਚਲੋ, ਅਸੀ ਚਾਲੀਆ ਦਿਨਾ ਪਿਛੈ ਤੇ ਆਵੈਗੇ।' ਯਾਰੋ ਅਸਾ ਉਨਾ ਚਾਲੀਆ ਦਿਨਿ ਕਿਉ ਕਰੁ ਅਨੇਰੈ ਜਾਣਾ ਹੈ। ਜੇ ਸ੍ਰੀ ਬਾਬਾ ਨਾਨਕ ਜੀ ਚਲਦੇ ਤਾਂ ਉਇ ਚਾਲੀ ਦਿਨਿ ਸੁਖਾਲੇ ਚਾਨਣੁ ਨਾਲਿ ਉਹ ਪੈਡਾ ਲੰਘ ਜਾਦੇ। ਹੁਣਿ ਮੈਨੂ ਉਨਾ ਚਾਲੀਆ ਦਿਨਿ ਅਨ੍ਹੇਰੇ ਜਾਣਾ ਪਇਆ ਹੈ। ਮੈ ਉਨਾ ਦਿਨਾ ਨੋ ਰੋਦਾ ਹਾਂ।' ਜਾ ਏਹੁ ਬਾਤੁ ਕਹਿ ਪਹੁਚਿਆ ਤਾਂ ਮਖਦੂਮੁ ਬਹਾਉਦੀ ਕਾ ਚਲਾਣਾ ਹੋਇ ਗਇਆ। ਤਾਂ ਮੁਰੀਦਾ ਲੋਕਾਂ ਦੈ ਦਿਲ ਕਰਾਰੁ ਆਇਆ।

## ੯੧. ਆਗੈ ਸਾਖੀ ਚਲਾਣੇ ਕੀ

ਇਕੁ ਦਿਨੁ ਸ੍ਰੀ ਬਾਬੈ ਜੀ ਨੂੰ ਆਗਿਆ ਆਈ, 'ਨਾਨਕ ਜੀ! ਤੂ ਮੇਰੈ ਪਾਸੁ ਆਉ ਅਰੁ ਅਪੁਣਾ ਸੇਵਕੁ ਜਗਤੁ ਕੇ ਉਪਦੇਸੁ ਕਰਣੇ ਕਉ ਜਗਤੁ ਬਿਖੈ ਛੋਡਿ ਆਉ। ਪ੍ਰਮੇਸਰੁ ਕਾ ਨਾਉ ਜਪਾਉਣ ਕਉ ਛਡਿ ਆਉ। ਪਿਛੈ ਸੰਸਾਰੁ ਨੋ ਧਰਮੁ ਦਿੜਾਵੈ।' ਸ੍ਰੀ ਬਾਬੈ ਜੀ ਤਿਨਿ ਲੋਇ[1] ਸੋਧੇ। ਸਪਤ ਦੀਪ ਸੋਧੇ, ਚਉਦੈ ਭਵਨੁ ਸੋਧੇ, ਨਉ ਖੰਡੁ ਸੋਧੇ। ਮਤੁ ਕੋਈ ਐਸਾ ਸੇਵਕ ਹੋਰੁ ਭੀ ਹੋਵੈ, ਧਿਆਨ ਕਰ ਕੈ ਸਭ ਦੇਖੇ। ਜਬਿ ਦੇਖੈ ਤਾਂ ਅੰਗਦੁ ਸਾਰਖਾ[2] ਕੋਈ ਨਾਹੀ। ਬਹੁੜਿ ਆਪੁਣੇ ਸਿਖ ਘੋਖੇ। ਜਬਿ ਦੇਖੈ ਤਾਂ ਸਿਖ ਭੀ ਐਸਾ ਕੋਈ ਨਾਹੀ। ਬਹੁੜਿ ਪੁਤਾਂ ਨੋ ਦੇਖਿਆ ਇਨਾ ਨੂ ਵਡਿਆਈ ਦੇਵਾ। ਜਬਿ ਦੇਖੈ ਤਾ ਹੋਰਥੈ ਵਡਿਆਈ ਸਮਾਉਣ ਨੋ ਥਾਉ ਕੋਈ ਨਾਹੀ।

ਤਾ ਸ੍ਰੀ ਬਾਬਾ ਜੀ ਰਾਵੀ ਕੈ ਕਿਨਾਰੈ ਆਏ। ਪੈਸੇ ਪੰਜੁ ਅੰਗਦਿ ਜੀ ਕੀ ਭੇਟਿ ਅਗੈ ਰਖੇ, ਸ੍ਰੀ ਬਾਬਾ ਜੀ ਪੈਰੀ ਪਏ। ਸਾਰੇ ਪਰਵਾਰੁ ਵਿਚਿ ਖਬਰੁ ਹੋਈ। ਨਾਲੇ ਸਰਬਤ ਸੰਗਤ ਵਿਚਿ। ਸ੍ਰੀ ਬਾਬਾ ਨਾਨਕੁ ਜੀ ਚਲਾਣੇ ਦੈ ਘਰ ਹੈ। ਤਾਂ ਸਰਬਤ ਸੰਗਤਾਂ ਆਈਆਂ। ਹਿੰਦੂ ਮੁਸਲਮਾਨੁ ਆਏ। ਅੰਗਦੁ ਹਥੁ ਜੋੜ ਖੜਾ ਹੋਇਆ। ਸ੍ਰੀ ਗੁਰੂ ਜੀ ਕਹਿਆ, 'ਕਿਛੁ ਮੰਗ!' ਤਾਂ ਅੰਗਦੁ ਕਹਿਆ, 'ਜੀ, ਜੋ ਸੰਗਤੁ ਨਾਲੋ ਤੁਟਦਾ ਹੈ ਸੋ ਜੋੜੀਐ ਜੀ।' ਅੰਗਦੁ ਨੋ ਬਚਨੁ ਹੋਇਆ, 'ਤੇਰਾ ਸਦਕਾ ਬਖਸੀ।' ਅੰਗਦੁ ਪੈਰੀ ਪਇਆ ਤਾਂ ਅੰਗਦੁ ਨੋ ਆਪੁਣਾ ਤਖਤੁ ਦਿਤਾ। ਤਿਤੁ ਮਹਲੁ ਸਬਦੁ ਹੋਇਆ, ਰਾਗੁ ਮਾਝੁ ਵਿਚਿ—

***ਓਤਿ ਪੋਤਿ ਸੇਵਕ ਸੰਗਿ ਰਾਤਾ। ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ।**
**ਪਾਣੀ ਪਖਾ ਪੀਸਉ ਸੇਵਕ ਕੈ ਠਾਕੁਰ ਹੀ ਕਾ ਆਹਰੁ ਜੀਉ॥ ੧॥**
**ਕਾਟਿ ਸਿਲਕ ਪ੍ਰਭਿ ਸੇਵਾ ਲਾਇਆ। ਹੁਕਮੁ ਸਾਹਿਬ ਕਾ ਸੇਵਕ ਮਨਿ ਭਾਇਆ।**
**ਸੋਈ ਕਮਾਵੈ ਜੋ ਸਾਹਿਬ ਭਾਵੈ, ਸੇਵਕੁ ਅੰਤਰਿ ਬਾਹਰਿ ਮਾਹਰੁ ਜੀਉ॥ ੨॥**
**ਤੂੰ ਦਾਨਾ ਠਾਕੁਰ ਸਭ ਬਿਧਿ ਜਾਨਹਿ॥ ਠਾਕੁਰ ਕੇ ਸੇਵਕ ਹਰਿ ਰੰਗ ਮਾਣਹਿ॥**
**ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ, ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ॥ ੩॥**
**ਅਪੁਨੈ ਠਾਕੁਰਿ ਜੋ ਪਹਿਰਾਇਆ॥ ਬਹੁਰਿ ਨ ਲੇਖਾ ਪੁਛਿ ਬੁਲਾਇਆ॥**
**ਤਿਸੁ ਸੇਵਕ ਕੈ ਨਾਨਕ ਕੁਰਬਾਣੀ ਸੋ ਗਹਿਰ ਗੰਭੀਰਾ ਗਉਹਰੁ[3] ਜੀਉ॥ ੪॥ ੧॥**

ਸ੍ਰੀ ਬਾਬੈ ਜੀ ਸੰਗਤੁ ਸਦਾਈ। ਅੰਗਦੁ ਕੀ ਪੈਰੀ ਪਾਈ। ਤਾਂ ਲੋਕਾ ਨੈ ਕਹਿਆ, 'ਜੀ, ਤੂੰ ਸਮਾਉਦਾ ਹੈ ਜੀ। ਏ ਤੇਰੇ ਬੇਟੇ ਹੈ ਜੀ, ਤੁ ਇਨ ਕਉ ਬਡਿਆਈ ਦੇਹੁ ਜੀ। ਸਿਖ ਸਾਖਿਆ ਇਨਾਂ ਪਾਸੁ ਭੀ ਆਵੈ ਜੀ।' ਸ੍ਰੀ ਬਾਬੈ ਨਾਨਕ ਜੀ ਸਲੋਕੁ ਪੜਿਆ!

**ਲਖ ਨੇਕੀਆ ਚੰਗਿਆਈਆ, ਲਖ ਪੁੰਨਾ ਪਰਵਾਣੁ॥**
**ਲਖ ਤਪ ਉਪਰਿ ਤੀਰਥਾਂ, ਸਹਜ ਜੋਗ ਬੇਬਾਣ॥**
**ਲਖ ਸੂਰਤਣ ਸੰਗਰਾਮ, ਰਣ ਮਹਿ ਛੁਟਹਿ ਪਰਾਣ॥**
**ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ॥**

---

1. ਲੋਕ।
2. ਸਰੀਖਾ, ਜੇਹਾ।
3. ਮੋਤੀ।

* ਇਹ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ। ਲਿਖਾਰੀ ਦੀ ਭੁੱਲ ਹੈ।

**ਜਿਨਿ ਕਰਤੈ ਕਰਣਾ ਕੀਆ, ਲਿਖਿਆ ਆਵਣ ਜਾਣੁ ॥**
**ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ ॥ ੧ ॥**

ਸ੍ਰੀ ਬਾਬੈ ਜੀ ਕਹਿਆ, 'ਜਿਸ ਦੈ ਕਰਮੁ ਪਈ ਸੀ, ਸੋ ਲੈ ਗਇਆ। ਹੁਣਿ ਕਿਹੁ ਨਾਹੀ ਹੁੰਦਾ। ਪਰ ਗੁਰਾ ਪੀਰਾ ਦੇ ਕੁਤੇ ਭੀ ਮਨੇਦੇ ਹੈ, ਰੋਟੀ ਕਪੜਾ ਇਨਾ ਨੋ ਚੰਗਾ ਹੋਵੈਗਾ।'

ਸ੍ਰੀ ਬਾਬੈ ਜੀ ਕੁਸਾ ਘਤਾਈ, ਸਮਾਉਣੁ ਪਰ ਆਇਆ। ਫੇਰੁ ਸ੍ਰੀ ਬਾਬੈ ਜੀ ਮਨ ਵਿਚਿ ਕਹਿਆ, 'ਅਜਾ ਮਕਦੂਮੁ ਕੇ ਕਰਾਰੁ ਵਿਚਿ ਦਸ ਦਿਨ ਰਹਦੇ ਹੈ।' ਫੇਰੁ ਉਨੇ ਸਭ ਬਿਦਿਆ ਕੀਤੇ। ਸ੍ਰੀ ਬਾਬਾ ਜੀ ਬਰਸਾ ਬਾਰਾ ਕਾ ਬਿਵਾਹਿਆ ਥਾ। ਅਤੇ ਪੈਤਾਲੀ ਬਰਸਾ ਚਕਿ ਵਿਚਿ ਪਤਸਾਹੀ ਕੀਤੀ। ਸ੍ਰੀ ਬਾਬੈ ਜੀ ਕੈ ਦਰਬਾਰੁ ਅਗੈ ਇਕੁ ਪਿਪਲ ਸੀ, ਉਸ ਹੇਠਿ ਸ੍ਰੀ ਬਾਬੇ ਜੀ ਕੀ ਮੰਜੀ ਬਿਛਾਈ ਦੀ ਥੀ। ਮੰਜੀ ਪਰੁ ਛਾਵੈ ਬਹੀਦਾ ਥਾ। ਸ੍ਰੀ ਬਾਬੈ ਜੀ ਦੈ ਘਰ ਇਕੁ ਟਹਲੂਆ ਸੀ। ਤਿਸ ਦਾ ਨਾਉ ਸ੍ਰੀ ਬਾਬਾ ਜੀ ਕਮਲਾ ਸਦਦਾ ਥਾ। ਸ੍ਰੀ ਬਾਬੈ ਜੀ ਕਹਿਆ, 'ਬਚਾ ਕਮਲਿਆ! ਤਾਂ ਕਮਲਾ ਬੋਲਿਆ, 'ਜੀ, ਕਿਆ ਹੁਕਮੁ ਕਰਦੇ ਹੋ ਜੀ ? ਸ੍ਰੀ ਬਾਬਾ ਜੀ ਬੋਲਿਆ, 'ਬਚਾ! ਬੇਲੈ ਜਾਇ ਕੈ ਘਾਹੁ ਲੈ ਆਉ। ਘੋੜੀਆਂ ਮਹੀਆਂ ਭੁਖੀਆ ਹੈਨ।'

ਕਮਲੈ ਦਾਤੀ ਲਈ। ਲੈ ਕੈ ਘਾਹੁ ਨੋ ਗਇਆ। ਜਾਂ ਕਮਲਾ ਦੇਖੈ ਤਾਂ ਜੋਗੀਸਰਾਂ ਦੈ ਰੂਪੁ ਦੋਇ ਜਣੇ ਬੈਠੇ ਹੈਨ ਬੇਲੇ ਵਿਚਿ। ਕਮਲਾ ਜੋਗੀਸਰੀ ਸਦਿਆ। ਕਮਲਾ ਪਾਸੁ ਗਇਆ। ਓ ਜੋਗੀਸਰੁ ਬੋਲੇ, 'ਏਥੈ ਗਿਰਾਉ ਵਿਚਿ ਸ੍ਰੀ ਬਾਬਾ ਨਾਨਕ ਜੀ ਹੈ ?' ਕਮਲੇ ਕਹਿਆ, 'ਜੀ ਏਤੈ ਗਿਰਾਉ ਹੈ।' ਤਾਂ ਉਨੀ ਬਿਭੂਤ ਕੀ ਚੁਟਕੀ ਦਿਤੀ 'ਏਹੁ ਬਾਬੇ ਨਾਨਕ ਨੋ ਸਨਾਹਾ ਦੇਣਾ।' ਕਮਲਾ ਬੋਲਿਆ, 'ਮੈਨੂ ਆਗਿਆ ਨਾਹੀ, ਮੈ ਘਾਹੁ ਲਈਗਾ ਤਾਂ ਜਾਈਗਾ।' ਉਨਾ ਵਿਚਹੁ ਇਕ ਜਣਾ ਉਠ ਕੈ ਕਮਲੇ ਕੇ ਹਥਉ ਦਾਤੀ ਲੈ ਕੈ ਘਾਹੁ ਦੀ ਮੁਠ ਲਈ, ਖਿੰਡਾਇ ਦਿਤੀ। ਘਾਹੁ ਦਾ ਢੇਰੁ ਉਸਰ ਗਇਆ। ਉਇ ਜੋਗੀ ਬੋਲੇ, 'ਜਿਤਨਾ ਘਾਹ ਚੁਕ ਸਿਕਦਾ ਹੈ, ਤਿਤਨਾ ਬੰਨ ਕੈ ਚੁਕ ਲੈ।' ਬੰਨੁ ਕਮਲੇ ਦੈ ਸਿਰਿ ਪੰਡ ਦਿਤੀ। ਕਮਲਾ ਉਠਾਇ ਕੈ ਲੈ ਆਇਆ। ਅਗੈ ਸ੍ਰੀ ਬਾਬਾ ਜੀ ਮੰਜੀ ਬਿਛਾਈ ਪਿਪਲੁ ਹੇਠ ਬੈਠੇ ਥੇ। ਸ੍ਰੀ ਬਾਬਾ ਜੀ ਬੋਲਿਆ, 'ਤੂ ਦਰਹਾਲੁ[1] ਘਾਹੁ ਲੈ ਆਇਆ। ਕਿਸੈ ਦਾ ਚੁਰਾਇ ਲੈ ਆਇਆ ਹੈ। ਅਸਾਡੀਆ ਮਹੀਆ ਅਗੈ ਨਾ ਪਾਈ।'

ਕਮਲਾ ਬੋਲਿਆ, 'ਤਪਾ ਜੀ! ਮੈ ਘਾਹੁ ਚੁਰਾਇਆ ਨਾਹੀ, ਮੈ ਇਕੁ ਸਨੇਹਾ ਆਦਾ ਹੈ।' ਕਮਲੈ ਸ੍ਰੀ ਬਾਬੈ ਜੀ ਕੈ ਹਥੁ ਬਿਭੂਤੁ[2] ਕੀ ਚੁਟਕੀ ਕਢਿ ਦਿਤੀ। ਸ੍ਰੀ ਬਾਬਾ ਜੀ ਬੋਲਿਆ, 'ਤੂ ਦਰਹਾਲੁ ਘਾਹ ਲੈ ਆਇਓ ਭਲਾ ਕੀਤਾ ਅਤੇ ਸੁਨੇਹਾ ਭੀ ਆਦੋ, ਸਨੇਹਾ ਭੀ ਆਦੋ, ਸਨੇਹਾ ਭੀ ਆਦੋ।' ਤਿਨ ਵਾਰੀ ਸ੍ਰੀ ਬਾਬੈ ਜੀ ਆਖਿਆ 'ਭਲਾ ਕੀਤਾ।' ਫੇਰ ਸ੍ਰੀ ਬਾਬਾ ਜੀ ਬੋਲਿਆ, 'ਕਮਲਾ! ਅਸਾਡਾ ਸੁਨੇਹਾ ਆਦਾ, ਜਾਇ ਕਰ ਸਧਾਰਣੇ ਨੂ ਸਦ ਲਿਆਉ। ਸਧਾਰਣਾ ਸਣਖਤੇ[3] ਦੈ ਦਾਵੈ[4] ਗਇਆ ਹੈ। ਤਾ ਜੜ ਭੰਨਾ[5] ਜਾਇ ਕੈ ਕਹਿਆ, 'ਤੈਨੂ ਸ੍ਰੀ ਬਾਬਾ ਜੀ ਬੁਲਾਉਦਾ ਹੈ। ਦਰਹਾਲੁ ਚਲੁ। ਦੁਇ ਮੁਠੀ ਮੁੰਜ ਦਾ ਬਾਣ ਲੇ ਕੈ ਆਉ।'

ਸਿਧਾਰਣਾ ਸ੍ਰੀ ਬਾਬੈ ਜੀ ਦਾ ਸਿਖੁ ਥਾ। ਜੋ ਕਦੇ ਸ੍ਰੀ ਬਾਬਾ ਜੀ ਜਾਦੇ ਤਾਂ ਉਸ ਦੈ ਘਰ ਪ੍ਰਸਾਦੁ ਕਰਦੇ। ਹੋਰੁ ਸ੍ਰਿਸਟਿ ਪਿਛੈ ਲਗੀ ਫਿਰਦੀ ਥੀ, ਕਿਸੀ ਦੈ ਭੀ ਪ੍ਰਸਾਦੁ ਨ ਥਾ ਕਰਦਾ, ਬਿਨਾ ਸਧਾਰਣੇ ਦੈ ਘਰੁ। ਸ੍ਰੀ ਬਾਬਾ ਜੀ ਚਾਦਰਾ ਦੋਇ ਪੈਨਦਾ, ਇਕੁ ਉਪਰੁ, ਇਕੁ ਤਲੈ। ਚਾਰ ਚਾਦਰਾ ਸਧਾਰਣਾ ਬੁਣਾਉਦਾ ਥਾ ਮਹੀਨੁ। ਦੋਇ ਚਾਦਰਾ ਸ੍ਰੀ ਬਾਬਾ ਜੀ ਪੈਨਦੇ ਥੇ, ਦੋਇ ਧੁਆਇ ਰਖਦੇ ਥੇ। ਸਧਾਰਣਾ ਹੀ ਚਾਦਰਾ ਧੋਇਦਾ ਥਾ, ਦਿਨੀ ਅਠੀ ਆਪਣੀ ਹਥੀ ਸਧਾਰਣਾ ਧੋਇਦਾ ਥਾ। ਸਧਾਰਣੈ ਜੋਗੁ ਸਣ ਗਇਆਂ। ਬਾਬੈ ਬੋਲਿਆ, 'ਕਿਆ ਆਖੈਗਾ ਜਾਇ ਕੈ ?'

ਤਾਂ ਕਮਲੈ ਕਹਿਆ, 'ਜਿਉ ਹੁਕਮ ਹੋਵੈਗਾ ਤਿਉ ਆਖਾਗਾ ਜੀ।' ਸ੍ਰੀ ਬਾਬੈ ਜੀ ਬੋਲਿਆ, 'ਜੇ ਆਵੈਗਾ ਨਾਹੀ ਤਾਂ ਇਉ ਆਖਣਾ, 'ਬਾਬੇ ਨੂੰ ਕੰਮਣੀ ਆਈ ਹੈ।' ਤਾਂ ਦਰਹਾਲੁ ਆਵੈਗਾ।' ਕਮਲਾ ਜਾਇ ਮਿਲਿਆ।

---

1. ਛੇਤੀ, ਝੱਟ ਪੱਟ।
2. ਸੁਆਹ, ਭਸਮ।
3. ਖਤ੍ਰੀਆਂ ਦੀ ਇਕ ਜਾਤਿ।
4. ਵੱਲ, ਤਰਫ਼।
5. ਦੌੜਿਆ।

ਸਧਾਰਣੈ ਆਖਿਆ, 'ਤੂ ਕਿਉ ਆਇਆ ਹੈ?' ਕਹੈ, 'ਤੂ ਸ੍ਰੀ ਬਾਬੈ ਜੀ ਸਦਿਆ ਹੈ, ਦਰਹਾਲੁ ਚਲੁ। ਬਾਹੀਆਂ ਲਮੀਆ, ਦੋਇ, ਮੁਠੀ ਮੁੰਞ ਦਾ ਬਾਣੁ ਲੈ ਕੇ ਚਲੁ। ਤਾਂ ਸਧਾਰਣੈ ਕਹਿਆ, 'ਰੋਟੀ ਖਾਇ ਚਲੁ।' ਕਮਲੈ ਆਖਿਆ, 'ਮੈਨੂ ਹੁਕਮੁ ਨਾਹੀ, ਤੂ ਖਾਹਿ।' ਸਧਾਰਣੈ ਰੋਟੀ ਖਾਧੀ, ਉਠਿ ਚਲਿਆ। ਆਇ ਸ੍ਰੀ ਬਾਬੈ ਜੀ ਦੀ ਪੈਰੀ ਪਇਆ। ਸ੍ਰੀ ਬਾਬਾ ਜੀ ਬੋਲਿਆ, 'ਕਰਤਾਰੁ ਕਰਤਾਰੁ।' ਸਧਾਰਣੈ ਕਹਿਆ, 'ਸਤਿ ਕਰਤਾਰੁ।' ਸਧਾਰਣੈ ਕਹਿਆ, 'ਤਪਾ ਜੀ! ਬਹੁਤੁ ਉਤਾਵਲੇ ਸਦੇ।' ਤਾਂ ਸ੍ਰੀ ਬਾਬਾ ਜੀ ਬੋਲਿਆ, 'ਕਿਹੁ ਜਾਣਦਾ ਹੈ ਕਿਉ ਸਦਿਆ ਹੈ। ਅਸਾਡਾ ਕਮਲਾ ਫੁਰਮਾਣੁ ਲੈ ਆਇਆ ਹੈ ਦਰਗਾਹ ਕੇ ਚਲਣੇ ਕਾ।' ਫੇਰੁ ਸ੍ਰੀ ਬਾਬੈ ਜੀ ਕਹਿਆ, 'ਬਚਾ ਸਧਾਰਣਾ! ਚਲੁ, ਅਸੀ ਬੇਲੈ ਜਾਹਿ।' ਬਾਬਾ ਅਤੈ ਸਧਾਰਣਾ ਬੇਲੈ ਗਏ। ਉਥੈ ਸ੍ਰੀ ਬਾਬੈ ਜੀ ਕਾ ਖੇਤ ਸਾ ਬਿਘੇ ਅਠ, ਖੇਤੁ ਦੇਖਿਆ, ਚਾਰੇ ਖੂੰਜੇ ਡਿਠੇ ਖੇਤੁ ਦੇ। ਦੇਖੁ ਕੈ ਨਦੀ ਦੈ ਤਲੈ ਡਿਠੇ। ਸ੍ਰੀ ਬਾਬੈ ਜੀ ਨੂ ਇਕੁ ਤਲਾਉ ਖੁਸੀ ਆਇਆ।

ਸ੍ਰੀ ਬਾਬਾ ਜੀ ਬੋਲੇ, 'ਬਚਾ ਸਧਾਰਣਾ! ਏਹੁ ਕੇਹਾ ਥਾਉ ਹੈ? ਬਚਾ! ਅਸਾਡੀਆ ਲਕੜੀਆਂ ਐਤੈ ਥਾਇ ਪਾਉਣੀਆ। ਕਿਸੇ ਪਾਸੁ ਆਖਣਾ ਨਾਹੀ।' ਸ੍ਰੀ ਬਾਬਾ ਜੀ ਤੇ ਸਿਧਾਰਣਾ ਮਤਾ ਕਰ ਕੈ ਘਰ ਆਏ। ਸ੍ਰੀ ਬਾਬਾ ਜੀ ਬੋਲਿਆ, 'ਬਚਾ ਸਧਾਰਣਾ! ਚਾਦਰਾਂ ਧੋਇ ਲੈ ਆਉ।' ਕਹੈ, 'ਜੀ, ਉਤਾਰ ਦੇਹੁ।' ਉਇ ਮੈਲੀਆਂ ਚਾਦਰਾ ਉਤਾਰੁ ਦਿਤੀਆਂ, ਸਪੇਦੁ ਪੈਧੀਆਂ। ਸਾਧਾਰਣਾ ਚਾਦਰਾ ਧੋਵਣੁ ਗਇਆ। ਹਛੀਆ ਧੋਇ ਲੈ ਆਇਆ।

ਸ੍ਰੀ ਬਾਬੈ ਜੀ ਕਹਿਆ, 'ਬਚਾ ਸਧਾਰਣਾ! ਜਿਥੈ ਹਉ ਸਉਦਾ ਹਾ, ਜਪੁ ਪੜਦਾ ਹਾਂ, ਉਹ ਥਾਉ ਹਛਾ ਲਿੰਬੁ।' ਸਧਾਰਣੈ ਘਰ ਹਛਾ ਲਿੰਬਿਆ। ਆਇ ਸ੍ਰੀ ਬਾਬੈ ਜੀ ਕੀ ਪੈਰੀ ਪਇਆ। ਬਾਬਾ ਜੀ ਬੋਲਿਆ, 'ਬਚਾ! ਘਰੁ ਲਿਪਾ?' ਸਧਾਰਣੇ ਕਹਿਆ, 'ਤਪਾ ਜੀ! ਦੇਖੀਐ ਖੁਸੀ ਆਵੈ ਤਾਂ ਭਲਾ ਹੋਵੈ।' ਸ੍ਰੀ ਬਾਬੈ ਜੀ ਜਾਇ ਕਰ ਘਰੁ ਡਿਠਾ। ਸ੍ਰੀ ਬਾਬਾ ਜੀ ਖੁਸੀ ਹੋਇਆ।

ਸ੍ਰੀ ਬਾਬੈ ਜੀ ਕਹਿਆ, 'ਸਧਾਰਣਾ! ਮੇਰੇ ਚਲਾਣੇ ਦੀ ਸਮਗ੍ਰੀ ਆਣਿ। ਤਲੈ ਕੁਸਾ ਬਿਛਾਂਈ ਅਤੈ ਲੋਈ ਭੀ ਤਲੈ ਬਿਛਾਈ, ਢਿਲ ਨਾ ਕਰੀ।' ਸ੍ਰੀ ਬਾਬੈ ਜੀ ਕਹਿਆ, 'ਜਾਇ ਕੈ ਚਉਧਰੀਆ ਮੁਕਦਮਾ ਨੂ ਸਦਿ ਲਿਆਉ।' ਸ੍ਰੀ ਬਾਬੈ ਜੀ ਕਹਿਆ, 'ਕਿਆ ਆਖੈਗਾ ਜਾਇ ਕੈ?' ਸਧਾਰਣੈ ਕਹਿਆ, 'ਜੀ ਜਿਉ ਹੁਕਮੁ ਹੋਵੈ ਤਿਉ ਕਹਾ ਜੀ।' ਬਚਨੁ ਹੋਇਆ, 'ਜਾਇ ਕੈ ਆਖੁ, ਇਕ ਮਸਲਤੁ ਕਰਣੀ ਹੈ ਤੁਸਾ ਨਾਲਿ, ਦਰਹਾਲੁ ਆਵੋ।' ਸਧਾਰਣਾ ਹੁਕਮੁ ਲੈ ਕੈ ਗਇਆ। ਚਉਧਰੀਆਂ ਹੁਕਮੁ ਮੰਨਿ ਲਇਆ। ਚਉਧਰੀ ਮੁਕਦਮ ਆਇ ਸ੍ਰੀ ਬਾਬੈ ਜੀ ਕੀ ਪੈਰੀ ਪਏ। ਸ੍ਰੀ ਬਾਬਾ ਜੀ ਬੋਲੇ, 'ਤੁਸੀ ਜਾਣਦੇ ਹੋ ਕਿਉ ਸਦੇ ਹਾਂ?' ਉਨੀ ਕਹਿਆ, 'ਤਪਾ ਜੀ, ਆਖੀਐ।' ਸ੍ਰੀ ਬਾਬੈ ਜੀ ਮਿਹਰਵਾਨੁ ਹੋਇ ਕਹੈ, 'ਅਸਾਨੂ ਸ੍ਰੀ ਪਰਮੇਸਰੁ ਜੀ ਆਪੁਣੀ ਦਰਗਾਹ ਸਦਿਆ ਹੈ। ਅਸੀ ਚਲਣੇ ਦੀ ਸਮਗ੍ਰੀ ਕੀਤੀ ਹੈ। ਅਸੀ ਚਲਦੇ ਹਾਂ।' ਚਉਧਰੀਐ ਕਹਿਆ, 'ਅਸਾਨੂ ਹੁਕਮੁ ਹੋਵੈ ਸੋ ਕਰਨਗੇ ਜੀ।'

ਸ੍ਰੀ ਬਾਬੈ ਜੀ ਕਹਿਆ, 'ਅਸਾਡਾ ਤੁਸਾਨੂ ਹੁਕਮੁ ਏਹੋ ਹੈ, ਤੁਸੀ ਲਕੜੀਆਂ ਦੀ ਸਮਗ੍ਰੀ ਕਰੋ, ਹੋਰੁ ਸਭੁ ਕਿਛੁ ਮਉਜੂਦੁ ਹੈ।' ਉਨੀ ਕਹਿਆ, 'ਜੀ ਲਕੜੀਆਂ ਬਹੁਤੁ ਹਨ।' ਲਕੜੀਆਂ ਦੇ ਬਡੇ ਢੇਰੁ ਉਸਾਰ ਦਿਤੇ। ਤਿਚਰ ਨੂ ਮਾਤਾ ਚੋਣੀ ਸੁਣਿਆ, 'ਤਪਾ ਚਲਦਾ ਹੈ।' ਮਾਤਾ ਚੋਣੀ ਆਈ, 'ਸਧਾਰਣਾ! ਤਪਾ ਕਿਆ ਆਖਦਾ ਹੈ?' ਕਹੈ, 'ਮਾਤਾ ਜੀ, ਤਪਾ ਚਲਦਾ ਹੈ ਚਲਾਣੈ।' ਮਾਤਾ ਜੀ ਕਹਿਆ, ਇਉ ਕਿਉ ਚਲਦਾ ਹੈ? ਮੈਨੂ ਆਖਿਆ ਹੈ, ਸਰਾਧੁ ਕਰਾਉਣਾ ਹੈ। ਮੈਦਾ ਵੜਿਆ ਨੂ ਦਾਲ ਧੋਵਣੀ, ਦੁਧੁ ਦਹੀ, ਨਉਮੀ ਦਾ ਸਰਾਧੁ ਕਰਨਾ ਹੈ।' ਬਾਬੈ ਜੀ ਕਹਿਆ, 'ਸਧਾਰਣਾ! ਤੇਰੀ ਮਾਤਾ ਕਿਆ ਆਖਦੀ ਹੈ?' ਕਹੈ, 'ਜੀ, ਮਾਤਾ ਆਖਦੀ ਹੈ ਮੈ ਤੇ ਤਪੈ ਸਰਾਧ ਦੀ ਸਾਮਗ੍ਰੀ ਤਈਆਰ ਕਰਾਈ ਹੈ, ਤਪਾ ਕਿਉ ਚਲਦਾ ਹੈ?' ਸ੍ਰੀ ਬਾਬੈ ਜੀ ਕਹਿਆ, 'ਸਧਾਰਣਾ! ਤੇਰੀ ਅੰਮਾ ਸਚੀ ਹੈ ਪਰੁ ਅਸੀ ਦਿਨਿ ਪੰਦ੍ਰੈ ਹੋਰੁ ਰਹੇ ਹਾਂ।' ਸਧਾਰਣੇ ਕਹਿਆ, 'ਭਲਾ ਹੋਵੈ ਜੀ।'

ਸ੍ਰੀ ਬਾਬੈ ਜੀ ਕਹਿਆ, 'ਸਿਧਾਰਣਾ! ਤੂ ਘੜੀ ਕੁ ਨੂ ਬਿਦਿਆ ਹੋਹੁ। ਜਾਇ ਕੈ ਸਿਰਾਧੁ ਨੂ ਦਹੀ ਦੁਧੁ ਲੈ ਆਉ। ਜੇ ਗੁਰੁ ਭਾਵੈ ਤਾਂ ਅਸੀ ਭੀ ਤੁਸਾਡੈ ਘਰ ਆਵੈਗੇ। ਬਿਦਿਆ ਹੋਣੇ ਨੂ ਦਿਨੀ ਅਠੀ।' ਸਿਧਾਰਣਾ ਪੈਰੀ ਪੈ ਕੈ ਬਿਦਿਆ ਹੋਇਆ। ਸ੍ਰੀ ਬਾਬੈ ਜੀ ਕਹਿਆ, 'ਪਿਛੈ ਤੇ ਅਸੀ ਭੀ ਆਵੈਗੇ।'

ਸ੍ਰੀ ਬਾਬਾ ਜੀ ਸਿਧਾਰਣੈ ਦੈ ਘਰੁ ਗਇਆ ਦਿਨੀ ਅਠੀ, ਦਿਨ ਦੋਇ ਸਿਧਾਰਣੈ ਦੈ ਘਰ ਰਹਿਆ। ਫੇਰੁ ਕਹਿਆ, 'ਸਧਾਰਣਾ! ਆਪੁਣੇ ਘਰ ਦੇ ਆਦਮੀ ਲੈ ਆਉ। ਪੈਰੀ ਆਣਿ ਪਾਉ, ਅਸੀ ਬਿਦਿਆ ਹੋਵੈ, ਆਪਣੇ ਆਦਮੀ ਸ੍ਰੀ ਬਾਬੈ ਜੀ ਕੀ ਆਨਿ ਪੈਰੀ ਪਾਏ। ਸ੍ਰੀ ਬਾਬਾ ਜੀ ਖੁਸੀ ਦੇ ਕੈ ਬਿਦਿਆ ਹੋਇਆ।

ਸ੍ਰੀ ਬਾਬਾ ਜੀ ਸਿਧਾਰਣੇ ਨੂ ਬਿਦਿਆ ਤਾਂ ਕਰਦਾ ਥਾ ਜਾ ਕੋਹੁ ਤਿਕੁ ਆਉਦਾ ਥਾ ਪਿਛੈ ਲਗਿਆ। ਉਤੁ ਦਿਨਿ ਸਿਧਾਰਣੇ ਦਾ ਜੀਉ ਹੋਇਆ, ਮੈ ਅਰਦਾਸੁ ਕਰੀ। ਤਿਚਰੁ ਤਾਈ ਬਾਬਾ ਫਿਰਿ ਖੜਾ ਹੋਇਆ। ਬੋਲਿਆ,

'ਸਿਧਾਰਣਾ! ਗਲ ਕਰੈਗਾ ਕਾਈ?' ਕਹੈ 'ਜੀ, ਤੁਧੁ ਭਾਵੈ ਤਾ ਕਰਾ ਜੀ।' ਸ੍ਰੀ ਬਾਬਾ ਜੀ ਬੋਲਿਆ, 'ਤੁਠਾ ਹਾਂ, ਕਿਛੁ ਮੰਗੁ ਲੇਹੁ। ਤੈ ਸੇਵਾ ਬਹੁਤੁ ਕਰੀ ਹੈ।'

ਸਿਧਾਰਣੇ ਕਹਿਆ, 'ਜੀ, ਜੇ ਤੂ ਤੁਠਾ ਹੈ ਤਾਂ ਮੇਰਾ ਕੁੜਮੁ ਆਗਰੇ ਵਿਚਿ ਬੰਦੀ ਖਾਨੈ ਪਇਆ ਹੈ ਜੀ, ਉਹ ਛੁਟੈ।' ਸ੍ਰੀ ਬਾਬਾ ਬੋਲਿਆ, 'ਕੁੜਮੁ ਛੁਟਾ, ਕਿਆ ਦੇਈਗਾ। ਉਹ ਕਹੈਗਾ ਹਉ ਦੁਰਗਾ ਭਵਾਨੀ ਨੇ ਛੁਡਾਇਆ ਹਾ। ਤੇਰਾ ਨਾਉ ਕੋਈ ਨਾ ਲੈਸੀ, ਜੇ ਹਉ ਸਿਧਾਰਣੈ ਛੁਡਾਇਆ ਹਾ।' ਫੇਰੁ ਸ੍ਰੀ ਬਾਬੈ ਜੀ ਕਹਿਆ, 'ਤੁਠਾ ਹਾਂ ਕਿਛੁ ਮੰਗੁ।' ਫੇਰੁ ਸਿਧਾਰਣੈ ਕਹਿਆ, 'ਜੀ, ਕੁੜਮ ਛੁਟੈ।' ਬਾਬੈ ਜੀ ਕਹਿਆ, 'ਸਿਧਾਰਣਾ! ਕੁੜਮੁ ਛੁਟਾ ਕਿਆ ਦੇਈਗਾ, ਕਹੈਗਾ ਹਉ ਸਰਵਰ[1] ਨੇ ਛੁਡਾਇਆ ਹਾਂ, ਪੀਰ ਨੇ ਛੁਡਾਇਆ ਹਾਂ। ਤੇਰਾ ਨਾਉ ਨਾ ਲਈਗਾ।' ਫੇਰ ਸ੍ਰੀ ਬਾਬੈ ਜੀ ਕਹਿਆ, 'ਏਹੁ ਘੜੀ ਲਿਖ ਲੈ, ਤੇਰਾ ਕੁੜਮੁ ਛੁਟਾ। ਕਿਛੁ ਹੋਰ ਮੰਗੁ।' ਤਾਂ ਸਿਧਾਰਣੈ ਕਹਿਆ, 'ਜੀ, ਹੋਰੁ ਕਿਆ ਮੰਗਾਂ, ਮੇਰਾ ਕੁੜਮੁ ਛੁਟੈ ਜੀ।' ਸ੍ਰੀ ਬਾਬੈ ਜੀ ਕਹਿਆ, 'ਕਿਛੁ ਹੋਰੁ ਭੀ ਚੰਗੀ ਜੇਹੀ ਵਸਤੁ ਮੰਗੁ।' ਕਹੈ, 'ਜੀ, ਕੁੜਮੁ ਹੀ ਛੁਟੈ।' ਸ੍ਰੀ ਬਾਬੈ ਜੀ ਕਹਿਆ, 'ਅਸਾਡੈ ਘਰੁ ਆਉ।' ਫਿਰਿ ਸਿਧਾਰਣਾ ਦੁਧੁ ਦਹੀ ਲੈ ਕੇ ਸਿਰਾਧੁ ਕੈ ਦਿਨ ਆਇਆ। ਬ੍ਰਹਮਣੁ ਜਿਵਾਏ, ਸਿਰਾਧੁ ਹੋਇਆ। ਸ੍ਰੀ ਬਾਬੈ ਜੀ ਕਹਿਆ, 'ਸਿਧਾਰਣਾ! ਮੇਰਾ ਘਰੁ ਲਿੰਬੁ ਅਛਾ ਕਰਕੇ।' ਸਿਧਾਰਣੈ ਕਹਿਆ, 'ਜੀ, ਤੇਰਾ ਹੁਕਮੁ ਹੋਇਆ, ਘਰੁ ਲਿੰਬਦਾ ਹਾ ਜੀ।'

ਜਾ ਲਿੰਬ ਪਹੁਚਿਆ ਤਾਂ ਆਇ ਪੈਰੀ ਪਇਆ। ਸ੍ਰੀ ਬਾਬੈ ਜੀ ਕਹਿਆ, 'ਬਚਾ ਸਿਧਾਰਣਾ! ਮੇਰੀ ਚਾਦਰਾਂ ਧੋਇ ਲਿਆਉ।' ਸਿਧਾਰਣਾ ਹਛੀਆਂ ਕਰ ਕੈ ਧੋਇ ਲਿਆਇਆ। ਬਚਨੁ ਹੋਇਆ, 'ਸਿਧਾਰਣਾ! ਚਉਧਰੀਆ ਮੁਕਦਮਾ ਨੂ ਸਦਿ ਲਿਆਉ।' ਸਿਧਾਰਣ ਜਾਇ ਕੈ ਸਦ ਲਿਆਇਆ। ਸ੍ਰੀ ਬਾਬੈ ਜੀ ਕਹਿਆ 'ਤੁਸੀ ਮੇਰੇ ਸਿਖ ਹੋ ਅਤੇ ਚਉਧਰੀ ਭੀ ਹੋ। ਇਕੁ ਮੇਰਾ ਹੁਕਮੁ ਮੰਨੋ।' ਉਨੀ ਕਹਿਆ, 'ਜੀ ਕਿਛੁ ਹੁਕਮੁ ਹੋਵੈ ਤਿਵੈ ਕਰੈਗੇ ਜੀ।' ਬਚਨੁ ਹੋਇਆ, 'ਅਸਾਨੂ ਹੁਕਮੁ ਹੈ ਪਰਮੇਸਰੁ ਦਾ, ਅਸੀ ਦਿਨਿ ਪੰਦ੍ਹਾ ਮੰਗ ਲਏ ਥੇ ਤਾਂ ਅਸੀ ਰਹੇ ਥੇ। ਹੁਣ ਤੁਸੀ ਲਕੜੀਆਂ ਬੇਲੈ[2] ਪੁਆਇ ਆਵੋ। ਹੁਕਮ ਦਰਗਾਹ ਕਾ ਦਰਹਾਲੁ ਹੈ।'

ਚਉਧਰੀਆ ਕਹਿਆ, 'ਜੀ, ਜੇ ਤੂ ਚਲੈਗਾ ਤਾ ਅਸਾਡਾ ਕਿਆ ਹਾਲੁ ਜੀ?' ਬਚਨੁ ਹੋਇਆ, 'ਤੁਸੀ ਨਿਹਾਲੁ ਹੋਏ। ਤੁਸਾਡੈ ਪ੍ਰਮੇਸਰੁ ਜੀ ਕਾ ਨਿਵਾਸੁ ਹੋਇਆ ਹੈ। ਫੇਰੁ ਬੋਲਨਾ ਨਾਹੀ।' ਚਉਧਰੀ ਲਕੜੀਆ ਲੈ ਗਏ ਬੇਲੇ ਨੂ। ਤਾਂ ਸ੍ਰੀ ਬਾਬੈ ਜੀ ਫੇਰੁ ਸਦ ਕੈ ਆਖਿਆ, 'ਤੁਸੀ ਦਰਹਾਲੁ ਲਕੜੀਆਂ ਪਾਇ ਕੈ ਆਵਹੁ। ਤੁਸਾਂ ਆਇਆ ਚਲੈਗੇ।' ਉਇ ਲਕੜੀਆਂ ਬੇਲੇ ਪਾਇ ਕੈ ਆਇ ਪੈਰੀ ਪਏ। ਸ੍ਰੀ ਬਾਬੈ ਜੀ ਕਹਿਆ, 'ਜਾ ਮੈਨੂ ਉਥੈ ਲੇ ਜਾਉਗੇ ਤਾਂ ਮੇਰੈ ਉਪਰੁ ਚਾਰੁ ਪਹਰੂ ਬਹਾਲਣੇ ਚਉ ਹੀ ਕੁੰਡੀ, ਹਥੀਆਰਾਂ ਨਾਲਿ ਬਹਣਾ, ਡਰਨਾ ਨਾਹੀ।'

ਸ੍ਰੀ ਬਾਬੈ ਜੀ ਕਹਿਆ, 'ਅਸੀ ਲੇਟਦੇ ਹਾਂ।' ਸ੍ਰੀ ਬਾਬਾ ਜੀ ਸੰਗਹ[3] ਤਲੈ ਜਾਇ ਲੇਟਿਆ। ਸੰਗਹ ਸੁਕਾ ਥਾ, ਸੋ ਹਰਿਆ ਹੋਇਆ। ਏਹੁ ਗਲ ਕਰ ਕੈ ਸ੍ਰੀ ਬਾਬਾ ਜੀ ਲੇਟ ਗਏ। ਅੰਗਦੁ ਆਇ ਪੈਰੀ ਪਇਆ। ਮਾਤਾ ਬੈਰਾਗੁ ਲਗੀ ਕਰਨ, ਤਿਤੁ ਮਹਲ[4] ਸਬਦੁ ਹੋਇਆ ਰਾਗੁ ਬਡਹੰਸੁ ਵਿਚਿ :

**ਧੰਨੁ ਸਿਰੰਦਾ ਸਚਾ ਪਾਤਿਸਾਹੁ, ਜਿਨਿ ਜਗੁ ਧੰਧੈ ਲਾਇਆ॥**
**ਮੁਹਲਤਿ ਪੁਨੀ ਪਾਈ ਭਰੀ, ਜਾਨੀਅੜਾ ਘਤਿ ਚਲਾਇਆ॥**
**ਜਾਨੀ ਘਤਿ ਚਲਾਇਆ ਲਿਖਿਆ ਆਇਆ, ਰੁੰਨੇ ਵੀਰ ਸਬਾਏ॥**
**ਕਾਂਇਆ ਹੰਸ ਥੀਆ ਵੇਛੋੜਾ, ਜਾਂ ਦਿਨ ਪੁੰਨੇ ਮੇਰੀ ਮਾਏ॥**
**ਜੇਹਾ ਲਿਖਿਆ ਤੇਹਾ ਪਾਇਆ, ਜੇਹਾ ਪੁਰਬਿ ਕਮਾਇਆ॥**
**ਧੰਨੁ ਸਿਰੰਦਾ ਸਚਾ ਪਾਤਿਸਾਹੁ, ਜਿਨਿ ਜਗੁ ਧੰਧੈ ਲਾਇਆ॥ ੧॥**
**ਸਾਹਿਬੁ ਸਿਮਰਹੁ ਮੇਰੇ ਭਾਈਹੋ, ਸਭਨਾ ਏਹੁ ਪਇਆਣਾ॥**
**ਏਥੈ ਧੰਧਾ ਕੂੜਾ ਚਾਰਿ ਦਿਹਾ, ਆਗੈ ਸਰਪਰ ਜਾਣਾ॥**
**ਆਗੈ ਸਰਪਰ ਜਾਣਾ ਜਿਉ ਮਿਹਮਾਣਾ, ਕਾਹੇ ਗਾਰਬੁ ਕੀਜੈ॥**

---

1. ਲਾਲਾਂ ਵਾਲਾ ਪੀਰ।
2. ਬਾਹਰ ਜੰਗਲ (ਰੋਹੀ) ਵਿਚ।
3. ਸ਼ਾਖ਼, ਦਰਖ਼ਤ ਦੀ ਟਹਿਣੀ।
4. ਉਸ ਬਾਰੇ।

ਜਿਤੁ ਸੇਵਿਐ ਦਰਗਹ ਸੁਖੁ ਪਾਈਐ, ਨਾਮੁ ਤਿਸੈ ਕਾ ਲੀਜੈ॥
ਆਗੈ ਹੁਕਮੁ ਨ ਚਲੈ ਮੂਲੇ, ਸਿਰਿ ਸਿਰਿ ਕਿਆ ਵਿਹਾਣਾ॥
ਸਾਹਿਬੁ ਸਿਮਰਿਹੁ ਮੇਰੇ ਭਾਈਹੋ, ਸਭਨਾ ਏਹੁ ਪਇਆਣਾ॥ ੨॥
ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ, ਹੀਲੜਾ ਏਹੁ ਸੰਸਾਰੋ॥
ਜਲਿ ਥਲਿ ਮਹੀਅਲਿ ਰਵਿ ਰਹਿਆ ਸਾਚੜਾ ਸਿਰਜਣਹਾਰੋ॥
ਸਾਚਾ ਸਿਰਜਣਹਾਰੋ ਅਲਖ ਅਪਾਰੋ, ਤਾ ਕਾ ਅੰਤੁ ਨ ਪਾਇਆ॥
ਆਇਆ ਤਿਨ ਕਾ ਸਫਲੁ ਭਇਆ ਹੈ, ਇਕ ਮਨਿ ਜਿਨੀ ਧਿਆਇਆ॥
ਢਾਹੇ ਢਾਹਿ ਉਸਾਰੇ ਆਪੇ, ਹੁਕਮਿ ਸਵਾਰਣਹਾਰੋ॥
ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ, ਹੀਲੜਾ ਏਹੁ ਸੰਸਾਰੋ॥ ੩॥
ਨਾਨਕ ਰੁੰਨਾ ਬਾਬਾ ਜਾਣੀਐ, ਜੇ ਰੋਵੈ ਲਾਇ ਪਿਆਰੋ॥
ਵਾਲੇਵੇ ਕਾਰਣਿ ਬਾਬਾ ਰੋਈਐ, ਰੋਵਣੁ ਸਗਲ ਬਿਕਾਰੋ॥
ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ, ਮਾਇਆ ਕਾਰਣਿ ਰੋਵੈ॥
ਚੰਗਾ ਮੰਦਾ ਕਿਛੁ ਸੂਝੈ ਨਾਹੀ, ਇਹੁ ਤਨੁ ਏਵੈ ਖੋਵੈ॥
ਐਥੈ ਆਇਆ ਸਭੁ ਕੋ ਜਾਸੀ, ਕੂੜਿ ਕਰਹੁ ਅਹੰਕਾਰੋ॥
ਨਾਨਕ ਰੁੰਨਾ ਬਾਬਾ ਜਾਣੀਐ, ਜੇ ਰੋਵੈ ਲਾਇ ਪਿਆਰੋ॥ ੪॥ ੧॥

ਤਾਂ ਸੰਗਤੁ ਸਭੁ ਲਗੀ ਸਬਦੁ ਅਲਾਹਣੀਆ ਗਾਵਣੁ। ਸ੍ਰੀ ਬਾਬਾ ਜੀ ਬਿਸਮਾਦ ਕੈ ਘਰ ਆਏ। ਸ੍ਰੀ ਬਾਬਾ ਜੀ ਕੇ ਪੁਤੁ ਸਿਕਾਰੁ ਗਏ ਥੇ, ਉਨਾਂ ਨੂੰ ਖਬਰੁ ਹੋਈ ਨਾਨਕ ਤਪਾ ਸਮਾਣਾ। ਉਥੋ ਘੋੜੀ ਦਉੜਾਈਂ, ਘਰ ਆਏ ਸ੍ਰੀ ਚੰਦੁ ਅਰੁ ਲਖਮੀਦਾਸੁ। ਉਨੀ ਕਹਿਆ, 'ਸ੍ਰੀ ਬਾਬਾ ਜੀ ਕੂੜੀ ਆਖਦਾ ਹੈ। ਅਸੀ ਚੰਗਾ ਭਲਾ ਦੇਖਿਆ ਹੈ।' ਤਾਂ ਉਇ ਭੀ ਪੈਰੀ ਪਏ। ਜਾਂ ਦੇਖੈ ਤਾਂ ਸਚੇ ਹੀ ਸਮਾਣਾ ਹੈ। ਉਨੀ ਦੋਹੀ ਦਿਤੀ, 'ਤੈਨੂੰ ਕਰਤੇ ਪੁਰਖੁ ਦੀ ਦੋਹੀ ਹੈ ਜੇ ਤੂ ਸਮਾਵੈ। ਇਕ ਚਾਰ ਘੜੀਆਂ ਗਲਾਂ ਕਰ ਕੈ ਅਸਾਡੈ ਨਾਲਿ ਤਾਂ ਸਮਾਈ।' ਕਹੈ, 'ਜੀ, ਅਸੀ ਤੇਰੈ ਨਾਲ ਗਲਾ ਭੀ ਨ ਕੀਤੀਆਂ, ਨਾ ਕਿਛੁ ਮੰਗ ਹੀ ਲੈਇਆ?'

ਸ੍ਰੀ ਬਾਬਾ ਜੀ ਕਰਤਾ ਪੁਰਖੁ ਉਠੁ ਬੈਠਾ। ਸ੍ਰੀ ਬਾਬੈ ਜੀ ਕਹਿਆ, 'ਕਿਆ ਆਖਦੇ ਹੋ? ਤੁਸੀ ਚਾਰ ਘੜੀਆਂ ਮੰਗ ਲਈਆਂ ਹਨ, ਜੇ ਤੁਸੀ ਚਾਰ ਪਹਰੁ ਮੰਗਦੇ ਤਾਂ ਚਾਰ ਪਹਰ ਰਹਦਾ। ਜੇ ਚਾਰ ਦਿਨਿ ਮੰਗਦੇ ਤਾਂ ਚਾਰ ਦਿਨਿ ਰਹਦਾ। ਜੇ ਚਾਰ ਮਹੀਨੇ ਮੰਗਦੇ ਤਾਂ ਚਾਰੁ ਮਹੀਨੇ ਰਹਦਾ। ਜੇ ਚਾਰ ਬਰਸ ਮੰਗਦੇ ਤਾਂ ਚਾਰ ਬਰਸੁ ਰਹਦਾ। ਜੇ ਚਾਰੁ ਜੁਗ ਮੰਗਦੇ ਤਾਂ ਚਾਰ ਜੁਗੁ ਰਹਦਾ। ਆਖੋ ਕੀ ਆਖਦੇ ਹੋ?'

ਸ੍ਰੀ ਚੰਦੁ ਬੋਲਿਆ, 'ਤੈ ਪਾਤਸਾਹੀ ਦਿਤੀ ਦਿਵਾਲੀਏ ਖਤ੍ਰੀ ਨੂੰ। ਅਸਾਡਾ ਕੀ ਹਾਲ?' ਸ੍ਰੀ ਬਾਬੈ ਜੀ ਕਹਿਆ, 'ਮੈ ਨਾਹੀ ਦਿਤੀ, ਉਸ ਦੇ ਮਸਤਕੁ ਲੇਖੁ ਸੀ, ਉਨ ਦਿਤੀ।' ਤਾਂ ਸ੍ਰੀ ਚੰਦੁ ਬੋਲਿਆ, 'ਅਸੀ ਘੋੜੀ ਚੜਦੇ ਥੇ, ਮਹੀਨੁ ਕਪੜੇ ਪੈਨਦੇ ਥੇ, ਛਤੀ ਭੋਜਨ ਖਾਦੇ ਥੇ, ਹੁਣਿ ਅਸੀ ਕੀ ਕਰੈਗੇ ਜੀ?' ਸ੍ਰੀ ਬਾਬੈ ਜੀ ਕਹਿਆ, 'ਇਨਾ ਘੋੜਿਆਂ ਤੇ ਚੰਗੇ ਘੋੜੇ ਹੋਣਗੇ, ਇਨਾ ਕਪੜਿਆਂ ਤੇ ਚੰਗੇ ਕਪੜੇ ਹੋਵੈਗੇ, ਇਨਾਂ ਬਿੰਜਨਾ ਤੇ ਅੰਮ੍ਰਿਤੁ ਭੋਜਨ ਹੋਵੈਗੇ। ਮਨ ਭੀੜ ਕਾਈ ਨਾਹੀ ਕਰਨੀ। ਗੁਰੁ ਸਿਖੀ ਅਗੈ ਬਹੁਤੁ ਹੋਵੈਗੀ। ਤੁਸੀ ਜੋ ਮੁਹੁ ਮੰਗੋਗੇ ਸੋ ਮਿਲੈਗਾ। ਹਥਾ ਪਰ ਰਖੀਓਗੇ।'

ਸ੍ਰੀ ਚੰਦੁ ਕਹਿਆ, 'ਅਸਾਨੂ ਕਿਸੈ ਨੂੰ ਸਉਪੁ।' ਸ੍ਰੀ ਬਾਬੈ ਜੀ ਕਹਿਆ, 'ਮੈ ਤੁਸੀ ਉਸ ਨੂੰ ਸਉਪੇ ਹੋ ਜਿਨਿ ਕਲਾ ਧਾਰੀ ਹੈ। ਹੋਰੁ ਕਿਸ ਨੂ ਸਉਪੀ? ਜਿਨ ਜਗਤ ਕੀਤਾ ਹੈ ਤਿਸ ਨੂ ਸਉਪੇ ਹੋ। ਗੁਰ ਪੀਰਾਂ ਦੇ ਕੁਤਿਆ ਨੂ ਭੀ ਕਾਈ ਕਮੀ ਨਾਹੀ ਖਾਣੇ ਦੀ, ਤੁਸੀ ਤਾ ਪੁਤੁ ਹੋ।'

ਸ੍ਰੀ ਬਾਬਾ ਜੀ ਬੋਲਿਆ, 'ਜੇ ਤੁਸੀ ਕਹਦੇ, ਅਸਾਨੂ ਤੂੰ ਆਪੁਣੀ ਭਗਤੁ ਦੇਹੁ ਤਾਂ ਭੀ ਸ੍ਰੀ ਬਾਬਾ ਜੀ ਮਿਹਰੁਵਾਨੁ ਹੋਂਦੇ।' ਫੇਰ ਸ੍ਰੀ ਬਾਬੈ ਜੀ ਕਹਿਆ, 'ਮੇਰੈ ਪਿਛੈ ਕਰਮੁ ਧਰਮੁ ਨਾਹੀ ਕਰਣੇ।' ਚਉਧਰੀਐ ਕਹਿਆ, 'ਜੀ, ਜਗਤੁ ਵਿਚਿ ਨਿੰਦਿਆ ਚਲੈਗੀ ਜੀ।' ਸ੍ਰੀ ਬਾਬੈ ਜੀ ਕਹਿਆ, 'ਤੁਸਾਡੀ ਖੁਸੀ ਹੋਵੈਗੀ ਸੋ ਕਰਣਾ ਪਰੁ ਇਕੁ ਰੋਣਾ ਨਾਹੀ।'

ਇਤਨੀ ਗਲ ਆਖ ਕੈ ਸ੍ਰੀ ਬਾਬਾ ਜੀ ਸਮਾਣੇ। ਫੇਰੁ ਸ੍ਰੀ ਚੰਦੁ, ਲਖਮੀ ਦਾਸੁ, ਚਉਧਰੀਆਂ ਪਗਾ ਉਤਾਰੀਆਂ।

ਤਾਂ ਸਿਧਾਰਨੈ ਪਿਛਵਾੜੈ ਆਇ ਕੈ ਪਗ ਧਰਤੀ ਨਾਲਿ ਮਾਰੀ। ਕਹੈ, 'ਨਾ ਮੈ ਘਰ ਰਖਿਆ, ਨਾ ਕੋਈ ਰੁਜਗਾਰੁ ਕੀਤਾ, ਮੈ ਆਪੁਣਾ ਏਵੈ ਘਰ ਉਜਾੜਿਆ। ਮੇਰੀ ਘਾਲ ਬਿਰਥੀ ਗਈ। ਮੇਰੈ ਕਿਛੁ ਪਲੈ ਨਾ ਪਾਇਆ।'

ਸ੍ਰੀ ਬਾਬਾ ਜੀ ਫੇਰੁ ਉਠ ਬੈਠਾ। ਕਹਿਆ, 'ਇਸ ਨੂ ਸਦ ਕੈ ਪੁਛੋ, ਮੈ ਵਿਚਿ ਦੋਸੁ ਹੈ ਯਾ ਇਸੁ ਵਿਚ ਦੋਸੁ ਹੈ।' ਸਧਾਰਣਾ ਸਦਿ ਆਂਦਾ ਤਾਂ ਸ੍ਰੀ ਬਾਬਾ ਜੀ ਬੋਲਿਆ, 'ਸਧਾਰਣਾ! ਮੈਨੂ ਤੂ ਦਰਗਾਹੁ ਵਿਚਿ ਨਾ ਮਿਲੈਗਾ ਜੇ ਕੂੜ ਬੋਲੈਗਾ ਤਾਂ ਗੁਰੂ ਦੇ ਮੁਹੋ ਬੇਮੁਖ ਹੋਵੈਗਾ। ਮੈ ਕਹਿਆ ਸਿਧਾਰਣਾ! ਹਉ ਤੁਠਾ ਹਾਂ, ਕਿਛੁ ਚੰਗੀ ਜੇਹੀ ਵਸਤੁ ਮੰਗ ਲੇਹੁ, ਤੈ ਕੀ ਮੰਗਿਆ ਥਾ?' ਕਹੈ, 'ਜੀ ਮੈ ਮੰਗਿਆ ਥਾ, ਮੇਰਾ ਕੁੜਮੁ ਛੁਟੈ, ਆਗਰੇ ਬਧਾ ਹੈ ਜੀ। ਤੈ ਤ੍ਰਿਹੁ ਵਾਰੀ ਕਹਿਆ ਥਾ, ਕਿਛੁ ਚੰਗੀ ਵਸਤੁ ਮੰਗ। ਮੈ ਏਹੋ ਮੰਗਿਆ ਥਾ ਜੀ, ਮੇਰਾ ਕੁੜਮੁ ਛੁਟੈ।' ਸ੍ਰੀ ਬਾਬੈ ਜੀ ਕਹਿਆ, 'ਹੁਣਿ ਦੋਸੁ ਦੇਂਦਾ ਹੈ।' ਸ੍ਰੀ ਬਾਬਾ ਜੀ ਸਮਾਇ ਗਏ।

ਬਾਬੈ ਜੀ ਕੀ ਸਮਗ੍ਰੀ ਲੈ ਚਲੇ, ਤੁਰਕੀ[1] ਆਨਿ ਠਾਕ[2] ਪਾਈ। ਹਿੰਦੂਆ ਅਤੇ ਤੁਰਕਾਂ ਬੋਲਚਲੀ ਹੋਈ। ਸ੍ਰੀ ਬਾਬਾ ਜੀ ਫੇਰੁ ਉਠ ਬੈਠੇ। ਕਹਿਆ, 'ਤੁਸੀ ਕਿਉ ਝਗੜਦੇ ਹੋ? ਇਕੁ ਕੰਮ ਕਰੋ, ਤੁਸੀ ਦੋਵੈ ਟੋਲੇ ਦੁਹੀ ਬਲੀ ਫੁਲੁ ਧਰੋ, ਜਿਸੁ ਦੇ ਫੁਲ ਹਰੇ ਰਹਨਗੇ, ਸੋਈ ਆਪੁਣਾ ਰਾਹੁ ਕਰਮੁ ਕਰੀਉ। ਬਚਨੁ ਕੀਤਾ ਸੰਗਤ ਨੂ : ਕੀਰਤ[3] ਪੜੋ।' ਫੇਰ ਸ੍ਰੀ ਬਾਬਾ ਜੀ ਸਮਾਇ ਗਏ। ਤਿਤੁ ਮਹਲੁ ਸਬਦੁ ਬਾਰਾ ਮਾਹਾ ਹੋਆ, ਚਲਾਣੇ ਕੈ ਸਮੈ ਬਚਨੁ ਹੋਏ, ਸੋ ਪੋਥੀ ਗੁਰੂ ਅੰਗਦੁ ਪਾਸੁ ਮਿਲੀ।

ਜੈ ਘਰਿ ਕੀਰਤਿ ਆਖੀਐ, ਕਰਤੇ ਕਾ ਹੋਇ ਬੀਚਾਰੋ॥
ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ॥ ੧॥
ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥
ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ॥ ੧॥ ਰਹਾਉ॥
ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ॥
ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ॥ ੨॥
ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥
ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥ ੩॥
ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ॥
ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ॥ ੪॥ ੧॥

ਰਾਗੁ ਆਸਾ॥

ਛਿਅ ਘਰ ਛਿਅ ਗੁਰ ਛਿਅ ਉਪਦੇਸ॥ ਗੁਰੁ ਗੁਰੁ ਏਕੋ ਵੇਸ ਅਨੇਕ॥
ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥ ਸੋ ਘਰੁ ਰਾਖੁ ਵਡਾਈ ਤੋਇ॥ ੧॥ ਰਹਾਉ॥
ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ॥
ਸੂਰਜੁ ਏਕੋ ਰੁਤਿ ਅਨੇਕ॥ ਨਾਨਕ ਕਰਤੇ ਕੇ ਕੇਤੇ ਵੇਸ॥ ੨੦॥

ਤਿਤੁ ਮਹਲ ਕੀਰਤਿ ਹੋਈ, ਫੇਰ ਸਲੋਕੁ ਪੜਿਆ।

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥
ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥ ੧॥

ਜਾਂ ਸਲੋਕੁ ਪੜਿਆ ਤਾਂ ਸ੍ਰੀ ਬਾਬਾ ਜੀ ਚਾਦਰ ਉਪਰੁ ਲੈ ਕੈ ਪੈ ਗਏ। ਸੰਗਤੁ ਨੇ ਮਥਾ ਟੇਕਿਆ। ਜਾਂ ਚਾਦਰੁ

1. ਭਾਵ—ਮੁਸਲਮਾਨਾਂ ਨੇ।
2. ਰੋਕ।
3. ਕੀਰਤਨ ਸੋਹਿਲਾ।

ਉਘਾੜ ਕਰ ਦੇਖਨ ਤਾਂ ਵਿਚਿ ਕਿਛੁ ਨਾਹੀ। ਫੁਲ ਦੁਹਾ ਟੋਲਾ ਦੇ ਹਰੇ ਰਹੇ। ਹਿੰਦੂ ਆਪੁਣੇ ਲੈ ਗਏ, ਮੁਸਲਮਾਨ ਆਪੁਣੇ ਲੈ ਗਏ। ਸਰਬਤੁ ਸੰਗਤੁ ਪੈਰੀਂ ਪਈ। ਜਾਂ ਚਿਖਾ ਪਰੁ ਸਿਰੀ ਬਾਬੈ ਜੀ ਕੀ ਸਿੜੀ ਲੈ ਗਏ ਤਾਂ ਉਥੈ ਤੁਰਕੀ ਫੇਰੁ ਲੜਾਈ ਪਾਈ ਅਤੇ ਹਿੰਦੂਆ ਭੀ ਲੜਾਈ ਪਾਈ। ਤਾਂ ਇਕ ਚਉਧਰੀ ਨੂ ਸ੍ਰੀ ਬਾਬਾ ਜੀ ਰਾਹਿ ਜਾਦਾ ਮਿਲਿਆ। ਜਾਂ ਉਹੁ ਚਉਧਰੀ ਆਇ ਕੈ ਦੇਖੈ, ਬਡਾ ਸੋਰੁ ਹੋਦਾ ਹੈ। ਉਨੁ ਪੁਛਿਆ, 'ਏਹੁ ਸੋਰੁ ਕੇਹਾ ਹੈ ?' ਉਨੀ ਸਾਰੀ ਗਲ ਕਹੀ। ਤਾਂ ਉਨਿ ਕਹਿਆ, 'ਸ੍ਰੀ ਬਾਬਾ ਨਾਨਕ ਜੀ ਫਲਾਣੀ ਥਾਇ ਮੈਨੋ ਮਿਲਿਆ ਥਾ, ਪਾਲਕੀ ਚੜਿਆ ਜਾਦਾ।'

ਚਾਦਰੁ ਉਠਾਇ ਕਰ ਦੇਖਨ, ਵਿਚਿ ਕਿਛੁ ਨਾਹੀ। ਤਾਂ ਸਭੁ ਹੈਰਾਨੁ ਹੋਇ ਰਹੇ। ਆਪੋ ਆਪੁਣੈ ਠਿਕਾਣੈ ਜਾਇ ਲਗੇ। ਸ੍ਰੀ ਬਾਬਾ ਜੀ ਕੀ ਚਾਦਰੁ ਅਤੇ ਹੋਰੁ ਸਮਗ੍ਰੀ ਲੈ ਚਲੇ, ਉਥੈ ਖੜਿ ਉਤਾਰਿਆ। ਜਣ ਬੈਸੰਤਰ ਕੀ ਚਉਕੀ ਉਤੈ ਸ੍ਰੀ ਬਾਬਾ ਜੀ ਚਉਕੜੀ ਮਾਰ ਬੈਠਾ ਹੈ। ਜਾਂ ਬੈਸੰਤਰੁ ਸੀਤਲ ਹੋਇਆ ਤਾਂ ਸਿਖਿ ਸੰਗਤੁ ਘਰ ਆਏ। ਪਾਹਰੂ ਚਾਰ ਚਉਕੀ ਬੈਠੇ ਸਣੁ ਹਥੀਆਰਾ।

ਰਾਤਿ ਪਈ ਤਾਂ ਚਾਰੇ ਪਾਹਰੂ ਚਉਹੀ ਕੁੰਡੀ ਬੈਠੇ ਥੇ। ਜਾਂ ਅਧੀ ਰਾਤਿ ਹੋਈ ਤਾਂ ਆਖੀਐ ਕਸਤੂਰੀ ਅਗਰ, ਚੰਦਨ ਅਨੇਕ ਖੁਸ਼ਬੋਈਆਂ ਕਾ ਮਹਿਕਾਰੁ ਏਥੈ ਹੋਇ ਰਹਿਆ ਹੈ। ਕੁਦਰਤੀ ਸੁਗੰਧਤਾ ਏਥੇ ਮਹਿਕਾਰ ਹੋਇ ਰਹਿਆ ਹੈ ਅਤੇ ਝਰਣਾਟੁ ਅਨਾਹਦੁ ਧੁਨੀ ਅਨੇਕ ਵਜੰਤ੍ਰ, ਅਨੇਕ ਭਾਂਤਿ ਕੇ ਵਾਜਿਆ ਕਾ ਹੋਇ ਰਹਿਆ ਹੈ। ਸ੍ਰੀ ਬਾਬਾ ਜੀ ਪਰਮੇਸਰੁ ਚਉਕੜੀ ਮਾਰ ਕੈ ਉਠੁ ਬੈਠਾ ਹੈ, ਜੋੜੇ ਪੈਧੇ ਮਹੀਨੁ ਕਪੜੇ, ਮਥੈ ਲਾਲੁ ਟਿੱਕਾ। ਚਾਰੇ ਪਾਹਰੂ ਉਠਿ ਪੈਰੀ ਪਏ। ਤਾਂ ਅਗੋ ਉਨਾ ਨੂ ਸੈਨਤ ਹੋਈ। ਉਤੇ ਵੇਲਾ ਵਾਉ ਚਲੀ। ਸ੍ਰੀ ਬਾਬੈ ਜੀ ਕੀ ਦਾੜੀ ਕੇ ਵਾਲ ਫਰਹਰ ਫਰਹਰ ਕਰਨ ਲਗੇ। ਚਹੁ ਘੜੀਆਂ ਇਕੁ ਵਜੰਤਰੁ ਸੁਗਂਧਤਾ ਹੋਇ ਰਹੀ। ਫੇਰੁ ਸ੍ਰੀ ਗੁਰੂ ਬਾਬਾ ਨਾਨਕ ਜੀ ਅਸਵਾਰ ਹੋ ਕੈ ਸਚੇ ਖੰਡ ਨੂੰ ਗਇਆ। ਅਸਥਲਿ ਜਾਇ ਬੈਠੇ।

ਭਲਕੇ ਭਲਕੁ ਹੋਇਆ। ਪਾਹਰੂ ਘਰ ਆਏ ਤਾਂ ਆਖਣ ਲਗੇ, 'ਕਿਨੈ ਨਾ ਜਾਤੋ, ਛਲਿ ਗਇਆ।' ਫਿਰਿ ਚਲੇ ਉਤੈ ਤਾਂ ਮਾਤਾ ਚੋਣੀ ਬੋਲੀ, 'ਬੇਟਾ ਸਿਧਾਰਣਾ! ਇਕ ਦੰਦ ਤਪੇ ਦਾ ਰਖੀ, ਹਉ ਤਬੀਤੁ ਕਰ ਕੈ ਗਲੈ ਪਾਈਗੀ। ਉਥੇ ਚਉਥੈ ਦੀ ਸਮਗ੍ਰੀ ਲੈ ਗਏ। ਜਾਂ ਮੇਵਾ ਜਾਇ ਕੈ ਦੂਧੁ ਨਾਲ ਤਉਕਨ। ਜਾਂ ਦੇਖਨਿ ਤਾਂ ਚਿਖਾ ਵਿਚਿ ਫੁਲ ਅਸਤੁ ਕਿਛੁ ਨਾਹੀ। ਲਕੜੀਆਂ ਜਲੀਆਂ ਹੈਨ। ਜੈ ਅੰਤਰੁ ਸਭੁ ਦੇਖ ਰਹੇ, ਫੁਲੁ ਅਸਤੁ ਕੋਈ ਨਾ ਨਿਕਲਿਓ। ਕੋਲੇ ਨਦੀ ਵਿਚਿ ਪ੍ਰਵਾਹਿ ਦਿਤੇ। ਸਭੁ ਪਛੁਤਾਵਣ ਲਗੇ। ਕਿਨੈ ਨਾ ਜਾਤੋ, ਛਲੁ ਗਇਆ। ਵਾਹੁਗੁਰੂ ਜੀ ਸਾਖੀ ਪੂਰੀ ਹੋਈ। ਸੰਮਤੁ ੧੫੯੫ ਵਰਖੇ ਮਾਹਿ ਅਸੂ ਸੁਦੀ ੧੦॥ ਦਸਮੀ ਕੈ ਦਿਨਿ ਸ੍ਰੀ ਗੁਰੂ ਬਾਬਾ ਨਾਨਕ ਜੀ ਸਮਾਣੇ ਕਰਤਾਰਪੁਰ ਵਿਚਿ। ਸਾਖੀ ਪੂਰੀ ਹੋਈ। ਬੋਲੋ ਭਾਈ ਸ੍ਰੀ ਵਾਹਗੁਰੂ ਜੀ। ਧੰਨ ਗੁਰੂ ਜੀ, ਸਤਿਗੁਰੂ ਜੀ। ਜਨਮ ਸਾਖੀ ਸੰਪੂਰਨ ਹੋਈ ਸ੍ਰੀ ਸਤਿਗੁਰੂ ਜੀ ਕੇ ਪ੍ਰਸਾਦਿ। ਅਖਰ ਮਾਤ੍ਰ ਸੋਧ ਪੜਨੀ। ਅਭੁਲ ਸ੍ਰੀ ਸਤਿਗੁਰੂ ਜੀ ਹੈ, ਭੁਲਿਆ ਚੁਕਿਆ ਸੰਗਤਿ ਜੀ ਬਖਸ ਲੈਣਾ। ਜਨਮ ਸਾਖੀ ਸੰਪੂਰਨ ਹੋਈ।

## ਅੰਤਕਾ ਨੰ: ੧

### (ਸ੍ਰੀ ਨਿਰੰਕਾਰੁ ਤੇ ਰਾਜਾ ਜਨਕੁ ਦੀ ਗੋਸ਼ਟ ਵਿਚੋਂ)

ਤਾ ਰਾਜੈ ਜਨਕੁ ਜੀ ਨਮਸਕਾਰੁ ਕਰਿਆ ਅਰੁ ਬੇਨਤੀ ਕਰੀ! ਏ ਸ੍ਰੀ ਨਿਰੰਕਾਰੁ ਜੀ! ਤੁਮੇ ਜੋ ਕਲਜੁਗੁ ਭੇਜਿਆ ਹੈ, ਉਹ ਤਾਂ ਕਿਸੈ ਦੀ ਰਖੈਗਾ ਨਾਹੀ ਜੀ, ਨਾਮੁ, ਦਾਨੁ, ਇਸਨਾਨੁ, ਸੀਲੁ, ਸੰਜਮੁ ਤੇ ਭਰਮਾਇ ਦੇਵੈਗਾ ਜੀ ਤਾਂ ਇਨਾ ਜੀਆ ਕੀ ਮੁਕਤੁ ਕਿਉ ਕਰੁ ਹੋਵੈ ਜੀ ?'

ਤਾਂ ਸ੍ਰੀ ਨਿਰੰਕਾਰੁ ਜੀ ਕਹਿਆ : 'ਏ ਜਨਕੁ ਭਗਤੁ ਜੀ! ਕਲਜੁਗੁ ਐਸਾ ਹੀ ਜੀਅ ਤੇ ਪਾਪੁ ਕਰਾਵੈਗਾ ਪਰ ਇਕ ਮੈ ਐਸਾ ਬਡਾ ਭਾਰਾ ਗੁਰੂ ਭੇਜਾਂਗਾ ਆਪੁਣਾ, ਮੈ ਆਪੇ ਗੁਰੂ ਨਾਨਕ ਨਾਉ ਕਹਾਉ ਕੈ ਉਨਾ ਤੇ ਨਾਮੁ, ਦਾਨੁ, ਇਸਨਾਨੁ ਕਰਾਇ ਕੈ ਉਨਾ ਜੀਆ ਕੀ ਮੁਕਤੁ ਕਰ ਲੇਆਗਾ।'...

'ਅਰੁ ਹੇ ਰਾਜਾ ਜਨਕੁ ਜੀ! ਭਗਤੁ ਇਕ ਮੇਰੀ ਗੁਹਜੀ ਬਾਤੁ ਹੋਰ ਭੀ ਸੁਣ ਲੇਹਿ। ਦੁਆਪਰੁ ਵਿਚਿ ਮੇਰਾ ਰੂਪ ਤੂ ਹੀ ਹੈ। ਕਲਜੁਗੁ ਮੈ ਨਾਨਕ ਕਹਾਵਾਂਗਾ। ਨਾਨਕ ਕਾ ਪੰਥੁ ਚਲੈਗਾ। ਨਾਨਕ ਪੰਥੀਆਂ ਕੀ ਬਾਤੁ ਨਾਨਕ ਕੈ ਹਵਾਲੈ ਹੋਈ। ਨਾਨਕ ਜੀ ਨੋ ਕਲੀ ਕਾਲੁ ਭੀ ਨਾ ਪੁਛੈਗਾ ਅਰੁ ਨਾਨਕ ਕੇ ਪੰਥੁ ਕੀ ਬਾਤੁ ਰਾਜਾ ਧਰਮੁ ਰਾਇ ਭੀ ਨਾ ਪੁਛੈਗਾ। ਹੋਰੁ ਭੀ ਕੋਈ ਨਾਹੀ ਨਾਨਕ ਕੇ ਪੰਥ ਨੋ ਪੁਛਣੇ ਕਾ। ਏਹੁ ਮੇਰਾ ਬਚਨੁ ਸਤਿ ਹੈ।'...

ਤਾਂ ਗੁਰੂ ਨਾਨਕ, ਕਰਤੇ ਪੁਰਖੁ ਕਉ ਨਮਸੁਕਾਰੁ ਕਰ ਕੈ ਬਿਦਿਆ ਹੋਵਣ ਲਗਾ ਤਾਂ ਸ੍ਰੀ ਨਿਰੰਕਾਰੁ ਜੀ

ਨੇ ਸਤੁ, ਸੰਤੋਖੁ, ਦਇਆ, ਧਰਮੁ, ਨਾਮੁ, ਦਾਨੁ, ਇਸਨਾਨੁ, ਪਰਉਪਕਾਰੁ, ਸੀਲੁ, ਸੰਜਮੁ, ਏਹੁ ਸੁਕ੍ਰਿਤ ਕਾ ਸਿਰੇਪਾਉ ਪਤ ਕਾ ਲੇ ਕਰੁ ਕਰਤੇ ਪੁਰਖੁ ਜੀ ਨੇ ਨਾਨਕ ਜੀ ਕਉ ਪੈਨਾਇ ਕੈ ਬਿਦਿਆ ਕੀਤਾ ਤਾਂ ਸ੍ਰੀ ਨਾਨਕ ਜੀ ਨੇ ਕਰਤੇ ਪੁਰਖੁ ਜੀ ਕਉ ਮਥਾ ਟੇਕਿਆ। ਆਗਿਆ ਕਰਤੇ ਪੁਰਖੁ ਕੀ ਹੋਈ, 'ਨਾਨਕੁ ਜੀ! ਜਿਥੈ ਕਿਥੈ ਮੈ ਤੇਰੈ ਨਾਲਿ ਹਾਂ।' ਤਾਂ ਨਾਨਕ ਜੀ ਬਿਦਿਆ ਹੋਇਆ।....

'ਜਾਂ ਕਲਜੁਗੁ ਕੇ ਛਿਇ ਹਜਾਰੁ ਪੰਜ ਸੈ ਬਰਸ ਹੋਵੈਗੀ ਤਾਂ ਬੰਸੁ ਛਤ੍ਰੀ ਕੇ ਕੁਲੁ ਬਿਖੈ ਆਇ ਉਤਾਰੁ ਲੇਹਿਗੇ, ਆਪੁਨਾ ਨਾਨਕ ਨਾਉ ਧਰਾਵਹਿਗੇ। ਅਰੁ ਉਇ ਜੋ ਛਿਨਵੈ ਕਰੋੜੀ ਜੀਅ ਥੇ ਸੋ ਭੀ ਇਸੁ ਕਲੀ ਕਾਲੁ ਮਹਿ ਆਵੈਗੇ ਤਾਂ ਉਨਾ ਜੀਆ ਕਾ ਉਧਾਰ ਕਰੈਗੇ ਅਰੁ ਹੋਰੁ ਭੀ ਕਿਤਨੀ ਉਨ ਕੈ ਪਿਛੈ ਉਧਰੈਗੀ।'

## ਅੰਤਕਾ ਨੰ: ੨

### (ਸ੍ਰੀ ਨਿਰੰਕਾਰੁ ਜੀ ਤੇ ਰਾਜਾ ਅੰਬਰੀਕੁ)

ਤਾਂ ਇਕੁ ਸਮੈ ਬਿਖੈ ਸ੍ਰੀ ਨਿਰੰਕਾਰੁ ਜੀ, ਰਾਜੇ ਅੰਬਰੀਕੁ ਪਾਸੁ ਕਲਜੁਗੁ ਕੀ ਬਾਰਤਾ ਕਹੀ ਥੀ। ਸ੍ਰੀ ਨਿਰੰਕਾਰੁ ਜੀ, ਰਾਜੇ ਅੰਬਰੀਕੁ ਪਾਸ ਬਿਸਥਾਰੁ ਕਰੁ ਪੁਰਾਤਨ ਕਥਾ ਕਹਦੇ ਹੈ ਪਰੁਅਤ ਪ੍ਰਸੰਨ ਹੋਇ ਕਰੁ, ਪਰਮਹਿਤ ਕੀ ਬਾਤੁ ਗੁਹਜੀ। ਤਿਤੁ ਸਮੇ ਬਿਖੈ ਏ ਬਚਨੁ ਬ੍ਰਹਮੇ ਨੇ ਭੀ ਸੁਣੇ ਥੇ।

"ਏ ਰਾਜਾ ਅੰਬਰੀਕੁ! ਤੂ ਮੇਰਾ ਬਹੁਤੁ ਪਿਆਰਾ ਹੈ, ਤਾਂ ਮੈ ਤੇਰੈ ਪਾਸੁ ਗੁਹਜੀ ਬਾਤੁ ਕਹਦਾ ਹਾਂ। ਏਹੁ ਪਰਮੁ ਪਵਿਤ੍ਰ ਕਥਾ ਹੈ ਸੋ ਤੂ ਸੁਣ ਲੇਹੁ। ਹੇ ਰਾਜਾ ਅੰਬਰੀਕੁ! ਜਬ ਚਾਰ ਹਜਾਰ ਛਿਅ ਸੈ ਬਰਸਾ ਕਲਜੁਗੁ ਕੀਆ ਬੀਤੈਗੀਆਂ ਤਬ ਕਲਜੁਗ ਕੇ ਪ੍ਰਾਣੀ ਬਹੁਤੁ ਪਾਪ ਕਰੈਗੇ। ਅਠੋ ਪਹਰੁ ਪਾਪ ਹੀ ਮੈ ਉਨ ਕੀ ਮਨਸਾ ਰਹੈਗੀ। ਜਬ ਬਹੁਤੁ ਪਾਪੁ ਬਧੈ ਗਾ ਤਬ ਹਮਾਰੇ ਹੀ ਨਾਮੁ ਕਾ ਇਕੁ ਅਉਤਾਰੁ ਹੋਇਗਾ। ਤਿਸੁ ਅਉਤਾਰੁ ਕਾ ਜਸੁ ਤ੍ਰਿਲੋਕੀ ਬਿਖੈ ਪਰਸਿਧ ਹੋਵੈਗਾ। ਹੇ ਰਾਜਾ ਅੰਬਰੀਕੁ! ਜਬ ਪੰਜ ਹਜਾਰ ਬਰਖ ਕਲਜੁਗੁ ਕੇ ਜਾਹਿਗੇ ਤਬ ਧਰਮੁ ਕੀ ਨਿੰਦਿਆ ਬਹੁਤੁ ਕਰੈਗੇ। ਜਬ ਪੰਜ ਹਜਾਰ ਛਿਅ ਸੈ ਬਰਸਾ ਕਲਜੁਗੁ ਕੀਆ ਬੀਤੈਗੀਆ ਤਬ ਹਮੇ ਅਉਤਾਰ ਲੇਹਗੇ ਲੋਕਾਂ ਕੇ ਉਧਾਰ ਕਰਨੇ ਕੀ ਨਾਮਿਤਿ। ਕਹਾਂ ਅਉਤਾਰੁ ਲੇਹਗੇ, ਛਤ੍ਰੀ ਬੇਦੀ ਕੈ ਬੰਸ ਮੈ। ਅਰੁ ਨਾਮੁ ਹਮਾਰਾ ਉਤ ਸਮੈ ਸ੍ਰੀ ਨਾਨਕ ਜੀ ਹੋਇਗਾ। ਤਬ ਸੰਸਾਰੁ ਕੇ ਪ੍ਰਾਣੀਆ ਕਉ ਦੀਖਿਆ ਮੰਤ੍ਰ ਦੇ ਕਰ ਪ੍ਰਾਣੀਆਂ ਕਾ ਉਧਾਰੁ ਕਰ ਲੇਹਿਗੇ।" ਏਹੋ ਬਾਰਤਾ ਰਾਜੇ ਅੰਬਰੀਕੁ ਨੇ ਰਾਜੇ ਜਨਕੁ ਪਾਸੁ ਕਹੀ ਥੀ, ਅਰੁ ਜਨਕੁ ਜੀ ਨੇ ਬ੍ਰਹਮੇ ਪਾਸੁ ਕਹੀ ਥੀ, ਬ੍ਰਹਮੈ ਨੈ ਨਾਰਦ ਪਾਸੁ ਕਹੀ ਥੀ, ਨਾਰਦ ਨੇ ਭਰਥਰੀ ਪਾਸੁ ਕਹੀ ਥੀ, ਤਿਸੀ ਦਿਨ ਤੇ ਲੇ ਕਰ ਭਰਥਰੀ ਸ੍ਰੀ ਬਾਬੇ ਨਾਨਕ ਜੀ ਕੇ ਚਰਨੁ ਕਮਲ ਕਾ ਧਿਆਨੁ ਕਰਦਾ ਰਹਿਆ ਥਾ। ਤਾਂ ਭਰਥਰੀ ਨੋ ਸ੍ਰੀ ਬਾਬੇ ਨਾਨਕ ਜੀ ਨੇ ਆਇ ਦਰਸਨੁ ਦਿਤਾ ਥਾ। ਜੋ ਕਿਛੁ ਭਰਥਰੀ ਨੇ ਬਾਤ ਪੂਛੀ ਥੀ ਤਾਂ ਭਰਥਰੀ ਕਾ ਸੰਸਾ ਦੂਰ ਕਰਿਆ ਥਾ। ਏਹੁ ਬਾਰਤਾ ਅਭਿਖਕ ਪੁਰਾਣ ਬਿਖੈ ਸੰਪੂਰਨੁ ਲਿਖੀ ਹੈ ਸ੍ਰੀ ਬਾਬੇ ਨਾਨਕ ਜੀ ਕੇ ਅਉਤਾਰ ਕੀ।

## ਅੰਤਕਾ ਨੰ: ੩

### (ਕਲਜੁਗੁ ਕੀ ਬਾਰਤਾ)

ਜਾਂ ਪੰਜ ਹਜਾਰ ਛਿ ਸੈ ਬਰਸਾਂ ਕਲਜੁਗੁ ਕੀਆਂ ਬੀਤੀਆਂ ਤਾਂ ਸ੍ਰੀ ਨਿਰੰਕਾਰ ਕਰਤਾ ਪੁਰਖੁ ਜੀ ਛਤ੍ਰੀ ਬੇਦੀ ਕੇ ਬੰਸੁ ਮੈ ਆਇ ਉਤਾਰੁ ਲੇ ਕਰੁ ਆਪੁਨਾ ਨਾਨਕ ਨਾਉ ਧਰਾਇਆ, ਮਹਾ ਘੋਰੁ ਕਲਜੁਗੁ ਕੇ ਪ੍ਰਾਣੀ ਕੇ ਤਾਰਣੇ ਕੈ ਵਾਸਤੈ। ਇਸੁ ਮਹਲ ਜੋ ਦਰਸਨ ਲਗੈਗਾ ਸੋ ਸਭੁ ਉਧਰੈਗੇ। ਇਕ ਨਸਟੁ ਅਰੁ ਇਕ ਕੁਨਸਟੁ ਨਾਹੀ ਉਧਰੈਗੇ। ਅਰੁ ਮਾਨੁਖੁ ਜਗੁ ਪਵੈਗਾ। ਅਰੁ ਚਹੁਹਾਂ ਜੁਗਾਂ ਕਾ ਜਾਪੁ ਇਕਠਾ ਹੀ ਕਰਾਵੈਗੇ। ਕਉਣੁ ਕਉਣੁ? ਸਤਿਜੁਗੁ ਵਿਚਿ ਵਾਵਾ ਕਰਿਆ, ਤੇਤੇ ਵਿਚਿ ਹਾਹਾ ਕਰਿਆ, ਦੁਆਪਰੁ ਵਿਚਿ ਗਗਾ ਕਰਿਆ, ਕਲਜੁਗੁ ਵਿਚਿ ਰਾਰਾ ਕਰਿਆ, ਤਿਨਾ ਚਹੁ ਅਖਰਾ ਕਾ ਸ੍ਰੀ ਵਾਹਗੁਰੂ ਜੀ ਕਾ ਜਾਪੁ ਕਰਾਇਆ।

## ਅੰਤਕਾ ਨੰ: ੪

ਪ੍ਰਿਥਮੇ ਸਾਖੀ ਸ੍ਰੀ ਬਾਬੇ ਨਾਨਕੁ ਜੀ ਕੀ ਪਹਲੇ ਮਹਲੁ ਕੀ ਚਲੀ। ਪ੍ਰਿਥਮੇ ਸ੍ਰੀ ਨਿਰੰਕਾਰ ਜੀ ਕਹਿਆ, 'ਕਲਜੁਗੁ ਮੈ ਮਹਾਂ ਕਠਨੁ ਸੰਸਾਰੁ ਪਰੁ ਭੇਜਿਆ ਹੈ। ਸੰਸਾਰ ਨੋ ਭਰਮਾਇ ਕੈ ਨਰਕ ਬਿਖੈ ਲੇ ਜਾਇਗਾ। ਪਰੁ ਜੇ ਹੋਇ ਤਾਂ ਇਕੁ ਐਸਾ ਭਾਰਾ ਭਗਤ ਭੇਜਾਂ, ਕਲਜੁਗੁ ਕੇ ਸਾਏ ਤੇ ਬਚਾਇ ਕਰ ਸੰਸਾਰੁ ਨੋ ਮੇਰੀ ਭਗਤੁ ਦ੍ਰਿੜਾਵੈ। ਤਾਂ ਨਿਰੰਕਾਰੁ ਜੀ ਆਪੁਨਾ ਰੂਪੁ ਸ੍ਰੀ ਬਾਬਾ ਨਾਨਕੁ ਜੀ ਪੈਦਾ ਕੀਤਾ। ਤਾਂ ਸ੍ਰੀ ਨਿਰੰਕਾਰੁ ਜੀ ਕਹਿਆ, 'ਏ ਨਾਨਕ ਜੀ! ਤੂੰ

ਦੇਖੀ, ਮੇਰੇ ਨਾਮੁ ਬਿਨਾ ਸੰਸਾਰ ਨੋ ਕਿਛੁ ਹੋਰੁ ਦਿੜਾਉਦਾ। ਸੰਸਾਰੁ ਮੈ ਕਲਜੁਗੁ ਨੋ ਸਉਪਿਆ ਹੈ। ਕਲਜੁਗੁ ਸੰਸਾਰੁ ਨੋ ਭਰਮਾਇ ਕੈ ਪ੍ਰਾਣੀਆਂ ਤੇ ਪਾਪੁ ਕਰਾਵੈਗਾ। ਲੋਕਾਂ ਕਉ ਨਰਕ ਬਿਖੈ ਲੇ ਜਾਇਗਾ। ਪਰ ਤੂੰ ਐਸੀ ਕਰੀ, ਸੰਸਾਰੁ ਨੋ ਭਗਤਿ ਦਿੜਾਇ ਕੈ ਮੁਕਤੁ ਕੰਉ ਲੈ ਜਾਂਈ। ਮੇਰਾ ਨਾਉ ਸਿਮਰਾਂਈ, ਮੇਰੀ ਕੁਦਰਤੁ ਸੰਸਾਰੁ ਵਿਚਿ ਜਾਹਰ ਕਰੀ।"

"ਤੂੰ ਅਰੁ ਕਲਜੁਗੁ ਮੈ ਦੋਵੈ ਜਣੇ ਸੰਸਾਰੁ ਪਰੁ ਤੁਸੀ ਭੇਜੇ ਹੋ। ਦੇਖਾਂ ਤੁਸੀਂ ਦੋਵੈ ਜਣੇ ਉਥੈ ਜਾਇ ਕੈ ਕਿਆ ਕਰੋਗੇ। ਕਲਜੁਗੁ ਜਿਤਨਿਆਂ ਨੂ ਨਰਕੁ ਬਿਖੈ ਲੇ ਜਾਇਗਾ ਤਿਤਨੀ ਕਲਜੁਗੁ ਨੂ ਖੁਸੀ ਹੋਇਗੀ। ਅਰੁ ਜਿਤਨਿਆਂ ਨੂ ਤੂ ਮੁਕਤੁ ਨੋ ਲੈ ਜਾਹਿਗਾ, ਤਿਤਨੀ ਤੈਨੂੰ ਖੁਸੀ ਹੋਇਗੀ।"

"ਜਿਤੁ ਸੰਜਮੁ ਮੇਰੀ ਭਗਤੁ ਹੋਇ, ਸੋਈ ਸੰਜਮੁ ਸੰਸਾਰੁ ਨੋ ਦਿੜਾਉਣੇ। ਮੈ ਆਪੁਣਾ ਅਮਰੁ ਤੈ ਵਿਚਿ ਰਖਿਆ ਹੈ। ਜੋ ਕਿਛੁ ਤੂ ਕਰੈਗਾ ਸੋਈ ਹੋਇਗਾ। ਸੰਸਾਰੁ ਮੇਲਣਾ, ਮੇਰਾ ਨਾਉ ਦਿੜਾਉਣਾ।" ਨਾਮੁ ਦਾਨੁ, ਇਸਨਾਨ, ਦੈਇਆ, ਧਰਮੁ, ਪਰਉਪਕਾਰੁ, ਸੀਲੁ, ਸੰਤੋਖ, ਇਸੁ ਪਤੁ ਕਾ ਸਿਰੋਪਾਉ ਪੈਨਾਇ ਕੈ ਸ੍ਰੀ ਨਿਰੰਕਾਰੁ ਜੀ ਨੇ ਸ੍ਰੀ ਬਾਬੇ ਨਾਨਕੁ ਜੀ ਨੋ ਸੰਸਾਰੁ ਕੇ ਤਾਰਣੇ ਨੋ ਭੇਜਿਆ।...